# ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ

ਭਾਗ ਦੂਜਾ







GURU NANAK SANGEET PADHTI GRANTH


ਸੰਪਾਦਕ

ਭਾਈ ਸੁਖਵੰਤ ਸਿੰਘ

# ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ

## ਭਾਗ ਦੂਜਾ

ਸੰਪਾਦਕ

**ਭਾਈ ਸੁਖਵੰਤ ਸਿੰਘ**

# GURU NANAK SANGEET PADHTI GRANTH-II

*Edited by*
**Bhai Sukhwant Singh**
Principal
Gur Shabad Sangeet Academy
Jawaddi Taksaal, Ludhiana

ਐਡੀਸ਼ਨ : ਦੂਜਾ, 2006

ਮੁੱਲ : 325/-

ਪ੍ਰਕਾਸ਼ਕ : ਸੰਤ ਗਿਆਨੀ ਅਮੀਰ ਸਿੰਘ
ਮੁਖੀ
ਜਵੱਦੀ ਟਕਸਾਲ
ਲੁਧਿਆਣਾ (ਪੰਜਾਬ)
ਫੋਨ: 0091-161-2562596, 98721-20274

ਛਾਪਕ : ਸਵਾਮੀ ਪ੍ਰਿੰਟਰਜ਼
ਹੈਬੋਵਾਲ ਕਲਾਂ, ਲੁਧਿਆਣਾ
ਫੋਨ: 0091-161-2311564, 2306633
ਈ.ਮੇਲ: swamiprinters@sify.com

Sketch Artist : S. Davinder Singh & Emrose

ਗੁ: ਗੁਰ ਗਿਆਨ ਪ੍ਰਕਾਸ਼ ਜਵੱਦੀ ਟਕਸਾਲ ਦੀਆਂ ਸਮੂਹ ਪ੍ਰਕਾਸ਼ਨਾਂਵਾਂ
ਸਿੰਘ ਬ੍ਰਦਰਜ਼ ਅਮ੍ਰਿਤਸਰ ਅਤੇ ਲਾਹੌਰ ਬੁਕ ਸ਼ਾਪ ਲੁਧਿਆਣਾ
ਤੋਂ ਵੀ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ

ਸਮਰਪਿਤ

ਗੁਰਮਤਿ ਸੰਗੀਤ ਦੇ ਬਾਨੀ

**ਸ੍ਰੀ ਗੁਰੂ ਨਾਨਕ ਦੇਵ ਜੀ**

ਜਿਨ੍ਹਾਂ ਨੇ ਧੁਰ ਕੀ ਬਾਣੀ ਨੂੰ ਰਾਗਾਂ ਵਿੱਚ ਨਿਬੱਧ ਕਰਕੇ ਆਪ
ਗਾਇਨ ਕੀਤਾ ਅਤੇ ਗਾਉਣ ਦਾ ਆਦੇਸ਼ ਦੇ ਕੇ ਇੱਕ
'ਸੁਚਾਰੂ ਰੁਝਾਣ' ਆਰੰਭ ਕੀਤਾ



# ਦੋ ਸ਼ਬਦ

ਆਪਣੀ ਹੋਸ਼ ਸੰਭਾਲ ਤੱਕ ਸੰਗੀਤ ਪ੍ਰੇਮੀ ਹੋਣ ਦੇ ਬਾਵਜੂਦ ਵੀ ਦਾਸ ਨੂੰ ਗੁਰਮਤਿ ਸੰਗੀਤ ਬਾਰੇ ਬਹੁਤਾ ਗਿਆਨ ਨਹੀਂ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ੁੱਧ 31 ਰਾਗ, ਰਾਗ ਪ੍ਰਕਾਰਾਂ, ਪੜਤਾਲਾਂ, ਗੁਰਬਾਣੀ ਲੋਕ ਅੰਗਾਂ ਬਾਰੇ ਵੀ ਕੋਈ ਖਾਸ ਸੋਝੀ ਨਹੀਂ ਸੀ। ਪਰ ਸੰਤ ਬਾਬਾ ਸੁੱਚਾ ਸਿੰਘ ਜੀ ਵੱਲੋਂ ਕਰਵਾਏ ਗਏ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ 1991 ਦੀ ਜਦੋਂ ਚਰਚਾ ਛਿੜੀ ਤਾਂ ਇਕਦਮ ਹਰ ਪਾਸੇ ਗੁਰੂ ਸਾਹਿਬਾਨਾਂ ਦੁਆਰਾ ਆਪ ਗਾਇਨ ਕੀਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੂਹਾਨੀ ਫਿਲਾਸਫੀ ਤੇ ਕਾਵਿ ਸੰਗੀਤ ਵਿੱਚ ਰਚੀ ਰਾਗਾਤਮਕ ਬਾਣੀ ਦੀ ਗੱਲ ਹੋਣ ਲਗ ਪਈ। ਵੇਖਦਿਆਂ-ਵੇਖਦਿਆਂ ਹੀ ਵਿਦਵਾਨ ਰਾਗੀਆਂ ਨੇ ਕੀਰਤਨ ਦਰਬਾਰਾਂ ਵਿੱਚ ਰਾਗਾਂ ਵਿੱਚ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਵਿੱਚ ਹਾਜ਼ਰ ਸੰਗਤਾਂ ਦੇ ਇਕੱਠ ਨੇ 'ਰਾਗਾਂ ਵਿੱਚ ਬਾਣੀ ਕੋਈ ਨਹੀਂ ਸੁਣਦਾ, ਦਾ ਭੁਲੇਖਾ ਦੂਰ ਕਰ ਦਿੱਤਾ। ਸੰਤ ਬਾਬਾ ਸੁੱਚਾ ਸਿੰਘ ਜੀ ਦੇ ਬਚਨ ਅਨੁਸਾਰ ਕਿ ਗੁਰੂ ਨਾਨਕ ਪਾਤਸ਼ਾਹ ਜੀ ਦੁਆਰਾ ਗਾਇਨ ਤੇ ਅੰਕਿਤ ਕੀਤੇ ਰਾਗਾਂ ਨੂੰ ਕੌਣ ਨਹੀਂ ਸੁਣੇਗਾ ਨੂੰ ਸਖਸ਼ਾਤ ਬਲ ਪ੍ਰਦਾਨ ਹੋਇਆ। ਗੁਰਮਤਿ ਸੰਗੀਤ ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ੁੱਧ ਇਕੱਤੀ ਰਾਗਾਂ ਤੇ 31 ਰਾਗ ਪ੍ਰਕਾਰਾਂ ਦੀਆਂ ਕੀਰਤਨ ਕੈਸਟਾਂ ਰਿਕਾਰਡ ਕਰਵਾਈਆਂ, ਸਕੂਲਾਂ, ਕਾਲਜਾਂ, ਯੂਨੀਵਰਸਿਟੀ ਪੱਧਰ ਤੇ ਗੁਰਮਤਿ ਸੰਗੀਤ ਦੀ ਗੱਲ ਹੋ ਗਈ, ਸਲੇਬਸ ਬਣ ਗਏ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ 1997 ਤੋਂ 'ਡਿਪਲੋਮਾ ਇਨ ਗੁਰਮਤਿ ਸੰਗੀਤ' ਇੱਕ ਸਾਲਾ ਡਿਪਲੋਮਾ ਆਰੰਭ ਹੋ ਗਿਆ, ਗੁਰਮਤਿ ਸੰਗੀਤ ਚੇਅਰ ਦੀ ਸਥਾਪਨਾ ਹੋ ਗਈ। ਨੌਜਵਾਨ ਰਾਗੀ ਗੁਰਮਤਿ ਸੰਗੀਤ ਵਿੱਚ ਰੰਗਣੇ ਸ਼ੁਰੂ ਹੋ ਗਏ, ਗੁਰਮਤਿ ਸੰਗੀਤ ਦੀਆਂ ਕਈ ਕਿਤਾਬਾਂ ਪ੍ਰਕਾਸ਼ਿਤ ਹੋਈਆਂ, ਜਿਹਨਾਂ ਤੋਂ ਗੁਰਮਤਿ ਸੰਗੀਤ ਪ੍ਰੇਮੀਆਂ ਨੂੰ ਘਣਾ ਲਾਭ ਮਿਲਿਆ ਹੈ।

ਅਦੁੱਤੀ ਗੁਰਮਤਿ ਸੰਗੀਤ ਸੰਮੇਲਨ 1991 ਤੋਂ ਹੁਣ ਤੱਕ ਜਵੱਦੀ ਟਕਸਾਲ ਗੁਰਮਤਿ ਸੰਗੀਤ ਪ੍ਰਤੀ ਪੂਰੀ ਤਰ੍ਹਾਂ ਕਾਰਜਸ਼ੀਲ ਹੈ। ਅਨੇਕਾਂ ਪੁਸਤਕਾਂ, ਕੈਸਟਾਂ, ਸੰਗਤਾਂ ਦੀ ਸੇਵਾ ਵਿੱਚ ਹਾਜ਼ਰ ਹੋਈਆਂ ਹਨ। ਹਥਲੀ ਪੁਸਤਕ 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਭਾਗ ਦੂਜਾ, ਸੰਗਤਾਂ ਦੀ ਸੇਵਾ ਵਿੱਚ ਹਾਜ਼ਰ ਕਰ ਰਹੇ ਹਾਂ। ਇਸ ਪੱਧਤੀ ਗ੍ਰੰਥ ਵਿੱਚ ਗੁਰਮਤਿ ਸੰਗੀਤ ਦੇ ਹਰ ਪੱਖ ਵਿੱਚੋਂ ਪੰਥਕ ਖੋਜੀ ਵਿਦਵਾਨਾਂ ਦੇ ਖੋਜ ਭਰਪੂਰ ਲੇਖ, ਰਾਗੀ ਸਾਹਿਬਾਨਾਂ ਦੀਆਂ ਜੀਵਨੀਆਂ ਅਤੇ ਕੀਰਤਨ ਪ੍ਰਮਾਣ ਹਨ। ਵਿਦਵਾਨਾਂ ਨਾਲ ਸੰਪਰਕ ਕਰਕੇ ਇਹ ਸਾਰੇ ਲੇਖ ਵੱਖ-ਵੱਖ ਸੋਵੀਨਾਰਾਂ, ਸੈਮੀਨਾਰਾਂ, ਖੋਜ ਪੁਸਤਕਾਂ, ਪੈਂਫਲੇਟਾਂ ਵਿੱਚ ਛਪੇ ਹਨ। ਹੁਣ ਅਸੀਂ ਇਹ ਸਾਰੇ ਲੇਖ ਗੁਰਮਤਿ ਸੰਗੀਤ ਵਿਦਵਾਨਾਂ, ਖੋਜੀਆਂ, ਪ੍ਰੇਮੀਆਂ ਤੇ ਸਿਖਿਆਰਥੀਆਂ ਦੀ ਸੇਵਾ ਲਈ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਭਾਗ ਦੂਜਾ ਵਿੱਚ ਛਾਪ ਰਹੇ ਹਾਂ। ਇਸ ਯਾਦਗਾਰੀ ਗ੍ਰੰਥ ਦੀ ਸਿਰਜਣਾ ਲਈ, ਸੰਤ ਗਿਆਨੀ ਅਮੀਰ ਸਿੰਘ ਜੀ, ਭਾਈ ਸੋਹਨ ਸਿੰਘ ਜੀ, ਭਾਈ ਜਸਪਾਲ ਸਿੰਘ ਜੀ ਤੇ ਬੀਬੀ ਰਮਨਦੀਪ ਕੌਰ ਜੀ ਨੇ ਬੜੀ ਮਿਹਨਤ ਕੀਤੀ। ਆਸ ਕਰਦੇ ਹਾਂ ਕਿ ਸੰਗਤਾਂ ਦੀ ਅਸੀਸ ਸਦਾ ਨਾਲ ਰਹੇਗੀ।

**ਸੁਖਵੰਤ ਸਿੰਘ**
ਪ੍ਰਿੰਸੀਪਲ
ਗੁਰ ਸ਼ਬਦ ਸੰਗੀਤ ਅਕੈਡਮੀ
ਜਵੱਦੀ ਟਕਸਾਲ, ਲੁਧਿਆਣਾ

# ਆਰੰਭਿਕ ਸ਼ਬਦ

ਬਾਬਾ ਸੁੱਚਾ ਸਿੰਘ ਜੀ ਇਕ ਕਰਮਸ਼ੀਲ ਸਖ਼ਸ਼ੀਅਤ ਹੋਣ ਦੇ ਨਾਲ ਨਾਲ ਕਰਮਯੋਗੀ ਵੀ ਸਨ। ਉਹਨਾਂ ਦੀ ਸੋਚ ਜਿੱਥੇ ਸੂਖ਼ਸਮ ਸੀ ਉੱਥੇ ਉਸਾਰੂ ਵੀ ਸੀ। ਉਹ ਹਰ ਕਾਰਜ ਆਰੰਭ ਕਰਨ ਤੋਂ ਪਹਿਲਾਂ ਉਸਦਾ ਵਿਚਾਰ ਮੰਥਨ ਕਰਦੇ। ਇਸ ਸੋਚ ਨੂੰ ਉਭਾਰਣ ਲਈ ਉਹਨਾਂ 1991 ਵਿੱਚ ਇਕ ਰਾਗ ਨਿਰਣਾਇਕ ਕਮੇਟੀ ਸਥਾਪਿਤ ਕੀਤੀ। ਇਸ ਕਮੇਟੀ ਨੇ ਰਾਗਾਂ ਦਾ ਸਰੂਪ ਨਿਰਧਾਰਤ ਕਰਨ ਲਈ ਕਈ ਕਈ ਦਿਨ ਵਿਚਾਰਾਂ ਕੀਤੀਆਂ ਤੇ ਕਿਸੇ ਅੰਤਿਮ ਸਿੱਟੇ ਤੇ ਪੁੱਜ ਕੇ ਇਸਨੂੰ ਲਿਖਤੀ ਰੂਪ ਦਿੱਤਾ। ਬਾਬਾ ਜੀ ਦੇ ਮਨ ਦਾ ਸੰਕਲਪ ਸੀ ਕਿ ਹਰ ਵਿਚਾਰ ਨੂੰ ਕਾਰਜ ਰੂਪ ਵਿੱਚ ਕਰਕੇ ਲਿਖਤ ਵਿੱਚ ਲਿਆਂਦਾ ਜਾਏ, ਇਸੇ ਕਾਰਜ ਅਧੀਨ ਉਹਨਾਂ 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਭਾਗ ਪਹਿਲਾ ਦੀ ਸੰਪਾਦਨਾ ਕੀਤੀ। ਬਾਬਾ ਜੀ ਦੇ ਆਰੰਭੇ ਕਾਰਜ ਨੂੰ ਅੱਗੇ ਤੋਰਦਿਆਂ ਜਵੱਦੀ ਟਕਸਾਲ ਦੇ ਸੇਵਾਦਾਰਾਂ ਨੇ ਗੁਰਮਤਿ ਸੰਗੀਤ ਸਬੰਧੀ ਜੋ ਕੁਝ ਪ੍ਰਕਾਸ਼ਿਤ ਹੋਇਆ ਹੈ, ਉਹਨਾਂ ਲਿਖਤਾਂ ਨੂੰ ਇੱਕ ਥਾਂ ਸੰਗ੍ਰਹਿ ਕਰਨ ਦਾ ਉਪਰਾਲਾ ਕੀਤਾ ਹੈ ਤਾਂ ਜੋ ਇਹ ਨਵਾਂ ਪ੍ਰਕਾਸ਼ਨ ਆਉਣ ਵਾਲੇ ਸਮੇਂ ਸੰਗਤਾਂ ਦੀ ਭੇਟ ਕਰ ਸਕਣ। ਇਸ ਤਰ੍ਹਾਂ ਉਹਨਾਂ ਸਮੁੰਦਰ ਨੂੰ ਕੁੱਜੇ ਵਿੱਚ ਸਮਾਉਣ ਦਾ ਇਕ ਅਨੂਠਾ ਯਤਨ ਕੀਤਾ ਹੈ, ਅਜੋਕਾ ਸੰਗ੍ਰਹਿ ਸੰਗੀਤ ਦੇ ਸਿਖਿਆਰਥੀਆਂ, ਖੋਜੀਆਂ, ਰਾਗੀਆਂ ਤੇ ਇਤਿਹਾਸਕਾਰਾਂ ਲਈ ਇਕ ਮਾਰਗ ਦਰਸ਼ਨ ਦਾ ਕਾਰਜ ਕਰੇਗਾ। ਇਸ ਸੰਗ੍ਰਹਿ ਵਿੱਚ 1991 ਤੋਂ 2002 ਤਕ ਪ੍ਰਕਾਸ਼ਤ ਹੋਏ ਗੁਰਮਤਿ ਸੰਗੀਤ ਨਾਲ ਸੰਬੰਧਤ ਵਿਸ਼ਿਆਂ ਤੇ ਲਿਖੇ ਲੇਖ, ਖੋਜ ਪੱਤਰ ਤੇ ਹੋਰ ਸਾਮੱਗਰੀ ਨੂੰ ਇਕੱਤਰਿਤ ਕੀਤਾ ਗਿਆ ਹੈ, ਇਸ ਸਮੁੱਚੇ ਕਾਰਜ ਦਾ ਮਨੋਰਥ ਜਵੱਦੀ ਟਕਸਾਲ ਵੱਲੋਂ ਗੁਰਮਤਿ ਸੰਗੀਤ ਵਿਰਸੇ ਦੀ ਸਮੁੱਚੀ ਤੇ ਸਦੀਵੀ ਸੰਭਾਲ ਹੈ। ਜਵੱਦੀ ਟਕਸਾਲ ਦੇ ਮੁੱਖੀ ਸੰਤ ਗਿਆਨੀ ਅਮੀਰ ਸਿੰਘ ਜੀ ਤੇ ਭਾਈ ਸੁਖਵੰਤ ਸਿੰਘ ਜੀ ਦਾ ਇਹ ਉਦਮ ਬਹੁਤ ਹੀ ਸ਼ਲਾਘਾ ਯੋਗ ਹੈ। ਮੇਰੀ ਇਹ ਅਕਾਲਪੁਰਖ ਅੱਗੇ ਅਰਜੋਈ ਹੈ ਕਿ ਉਹ ਉਹਨਾਂ ਦੀ ਮਿਹਨਤ ਨੂੰ ਸਫਲਤਾ ਬਖ਼ਸ਼ਣ ਤਾਂ ਜੋ ਬਾਬਾ ਸੁੱਚਾ ਸਿੰਘ ਜੀ ਦੇ ਸੰਕਲਪਾਂ ਨੂੰ ਸਾਕਾਰ ਕੀਤਾ ਜਾ ਸਕੇ।

ਪ੍ਰੋ. ਪਰਮਜੋਤ ਸਿੰਘ
ਡਾਇਰੈਕਟਰ,
ਭਾਈ ਸਮੁੰਦ ਸਿੰਘ ਗੁਰਮਤਿ ਸੰਗੀਤ ਅਕੈਡਮੀ,
ਲੁਧਿਆਣਾ

# ਤਤਕਰਾ

# ਕੀਰਤਨ ਦਾ ਜਨਮ ਅਤੇ ਵਿਕਾਸ

*ਡਾ. ਦੇਵਿੰਦਰ ਸਿੰਘ 'ਵਿਦਿਆਰਥੀ'**

ਕਿਸੇ ਸ਼ਾਸਤ੍ਰ ਵਿੱਚ ਕੀਰਤਨ ਦੀ ਜਨਮ-ਕੁੰਡਲੀ ਜਿਹਾ ਕੋਈ ਸੰਬੋਧ ਕਿਤੇ ਲਿਖਿਆ ਨਹੀਂ ਮਿਲਦਾ ਅਤੇ ਅੱਜ ਅਜਿਹਾ ਅਧਿਐਨ ਵਿਗਿਆਨਕ ਢੰਗ ਨਾਲ, ਪ੍ਰਮਾਣੀਕ ਗਵਾਹੀਆਂ ਦੇ ਆਧਾਰ ਉੱਤੇ, ਸਫਲਤਾ ਨਾਲ ਸਿਰੇ ਚਾੜ੍ਹ ਸਕਣਾ ਸੰਭਵ ਦਿਖਾਈ ਨਹੀਂ ਦਿੰਦਾ, ਕਿਉਂਕਿ ਪ੍ਰਮਾਣੀਕ ਆਧਾਰਾਂ ਦੀ ਗੱਲ ਵਿਚਕਾਰ ਆ ਖੜ੍ਹੋਂਦੀ ਹੈ। ਇਸ ਅਪੂਰਣਤਾ ਦੀ ਸੀਮਾ ਲੰਘ ਸਕਣਾ ਅਸੰਭਵ ਹੋ ਗਿਆ ਹੈ। ਇਸ ਲਈ ਸੁਭਾਵਕ ਹੈ ਕਿ ਹਰ ਖੋਜੀ ਨੂੰ ਬਹੁਤ ਕੁਝ ਦੂਜੈਲੀਆਂ ਸ਼ਹਦੀਆਂ ਅਤੇ ਅਨੁਮਾਨਾਂ ਦੇ ਆਸਰੇ ਅੱਗੇ ਵਧਣਾ ਹੋਵੇਗਾ। ਇਹ ਮੰਨਣ ਵਿੱਚ ਕਿਸੇ ਨੂੰ ਝਿਜਕ ਨਹੀਂ ਹੋਣੀ ਚਾਹੀਦੀ ਕਿ ਕਿਆਸ ਆਖਿਰ ਕਿਆਸ ਹੈ। ਸੱਚ ਦੇ ਖੁਰੇ ਪਛਾਣ ਕੇ ਵੀ, ਕਿਆਸ ਆਪਣੇ ਨਿਰਣਿਆਂ ਦੀ ਪ੍ਰੋੜ੍ਹਤਾ ਨਾਲ ਰਾਖੀ ਨਹੀਂ ਕਰ ਸਕਦਾ।

ਆਪਣੀਆਂ ਅਪ੍ਰਾਪਤੀਆਂ ਦੀ ਲੋ ਵਿੱਚ ਹਕੀਕਤਾਂ ਨੂੰ ਸਿਆਣ ਕੇ ਅਸੀਂ ਆਪਣੀ ਸਾਂਸਕ੍ਰਿਤਿਕ ਜਾਣਕਾਰੀ ਦੀ ਸੀਮਾ-ਰੇਖਾ ਆਪਣੀ ਸਭ ਤੋਂ ਪੁਰਾਣੀ ਲੱਭਦੀ ਰਚਨਾ- ਰਿਗਵੇਦ, ਥਾਪ ਲਈ ਹੈ। ਰਿਗਵੇਦ ਵਿੱਚ ਹੀ ਸਾਨੂੰ ਪ੍ਰਮਾਣ ਲੱਭ ਜਾਂਦੇ ਹਨ ਜੋ ਰਿਗਵੇਦ ਦੇ ਗਿਆਨ ਦੀ ਪੂੰਜੀ ਨੂੰ ਪੂਰਬਲੇ ਸਮਿਆਂ ਦੀ ਧਰੋਹਰ ਸਿੱਧ ਕਰਦੇ ਹਨ। ਇੰਦ੍ਰ-ਵਰਿੱਤ੍ਰ ਦੇ ਬਿਖਾਧ ਦੀਆਂ ਪੌਰਾਣਿਕ ਅਤੇ ਪਰੰਪਰਾ ਵਿੱਚ ਸਾਂਭੀਆਂ ਕਥਾਵਾਂ ਵਿੱਚ ਤਿੰਨੇ ਪ੍ਰਮੁੱਖ ਵੇਦਾਂ ਦਾ ਗਿਆਨ ਜੀਵਨ-ਦਾਨ ਦੇ ਵਾਇਦੇ ਬਦਲੇ ਵਰਿੱਤ੍ਰ ਨੇ ਇੰਦ੍ਰ ਨੂੰ ਸੌਂਪ ਦਿੱਤਾ ਸੀ। ਯਕੀਨਨ ਅੱਜ ਰਿਗਵੇਦ ਨੂੰ ਅਸੀਂ ਆਪਣੇ ਗਿਆਨ ਦਾ ਆਧਾਰ ਕਬੂਲਦੇ ਹਾਂ, ਇਹ ਆਰੀਆ ਪ੍ਰਭਾਵਾਂ ਨਾਲ ਸਮੋਇਆ ਸੰਸਕਰਣ ਹੈ, ਜਿਸਨੂੰ ਪਿੱਛੋਂ ਰਿੱਖੀਆਂ ਨੇ ਸੰਪਾਦਿਤ ਕੀਤਾ ਹੋਵੇਗਾ।

ਇਕ ਸਾਧਾਰਣ ਜਿਹਾ ਸੰਕਲਪ ਇਹ ਪਲਦਾ ਆਇਆ ਹੈ ਕਿ ਰੋਣਾ, ਗਾਉਣਾ ਅਤੇ ਆਪਣੇ ਆਪਣੇ ਪਾਲਣ-ਹਾਰੇ ਦਾ ਜਸ ਕਰਨਾ ਮਨੁੱਖੀ ਸੁਭਾ ਦੀਆਂ ਆਦਿਮ ਪ੍ਰਵਿਰਤੀਆਂ ਹਨ, ਇਸ ਲਈ ਸਹਿਜੇ ਮੰਨ ਲਿਆ ਜਾ ਸਕਦਾ ਹੈ ਕਿ ਕੀਰਤਨ ਵਿੱਚ ਇਹ ਤਿੰਨੇ ਪ੍ਰਵਿਰਤੀਆਂ ਮੂਲ ਆਧਾਰ ਹਨ, ਜਿਸ ਕਾਰਨ ਕੀਰਤਨ ਦਾ ਜਨਮ ਅਤੇ ਵਿਕਾਸ ਵੀ ਮਾਨਵੀ ਸੂਝ ਦੇ ਵਿਕਾਸ ਦਾ ਸਮਵਰਤੀ ਤੱਤ ਹੋਵੇਗਾ ਪਰੰਤੂ ਇਹ ਸੰਕਲਪ ਵਿਗਿਆਨਕ ਚਿੰਤਨ ਦੀ ਕਸੌਟੀ ਉੱਤੇ ਵੀ ਪੂਰਾ ਉਤਰੇ, ਜ਼ਰੂਰੀ ਨਹੀਂ। ਇਸ ਗੱਲ ਦਾ ਕੀ ਪ੍ਰਮਾਣ ਹੋਵੇਗਾ ਕਿ ਇਹ ਤਿੰਨ ਪ੍ਰਵਿਰਤੀਆਂ ਇੱਕੋ ਸਮੇਂ ਹੀ ਹੋਂਦ ਵਿੱਚ ਆਈਆਂ ਅਤੇ ਇਕ ਸਮਾਨ ਹੀ ਵਿਕਾਸ ਨੂੰ ਵੀ ਪ੍ਰਾਪਤ ਹੋਈਆਂ। ਅਜਿਹਾ ਹੋਣਾ ਵੀ ਤਾਂ ਸੰਭਵ ਹੈ ਕਿ ਇਨ੍ਹਾਂ ਆਦਿਮ ਪ੍ਰਵਿਰਤੀਆਂ ਦੇ ਵਿਕਾਸ ਕਾਲ-ਅੰਤਰ ਨਾਲ ਹੋਏ ਹੋਣ? ਵਿਸ਼ੇਸ਼ ਕਰਕੇ ਸੰਗੀਤ ਅਤੇ ਕੀਰਤਨ ਦਾ ਵਿਕਾਸ ਜ਼ਰੂਰੀ ਨਹੀਂ ਇੱਕੋ ਸਮੇਂ ਹੋਇਆ ਹੋਵੇ।

ਅਨੁਭਵ ਦੇ ਆਧਾਰ ਆਸਰੇ ਇਹ ਗੱਲ, ਸ਼ਾਇਦ, ਬੁਨਿਆਦੀ ਪ੍ਰਵਿਰਤੀਆਂ

---

* ਰਾਜਾ ਸਾਹਿਬ ਵਾਲੀ ਗਲੀ, ਪਟਿਆਲਾ ਗੇਟ, ਨਾਭਾ

ਬਾਰੇ ਵਧੇਰੇ ਦ੍ਰਿੜ੍ਹਤਾ ਨਾਲ ਜਾ ਸਕਦੀ ਹੈ ਕਿ ਇਨ੍ਹਾਂ ਪ੍ਰਵਿਰਤੀਆਂ ਦਾ ਲੜੀ-ਵਤ ਵਿਕਾਸ ਹੋਇਆ ਹੈ, ਨਾ ਕਿ ਇੱਕੋ ਸਮੇਂ ਉਪਜ। ਅਨੁਮਾਨ ਕੀਤਾ ਜਾ ਸਕਦਾ ਹੈ ਕਿ ਕਦੇ ਅਜਿਹਾ ਸਮਾਂ ਵੀ ਰਿਹਾ ਹੋਵੇਗਾ ਜਦੋਂ ਸੰਗੀਤ ਦੀ ਸੁਰ-ਸੁੰਦਰਤਾ ਅਤੇ ਭਗਤੀ-ਭਾਵਨਾ ਵਿਚਕਾਰ ਚਿਰ ਵਿਆਪੀ ਸਾਂਝਾਂ ਸਥਾਪਿਤ ਨਾ ਹੋਈਆਂ ਹੋਣ ਅਤੇ ਇਨ੍ਹਾਂ ਸਾਂਝਾਂ ਦੀ ਅਣਹੋਂਦ ਵਿੱਚ ਕੀਰਤਨ ਦੇ ਵਜੂਦ ਦਾ ਸੰਕਲਪ ਵੀ ਦੂਰ ਦਾ ਸੁਪਨਾ ਰਿਹਾ ਹੋਵੇ। ਨਾਰਦ ਭਗਤੀ ਸੂਤ੍ਰ ਦਾ ਰਚਨਾ ਕਾਲ ਨਿਸ਼ਚਿਤ ਕਰ ਸਕਣਾ ਉਤਨਾ ਸਹਿਜ ਨਹੀਂ ਜਿਤਨਾ ਸ੍ਰੀਮਦ ਭਗਵਦ ਗੀਤਾ ਦਾ, ਜਿਸ ਵਿੱਚ ਭਗਤਾਂ ਦੇ ਰਲ ਕੇ ਕੀਰਤਨ ਗਾਉਣ ਦਾ ਸੰਕੇਤ ਭਗਵਾਨ ਨੇ ਕੀਤਾ ਹੈ। ਇਹ ਸਮਾਂ ਤਿੰਨ ਹਜ਼ਾਰ ਸਾਲ ਈਸਾ ਪੂਰਬ ਦਾ ਹੈ। ਉਸ ਸਮੇਂ ਦਾ ਕੀਰਤਨ ਕਿੰਨਾ ਕੁ ਵਿਕਸਿਤ ਸੀ ਇਹ ਕਹਿਣਾ ਮੁਸ਼ਕਿਲ ਹੈ ਪਰ ਇਹ ਮੰਨਣਾ ਕਠਿਨ ਨਹੀਂ ਕਿ ਉਨ੍ਹੀਂ ਦਿਨੀਂ ਕੀਰਤਨ ਦੀ ਰੀਤ ਵਿਉਹਾਰਕ ਸੀ। ਯਕੀਨਨ ਕੀਰਤਨ ਦਾ ਜਨਮ ਇਸ ਸਮੇਂ ਤੋਂ ਪੂਰਬਲਾ ਹੈ। ਇਸ ਪ੍ਰਕਾਰ ਜੇਕਰ ਬਹੁਤ ਨਹੀਂ ਤਾਂ ਕੀਰਤਨ ਘੱਟੋ ਘੱਟ ਪੰਜ ਹਜ਼ਾਰ ਸਾਲ ਤੋਂ ਵੱਧ ਪੁਰਾਣਾ ਜ਼ਰੂਰ ਹੋਵੇਗਾ। ਅਵਤਾਰਵਾਦ ਦੇ ਉਭਾਰ ਅਤੇ ਵਿਸ਼ਨੂੰ ਦੀ ਪ੍ਰਭੁਤਾ ਦੇ ਵਿਸਤਾਰ ਨੇ ਕੀਰਤਨ ਦੀ ਪ੍ਰਵਿਰਤੀ ਨੂੰ ਭਰਪੂਰ ਬਲ ਦਿੱਤਾ। ਜੈਨ ਤੀਰਥੰਕਰਾਂ ਅਤੇ ਬੁੱਧ ਦੇ ਸਮੇਂ ਅਵਤਾਰਵਾਦ ਨੂੰ ਢਾਹ ਲਾਉਣ ਦੇ ਪੂਰੇ ਜਤਨ ਹੋਏ, ਪਰ ਉਸ ਸਮੇਂ ਤਕ ਇਹ ਪ੍ਰਵਿਰਤੀ ਇਤਨੀ ਬਲਵਾਨ ਹੋ ਚੁੱਕੀ ਸੀ ਕਿ ਜੈਨੀਆਂ ਅਤੇ ਬੋਧੀਆਂ ਵਿੱਚ ਵੀ ਘਰ ਕਰ ਗਈ। ਜੈਨੀ ਬਾਰਾਮਾਸੇ ਅਤੇ ਬੁੱਧ ਤੇ ਸਤੋਤ੍ਰਾਂ ਦੀ ਭਰਮਾਰ ਇਸ ਤਬਦੀਲੀ ਦਾ ਪ੍ਰਮਾਣ ਹਨ।

ਕੀਰਤਨ ਦੇ ਤਿੰਨ ਮੁੱਖ ਸੰਘਟਕ- ਸਾਹਿਤ, ਸੰਗੀਤ ਅਤੇ ਭਾਵ ਅਥਵਾ ਸੁਧਾ- ਹੁੰਦੇ ਹਨ। ਇਨ੍ਹਾਂ ਤਿੰਨਾਂ ਦੇ ਦੇਵਤਾ ਬ੍ਰਹਮਾ, ਸ਼ਿਵ ਅਤੇ ਵਿਸ਼ਨੂੰ ਮੰਨੇ ਜਾਂਦੇ ਹਨ। ਸਾਹਿਤ ਦਾ ਵਿਕਾਸ ਛੰਦ-ਪ੍ਰਬੰਧ ਅਤੇ ਸਤੋਤ੍ਰ ਦੀ ਰਚਨਾ ਵਿੱਚ ਹੁੰਦਾ ਹੈ, ਸੰਗੀਤ ਦਾ ਸੰਬੰਧ ਰਾਗ, ਕ੍ਰਿਤੀ (ਧੁਨ ਦੀ ਰਚਨਾ) ਅਤੇ ਗਤੀ (ਲੈ, ਤਾਲ ਆਦਿ) ਨਾਲ ਰਹਿੰਦਾ ਹੈ। ਭਾਵ, ਰਚਨਾ ਦੇ ਰੂਪਕ ਪੱਖ ਦੀ ਜਿੰਦ ਹੁੰਦਾ ਹੈ, ਇਸ ਦੀਆਂ ਪ੍ਰਮੁੱਖ ਵੰਡਾਂ ਦਾਸ, ਸਖਾ, ਕਾਂਤਾ, ਦੀਨ ਅਤੇ ਜਾਰ (ਜਿਸਨੂੰ ਰਾਧਾ ਭਾਵ ਵੀ ਕਹਿ ਲਿਆ ਜਾਂਦਾ ਹੈ) ਆਦਿ ਕਹੇ ਜਾ ਸਕਦੇ ਹਨ। ਇਨ੍ਹਾਂ ਭਾਵਾਂ ਦੇ ਪ੍ਰਤੀਕ ਲੜੀਵਾਰ ਹਨੂਮਾਨ, ਊਧੋ, ਉਮਾ, ਵਿਭੀਖਨ ਅਤੇ ਰਾਧਾ ਵਿਖਿਆਤ ਹਨ। ਮੀਰਾ ਨੂੰ ਵੀ ਰਾਧਾ ਤੱਤ ਨਾਲ ਹੀ ਜੋੜਿਆ ਜਾ ਸਕਦਾ ਹੈ। ਅਜਾਮਲ, ਗਣਿਕਾ, ਗਜ ਅਤੇ ਧੰਨਾ ਕੁਝ ਹੋਰ ਪ੍ਰਤੀਕ ਭਾਵ-ਦਰਸ਼ਕ ਹਨ।

ਵੈਦਿਕ ਸਾਹਿਤ ਵਿੱਚ ਸਤੋਤ੍ਰਾਂ ਦੀ ਰਚਨਾ ਕੀਰਤਨ ਦਾ ਜੁੱਸਾ ਸਿੱਧ ਹੋਈ। ਜੈਨੀਆਂ-ਬੋਧੀਆਂ ਵਿੱਚ ਨਾਮਾਵਲੀਆਂ ਅਤੇ ਸਹੰਸਰ-ਨਾਮਿਆਂ ਦੀ ਭਰਮਾਰ ਰਹੀ। ਤੀਜੀ ਤੋਂ ਨੌਵੀਂ ਸਦੀ ਤਕ ਦੱਖਣ ਵਿੱਚ ਆਲਵਾਰਾਂ, ਨਾਨਿਆਰਾਂ, ਦਾਸ ਅਤੇ ਸ਼ਰਨ ਕਵੀਆਂ ਦੀਆਂ ਕ੍ਰਿਤੀਆਂ, ਕੱਟਲੀਆਂ, ਪ੍ਰਬੰਧਾਂ ਆਦਿ ਦਾ ਜ਼ੋਰ ਰਿਹਾ। ਬਾਰਵ੍ਹੀਂ ਤੋਂ ਚੌਧਵੀਂ ਸਦੀ ਤਕ ਬੰਗਾਲ ਦੇ ਜੈਦੇਵ ਅਤੇ ਚੰਡੀਦਾਸ ਦੀ ਧੂਮ ਰਹੀ।

ਇਨ੍ਹਾਂ ਨੇ ਅਸ਼ਟਪਦੀ ਪ੍ਰਬੰਧਾਂ ਅਤੇ ਕੀਰਤਨ-ਪਦਾਂ ਦੀ ਰਚਨਾ ਕੀਤੀ। ਚੌਦਵੀਂ ਤੋਂ ਸਤਾਰਵੀਂ ਸਦੀ ਤਕ ਰਾਮਾਨੰਦੀ ਪਰੰਪਰਾ ਅਤੇ ਬ੍ਰਿੰਦਾਬਨ ਦੇ ਗੋਸੁਆਮੀਆਂ ਦੇ ਬਿਸ਼ਨ-ਪਦ ਅਤੇ ਪਦੇ ਪ੍ਰਧਾਨ ਰਹੇ। ਮਰਾਠੀ ਸੰਤਾਂ ਦੀਆਂ ਓਵੀਆਂ, ਸਿੱਧਾਂ ਨਾਥਾਂ ਦੀਆਂ ਸਬਦੀਆਂ ਅਤੇ ਭਾਗਵਤਾਂ ਦੀਆਂ ਭੇਟਾਂ ਆਦਿ ਦੇ ਅਨੇਕ ਰੂਪ ਇਸ ਮੁਹਾਣ ਦਾ ਵਿਸਤਾਰ ਕਰਦੇ ਆਏ ਹਨ।

### *ਹਰਿ ਅਨਤ ਹਰਿ ਮਹਿਮਾ ਅਨੰਤਾ !*

ਤਮਿਲ ਭਾਸ਼ਾ ਦੇ ਕੀਰਤਨ ਸਾਹਿਤ ਵਿੱਚ ਤਿੰਨ ਕਵੀਆਂ- ਤਿਰੂ ਗਿਆਨ ਸਬੰਦਰ ਅਤੇ ਤਿਰੂਨਵਾਕਰਸੁ ਅਪਾਰ (ਸੱਤਵੀਂ ਸਦੀ) ਅਤੇ ਸੁੰਦਰਮੂਰਤੀ ਨਾਯਨਾਰ (ਨੌਵੀਂ ਸਦੀ) ਦੀ ਰਚਨਾ ਦਾ ਇਕ ਸੰਗ੍ਰਹਿ ਤਿਵਾਰਮ ਨਾਮ ਦਾ ਹੈ। ਜਿਸ ਵਿੱਚ ਸ਼ਾਮਿਲ ਰਚਨਾਵਾਂ ਦੇ ਰਾਗ ਅਤੇ ਗਾਉਣ ਦੀਆਂ ਧੁਨਾਂ ਇਨ੍ਹਾਂ ਤਿੰਨਾਂ ਰਚਨਾਕਾਰਾਂ ਦੀਆਂ ਆਪਣੀਆਂ ਸਿਰਜੀਆਂ ਅਤੇ ਨਿਰਧਾਰਤ ਕੀਤੀਆਂ ਹੋਈਆਂ, ਅੱਜ ਕਰੀਬਨ ਤੇਰਾਂ ਸੌ ਸਾਲਾਂ ਪਿੱਛੋਂ ਵੀ ਜਿਉਂ ਦੀਆਂ ਤਿਉਂ ਸਾਂਭੀਆਂ ਹੋਈਆਂ ਹਨ। ਕਿਸੇ ਉਦੁਵਾਰ ਦੀ ਮਜ਼ਾਲ ਨਹੀਂ ਕਿ ਇਨ੍ਹਾਂ ਰਚਨਾਵਾਂ ਵਿੱਚ ਕੋਈ ਅਦਲਾ ਬਦਲੀ ਕਰਨ ਦਾ ਜਾਂ ਤੁਟੀ ਆਉਣ ਦੇਣ ਦਾ ਪਾਪ ਕਰ ਸਕੇ। ਪੀਸੰਬਾਮੂਰਤੀ ਦੇ ਕਥਨ ਅਨੁਸਾਰ ਇਹ ਭਾਰਤ ਦੀਆਂ ਸਭ ਤੋਂ ਪੁਰਾਣੀਆਂ ਸੰਭਾਲੀਆਂ ਹੋਈਆਂ ਧੁਨਾਂ ਹਨ। ਇਹ ਉਸ ਸਮੇਂ ਦੀ ਰਚਨਾ ਹਨ ਜਦੋਂ ਉੱਤਰੀ/ਪੱਛਮੀ ਸੰਗੀਤ ਦੀ ਵੰਡ ਨਹੀਂ ਸੀ। ਕੋਈ ਚਾਹੇ ਤਦ ਅੱਜ ਵੀ ਇਸ ਧਰੋਹਰ ਦੀ ਨਿਖੇੜਕ ਜਾਚ ਪਰਖ ਸੰਭਵ ਹੈ।

ਸੋਲ੍ਹਵੀਂ ਸਦੀ ਦੇ ਆਦਿ ਵਿੱਚ ਕੀਰਤਨ ਦੇ ਖੇਤਰ ਵਿੱਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਇੱਕ ਨਵੀਂ ਪਿਰਤ ਟੋਰੀ। ਗੁਰੂ-ਬਾਣੀ ਦੀ ਬਣਤਰ ਵੀ ਬਹੁਤ ਕੁਝ ਤਿਵਾਰਮ ਦੀਆਂ ਲੀਹਾਂ ਦੇ ਅਨੁਕੂਲ ਹੀ ਡੌਲੀ ਗਈ। ਗੁਰਮਤਿ ਕੀਰਤਨ ਦਾ ਸਾਹਿਤ ਅਤੇ ਸੰਗੀਤ ਵੀ ਗੁਰੂ ਸਾਹਿਬ ਦੁਆਰਾ ਨਿਰਧਾਰਿਤ ਕੀਤਾ ਗਿਆ। ਇਹੋ ਪਰੰਪਰਾ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਉੱਤੇ ਲਾਗੂ ਕੀਤੀ ਗਈ। ਸੰਪਾਦਨ ਸਮੇਂ ਪੰਚਮ ਸਤਿਗੁਰੂ ਜੀ ਨੇ ਰਾਗ ਨਾਵਾਂ ਅਤੇ ਘਰ ਦੇ ਸੰਕੇਤ ਸਿਰ-ਲੇਖਾਂ ਵਿੱਚ ਅੰਕਿਤ ਕੀਤੇ। ਆਸ ਕੀਤੀ ਗਈ ਸੀ ਕਿ ਸਾਡੇ ਕੀਰਤਨੀਏ ਪਰੰਪਰਾ ਦੀ ਪਿਰਤ ਨੂੰ ਸਥਿਰ ਕਰ ਸਕਣਗੇ ਪਰ ਅਜਿਹਾ ਹੋ ਨਾ ਸਕਿਆ। ਅੱਜ ਅਸੀਂ ਹਨ੍ਹੇਰੇ ਘਰ ਵਿੱਚ ਚਿਰ ਪਹਿਲਾਂ ਗੁਆਚੀ ਸੂਈ ਭਾਲਣ ਦੇ ਸੰਕਲਪਾਂ ਵਿੱਚ ਭਟਕ ਰਹੇ ਹਾਂ।

ਵਰਤਮਾਨ ਸੰਦਰਭਾਂ ਵਿੱਚ ਕੀਰਤਨ ਤੋਂ ਭਾਵ ਗੁਰਬਾਣੀ ਕੀਰਤਨ ਹੀ ਹੈ, ਪਰੰਪਰਾਗਤ ਕੀਰਤਨ ਸੰਕੀਰਤਨ ਹੈ। ਦੋਹਾਂ ਵਿੱਚ ਵਿਰਸੇ ਦੀਆਂ ਅਨੇਕ ਸਾਂਝਾਂ ਬਾਕੀ ਹਨ ਪਰ ਹੇਠ ਲਿਖੇ ਭੇਦ ਧਿਆਨ ਦੇਣ ਯੋਗ ਹਨ:

1) ਸੰਕੀਰਤਨ ਦੇਵ-ਮੁਖੀ ਹੈ ਅਤੇ ਕੀਰਤਨ ਕਰਤਾਰ-ਮੁਖੀ।
2) ਸੰਕੀਰਤਨ ਦਾ ਨਿਸ਼ਾਨਾ ਦੇਵਤਾ ਦੀ ਅਨੁਕੰਪਾ ਹੈ ਅਤੇ ਕੀਰਤਨ ਦਾ ਰਸ-ਬੋਧ ਰਾਹੀਂ ਆਤਮ-ਤੋਖ।

3) ਕੀਰਤਨ ਵਿੱਚ ਰਾਗ ਇਕ ਡੰਗੋਰੀ ਹੈ ਪਰ ਸੰਕੀਰਤਨ ਵਿੱਚ ਰਾਗ ਸੋਭਾ ਦਾ ਸਾਧਨ।

4) ਕੀਰਤਨ ਦਾ ਰਾਗ ਨਿਰਧਾਰਤ ਹੈ ਪਰ ਸੰਕੀਰਤਨ ਵਿੱਚ ਇਹ ਬੰਧਨ ਜ਼ਰੂਰੀ ਨਹੀਂ।

5) ਕੀਰਤਨ ਦਾ ਸਾਹਿਤ ਕੇਵਲ ਗੁਰਬਾਣੀ ਹੈ, ਸੰਕੀਰਤਨ ਵਿੱਚ ਕੋਈ ਬੰਧਨ ਨਹੀਂ।

ਕੀਰਤਨ ਦੀ ਪਰੰਪਰਾ ਆਪਣੀ ਪਿਤਾ-ਪੁਰਖੀ ਦੀ ਨਿਰਧਾਰਿਤ ਰਾਗਾਂ ਬਾਰੇ ਜਾਣਕਾਰੀ ਵਿਸਾਰ ਚੁੱਕੀ ਹੈ ਤੇ ਅੱਜ ਅਸੀਂ ਪ੍ਰਮਾਣੀਕ ਰਾਗ ਰੂਪਾਂ ਦੀ ਥਾਵੇਂ ਹੋਰਨਾਂ ਮਤਾਂ ਦੇ ਰਾਗ ਰੂਪਾਂ ਨੂੰ ਅਪਣਾਉਣ ਲਈ ਉਤਾਵਲੇ ਹੋ ਰਹੇ ਹਾਂ, ਜਿਸ ਕਾਰਨ ਗੁਰਮਤਿ ਦੀ ਭਾਵ-ਧਾਰਾ ਵਿੱਚ ਵਿਤਰੇਕ ਅਤੇ ਵਿਘਨ ਭਾਵਨਾ ਦਾ ਸੰਚਾਰ ਸੁਭਾਵਕ ਹੈ। ਮੈਂ ਇਸ ਥਾਂ ਉਨ੍ਹਾਂ ਕੀਰਤਨੀਆਂ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ ਜੋ ਲੋਕ-ਰੁਚੀ ਅਨੁਕੂਲ ਡਾਢਾ ਸੁੰਦਰ ਕੀਰਤਨ ਕਰਦੇ ਹਨ, ਪਰ ਨਾ ਨਿਰਧਾਰਿਤ ਰਾਗ-ਰੀਤ ਦੇ ਜਾਣੂ ਹਨ ਅਤੇ ਨਾ ਜਾਣੂ ਹੋਣ ਲਈ ਲੋੜੀਂਦੀ ਖੇਚਲ ਲਈ ਹੀ ਤਿਆਰ ਹਨ। ਕੁਝ ਅਜਿਹੇ ਸ਼ਰਧਾਵਾਨ ਵੀ ਹਨ ਜੋ ਬਹੁਤ ਬੜਾ ਪੁਰਾਣਾ ਖ਼ਜ਼ਾਨਾ ਸਾਂਭੀ ਰੱਖਣ ਦੇ ਨਾਲ ਨਾਲ ਕੁਝ ਖੋਟੇ ਸਿੱਕੇ ਵੀ ਰਲਾ ਚੁੱਕੇ ਹਨ ਅਤੇ ਹੁਣ ਨਿਖੇੜਨ ਵਿੱਚ ਸਮਰੱਥ ਨਹੀਂ ਰਹੇ।

ਧਰਮ-ਖੇਤਰ ਦੇ ਵਿਸ਼ਵਾਸਾਂ, ਸਿਧਾਂਤਾਂ ਜਾਂ ਪਰੰਪਰਾਵਾਂ ਨਾਲ ਜੁੜੇ ਕਿਸੇ ਕਲਾ-ਵਿਕਾਸ ਦੇ ਵਿਕਾਸ-ਵਿਸਤਾਰ ਦੀ ਪ੍ਰਕ੍ਰਿਆ ਦਾ ਲੇਖਾ-ਜੋਖਾ ਉਸਦੇ ਆਕਾਰਾਂ-ਪ੍ਰਕਾਰਾਂ ਵਿੱਚ ਹੋਣ ਵਾਲੇ ਵਾਧਿਆਂ ਦੀ ਗਿਣਤੀ ਨੂੰ ਸਾਹਮਣੇ ਰੱਖ ਕੇ ਨਹੀਂ ਲਾਇਆ ਜਾਂਦਾ। ਇਹ ਲੇਖੇ ਉਸ ਕਲਾਤਮਕ ਵਿਉਹਾਰ ਦੀ ਆਤਮਾ ਨੂੰ ਸਮਝਣ, ਉਸਦੇ ਗੁਣਾਂ ਨੂੰ ਦ੍ਰਿੜ ਕਰਨ, ਪਰਖ-ਪੜਚੋਲ ਦੁਆਰਾ ਉਸਦੀ ਭਾਵਨਾ ਵਧੇਰੇ ਸਪੱਸ਼ਟ ਰੂਪ ਵਿੱਚ ਉਘਾੜਨ ਦੇ ਜਤਨਾਂ ਦੀ ਨੀਂਹ ਉੱਤੇ ਉਸਾਰੇ ਜਾਂਦੇ ਹਨ। ਜਾਂ ਫੇਰ, ਕਾਲ-ਗਤੀ ਦੇ ਪਿਛੋਕੜ ਵਿੱਚ ਉਸਦੀ ਸਥਾਪਨਾ ਦੇ ਪ੍ਰੇਰਕ ਤੱਤਾਂ ਦੀ ਸਾਰਥਕਤਾ ਨਿਤਾਰਣ ਅਤੇ ਲੋੜੀਂਦਾ ਵਿਧਾਨ-ਮੁਖੀ ਸ਼ਾਸਤਰ ਸਿਰਜਣ ਵਿੱਚ ਕੀਤੇ ਅਹਾਰਾਂ ਦੀ ਪੁਣ-ਛਾਣ ਰਾਹੀਂ ਵਿਕਾਸ-ਕਥਾ ਨਿਖਾਰੀ ਜਾਂਦੀ ਹੈ। ਅਸੀਂ ਅਜਿਹਾ ਕੁਝ ਉਚਿਤ ਮਾਤਰਾ ਵਿੱਚ ਨਹੀਂ ਕਰ ਸਕੇ।

ਜੋ ਕਾਰਜ ਤਮਿਲ ਭਾਸ਼ੀ ਵਿਦਵਾਨਾਂ ਨੇ ਤਿਵਾਰਮ ਦੇ ਰਚਨਾ-ਵੱਖਰ ਅਤੇ ਉਸ ਨਾਲ ਸੰਬਧਿਤ ਰਾਗਾਂ ਅਤੇ ਕ੍ਰਿਤੀਆਂ ਦੀ ਸੁਰਾਵਲੀ ਦੀ ਸੰਭਾਲ ਲਈ ਆਪਣੇ ਉਦਵਾਰਾਂ ਦੀ ਸਹਾਇਤਾ ਨਾਲ ਤੇਰਾਂ ਸੌ ਸਾਲ ਨਿਬਾਹਿਆ ਹੈ, ਅਸੀਂ ਆਪਣੇ ਸਤਿਗੁਰਾਂ ਵੱਲੋਂ ਬਖ਼ਸ਼ੀ ਕੀਰਤਨ ਦੀ ਦਾਤ ਦੇ ਕਲਾ-ਬੋਧ ਦਾ ਹਜ਼ਾਰਵਾਂ ਅੰਸ਼ ਵੀ ਬੀਤੇ ਪੰਜ ਸੌ ਸਾਲਾਂ ਵਿੱਚ ਸਾਕਾਰ ਰੱਖਣ ਵਿੱਚ ਸਮਰਥ ਨਹੀਂ ਹੋ ਸਕੇ। ਕੀਰਤਨ ਦੀ ਅਧਿਆਤਮ ਦੀਆਂ ਸਿਖਰਾਂ ਛੋਹਣ ਵਾਲੀ ਗੁਣ-ਪ੍ਰਵਿਰਤੀ ਦੇ ਤੱਤਾਂ-ਤੱਥਾਂ ਦੀ ਪਰਖ-ਪੜਚੋਲ ਕਰ ਕੇ ਸ਼ਾਸਤ੍ਰ ਸਿਰਜਣਾ ਦੀ ਗੱਲ ਤਾਂ ਦੂਰ ਦੀ ਗਾਥਾ

ਹੈ। ਉਲਟਾ ਅੱਜ ਅਸੀਂ ਪੰਦਰਹਵੀਂ ਤੋਂ ਸਤਾਰਹਵੀਂ ਸਦੀ ਦੀ ਸਾਂਸਕ੍ਰਿਤਿਕ ਧਰੋਹਰ ਨੂੰ ਉਸਦੇ ਗੁਣਾਤਮਕ ਵਾਤਾਵਰਣ ਵਾਲੀ ਭਾਵ-ਭੂਮੀ ਖੋਜ ਕੇ ਪੁਨਰ-ਸਥਾਪਨਾ ਰਾਹੀਂ ਸੁਰਜੀਤ ਕਰਨ ਦੀ ਥਾਂ ਵੀਹਵੀਂ ਸਦੀ ਦੀ ਵੱਖਰੇ ਪਿਛੋਕੜ ਵਿੱਚ ਉੱਸਰੀ ਪਰੰਪਰਾ ਦੇ ਸ਼ਿਕੰਜੇ ਵਿੱਚ ਜਕੜਣ ਤਕ ਲੈ ਜਾ ਰਹੇ ਹਾਂ।

ਇਸ ਵਿੱਚ ਰੱਤੀ ਭਰ ਸੰਦੇਹ ਨਹੀਂ ਕਿ ਪਿਛਾਖੜ-ਮੁਖੀ ਸੰਕਲਪਾਂ ਦੇ ਮੁਖੌਟੇ ਸਿੱਖੀ ਦੀ ਸੋਚਣੀ ਨੂੰ ਜਿਸਦਾ ਆਦਰਸ਼, ਪੰਜਵੇਂ ਸਤਿਗੁਰੂ- ਗੁਰੂ ਅਰਜਨ ਸਾਹਿਬ ਜੀ ਦੇ ਆਦੇਸ਼ ਅਨੁਸਾਰ:-

**ਆਗਾਹਾਂ ਕੂ ਤ੍ਰਾਘ ਪਿਛਾ ਫੇਰਿ ਨ ਮੁਹਡੜਾ**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥**

(ਪੰਨਾ ੧੦੯੬)

ਮੇਚ ਨਹੀਂ ਆ ਸਕਦੇ ਪਰ ਇਹ ਵੀ ਹਕੀਕਤ ਹੈ ਕਿ ਜੜਾਂ ਅਤੇ ਮੁੱਢ ਛਤਨਾਰ ਤੋਂ ਪਹਿਲਾਂ ਦੇ ਹੋਣ ਕਾਰਨ ਪੁਰਾਣੇ ਹੁੰਦੇ ਹਨ ਅਤੇ ਪੁਰਾਣੇ ਹੋਣ ਕਾਰਨ ਉਨ੍ਹਾਂ ਨਾਲੋਂ ਨਿਖੜੇ ਛਤਨਾਰ ਦੀ ਹੋਂਦ ਮੁੱਕ-ਚੁੱਕ ਜਾਂਦੀ ਹੈ। ਪਰੰਪਰਾ ਦੀ ਸੰਭਾਲ ਹੀ ਭਵਿੱਖ ਦੀ ਜ਼ਾਮਨ ਹੋ ਸਕਦੀ ਹੈ। ਇਹ ਵਿਚਾਰਨ-ਜੋਗ ਨੁਕਤਾ ਹੈ....

**ਆਧਾਰ**


1. ਸੰਬਾਮੂਰਤੀ- ਪੀ., ਹਿਸਟਰੀ ਆਫ ਇੰਡੀਅਨ ਮਿਊਜ਼ਿਕ, ਮਦਰਾਸ, 1960
2. ਰਾਨਾਡੇ - ਜੀ.ਐਲ., ਹਿੰਦੁਸਤਾਨੀ ਮਿਊਜ਼ਿਕ : ਐਨ ਆਊਟਲਾਈਨ ਆਵ ਇਟਸ ਫਿਜ਼ਿਕਸ ਐਂਡ ਇਸਥੈਟਿਕਸ, ਸਾਂਗਲੀ, ਲੇਖਕ, 1938
3. ਵਿਦਿਆਰਥੀ, ਦੇਵੇਂਦਰ ਸਿੰਘ, ਗੁਰਬਾਣੀ ਦੇ ਰਾਗ : ਸੰਬੋਧ ਅਤੇ ਸਾਰਥਕਤਾ, ਖਾਲਸਾ ਕਾਲਜ, ਅੰਮ੍ਰਿਤਸਰ, 1986
4. ਵਿਦਿਆਰਥੀ, ਦੇਵੇਂਦਰ ਸਿੰਘ, ਕੀਰਤਨ : ਸੰਦਰਭ ਅਤੇ ਸਰੂਪ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1991

# ਗੁਰੂ ਸਾਹਿਬਾਨ ਦੀ ਸਮਕਾਲੀਨ ਭਾਰਤੀ ਸੰਗੀਤ ਪਰੰਪਰਾ

*ਡਾ. ਡੀ.ਐਸ. ਨਰੂਲਾ**

ਗੁਰੂ ਨਾਨਕ ਦੇਵ ਜੀ (1469 ਈ.) ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ (1708 ਈ.) ਤੱਕ, ਗੁਰੂ ਸਾਹਿਬਾਨ ਦਾ ਜੀਵਨ ਕਾਲ ਮੰਨਿਆ ਜਾਂਦਾ ਹੈ, ਜਿਸ ਵਿੱਚ ਗੁਰਮਤਿ-ਸੰਗੀਤ (ਗੁਰਬਾਣੀ-ਸੰਗੀਤ) ਦਾ ਇਤਿਹਾਸਕ ਨਿਕਾਸ ਤੇ ਵਿਕਾਸ ਹੋਇਆ। ਸਮੁੱਚੇ ਰੂਪ ਵਿੱਚ ਅਸੀਂ ਇਸਨੂੰ 15ਵੀਂ ਤੋਂ 18ਵੀਂ ਸਦੀ ਦੀ "ਭਾਰਤੀ ਸੰਗੀਤ ਪਰੰਪਰਾ" ਦਾ 'ਪਰਿਵਰਤਨ ਕਾਲ' ਕਹਿ ਸਕਦੇ ਹਾਂ ਕਿਉਂਕਿ ਇਸ ਕਾਲ ਦੇ ਆਰੰਭ ਵਿੱਚ 'ਸੰਗੀਤ ਦੀ ਸਥਿਤੀ' ਡਾਵਾਂ ਡੋਲ ਸੀ ਪਰੰਤੂ ਸਮਕਾਲੀਨ ਭਗਤੀ ਸੰਗੀਤ ਨੇ ਭਾਰਤੀ ਸੰਗੀਤ ਦੀ ਪਰੰਪਰਾ ਨੂੰ ਠੋਸ ਰਾਹਾਂ ਤੇ ਅੱਗੇ ਵਧਾਇਆ।

ਭਾਰਤੀ ਸੰਗੀਤ ਦੀ ਪਰੰਪਰਾ ਦਾ ਇਤਿਹਾਸ ਈਸਾ ਤੋਂ ਕਈ ਹਜ਼ਾਰ ਸਾਲ ਪਹਿਲਾਂ ਦਾ ਹੈ, ਪਰੰਤੂ ਮੁਹੰਮਦ ਤੁਗਲਕ ਕਾਲ (1320-1412 ਈ.) ਅਰਥਾਤ ਗੁਰੂ ਨਾਨਕ ਕਾਲ ਤੋਂ ਕੁਝ ਸਮਾਂ ਪਹਿਲਾਂ, "ਭਾਰਤੀ ਨਾਰੀਆਂ ਵਿੱਚ ਸੰਗੀਤ ਦਾ ਵਿਕਾਸ ਇਕਦਮ ਰੁਕ ਗਿਆ ਸੀ" ਕਿਉਂਕਿ ਮੁਹੰਮਦ ਤੁਗਲਕ ਦੇ ਰਾਜ ਵੇਲੇ 'ਪਰਦਾ ਪ੍ਰਥਾ' ਜ਼ੋਰਾਂ ਤੇ ਸੀ ਅਤੇ ਰਾਜ ਵਿੱਚ ਸੰਗੀਤਕਾਰਾਂ ਨੂੰ ਸਰਕਾਰੀ ਆਸਰਾ ਜਾਂ ਮਾਨਤਾ ਪ੍ਰਾਪਤ ਨਹੀਂ ਸੀ।[1]

ਮਾਰਗੀ ਅਤੇ ਦੇਸੀ ਸੰਗੀਤ ਪ੍ਰਣਾਲੀ ਅਲੋਪ ਹੋ ਰਹੀ ਸੀ, ਇਵੇਂ ਹੀ 'ਗਰਾਮ ਤੇ ਮੂਰਛਨਾ' ਵੀ ਭਾਰਤੀ ਸੰਗੀਤ ਪਰੰਪਰਾ ਵਿੱਚ ਲਗਭਗ ਸਮਾਪਤ ਹੋ ਰਹੀ ਸੀ। ਸੰਗੀਤ ਦੀ ਵਾਗਡੋਰ ਬ੍ਰਾਹਮਣ ਵਰਗ ਦੇ ਹੱਕ ਵਿੱਚ ਸੀ। ਸੰਗੀਤ ਸ਼ਾਸ਼ਤਰ ਦੇ ਗ੍ਰੰਥ, ਸੰਸਕ੍ਰਿਤ ਭਾਸ਼ਾ ਵਿੱਚ ਸਨ। ਮੁਸਲਮਾਨ ਸੰਗੀਤਕਾਰ ਅਤੇ ਵਿਦਵਾਨਾਂ ਨੇ ਭਾਰਤੀ ਸੰਗੀਤ ਨੂੰ ਅਪਣਾਉਂਦੇ ਹੋਏ ਇਸ ਵਿੱਚ ਅਰਬੀ ਤੇ ਫਾਰਸੀ ਭਾਸ਼ਾ ਦੇ ਗ੍ਰੰਥਾਂ ਦੀ ਰਚਨਾ ਆਰੰਭ ਕਰ ਦਿੱਤੀ, ਜਿਸਨੂੰ ਦੇਖਦੇ ਹੋਏ ਭਾਰਤੀ ਸੰਗੀਤ ਦੇ ਪੰਡਿਤਾਂ ਨੇ 'ਆਪਣੀ ਕਲਾ ਨੂੰ ਛੁਪਾਉਣ' ਦੇ ਪ੍ਰਯਤਨ ਆਰੰਭ ਕਰ ਦਿੱਤੇ। ਪ੍ਰਬੰਧ, ਵਸਤੂ ਤੇ ਰੂਪਕ, ਆਦਿ ਸੰਗੀਤ ਸ਼ੈਲੀਆਂ ਸਮਾਪਤ ਹੋ ਗਈਆਂ। ਪੇਂਡੂ ਤੇ ਸ਼ਹਿਰੀ ਸੰਗੀਤ ਵਿੱਚ ਇਕ ਲਕੀਰ ਖਿੱਚੀ ਗਈ। ਤੁਗਲਕ ਕਾਲ ਤਕ ਭਾਰਤੀ ਸੰਗੀਤ ਦੀ ਇਹੀ ਸਥਿਤੀ ਜਾਰੀ ਰਹੀ।

## ਲੋਧੀ ਕਾਲ (1414-1526 ਈ.)

ਇਸ ਕਾਲ ਵਿੱਚ ਭਾਰਤੀ ਸੰਗੀਤ ਨੇ ਫਿਰ ਪਾਸਾ ਪਲਟਿਆ। ਤੁਗਲਕ ਕਾਲ ਵਿੱਚ ਸੰਗੀਤ ਦੀ ਸਥਿਤੀ ਗਿਰ ਗਈ ਸੀ, ਉਹ ਇਸ ਕਾਲ ਵਿੱਚ ਸੁਧਰਨ ਲਗ ਪਈ। ਆਮ ਲੋਕਾਂ ਵਿੱਚ ਸੰਗੀਤ ਦੇ ਪ੍ਰਤੀ ਉਤਸ਼ਾਹ ਜਾਗ੍ਰਤ ਹੋਇਆ। ਅਨੇਕਾਂ ਮੁਸਲਮਾਨ ਅਤੇ ਹਿੰਦੂ ਸੰਗੀਤਕਾਰਾਂ ਨੇ ਪੂਰੇ ਜੋਸ਼ ਨਾਲ ਸੰਗੀਤ ਦੇ ਖੇਤਰ ਵਿੱਚ ਕੰਮ

---

* ਮੁਖੀ-ਸੰਗੀਤ ਵਿਭਾਗ ਡੀ.ਏ.ਵੀ. ਕਾਲਜ, ਮਲੋਟ

1. ਉਮੇਸ਼ ਜੋਸ਼ੀ, ਭਾਰਤੀ ਸੰਗੀਤ ਦਾ ਇਤਿਹਾਸ ਪੰਨਾ:190-191

ਕੀਤਾ ਅਤੇ ਭਾਰਤੀ ਸੰਗੀਤ ਦੇ ਸਥਾਰਥ ਰੂਪਾਂ ਦੀ ਰੱਖਿਆ ਕੀਤੀ ਨਵੇਂ ਰਾਗਾਂ ਅਤੇ ਨਵੀਂਆਂ ਸ਼ੈਲੀਆਂ ਨੂੰ ਵਿਕਸਤ ਵੀ ਕੀਤਾ।[2]

ਇਸ ਯੁੱਗ ਵਿੱਚ ਕੱਵਾਲੀ, ਗ਼ਜ਼ਲ, ਖਿਆਲ ਅਤੇ ਠੁਮਰੀ ਆਦਿ ਗਾਇਨ ਸ਼ੈਲੀਆਂ ਪ੍ਰਚਲਿਤ ਹੋਈਆਂ। ਪੇਂਡੂ ਲੋਕਾਂ ਵਿੱਚ ਵੀ ਕੱਵਾਲੀ ਗਾਉਣ ਦਾ ਸ਼ੌਕ ਪੈਦਾ ਹੋਇਆ। ਇਸਤ੍ਰੀਆਂ ਵਿੱਚ ਵੀ ਕੱਵਾਲੀ ਤੇ ਸਮੂਹਗਾਨ ਦੀ ਪਰੰਪਰਾ ਪ੍ਰਾਰੰਭ ਹੋਈ। ਸੰਗੀਤ ਗ੍ਰੰਥ ਵੀ ਲਿਖੇ ਗਏ।[3]

## ਗੁਰੂ ਨਾਨਕ ਕਾਲ (1469-1539 ਈ.)

ਭਾਰਤੀ ਸੰਗੀਤ ਪਰੰਪਰਾ ਵਿੱਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿੱਚ ਬ੍ਰਿਜ ਭਾਸ਼ਾ (ਹਿੰਦੀ) ਵਿੱਚ ਅਨੇਕਾਂ ਪ੍ਰਕਾਰ ਦੀਆਂ ਪਦ ਰਚਨਾਵਾਂ ਗਾਈਆਂ ਜਾਂਦੀਆਂ ਸਨ, ਜਿਨ੍ਹਾਂ ਵਿੱਚ ਗੋਸਵਾਮੀ, ਰਾਮਾਨੰਦ, ਕਬੀਰ, ਨਾਮਦੇਵ ਅਤੇ ਜਯਦੇਵ ਦੀਆਂ ਰਚਨਾਵਾਂ ਵੀ ਨਿਬੱਧ ਸਨ। ਜਯਦੇਵ ਦੀਆਂ ਸੰਸਕ੍ਰਿਤ ਅਸ਼ਟਪਦੀਆਂ, ਰਾਗ-ਧਨਾਸਰੀ, ਸਿਰੀ, ਗੂਜਰੀ, ਰਾਮਕਲੀ, ਬਸੰਤ, ਹਿੰਡੋਲ ਗੋਰੀ, ਪੂਰਵੀ, ਕਲਿਆਣ, ਦੇਵਗੰਧਾਰੀ ਅਤੇ ਸਾਰੰਗ ਆਦਿ ਰਾਗਾਂ ਵਿੱਚ ਗਾਈਆਂ ਜਾਂਦੀਆਂ ਸਨ। ਇਸ ਤਰ੍ਹਾਂ ਉਪਰੋਕਤ ਲੋਕ ਪ੍ਰਿਅ ਰਾਗਾਂ ਵਿੱਚ ਹੀ ਗੁਰੂ ਜੀ ਨੇ ਆਪਣੀਆਂ ਰਚਨਾਵਾਂ ਨਿਬੱਧ ਕੀਤੀਆਂ ਅਤੇ ਗਾਈਆਂ। ਇਸ ਕਾਲ ਵਿੱਚ ਸਿੰਤਾਰਾ, ਭੈਰਵੀ, ਤਿਲੰਗ, ਕਲਿਆਣ, ਆਸਾ, ਮਾਂਡ, ਜੋਗੀਆਂ ਅਤੇ ਪਹਾੜੀ ਆਦਿ ਰਾਗਾਂ ਵਿੱਚ ਲੋਕਗੀਤ ਅਤੇ ਕੀਰਤਨ ਦੇ ਪਦ ਆਮ ਲੋਕਾਂ ਵਿੱਚ ਜਨਪ੍ਰਿਯ ਹੋਏ। ਗੁਰੂ ਜੀ ਨੇ ਵੀ ਇਨ੍ਹਾਂ ਰਾਗਾਂ ਦਾ ਖੁੱਲ੍ਹ ਕੇ ਪ੍ਰਯੋਗ ਕੀਤਾ। ਇਸ ਸਮੇਂ ਵਿੱਚ 'ਰਬਾਬ' ਅਤੇ ਮੱਧਮ-ਵੀਣਾ (ਸਿਤਾਰ) ਸਾਜ ਵੀ ਪ੍ਰਚਲਿਤ ਹੋ ਗਿਆ ਸੀ।[4]

ਭਾਰਤੀ ਸੰਗੀਤ ਪਰੰਪਰਾ ਵਿੱਚ ਭਗਤੀ ਯੁੱਗ ਦੇ ਸੰਤ ਸੰਗੀਤਕਾਰਾਂ ਨੇ ਪੁਰਾਣੀਆਂ ਸ਼ੈਲੀਆਂ ਦੀ ਮੌਲਿਕਤਾ ਨੂੰ ਕਾਇਮ ਰੱਖਦੇ ਹੋਏ, ਨਵੀਆਂ ਸ਼ੈਲੀਆਂ ਨੂੰ ਵੀ ਉਤਸ਼ਾਹਿਤ ਕੀਤਾ।

ਇਸਲਾਮ ਧਰਮ ਵਿੱਚ ਸੰਗੀਤ ਵਰਜਿਤ ਸੀ। ਰਾਜਿਆਂ ਦੇ ਦਰਬਾਰਾਂ ਵਿੱਚ 'ਸੰਗੀਤ' ਕੇਵਲ ਮਨੋਰੰਜਨ ਦੇ ਲਈ ਹੁੰਦਾ ਸੀ। ਗਾਇਕ, ਵਾਦਕ ਤੇ ਨਿਰਤਕਾਰ ਅਕਸਰ ਨੀਵੀਂ ਪੱਧਰ ਦੇ ਮੰਨੇ ਜਾਂਦੇ ਸਨ। ਮਰਾਸੀ, ਡੂਮ, ਭੱਟ ਅਤੇ ਢਾਡੀ ਆਦਿ ਸੰਗੀਤ ਨੂੰ ਕਿੱਤੇ ਵਜੋਂ ਅਪਣਾਉਂਦੇ ਸਨ।

ਪਰੰਤੂ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ (ਮਰਾਸੀ) ਰਬਾਬੀ ਨੂੰ, ਸਾਰੀ ਆਯੂ ਆਪਣੇ ਨਾਲ ਇਕ ਮਿੱਤਰ ਵਜੋਂ ਰੱਖ ਕੇ, ਧੁਰ ਕੀ ਬਾਣੀ ਨੂੰ ਰਾਗਾਂ ਵਿੱਚ ਨਿਬੱਧ ਕਰਕੇ, ਖੁਦ ਢਾਡੀ ਰੂਪ ਵਿੱਚ ਗਾਇਨ ਕਰਕੇ ਅਤੇ ਗੁਰਬਾਣੀ ਗਾਉਣ ਦਾ ਆਦੇਸ਼ ਦੇ ਕੇ ਇਕ ਉਸਾਰੂ 'ਸੰਗੀਤ-ਰੁਝਾਨ' ਆਰੰਭ ਕੀਤਾ। ਗੁਰੂ ਸਾਹਿਬਾਨ ਨੇ ਧਾਰਮਿਕ ਅਤੇ ਕਲਾਤਮਕ ਤੌਰ ਤੇ ਭਾਰਤੀ ਸੰਗੀਤ ਦੀ ਸੁਰੱਖਿਆ ਸੰਭਾਲ ਕੀਤੀ।

---

2. ਉਮੇਸ਼ ਜੋਸ਼ੀ, ਭਾਰਤੀ ਸੰਗੀਤ ਦਾ ਇਤਿਹਾਸ, ਪੰਨਾ:192
3. ਉਮੇਸ਼ ਜੋਸ਼ੀ, ਭਾਰਤੀ ਸੰਗੀਤ ਦਾ ਇਤਿਹਾਸ, ਪੰਨਾ:193
4. ਡੀ.ਐਸ.ਨਰੂਲਾ, ਗੁਰੂ ਨਾਨਕ ਸੰਗੀਤੱਗਯ, 1978, ਪੰਨਾ:148

ਇਸ ਤਰ੍ਹਾਂ ਭਾਰਤੀ ਸੰਗੀਤ ਪਰੰਪਰਾ ਵਿੱਚ ਦਰਬਾਰੀ ਸੰਗੀਤ ਅਤੇ ਭਗਤੀ ਸੰਗੀਤ ਦੀ ਪਰੰਪਰਾ ਅੱਡੋ ਅੱਡ ਵਿਕਸਤ ਹੋਈ।

**ਗੁਰੂ ਅਰਜਨ ਦੇਵ ਜੀ (1563-1606 ਈ.)**

ਭਾਰਤੀ ਸੰਗੀਤ ਪਰੰਪਰਾ ਦੇ ਇਸ ਕਾਲ ਵਿੱਚ ਬ੍ਰਿਜਭਾਸ਼ਾ (ਹਿੰਦੀ) ਦੇ ਭਿੰਨ ਭਿੰਨ ਪਦ ਅਨੇਕਾਂ ਰਾਗਾਂ ਵਿੱਚ 'ਸੰਗੀਤਕਾਰਾਂ' ਨੇ ਰਚੇ। ਹਿਤਹਰਿਵੰਸ਼, ਗੋਬਿੰਦ ਸੁਆਮੀ, ਬੈਜੂਬਾਵਰਾ, ਸੁਆਮੀ ਹਰਿਦਾਸ, ਤਾਨਸੈਨ-ਗੋਪਾਲ ਨਾਇਕ, ਆਦਿ ਗੁਣੀਜਨਾਂ ਦੇ ਗੀਤ ਧਰੁਪਦ ਸ਼ੈਲੀ ਜਨਪ੍ਰਿਯ ਹੋ ਰਹੇ ਸਨ। ਗੁਰੂ ਅਰਜਨ ਦੇਵ ਜੀ ਦੇ 'ਹਜ਼ੂਰੀ-ਕੀਰਤਨਕਾਰ' ਭਾਈ ਸੱਤਾ ਤੇ ਬਲਵੰਡ ਨੇ ਵੀ ਧਰੁਪਦ ਸ਼ੈਲੀ ਦੀਆਂ ਬੰਦਿਸ਼ਾਂ (ਧੁੰਨਾਂ) ਤੇ ਗੁਰਬਾਣੀ ਗਾਇਨ ਨੂੰ ਪ੍ਰਚਲਿਤ ਕੀਤਾ ਹੈ।[5]

ਉਪਰੋਕਤ ਹਵਾਲਿਆਂ ਤੋਂ ਸਪੱਸ਼ਟ ਹੈ ਕਿ, ਗੁਰੂ ਸਾਹਿਬਾਨ ਦੀ ਸਮਕਾਲੀਨ ਭਾਰਤੀ ਸੰਗੀਤ ਪਰੰਪਰਾ ਵਿੱਚ ਇਕ ਪਾਸੇ ਧਰੁਪਦ-ਗਾਇਕੀ ਦਾ ਬੋਲ ਬਾਲਾ ਸੀ ਤੇ ਦੂਜੇ ਪਾਸੇ ਪਦ ਗਾਇਨ, ਸ਼ਬਦ ਗਾਇਕੀ, ਗ਼ਜ਼ਲ, ਕੱਵਾਲੀ, ਕਾਫੀਆਂ ਅਤੇ ਵਾਰ ਗਾਇਨ ਪ੍ਰਚਲਿਤ ਸੀ। ਇਨ੍ਹਾਂ ਸਾਰੀਆਂ ਸ਼ੈਲੀਆਂ ਦਾ ਨਿਕਾਸ ਤੇ ਵਿਕਾਸ ਲਿਖਣ ਲਈ, ਇਕ ਪੂਰੇ ਖੋਜ ਪੱਤਰ ਦੀ ਵਿਵਸਥਾ ਚਾਹੀਦੀ ਹੈ। ਕੇਵਲ ਵਿਸ਼ੇ ਅਤੇ ਸਿਰਲੇਖ ਅਨੁਸਾਰ ਇਨ੍ਹਾਂ ਦੇ ਸੰਖੇਪ ਪਰੀਚੈ ਲਈ ਵੀ 20-30 ਪੰਨਿਆਂ ਦੀ ਲੋੜ ਹੈ। ਸਮੇਂ ਅਤੇ ਸਥਿਤੀ ਅਨੁਸਾਰ ਕੇਵਲ ਟਿੱਪਣੀਆਂ ਹੀ ਦਿੱਤੀਆਂ ਜਾ ਰਹੀਆਂ ਹਨ।

**ਗੁਰੂ ਗੋਬਿੰਦ ਸਿੰਘ ਜੀ (1666-1708 ਈ.)**

ਇਸ ਕਾਲ ਵਿੱਚ ਪ੍ਰਾਚੀਨ ਮਯੂਰ-ਵੀਣਾ ਦਾ ਪ੍ਰਯੋਗ ਵੀ ਕੀਰਤਨ ਨਾਲ ਹੋਣ ਲਗ ਪਿਆ। ਹੁਣ ਕੀਰਤਨ ਦੇ ਨਾਲ ਸਾਰੰਦਾ, ਮੱਧਮ ਵੀਣਾ, ਕਛੂਆ, ਤਾਊਸ, ਪਖਾਵਜ ਅਤੇ ਤਬਲਾ ਆਦਿ ਪ੍ਰਯੋਗ ਹੋਣ ਲਗ ਪਏ। ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਹੋਏ ਅਵਧੀ ਭਾਸ਼ਾ ਦੇ ਅਨੇਕਾਂ 'ਧਰੁਪਦ' ਅੱਜ ਵੀ ਪ੍ਰਚਲਿਤ ਹਨ।[6]

ਇਸੇ ਕਾਲ ਵਿੱਚ ਭਾਰਤੀ ਸੰਗੀਤ ਪਰੰਪਰਾ ਵਿੱਚ 'ਖਿਆਲ' ਨਾਮ ਦੀ ਗਾਇਕੀ ਪ੍ਰਚਲਿਤ ਹੋਈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸੇ ਗਾਇਕੀ ਵਿੱਚ (ਖਿਆਲ ਪਾਤਸ਼ਾਹੀ ੧੦) "ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਦੀ ਰਚਨਾ ਕੀਤੀ ਅਤੇ 'ਖਿਆਲ' ਨੂੰ ਭਗਤੀ ਸੰਗੀਤ ਵਿੱਚ ਲੋਕ ਪ੍ਰਿਯ ਬਣਾਇਆ। ਇਹ ਗਾਇਕੀ ਅੱਜ ਵੀ ਲੋਕਪ੍ਰਿਯ ਹੈ। ਖਿਆਲ ਗਾਇਕੀ ਤੇ ਅਧਾਰਿਤ ਸ਼ਬਦ ਗਾਇਕੀ ਦਾ ਵਿਕਾਸ, ਗੁਰੂ ਸਾਹਿਬਾਨ ਦੇ ਕਾਲ ਵਿੱਚ ਹੀ ਹੋਇਆ। ਪਰੰਤੂ ਬਾਅਦ ਵਿੱਚ 'ਸ਼ਬਦ-ਗਾਇਕੀ' ਨੇ ਸ਼ੈਲੀਗਤ ਭਿੰਨਤਾ ਕਰਕੇ ਆਪਣੀ ਵੱਖਰੀ ਥਾਂ ਬਣਾ ਲਈ। ਗੁਰਮਤਿ ਸੰਗੀਤ ਦੀ ਪੜਤਾਲ ਗਾਇਕੀ ਨੂੰ ਵੀ ਉਸ ਕਾਲ ਦੀ ਭਗਤੀ ਸੰਗੀਤ ਪਰੰਪਰਾ ਨੇ ਗ੍ਰਹਿਣ ਕੀਤਾ।

---

5. ਡੀ.ਐਸ. ਨਰੂਲਾ, ਸੰਗੀਤ ਸਮੀਖਿਆ, 1987, ਪੰਨਾ:110

6. ਮਿਤੀ 7.7.71 ਨੂੰ ਪ੍ਰਸਿੱਧ ਵਿਦਵਾਨ, ਸ੍ਰੀ ਦਿਲੀਪ ਚੰਦਰ ਵੇਦੀ ਨਾਲ ਹੋਈ ਇੱਕ ਭੇਟ ਵਾਰਤਾ ਤੇ ਅਧਾਰਿਤ

ਮੱਧ ਕਾਲ ਦੇ ਸ਼ੁਰੂ ਸਮੇਂ ਵਿੱਚ ਸੰਗੀਤ ਕਲਾ ਦੀ ਉਸਾਰੀ ਵਿੱਚ ਸੂਫੀ ਮੁਸਲਮਾਨਾਂ ਨੇ ਵੀ ਮਹੱਤਵਪੂਰਨ ਯੋਗਦਾਨ ਪਾਇਆ। ਸੂਫੀ ਮੁਸਲਮਾਨਾਂ ਦੇ ਮੁੱਖ ਕੇਂਦਰ ਲਹਿੰਦੇ ਪੰਜਾਬ ਵਿੱਚ ਸਨ, ਜਿਨ੍ਹਾਂ ਵਿੱਚ ਮੁਲਤਾਨ ਸਭ ਤੋਂ ਵੱਧ ਪ੍ਰਸਿੱਧ ਹੈ। ਸ਼ਾਹ ਹੁਸੈਨ, ਬੁੱਲੇ ਸ਼ਾਹ ਗਾਇਕ ਸੂਫੀਆਂ ਦੀਆਂ ਰਚਨਾਵਾਂ (ਕਾਫੀਆਂ) ਭਾਰਤੀ ਰਾਗਾਂ ਵਿੱਚ ਰਚੀਆਂ ਹੋਈਆਂ ਹਨ ਜੋ ਕਾਫੀ, ਸਿੰਧੀ ਭੈਰਵੀ ਆਦਿ ਰਾਗਾਂ ਵਿੱਚ ਗਾਈਆਂ ਜਾਂਦੀਆਂ ਹਨ।[7]

ਸਪੱਸ਼ਟ ਹੈ ਕਿ ਗੁਰੂ ਸਾਹਿਬਾਨ ਦੇ ਕਾਲ ਦੀ ਭਾਰਤੀ ਸੰਗੀਤ ਪਰੰਪਰਾ ਵਿੱਚ 'ਕਾਫੀ' ਗਾਇਨ ਸ਼ੈਲੀ ਨੇ ਵੀ ਲੋਕਪ੍ਰਿਅਤਾ ਪ੍ਰਾਪਤ ਕੀਤੀ। ਗੁਰਬਾਣੀ ਵਿੱਚ ਵੀ 'ਅਨੇਕਾਂ-ਕਾਫੀਆਂ' ਉਪਲੱਬਧ ਹਨ ਅਤੇ ਅੱਜ ਵੀ ਇਹ ਉਸੇ ਪਿਆਰ ਨਾਲ ਗਾਈਆਂ ਤੇ ਸੁਣੀਆਂ ਜਾਂਦੀਆਂ ਹਨ।

ਮੱਧਕਾਲੀਨ ਲੋਕ ਸੰਗੀਤ ਵਿੱਚ, ਅਨੇਕਾਂ ਲੋਕ ਧੁਨਾਂ ਪ੍ਰਚਲਿਤ ਹੋਈਆਂ ਜੋ ਕਿ ਉਸ ਕਾਲ ਦੀਆਂ ਲੋਕ ਪ੍ਰਿਅ ਵਾਰਾਂ ਤੇ ਅਧਾਰਿਤ ਸਨ। ਪ੍ਰਮੁੱਖ ਵਾਰਾਂ ਜਾਂ ਧੁਨੀਆਂ ਨੌ ਮੰਨੀਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਗੁਰਮਤਿ ਸੰਗੀਤ (ਗੁਰਬਾਣੀ ਸੰਗੀਤ) ਨੇ ਵੀ ਅਪਣਾਇਆ ਹੈ ਜਿਵੇਂ:-

1. **ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥**

   ਇਸ ਲੋਕ ਧੁੰਨ ਦੇ ਆਧਾਰ ਤੇ ਵਾਰ ਮਾਝ ਕੀ ਤਥਾ ਸਲੋਕ ਮਹਲਾ ਪਹਿਲਾ, ਗਾਏ ਜਾਂਦੇ ਹਨ।

2. **ਰਾਇ ਕਮਾਲਦੀ ਮੋਜਦੀ ਕੀ ਵਾਰ ਧੁਨਿ ਉਪਰਿ ਗਾਵਣੀ॥** ਇਸ ਲੋਕ ਧੁਨੀ ਤੇ ਅਧਾਰਿਤ-ਗਉੜੀ ਕੀ ਵਾਰ, ਮਹਲਾ ੫ ਗਾਈ ਜਾਂਦੀ ਹੈ।

3. **ਟੁੰਡੇ ਅਸਰਾਜੈ ਕੀ ਧੁਨੀ॥**

4. **ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ॥**

   ਇਸ ਤੇ ਆਧਾਰਿਤ ਗੂਜਰੀ ਕੀ ਵਾਰ - ਮਹਲਾ ੩ ਗਾਉਂਦੇ ਹਨ

5. **ਲਲਾਂ ਬਹਲੀਮਾ ਕੀ ਧੁਨਿ ਗਾਵਣੀ॥**

   ਇਸ ਤੋਂ ਅਧਾਰਿਤ, ਵਡਹੰਸ ਕੀ ਵਾਰ - ਮਹਲਾ ੪, ਗਾਈ ਜਾਂਦੀ ਹੈ।

6. **ਜੋਧੈ ਵੀਰੈ ਪੂਰਬਾਣੀ ਕੀ ਧੁਨੀ॥**

   ਇਸ ਤੇ ਅਧਾਰਿਤ, ਰਾਮਕਲੀ ਕੀ ਵਾਰ, ਮਹਲਾ ੩ ਗਾਈ ਜਾਂਦੀ ਹੈ।

7. **ਰਾਇ ਮਹਮੇ ਹਸਨੇ ਕੀ ਧੁਨਿ॥**

   ਇਸ ਤੇ ਅਧਾਰਿਤ ਸਾਰੰਗ ਕੀ ਵਾਰ, ਮਹਲਾ ੪ ਗਾਈ ਜਾਂਦੀ ਹੈ।

8. **ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ॥**

---

7. ਡਾ. ਧੰਨਾ ਲਾਲ ਮਦਾਨ, ਪੰਜਾਬ ਵਿੱਚ ਸੰਗੀਤ ਕਲਾ ਦਾ ਨਿਕਾਸ ਤੇ ਵਿਕਾਸ, ਪਟਿਆਲਾ, ਪੰਨਾ:26

ਇਸ ਤੇ ਅਧਾਰਿਤ ਵਾਰ ਮਲ੍ਹਾਰ ਕੀ ਵਾਰ ਮਹਲਾ ੧, ਗਾਈ ਜਾਂਦੀ ਹੈ।

9. **ਮੂਸੇ ਕੀ ਵਾਰ ਕੀ ਧੁਨੀ॥**

ਇਸ ਤੇ ਅਧਾਰਿਤ ਕਾਨੜੇ ਕੀ ਵਾਰ, ਮਹਲਾ ੪, ਗਾਈ ਜਾਂਦੀ ਹੈ।

ਲੋਕ ਧੁਨਾਂ ਤੇ ਅਧਾਰਿਤ, ਵਾਰਾਂ ਦੀ ਰਚਨਾ ਨੂੰ, ਰਾਗਬੱਧ ਕਰਕੇ ਗਾਉਣ ਦੀ ਨਵੀਂ ਪਰੰਪਰਾ, ਗੁਰਮਤਿ ਸੰਗੀਤ ਨੇ ਲੋਕ ਪ੍ਰਿਅ ਬਣਾਈ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਮਕਾਲੀਨ ਭਾਰਤੀ ਸੰਗੀਤ ਪਰੰਪਰਾ ਵਿੱਚੋਂ ਅਨੇਕਾਂ ਸ਼ੈਲੀਆਂ ਨੂੰ ਗ੍ਰਹਿਣ ਵੀ ਕੀਤਾ ਅਤੇ ਉਨ੍ਹਾਂ ਨੂੰ ਵਿਕਸਤ ਰੂਪ ਵਿੱਚ ਨਵੀਨਤਾ ਵੀ ਪ੍ਰਦਾਨ ਕੀਤੀ।

ਸਮਕਾਲੀਨ ਭਾਰਤੀ ਸੰਗੀਤ ਪਰੰਪਰਾ ਵਿੱਚ ਕਬੀਰ, ਸੂਰਦਾਸ, ਤੁਲਸੀਦਾਸ, ਮੀਰਾਬਾਈ ਅਰਥਾਤ 15ਵੀਂ ਤੋਂ 18ਵੀਂ ਸਦੀ ਦੇ ਸੰਤ ਸੰਗੀਤਕਾਰਾਂ ਨੇ ਸੰਗੀਤ ਦੀਆਂ ਵੱਖ ਵੱਖ ਸ਼ੈਲੀਆਂ ਨੂੰ ਲੋਕਪ੍ਰਿਅ ਬਣਾਇਆ। ਭਗਤੀ ਯੁੱਗ ਦੇ ਲਗਭਗ ਸਾਰਿਆਂ ਹੀ ਸੰਗੀਤਕਾਰਾਂ ਨੇ (ਰਾਮ ਭਗਤੀ ਅਤੇ ਕ੍ਰਿਸ਼ਨ ਭਗਤੀ) ਉੱਚ ਕੋਟੀ ਦੀਆਂ ਸੰਗੀਤਕ ਰਚਨਾਵਾਂ ਪ੍ਰਸਤੁਤ ਕੀਤੀਆਂ।

ਰਾਗ ਅਤੇ ਰਸ, ਭਾਗ ਪ੍ਰਦਰਸ਼ਨ, ਤਾਲਾਂ ਅਤੇ ਰਾਗਾਂ ਵਿੱਚ ਲਗਭਗ ਸਮਾਨਤਾ, ਸੰਗੀਤ ਦੇ ਤਕਨੀਕੀ ਸ਼ਬਦਾਂ ਦੀ ਵਰਤੋਂ, ਸ਼ਾਜਾਂ ਦਾ ਵਰਣਨ, ਅਤੇ ਨਿਰਤ ਕਲਾ ਦੀ ਮੁੱਢਲੀ ਜਾਣਕਾਰੀ ਅਰਥਾਤ ਸੰਗੀਤ ਦੇ ਸ਼ਾਸ਼ਤਰ ਅਤੇ ਕ੍ਰਿਆਤਮ ਪੱਖੋਂ ਉਨ੍ਹਾਂ ਦੀ ਜਾਣਕਾਰੀ ਬਹੁਤ ਅੱਛੀ ਸੀ।

ਪ੍ਰੋ. ਤਾਰਾ ਸਿੰਘ ਜੀ ਨੇ ਠੀਕ ਹੀ ਲਿਖਿਆ ਹੈ ਕਿ "ਗੁਰਬਾਣੀ ਸੰਗੀਤ ਕੋਈ ਅਡਰਾ ਸੰਗੀਤ ਨਹੀਂ, ਇਹ ਭਾਰਤੀ ਸੰਗੀਤ ਦਾ ਹੀ ਅਨਿੱਖੜਵਾਂ ਅੰਗ ਹੈ। ਗੁਰਬਾਣੀ ਸੰਗੀਤ ਦਾ ਮੂਲ ਆਧਾਰ ਵੀ ਭਾਰਤੀ ਸੰਗੀਤ ਹੀ ਹੈ। ਪਰ ਇਸ ਦੀਆਂ ਕੁਝ ਮੌਲਿਕ ਵਿਸ਼ੇਸ਼ਤਾਵਾਂ ਵੀ ਹਨ ਜਿਸ ਕਾਰਣ ਇਸਨੇ ਭਾਰਤੀ ਸੰਗ਼ੀਤ ਵਿੱਚ ਇਕ ਨਿਵੇਕਲਾ ਸਥਾਨ ਪ੍ਰਾਪਤ ਕਰ ਲਿਆ ਹੈ।[9]"

ਗੁਰਮਤਿ ਸੰਗੀਤ ਨੇ ਮਾਰਗੀ ਅਤੇ ਦੇਸ਼ੀ ਸੰਗੀਤ, ਉੱਤਰੀ ਅਤੇ ਦੱਖਣੀ ਸੰਗੀਤ, ਸ਼ਾਸ਼ਤ੍ਰੀ ਅਤੇ ਸਰਲ ਸ਼ਾਸ਼ਤਰੀ ਸੰਗੀਤ, ਸ਼ੁੱਧ, ਛਾਇਆਲਗ ਅਤੇ ਸੰਕੀਰਣ ਰਾਗਾਂ, ਕੁਝ ਨਵੇਂ ਰਾਗਾਂ, ਤਾਲਾਂ, ਸ਼ੈਲੀਆਂ ਅਤੇ ਸਾਜ਼ਾਂ ਆਦਿ ਦੀ ਵਰਤੋਂ ਕਰਕੇ ਭਾਰਤੀ ਸੰਗੀਤ ਪਰੰਪਰਾ ਨੂੰ ਵਿਕਸਤ ਰੂਪ ਵਿੱਚ ਅੱਗੇ ਵਧਾਇਆ। ਗਾਇਕੀ ਅਤੇ ਨਾਇਕੀ ਦੇ ਪੱਖ ਤੋਂ ਅੱਜ ਵੀ ਆਦਿ-ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਸਿਰਫ਼ ਅਧਿਆਤਮਕ ਅਤੇ ਸਮਾਜਿਕ ਜੀਵਨ ਤੋਂ ਹੀ ਨਹੀਂ, ਬਲਕਿ ਭਾਰਤੀ ਸੰਗੀਤ ਅਤੇ ਸੰਗੀਤ ਗ੍ਰੰਥਾਂ ਦੇ ਲਈ ਪ੍ਰਮਾਣਿਕ ਅਤੇ ਰੌਸ਼ਨ ਮੀਨਾਰ ਵਾਂਗੂ ਹੈ।

---

8. ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ, ਪ੍ਰਕਾਸ਼ਕ: ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ, 1958 ਭਾਗ 4, ਪੰਨ:5

9. ਅੰਮ੍ਰਿਤ ਕੀਰਤਨ, ਪ੍ਰੋ. ਤਾਰਾ ਸਿੰਘ, ਵਿਸ਼ੇਸ਼ ਅੰਕ, ਜਨ-ਫਰ 1990, ਪੰਨਾ:3

| ਸ਼ੈਲੀ ਨਾਮ | ਤਾਲਾਂ ਦੀ ਵਰਤੋਂ | ਪ੍ਰਕ੍ਰਿਤੀ | ਰਸ | ਪ੍ਰਚਲਿਤ ਹੋਣ ਦਾ ਕਾਲ |
|---|---|---|---|---|
| 1. ਧਰੁਪਦ ਗਾਇਕੀ | ਚਾਰਤਾਲ, ਬ੍ਰਹਮਤਾਲ, ਰੁਦਰਤਾਲ ਸੂਲਤਾਲ, ਲਖਸ਼ਮੀ ਆਦਿ। | ਗੰਭੀਰ | ਸ਼ਾਂਤ ਅਤੇ ਵੀਰ | 14ਵੀਂ-18ਵੀਂ ਸਦੀ ਤੱਕ |
| 2. ਧਮਾਰ ਗਾਇਕੀ | ਧਮਾਰ ਤਾਲ | ਚਪਲ | ਕਰੁਣ ਤੇ ਸ਼ਿੰਗਾਰ | 14ਵੀਂ-18ਵੀਂ ਸਦੀ ਤੱਕ |
| 3. ਹੋਰੀ ਗਾਇਕੀ | ਦੀਪਚੰਦੀ ਅਤੇ ਧਮਾਰ | ਚੰਚਲ | ਸ਼ਿੰਗਾਰ | 14ਵੀਂ-18ਵੀਂ ਸਦੀ ਤੱਕ |
| 4. ਗਜ਼ਲ ਤੇ ਕੱਵਾਲੀ | ਕਹਿਰਵਾ, ਦਾਦਰਾ, ਰੂਪਕ, ਧੁਮਾਲੀ | ਚੰਚਲ | ਕਰੁਣ ਤੇ ਸ਼ਿੰਗਾਰ | 14ਵੀਂ-18ਵੀਂ ਸਦੀ ਤੱਕ |
| 5. ਖਿਆਲ ਗਾਇਕੀ | ਤੀਨ ਤਾਲ, ਤਲਵਾੜਾ, ਝੂਮਰਾ, ਏਕਤਾਲ ਆੜਾ ਚੌਤਾਲ, ਸਵਾਰੀ ਆਦਿ | ਗੰਭੀਰ ਤੇ ਚੰਚਲ | ਵਿਭਿੰਨ ਰਸਾਂ ਵਿੱਚ | 18ਵੀਂ ਸਦੀ ਤੋਂ ਹੁਣ ਤੱਕ |
| 6. ਟੱਪਾ ਗਾਇਕੀ | ਪੰਜਾਬੀ, ਟੱਪਾ, ਜਤਤਾਲ ਆਦਿ | ਚੰਚਲ | ਸ਼ਿੰਗਾਰ | 18ਵੀਂ ਸਦੀ ਤੋਂ ਹੁਣ ਤੱਕ |
| 7. ਠੁਮਰੀ ਗਾਇਕੀ | ਦੀਪਚੰਦੀ, ਕਹਿਰਵਾ, ਤੀਨਤਾਲ | ਚੰਚਲ | ਕਰੁਣ ਤੇ ਸ਼ਿੰਗਾਰ | 18ਵੀਂ ਸਦੀ ਤੋਂ ਹੁਣ ਤੱਕ |
| 8. ਚਤੁਰੰਗ, ਤ੍ਰਿਵਟ ਤਰਾਨਾ | ਤੀਨਤਾਲ, ਝਪਤਾਲ, ਦਰੁਤ ਏਕਤਾਲ | ਚੰਚਲ | ਕਰੁਣ ਤੇ ਸ਼ਿੰਗਾਰ | 18ਵੀਂ ਸਦੀ ਤੋਂ ਹੁਣ ਤੱਕ |
| 9. ਪਦ, ਭਜਨ, ਆਰਤੀ | ਕਹਿਰਵਾ, ਦਾਦਰਾ, ਰੂਪਕ, ਧੁਮਾਲੀ, ਤੀਨਤਾਲ | ਗੰਭੀਰ | ਸ਼ਾਂਤ, ਕਰੁਣ, ਸ਼ਿੰਗਾਰ1 | 18ਵੀਂ ਸਦੀ ਤੋਂ ਹੁਣ ਤੱਕ |
| 10. ਕਾਫ਼ੀਆਂ | ਕਹਿਰਵਾ, ਦਾਦਰਾ, ਰੂਪਕ, ਧੁਮਾਲੀ, ਤੀਨਤਾਲ | ਗੰਭੀਰ/ਪਲ | ਸ਼ਾਂਤ, ਕਰੁਣ ਤੇ ਸ਼ਿੰਗਾਰ | 18ਵੀਂ ਸਦੀ ਤੋਂ ਹੁਣ ਤੱਕ |

ਨੋਟ: ਗੁਰਬਾਣੀ ਸੰਗੀਤ ਵਿੱਚ ਗਾਇਨ ਅਤੇ ਵਾਦਨ ਦੀ ਮਾਨਤਾ ਅਤੇ ਪ੍ਰਯੋਗ ਸਪੱਸ਼ਟ ਹੈ। ਕਈ ਵਿਦਵਾਨਾਂ ਨੇ 'ਨਿਰਤ' ਨੂੰ ਮਾਨਤਾ ਨਹੀਂ ਦਿੱਤੀ। ਪਰੰਤੂ ਸੂਖਮ ਅਧਿਐਨ ਤੋਂ ਪਤਾ ਚਲਦਾ ਹੈ ਕਿ ਗੁਰਬਾਣੀ ਵਿੱਚ 'ਨਾਰ' ਦੇ ਸੰਕਲਪ ਰੱਦ ਨਹੀਂ ਕੀਤਾ ਗਿਆ ਕੇਵਲ ਦਿਖਾਵੇ ਅਤੇ ਭੜਕਾਹਟ ਵਾਲੇ ਭਾਵ ਨੂੰ ਸਵੀਕਾਰ ਨਹੀਂ ਕੀਤਾ ਗਿਆ। ਗੁਰੂ ਸਾਹਿਬਾਨ ਦੀ ਸਮਕਾਲੀਨ, ਭਾਰਤੀ ਸੰਗੀਤ ਪਰੰਪਰਾ ਦੀ ਵਿਵਸਥਾ ਸੀ। ਇਸੇ ਨੂੰ ਇਤਿਹਾਸਕਾਰੀ ਨੇ, 'ਸੁਰਾ-ਸੰਗੀਤ-ਸੁੰਦਰੀ' ਦਾ ਨਾਮ ਦਿੱਤਾ ਸੀ।



# ਗੁਰਮਤਿ ਸੰਗੀਤ : ਇਕ ਅਦੁੱਤੀ ਪਰੰਪਰਾ

*ਡਾ. ਗੁਰਨਾਮ ਸਿੰਘ**

ਸੰਸਾਰੀ ਜਾਂ ਇਸ ਜਗਤ ਦੇ ਦਿੱਖ ਅਨੁਭਵ ਨੂੰ ਪ੍ਰਗਟ ਕਰਨ ਲਈ ਮਾਨਵ ਅਨੇਕ ਵਿਧੀਆਂ ਪ੍ਰਯੋਗ ਕਰਦਾ ਹੈ ਪਰੰਤੂ ਸਮੂਹ ਅਨੁਭਵਾਂ ਦਾ ਸੰਪੂਰਨ ਪ੍ਰਗਟਾਅ ਫਿਰ ਵੀ ਸੰਭਵ ਨਹੀਂ। ਅਤੇ ਅਧਿਆਤਮਕ ਅਨੁਭਵ ਜੋ ਮਨ ਤੇ ਬੁੱਧੀ ਦੀ ਸਿੱਧੀ ਪਕੜ ਤੋਂ ਬਹੁਤ ਪਰੇ ਹਨ, ਦਾ ਅਨੁਭਵ ਤੇ ਪ੍ਰਗਟਾਅ ਸਾਧਾਰਣ ਪੁਰਖਾਂ ਲਈ ਕਾਫ਼ੀ ਕਠਿਨ ਹੈ। ਕਈ ਵੇਰ ਅਧਿਆਤਮਕ ਅਨੁਭਵੀ ਸਾਧਕ ਵੀ ਅਜਿਹੇ ਅਨੁਭਵਾਂ ਹਿੱਤ ਮੋਨ ਜਾਂ ਚੁਪ ਦੀ ਭਾਸ਼ਾ ਦਾ ਇਸਤੇਮਾਲ ਕਰਦੇ ਹਨ। ਭਗਤ ਲੋਕਾਂ ਨੇ ਇਸਨੂੰ "ਗੂੰਗੇ ਦੀ ਮਠਿਆਈ" ਦਾ ਨਾਮ ਦਿੱਤਾ ਹੈ। ਅਧਿਆਤਮਕ ਅਨੁਭਵਾਂ ਨੂੰ ਪ੍ਰਗਟ ਕਰਨ ਲਈ ਮਾਨਵੀ ਸਾਧਨ ਨਾਕਾਫ਼ੀ ਹਨ ਪਰੰਤੂ ਇਕ ਅਧਿਆਤਮਕ ਅਨੁਭਵਾਂ ਦੀ ਅਭਿਵਿਅਕਤੀ ਲਈ ਸੱਚ ਦੇ ਸਾਧਕ ਅਤੇ ਮਹਾਂਪੁਰਖ ਮਾਨਵੀ ਜੁਗਤਾਂ ਦਾ ਪ੍ਰਯੋਗ ਨਿਜੀ, ਮੌਲਿਕ ਅਤੇ ਵਿਲੱਖਣ ਦ੍ਰਿਸ਼ਟੀਕੋਣ ਤੋਂ ਕਰਦੇ ਹਨ ਜਿਸਨੂੰ ਸਾਧਾਰਣ ਰੂਪ ਵਿੱਚ ਸਮਝ ਸਕਣਾ ਕਠਿਨ ਕਾਰਜ ਹੈ। ਅਧਿਆਤਮਕ ਅਨੁਭਵ ਦੀ ਅਭਿਵਿਅਕਤੀ ਕੇਵਲ ਸਾਧਕ ਲਈ ਹੀ ਅਨਿਵਾਰਯ ਨਹੀਂ ਸਗੋਂ ਇਹ ਸਗਲ ਜਹਾਨ ਲਈ ਸਾਂਝੇ ਤੌਰ ਤੇ ਇਕ ਮਾਰਗ ਦਰਸ਼ਕ ਤੇ ਪ੍ਰੇਰਨਾ ਸ੍ਰੋਤ ਵਜੋਂ ਕਾਰਜਸ਼ੀਲ ਰਹਿੰਦੀ ਹੈ। ਅਧਿਆਤਮਕ ਪੰਧ ਦੇ ਸਾਧਕ, ਭਗਤਾਂ ਅਤੇ ਗੁਰੂਆਂ ਨੇ ਇਸ ਅਭਿਵਿਅਕਤੀ ਲਈ ਬਾਣੀ ਦਾ ਪ੍ਰਯੋਗ ਕੀਤਾ ਹੈ ਇਹ ਬਾਣੀ ਅਧਿਆਤਮਕ ਅਨੁਭਵ ਅਤੇ ਕਾਵਿਕ ਉਪਕਰਣਾਂ ਦੁਆਰਾ ਹੀ ਕਾਰਜ ਨਹੀਂ ਕਰਦੀ ਸਗੋਂ ਇਹ ਸੰਗੀਤ ਦੁਆਰਾ ਵੀ ਸੰਜੋਈ ਹੁੰਦੀ ਹੈ। ਅਭਿਵਿਅਕਤੀ ਦੀ ਇਕ ਪ੍ਰਕ੍ਰਿਆ ਵਿੱਚ ਬਾਣੀ ਅਤੇ ਸੰਗੀਤ ਅੰਤਰ ਸੰਬੰਧਿਤ ਹਨ। ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਬਾਣੀ ਦੁਆਰਾ 'ਜਲੰਦੇ ਜਗਤ' ਨੂੰ ਠਾਰਿਆ ਅਤੇ ਸਤਿਨਾਮ ਦਾ ਚੱਕਰ ਫਿਰਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਦੇ ਸਤਿ ਨੂੰ ਲੋਕਾਈ ਸਾਹਮਣੇ ਪ੍ਰਸਤੁਤ ਕਰਨ ਲਈ ਸੰਗੀਤ ਨੂੰ ਇਕ ਵਿਸ਼ਿਸ਼ਟ ਸੰਚਾਰ ਮਾਧਿਅਮ ਵਜੋਂ ਅਪਣਾਇਆ ਹੈ। ਉਨ੍ਹਾਂ ਦੀ ਇਸ ਮੌਲਿਕ ਜੁਗਤ ਦੁਆਰਾ ਭਾਰਤੀ ਸੰਗੀਤ ਵਿੱਚ ਇਕ ਨਵੀਨ ਸੰਗੀਤ ਧਾਰਾ ਦਾ ਉਦੈ ਹੋਇਆ ਜਿਸਨੂੰ ਗੁਰਮਤਿ ਸੰਗੀਤ (ਸਿੱਖ ਸੰਗੀਤ) ਆਖਿਆ ਜਾਂਦਾ ਹੈ। ਇਸ ਸੰਗੀਤ ਪਰੰਪਰਾ ਵਿੱਚ ਭਾਰਤੀ ਸੰਗੀਤ ਉਪਕਰਣਾਂ ਦਾ ਸਫਲ ਅਤੇ ਮੌਲਿਕ ਦ੍ਰਿਸ਼ਟੀਕੋਣ ਤੋਂ ਪ੍ਰਯੋਗ ਕੀਤਾ ਗਿਆ ਹੈ। ਇਸ ਮਹਾਨ ਪਰੰਪਰਾ ਦੀ ਵਿਸ਼ਿਸ਼ਟਤਾ ਇਹ ਹੈ ਕਿ ਇਹ ਸਦੈਵ ਹੀ ਲੋਕਾਈ ਨੂੰ ਸੰਬੋਧਨ ਹੈ ਜਿਸ ਅਧੀਨ ਇਹ ਆਪਣੇ ਸਰੋਤੇ ਦੀ ਮਾਨਸਿਕਤਾ ਨਾਲ ਇਕ ਸੁਰ ਹੋ ਕੇ ਕਾਰਜਸ਼ੀਲ ਰਹਿੰਦੀ ਹੈ। ਇਸ ਵਿੱਚ ਸਰੋਤੇ ਦੇ ਬੋਧਿਕ ਪੱਧਰ ਅਤੇ ਇਲਾਕਾਈ ਸਾਂਸਕ੍ਰਿਤਕ ਪਹਿਲੂਆਂ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਗਿਆ ਸਗੋਂ ਇਨ੍ਹਾਂ ਨੂੰ ਇਕ ਵਿਸ਼ੇਸ਼ ਸੰਤੁਲਨ ਅਧੀਨ

* ਮੁਖੀ, ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ

ਪ੍ਰਸਤੁਤ ਕੀਤਾ ਗਿਆ ਹੈ। ਗੁਰਬਾਣੀ ਦੀ ਪ੍ਰਸਤੁਤੀ ਲੋਕਮੁਖੀ ਹੋਣ ਸਦਕਾ ਹੀ ਇਕ ਵਿਸ਼ਿਸ਼ਟ ਸੰਗੀਤ ਪ੍ਰਬੰਧ ਦੀ ਸਿਰਜਣਾ ਕਰਦੀ ਹੈ ਜਿਹੜਾ ਇਸਨੂੰ ਭਾਰਤੀ ਸੰਗੀਤ ਅਤੇ ਹੋਰ ਸਮਕਾਲੀਨ ਸੰਗੀਤ ਪਰੰਪਰਾਵਾਂ ਨਾਲੋਂ ਵਖਰਿਆਉਂਦਾ ਹੈ। ਗੁਰਬਾਣੀ ਦੀ ਇਸ ਸੰਚਾਰ ਜੁਗਤ ਦਾ ਅਧਿਐਨ ਇਸਦੇ ਵਿਸ਼ਿਸ਼ਟ ਸੰਗੀਤ ਪ੍ਰਬੰਧ ਅਧੀਨ ਕੀਤਾ ਜਾਣਾ ਲਾਜ਼ਮੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਗ ਦੇ ਵਿਸ਼ਿਸ਼ਠ ਸੌਂਦਰਯ ਮੂਲਕ ਭਾਵ ਪ੍ਰਕਾਸ਼ਨ ਤੇ ਭਾਵ ਬੋਧ ਦੀ ਅਪਾਰ ਸ਼ਕਤੀ ਸਦਕਾ ਇਸਨੂੰ ਆਪਣੀ ਬਾਣੀ ਦੇ ਗਾਇਨ ਲਈ ਪ੍ਰਯੋਗ ਕੀਤਾ ਅਤੇ ਇਸ ਪਰੰਪਰਾ ਵਿੱਚ ਨਿਰਧਾਰਤ ਰਾਗਾਂ ਦੁਆਰਾ ਗੁਰਬਾਣੀ ਗਾਇਨ ਦੀ ਪਰੰਪਰਾ ਦਾ ਸੰਸਥਾਗਤ ਪ੍ਰਚਲਨ ਵੀ ਕੀਤਾ। ਨਿਰਸੰਦੇਹ ਕਾਵਿ ਦੇ ਗਾਇਨ ਵਿੱਚ ਰਾਗ ਦਾ ਪ੍ਰਯੋਗ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਮਿਲਦਾ ਹੈ ਪਰੰਤੂ ਜਿਹੜੇ ਨਵੀਨ ਅਰਥ ਵਿਵਹਾਰਕ ਰੂਪ ਵਿੱਚ ਰਾਗ ਨੂੰ ਗੁਰੂ ਸਾਹਿਬ ਨੇ ਪ੍ਰਦਾਨ ਕਰਵਾਏ ਹਨ ਉਹ ਗੁਰਮਤਿ ਸੰਗੀਤ ਦੀ ਮੌਲਿਕ ਤੇ ਵਿਲੱਖਣ ਖਾਸੀਅਤ ਹਨ, ਬਾਣੀ ਵਿੱਚ ਰਾਗ ਦਾ ਮਹੱਤਵ ਤੇ ਪ੍ਰਯੋਗ ਭਾਰਤੀ ਸੰਗੀਤ ਵਿਚਲੇ ਰਾਗ ਪ੍ਰਚਲਨ ਤੋਂ ਭਿੰਨ ਹੈ। ਇਸ ਪਰੰਪਰਾ ਅਧੀਨ ਰਾਗ ਨੂੰ ਬਾਣੀ ਦੇ ਗਾਇਨ ਹਿਤ ਪ੍ਰਯੋਗ ਕਰਕੇ ਸਦਾ ਆਨੰਦ ਦੀ ਪ੍ਰਾਪਤੀ ਵਲ ਅਗਰਸ਼ੀਲ ਹੋਣ ਦਾ ਸੰਦੇਸ਼ ਹੈ। ਅਜਿਹੇ ਆਦੇਸ਼ ਦੀ ਪ੍ਰਾਪਤ ਹਿਤ ਹੀ ਗੁਰਬਾਣੀ ਵਿੱਚ ਰਾਗ ਨੂੰ ਨਵੀਨ ਅਤੇ ਮੌਲਿਕ ਦ੍ਰਿਸ਼ਟੀਕੋਣ ਤੋਂ ਪ੍ਰਯੋਗ ਕੀਤਾ ਗਿਆ ਹੈ ਜਿਸਨੇ ਨਾ ਕੇਵਲ ਗੁਰਮਤਿ ਸੰਗੀਤ ਨੂੰ ਵਿਲੱਖਣਤਾ ਪ੍ਰਦਾਨ ਕੀਤੀ ਹੈ ਸਗੋਂ ਇਹ ਪ੍ਰਯੋਗ ਭਾਰਤੀ ਸੰਗੀਤ ਵਿੱਚ ਵੀ ਵਿਸ਼ਿਸ਼ਟਤਾ ਦਾ ਧਾਰਣੀ ਹੈ। ਇਸ ਪ੍ਰਯੋਗ ਦਾ ਉਦੇਸ਼ ਕੇਵਲ ਅਤੇ ਕੇਵਲ ਬਾਣੀ ਨੂੰ ਰਾਗ ਦੀ ਸਮੂਹ ਅਤੇ ਵਿਭਿੰਨ ਵਿਸਤ੍ਰਤ ਸਮਰਥਾਵਾਂ ਅਧੀਨ ਸੰਚਾਰਿਤ ਕਰਨਾ ਹੀ ਹੈ। ਇਹ ਪਰੰਪਰਾ ਅਧੀਨ ਰਾਗ ਸੰਬੰਧੀ ਨਵੀਨ ਤੇ ਵਿਸ਼ਿਸ਼ਠ ਕਾਰਜਾਂ ਦਾ ਬਿਆਨ ਸੰਖੇਪ ਰੂਪ ਵਿੱਚ ਇਸ ਪ੍ਰਕਾਰ ਹੈ :

1. ਗੁਰੂ ਸਾਹਿਬ ਨੇ ਰਾਗਾਂ ਦਾ ਨਵੀਨ ਵਰਗੀਕਰਣ ਕੀਤਾ ਹੈ ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੈ ਇਸ ਅਨੁਸਾਰ ਆਪ ਨੇ ਸਾਨੂੰ ਮੱਧ ਕਾਲੀਨ ਰਾਗ ਰਾਗਣੀਆਂ ਵਰਗੀਕਰਣ ਦੇ ਅਵਿਗਿਆਨਕ ਝਮੇਲਿਆਂ ਤੋਂ ਮੁਕਤ ਕਰਕੇ ਸਮੂਹ ਰਾਗਾਂ ਨੂੰ 'ਰਾਗ' ਵਜੋਂ ਸਵੀਕਾਰ ਕੀਤਾ ਹੈ। ਗੁਰੂ ਸਾਹਿਬ ਨੇ ਕਿਧਰੇ ਵੀ ਰਾਗਣੀ ਸ਼ਬਦ ਦਾ ਪ੍ਰਯੋਗ ਨਹੀਂ ਕੀਤਾ ਅਤੇ ਸ਼ੁੱਧ, ਛਾਇਆਲਗ ਅਤੇ ਸੰਕੀਰਣ ਰਾਗ ਦੇ ਦ੍ਰਿਸ਼ਟੀਕੋਣ ਤੋਂ ਵਰਗੀਕਰਣ ਕਰਕੇ ਭਾਰਤੀ ਸੰਗੀਤ ਨੂੰ ਨਵੀਨ ਸੇਧ ਦਿੱਤੀ ਅਤੇ ਬਾਅਦ ਵਿੱਚ ਇਸੇ ਦਾ ਪ੍ਰਚਲਨ ਭਾਰਤੀ ਸੰਗੀਤ ਵਿੱਚ ਵੀ ਹੋਇਆ।
2. ਗੁਰੂ ਸਾਹਿਬ ਨੇ ਬਾਣੀ ਦੇ ਸੰਚਾਰ ਦੀਆਂ ਸੰਭਾਵਨਾਵਾਂ ਨੂੰ ਵਧਾਉਣ ਲਈ ਵਿਭਿੰਨ ਇਲਾਕਿਆਂ ਦੀ ਲੋਕ ਪਰੰਪਰਾ ਵਿੱਚੋਂ ਵਿਕਸਿਤ ਰਾਗਾਂ ਨੂੰ ਬਾਣੀ ਦੇ ਗਾਇਨ ਹਿਤ ਪ੍ਰਯੋਗ ਕੀਤਾ ਹੈ ਜਿਨ੍ਹਾਂ ਵਿੱਚੋਂ ਮਾਝ, ਆਸਾ, ਆਸਾ ਕਾਫੀ,

ਬਿਹਾਗੜਾ, ਤਿਲੰਗ, ਸੂਹੀ, ਮਾਰੂ ਅਤੇ ਤੁਖਾਰੀ ਆਦਿ ਰਾਗ ਵਿਸ਼ੇਸ਼ ਹਨ। ਇਸਦੇ ਨਾਲ ਹੀ ਗੁਰੂ ਸਾਹਿਬ ਰਾਗਾਂ ਦੇ ਦੱਖਣੀ ਸਰੂਪਾਂ ਦਾ ਪ੍ਰਯੋਗ ਵੀ ਕੀਤਾ ਹੈ ਜਿਵੇਂ ਗਉੜੀ ਦੱਖਣੀ, ਵਡਹੰਸ ਦੱਖਣੀ, ਬਿਲਾਵਲ ਦੱਖਣੀ, ਰਾਮਕਲੀ ਦੱਖਣੀ, ਮਾਰੂ ਦੱਖਣੀ, ਪ੍ਰਭਾਤੀ ਦੱਖਣੀ। ਇਸ ਪ੍ਰਯੋਗ ਦੁਆਰਾ ਗੁਰੂ ਸਾਹਿਬ ਨੇ ਵਿਭਿੰਨ ਇਲਾਕਿਆਂ ਦੀ ਸੰਸਕ੍ਰਿਤੀ ਨਾਲ ਜੁੜ ਕੇ ਉਨ੍ਹਾਂ ਦੇ ਸੰਗੀਤ ਤੇ ਭਾਸ਼ਾ ਵਿੱਚ ਵੀ ਬਾਣੀ ਦੇ ਅਧਿਆਤਮਕ ਅਨੁਭਵ ਅਤੇ ਬੋਧ ਨੂੰ ਸੰਚਾਰਿਤ ਕਰਨ ਦੀ ਸਫਲ ਕੋਸ਼ਿਸ਼ ਕੀਤੀ ਹੈ। ਇਹ ਵਡੇਰਾ ਯਤਨ ਕੇਵਲ ਗੁਰਬਾਣੀ ਦੇ ਸੰਚਾਰ ਲਈ ਹੀ ਲਾਭਕਾਰੀ ਨਹੀਂ ਸਗੋਂ ਇਨ੍ਹਾਂ ਵਿਭਿੰਨ ਦੇਸੀ ਰਾਗਾਂ ਨੂੰ ਭਾਰਤੀ ਸੰਗੀਤ ਕਰਨ ਵਿੱਚ ਵੀ ਸਹਾਈ ਹੋਇਆ ਹੈ।

3. ਗੁਰਬਾਣੀ ਦੇ ਰਾਗ ਪ੍ਰਬੰਧ ਤੋਂ ਇਹ ਗੱਲ ਭਲੀ ਭਾਂਤੀ ਸਪੱਸ਼ਟ ਹੋ ਜਾਂਦੀ ਹੈ ਕਿ ਬਾਣੀ ਦੀ ਸਫਲ ਪ੍ਰਸਤੁਤੀ ਹਿਤ ਬਾਣੀ ਅਤੇ ਰਾਗ ਨੂੰ ਇਨ੍ਹਾਂ ਦੀ ਪ੍ਰਕ੍ਰਿਤੀ ਦੀ ਅੰਤਰੀਵੀ ਸਾਂਝ, ਸਮਾਨਤਾ ਅਤੇ ਸੰਬੰਧ ਨੂੰ ਭਾਵਾਤਮਕ ਤੇ ਰਸਾਤਮਕ ਪੱਧਰ ਉੱਤੇ ਜੋੜਨ ਦੀ ਸਫਲ ਕੋਸ਼ਿਸ਼ ਕੀਤੀ ਗਈ ਹੈ। ਇਸ ਪਰੰਪਰਾ ਵਿੱਚ ਸਨਾਤਨੀ ਕਾਵਿ ਰੂਪ ਲਈ ਸ਼ੁੱਧ ਰੂਪ ਵਿੱਚ ਮਾਰਗੀ ਜਾਂ ਸਥਾਪਿਤ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਸੇ ਤਰ੍ਹਾਂ ਲੋਕ ਕਾਵਿ ਰੂਪਾਂ ਨੂੰ ਸੰਬੰਧਿਤ ਲੋਕ ਧੁਨਾਂ ਦੇ ਦੇਸੀ ਰਾਗਾਂ ਅਧੀਨ ਨਿਬੱਧ ਕੀਤਾ ਗਿਆ ਹੈ। ਸਿਰੀ, ਮਾਝ, ਗਉੜੀ, ਗੂਜਰੀ, ਰਾਮਕਲੀ, ਪ੍ਰਭਾਤੀ ਰਾਗਾਂ ਅਧੀਨ ਪ੍ਰਬੰਧ ਗਾਇਨ ਸ਼ੈਲੀ ਦੇ ਕਾਵਿ ਰੂਪ ਅਸ਼ਟਪਦੀ ਦਾ ਪ੍ਰਯੋਗ ਇਸ ਉਪਰੋਕਤ ਵਿਚਾਰ ਦਾ ਸਫਲ ਪਰਮਾਣ ਹੈ। ਇਸੇ ਤਰ੍ਹਾਂ ਧਰੁਪਦ ਅੰਗ ਤੋਂ ਪਦ ਗਾਇਨ ਵੀ ਇਸੇ ਲੜੀ ਦੀ ਸਫਲ ਕੜੀ ਹੈ।

4. ਗੁਰਬਾਣੀ ਦੀ ਪ੍ਰਸਤੁਤੀ ਹਿਤ ਰਾਗਾਂ ਦੇ ਨਿਰਧਾਰਣ ਹਿਤ ਰਾਗ ਅਤੇ ਸਮੇਂ/ ਮੌਸਮ ਦੇ ਆਪਸੀ ਸੰਬੰਧਾਂ ਦਾ ਵੀ ਪਾਲਨ ਕੀਤਾ ਗਿਆ ਹੈ ਜਿਸ ਅਧੀਨ ਸਵੇਰ/ਸ਼ਾਮ ਅਤੇ ਵਿਭਿੰਨ ਮੌਸਮਾਂ ਦੇ ਪ੍ਰਕ੍ਰਿਤੀ ਚਿਤਰਣ ਨੂੰ ਸੰਬੰਧਿਤ ਕਾਵਿ ਵਿੱਚ ਬਿਆਨਿਆ ਗਿਆ ਹੈ ਅਤੇ ਇਨ੍ਹਾਂ ਨੂੰ ਸਮੇਂ ਅਨੁਸਾਰ ਢੁਕਵੇਂ ਰਾਗਾਂ ਅਧੀਨ ਨਿਬੱਧ ਕੀਤਾ ਗਿਆ ਹੈ ਜੋ ਬਾਣੀ ਦੇ ਸੰਚਾਰ ਨੂੰ ਹੋਰ ਵੀ ਸਪੱਸ਼ਟ ਤੇ ਸੁਨਿਸ਼ਚਤ ਕਰਦਾ ਹੈ।

5. ਗੁਰਬਾਣੀ ਦੇ ਉਦੇਸ਼ ਦੀ ਪੂਰਤੀ ਲਈ ਗੁਰੂ ਸਾਹਿਬ ਨੇ ਸਮਾਜ ਦੇ ਵਿਭਿੰਨ ਵਰਗਾਂ ਦੇ ਪ੍ਰਿਯ ਰਾਗਾਂ ਨੂੰ ਪ੍ਰਯੋਗ ਕੀਤਾ ਹੈ ਜਿਸ ਨਾਲ ਗੁਰਬਾਣੀ ਵਿਚਾਰ ਦੀ ਪ੍ਰਸਤੁਤੀ ਵਿੱਚ ਸੰਬੰਧਿਤ ਲੋਕਾਂ ਨਾਲ ਨਿਕਟ ਸਾਂਝ ਉਤਪੰਨ ਹੋਈ ਹੈ। ਸਿੱਧਾਂ, ਨਾਥਾਂ ਅਤੇ ਜੋਗੀਆਂ ਦੇ ਪ੍ਰਿਯ ਰਾਗ ਰਾਮਕਲੀ ਦਾ ਪ੍ਰਯੋਗ ਇਸੇ ਦਾ ਸਫਲ ਨਮੂਨਾ ਹੈ ਜਿਸ ਅਧੀਨ 'ਸਿਧ ਗੋਸ਼ਟ' ਅਤੇ ਜੋਗ ਸਿਧਾਂਤਾਂ ਆਦਿ ਨਾਲ ਸੰਬੰਧਿਤ ਬਾਣੀ ਨੂੰ ਰਾਗ ਰਾਮਕਲੀ ਅਧੀਨ ਹੀ ਗਾਉਣ ਦਾ ਆਦੇਸ਼ ਹੈ।

6. ਸੰਗੀਤ ਵਿੱਚ ਰਾਗ-ਧਿਆਨ ਪਰੰਪਰਾ ਰਾਗ ਦੇ ਸਰੂਪ ਨੂੰ ਸਾਖਸ਼ਾਤ ਰੂਪ ਵਿੱਚ ਅਨੁਭਵ ਕਰਨ ਅਤੇ ਸਮਝਣ ਦੇ ਉਦੇਸ਼ ਦੀ ਪੂਰਤੀ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਸੰਗੀਤ ਦੇ ਰਾਗ ਧਿਆਨਾਂ ਦੇ ਮੁਕਾਬਲੇ ਵਿੱਚ ਗੁਰਬਾਣੀ ਦੇ ਆਸ਼ੇ ਅਨੁਸਾਰ ਰਾਗ ਧਿਆਨ ਰਚੇ ਹਨ। ਗੁਰਬਾਣੀ ਦੇ ਇਨ੍ਹਾਂ ਰਾਗ ਧਿਆਨਾਂ ਨੂੰ ਵਿਭਿੰਨ ਰਾਗਾਂ ਨੂੰ ਅਧਿਆਤਮਕ ਅਰਥ ਪ੍ਰਦਾਨ ਕੀਤੇ ਹਨ ਜਿਹੜੇ ਦੂਸਰੇ ਸੰਗੀਤ ਗ੍ਰੰਥਾਂ ਦੇ ਮੁਕਾਬਲੇ ਵਿੱਚ ਕਿਤੇ ਜ਼ਿਆਦਾ ਸਪੱਸ਼ਟ ਤੇ ਸਮਰੱਥ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਸੋਰਠਿ ਰਾਗ ਦਾ ਧਿਆਨ ਪ੍ਰਸਤੁਤ ਕੀਤਾ ਗਿਆ ਹੈ।

**ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ।**

.......................

........................

**ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ॥**

*(ਰਾਗੁ ਸੋਰਠਿ ਵਾਰ ਮਹਲਾ ੪ ਕੀ, ਪੰਨਾ ੬੪੨)*

"ਜਿਸਨੇ ਉੱਚੇ ਅਤੇ ਪੁਸ਼ਟ ਸਰੀਰ ਉੱਤੇ ਸੁੰਦਰ ਹਾਰ (ਗਹਿਣੇ) ਪਹਿਨ ਰੱਖੇ ਹਨ। ਜਿਸਦਾ ਚਿਤ, ਕੰਨ ਵਿੱਚ ਪਹਿਨੇ ਹੋਏ ਕਮਲ ਦੇ ਆਸ ਪਾਸ ਮੰਡਰਾ ਰਹੇ ਭੰਵਰੇ ਦੀ ਗੁੰਜਾਰ ਕਰਨ ਕਰਕੇ ਉਚਾਟ ਹੋ ਗਿਆ ਹੈ। ਜਿਸਦੀ ਬਾਂਹ ਸਥਿਰ ਹੋ ਗਈ ਹੈ ਅਤੇ ਜੋ ਆਪਣੇ ਪਿਆਰੇ ਕੋਲ ਜਾ ਰਹੀ ਹੈ।"

ਇਸ 'ਧਿਆਨ' ਵਿੱਚ ਇਸਤਰੀ ਦੀ ਸੁੰਦਰਤਾ, ਸ਼ਿੰਗਾਰ, ਮਨ ਭੰਵਰੇ ਦੀ ਗੁੰਜਾਰ ਕਾਰਨ ਉਚਾਟ, ਪ੍ਰੀਤਮ ਨੂੰ ਮਿਲਣ ਲਈ ਜਾਣਾ ਆਦਿ ਵਰਗੇ ਵਰਣਨ ਅਤੇ ਗੁਰੂ ਨਾਨਕ ਬਾਣੀ, ਦੇ ਸੋਰਠਿ ਸਬੰਧੀ ਸਲੋਕ ਵਿੱਚ ਪ੍ਰਭੂ ਪ੍ਰੇਮ ਦੇ ਪ੍ਰਸੰਗ ਵਿੱਚ ਜੀਵ ਰੂਪੀ ਇਸਤ੍ਰੀ ਪਤੀ ਪਰਮੇਸ਼ਰ ਨੂੰ ਰਿਝਾਉਣ ਲਈ 'ਉਪਦੇਸ਼' ਦੇ ਵਰਣਨ ਤੋਂ ਸਾਨੂੰ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਯੋਗ ਰਾਗ ਜਿੱਥੇ ਸੁਰਾਤਮਕ ਤੇ ਰਸਾਤਮਕ ਬੋਧ ਦੇ ਧਾਰਣੀ ਹਨ ਉੱਥੇ ਇਸਦੇ ਭਾਵਾਤਮਕ 'ਧਿਆਨ' ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਗਿਆ ਸਗੋਂ ਸੁਚੇਤ ਰੂਪ ਵਿੱਚ ਭਾਰਤੀ ਸੰਗੀਤ ਅਧੀਨ ਪ੍ਰਚਲਿਤ ਰਾਗ 'ਧਿਆਨ' ਰਾਗਾਂ ਦੇ ਧਿਆਨ ਸੰਬੰਧੀ ਅਜਿਹਾ ਪ੍ਰਯੋਗ ਗੁਰੂ ਨਾਨਕ ਬਾਣੀ ਦੀ ਵਿਲੱਖਣਤਾ ਹੈ ਜੋ ਇਸਦੇ ਪ੍ਰਬੰਧ ਦੀ ਵਿਗਿਆਨਕਤਾ ਦਾ ਇਕ ਅਨੁਪਮ ਨਮੂਨਾ ਹੈ।

7. ਗੁਰਬਾਣੀ ਵਿੱਚ ਬਾਣੀ ਦੇ ਸੰਚਾਰ ਹਿਤ ਗੁਰੂ ਸਾਹਿਬ ਨੇ ਰਾਗਾਂ ਦਾ ਪ੍ਰਯੋਗ ਕਾਫ਼ੀ ਵਿਸਤ੍ਰਿਤ ਰੂਪ ਵਿੱਚ ਕੀਤਾ ਹੈ ਜਿਸ ਵਿੱਚ ਇਕ ਇਕ ਰਾਗ ਦੇ ਕਈ ਰੂਪ ਅਤੇ ਉਨ੍ਹਾਂ ਦੇ ਉਪਰਾਗ ਵੀ ਪ੍ਰਚਾਰ ਵਿੱਚ ਮਿਲਦੇ ਹਨ। ਬਾਕੀ ਰਾਗਾਂ ਤੋਂ ਬਿਨਾਂ ਗਉੜੀ ਦੇ ਸੰਦਰਭ ਵਿੱਚ ਇਹ ਵਿਚਾਰ ਬਿਲਕੁਲ ਸਪੱਸ਼ਟ ਹੋ ਜਾਂਦਾ

ਹੈ। ਦੋ ਰਾਗਾਂ ਦੇ ਸੁਮਲੇ ਤੋਂ ਨਵੀਨ ਰਾਗ ਦੀ ਸਿਰਜਣਾ ਦੀ ਪਰੰਪਰਾ ਵੀ ਬਾਣੀ ਦੀ ਸੰਚਾਰ ਜੁਗਤ ਦਾ ਇਕ ਅਹਿਮ ਹਿੱਸਾ ਹੈ।

ਗੁਰਬਾਣੀ ਗਾਇਨ ਪ੍ਰਸਤੁਤੀ ਲਈ ਰਾਗ ਦਾ ਵਿਭਿੰਨ ਦ੍ਰਿਸ਼ਟੀਕੋਣਾਂ ਤੋਂ ਉਪਰੋਕਤ ਪ੍ਰਯੋਗ ਸੁਤੰਤਰ ਤੇ ਵਿਸਤ੍ਰਿਤ ਵਿਚਾਰ ਦੀ ਮੰਗ ਕਰਦਾ ਹੈ ਜਿਸਨੂੰ ਅਸੀਂ ਇੱਥੇ ਸੰਖੇਪ ਰੂਪ ਵਿੱਚ ਹੀ ਬਿਆਨ ਕੀਤਾ ਹੈ। ਗੁਰਬਾਣੀ ਦੇ ਸੰਗੀਤ ਪ੍ਰਬੰਧ ਦੀ ਅਗਲੇਰੀ ਮਹੱਤਵਪੂਰਨ ਇਕਾਈ ਗਾਇਨ ਸ਼ੈਲੀ ਹੈ ਜੋ ਇਸ ਬਾਣੀ ਦੇ ਭਾਵਾਂ ਨੂੰ ਗਾਇਨ ਦੁਆਰਾ ਸਪੱਸ਼ਟ ਕਰਨ ਵਿੱਚ ਸਹਾਈ ਹੁੰਦੀ ਹੈ।

ਗੁਰਮਤਿ ਸੰਗੀਤ ਪ੍ਰਬੰਧ ਦੇ ਅੰਤਰਗਤ ਗਾਇਨ ਸ਼ੈਲੀਆਂ ਨੂੰ ਨਿਵੇਕਲੇ ਤੇ ਮੌਲਿਕ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ ਗਿਆ ਹੈ। ਇਸ ਪ੍ਰਬੰਧ ਅਧੀਨ ਮੁੱਖ ਤੌਰ ਤੇ ਦੋ ਪ੍ਰਕਾਰ ਦੀਆਂ ਗਾਇਨ ਸ਼ੈਲੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ:

1. ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ

2. ਦੇਸੀ ਅੰਗ ਦੀਆਂ ਗਾਇਨ ਸ਼ੈਲੀਆਂ

ਇੱਥੇ ਸ਼ਾਸਤਰੀ ਅਤੇ ਦੇਸੀ ਨਾਲ 'ਅੰਗ' ਸ਼ਬਦ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ। ਗੁਰਮਤਿ ਸੰਗੀਤ ਪ੍ਰਬੰਧ ਅਧੀਨ ਸ਼ਾਸਤਰੀ ਅਤੇ ਦੇਸੀ ਸੰਗੀਤ ਦਾ ਮੌਲਿਕ ਦ੍ਰਿਸ਼ਟੀਕੋਣ ਤੋਂ ਸੁਮੇਲ ਕੀਤਾ ਗਿਆ ਹੈ। ਜਿਸ ਨਾਲ ਇਹ ਗਾਇਨ ਸ਼ੈਲੀਆਂ ਸ਼ੁੱਧ ਰੂਪ ਵਿੱਚ ਸ਼ਾਸਤਰੀ ਜਾਂ ਦੇਸੀ ਨਾ ਹੋ ਕੇ ਕੇਵਲ ਆਪਣੇ 'ਅੰਗ' ਦੀ ਪ੍ਰਤੀਨਿਧਤਾ ਕਰਦੀਆਂ ਹਨ। ਸ਼ਾਸਤਰੀ ਅੰਗ ਦੀਆਂ ਗਾਇਨ- ਸ਼ੈਲੀਆਂ ਅਧੀਨ ਪ੍ਰਬੰਧ, ਧਰੁਪਦ ਆਦਿ ਅਤੇ ਲੋਕ ਅੰਗ ਦੀਆਂ ਗਾਇਨ ਸ਼ੈਲੀਆਂ ਅਧੀਨ ਵਾਰ ਛੰਤ, ਅਲਾਹਣੀਆਂ ਆਦਿ ਵਿਸ਼ੇਸ਼ ਹਨ। ਇੱਥੇ ਇਹ ਵੀ ਵਰਣਨਯੋਗ ਹੈ ਕਿ ਇਨ੍ਹਾਂ ਗਾਇਨ ਸ਼ੈਲੀਆਂ ਦੇ ਗਾਇਨ ਹਿਤ ਇਨ੍ਹਾ ਦੀ ਪ੍ਰਕ੍ਰਿਤੀ ਅਨੁਸਾਰ ਮਾਰਗੀ ਜਾਂ ਦੇਸੀ ਰਾਗਾਂ ਦਾ ਪ੍ਰਯੋਗ ਗੁਰਮਤਿ ਸੰਗੀਤ ਦੀ ਵਿਵਿਸ਼ਸ਼ਟਤਾ ਦਾ ਨਿਯਮ ਹੈ। ਇਸ ਸੰਗੀਤ ਪ੍ਰਬੰਧ ਅਧੀਨ ਦੋਵੇਂ ਅੰਗਾਂ ਦੀਆਂ ਗਾਇਨ ਸ਼ੈਲੀਆਂ ਨੂੰ ਉਨ੍ਹਾਂ ਦੇ ਭਾਰੂ ਲੱਛਣਾਂ ਤੋਂ ਮੁਕਤ ਕਰਵਾ ਕੇ ਸਹਿਜ ਅਨੁਸ਼ਾਸਨ ਅਧੀਨ ਪ੍ਰਸਤੁਤ ਕਰਨ ਦੀ ਪਰੰਪਰਾ ਆਰੰਭ ਕੀਤੀ ਗਈ ਹੈ। ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ ਨੂੰ ਗੁਰਮਤਿ ਸੰਗੀਤ ਦੇ ਪ੍ਰਬੰਧ ਅਨੁਸਾਰ ਗਾਉਣ ਨਾਲ ਇਸ ਵਿਚਲੀ ਬੇਲੋੜੀ ਕੱਟੜਤਾ ਅਤੇ ਕਠੋਰਤਾ ਦਾ ਤਿਆਗ ਹੈ। ਇਸੇ ਤਰ੍ਹਾਂ ਦੇਸੀ ਸ਼ੈਲੀਆਂ ਉੱਤੇ ਗੁਰਮਤਿ ਸੰਗੀਤ ਪ੍ਰਬੰਧ ਦਾ ਅੰਕੁਸ਼ ਹੋਣ ਕਰਕੇ ਇਨ੍ਹਾਂ ਨੂੰ ਵਿਸ਼ਿਸ਼ਟ ਗਾਇਨ ਅਨੁਸ਼ਾਸ਼ਨ ਦੀ ਪ੍ਰਾਪਤੀ ਹੋਈ।

ਗੁਰਬਾਣੀ ਦੇ ਸੰਗੀਤ ਪ੍ਰਬੰਧ ਦੇ ਅੰਤਰਗਤ ਸ਼ਬਦ ਪ੍ਰਸਤੁਤੀ ਲਈ ਰਾਗ, ਕਾਵਿ ਰੂਪ, ਗਾਇਨ ਸ਼ੈਲੀ ਆਦਿ ਸੰਜੁਗਤ ਰੂਪ ਵਿੱਚ ਕਾਰਜਸ਼ੀਲ ਰਹਿੰਦੇ ਹਨ ਇਨ੍ਹਾਂ ਵਿੱਚ ਭਾਵਾਤਮਕ ਤੇ ਰਸਾਤਮਕ ਏਕਤਾ ਦ੍ਰਿਸ਼ਟੀ-ਗੋਚਰ ਹੁੰਦੀ ਹੈ। ਸੰਗੀਤਕ ਸੰਕੇਤ ਇਨ੍ਹਾਂ ਦੇ ਪ੍ਰਯੋਜਨ ਦੀ ਪ੍ਰਾਪਤੀ ਲਈ ਮਾਰਗ ਦਰਸ਼ਨ ਕਰਦੇ ਹਨ ਅਤੇ

ਸ਼ਬਦ ਦੇ ਕੇਂਦਰ ਵਿੱਚ ਵਿਦਵਾਨ ਪਰਮ ਸਤਿ ਦਾ ਬੋਧ ਤੇ ਅਨੁਭਵ ਕਰਵਾਉਣ ਵਿੱਚ ਇਹ ਸਾਰੇ ਕਾਵਿਕ ਤੇ ਸੰਗੀਤਕ ਉਪਕਰਣ ਸੰਮਿਲਤ ਰੂਪ ਵਿੱਚ ਕਾਰਜਸ਼ੀਲ ਰਹਿੰਦੇ ਹਨ। ਗੁਰਬਾਣੀ ਦੇ ਸੰਗੀਤ ਪ੍ਰਬੰਧ ਦਾ ਇਕ ਇਕ ਅੰਗ ਸ਼ਬਦ ਦੇ ਭਾਵ ਨੂੰ ਤੀਖਣ ਤੇ ਤੀਬਰ ਰੂਪ ਵਿੱਚ ਪ੍ਰਕਾਸ਼ਮਾਨ ਕਰਨ ਵਿੱਚ ਸਹਾਈ ਹੁੰਦਾ ਹੈ। ਇਸ ਤਰ੍ਹਾਂ ਇਹ ਸਮੁੱਚੀ ਪ੍ਰਕ੍ਰਿਆ ਸਾਧਾਰਣ ਨਾ ਹੋ ਕੇ ਵਿਸ਼ਿਸ਼ਟ ਪ੍ਰਬੰਧ ਵਜੋਂ ਉਜਾਗਰ ਹੁੰਦੀ ਹੈ। ਇਸ ਸੰਗੀਤ ਪ੍ਰਬੰਧ ਦਾ ਉਲੰਘਣ ਸ਼ਬਦ ਦੀ ਭਾਵ ਪ੍ਰਸਤੁਤੀ ਵਿੱਚ ਰੁਕਾਵਟ ਪੈਦਾ ਕਰ ਸਕਦਾ ਹੈ ਅਰਥ ਦਾ ਅਨਰਥ ਕਰ ਸਕਦਾ ਹੈ। ਇਸੇ ਕਰਕੇ ਸ੍ਰੀ ਗੁਰੂ ਸਾਹਿਬ ਜੀ ਨੇ ਆਪਣੀ ਬਾਣੀ ਲਈ ਵਿਸ਼ਿਸਟ ਸੰਗੀਤ ਪ੍ਰਬੰਧ ਦਾ ਨਿਰਮਾਣ ਕੀਤਾ ਹੈ ਜੋ ਭਾਰਤੀ ਸੰਗੀਤ ਦੀਆਂ ਸਮਕਾਲੀਨ ਭਗਤੀ ਸੰਗੀਤ ਪਰੰਪਰਾਵਾਂ ਨਾਲੋਂ ਸਿਧਾਂਤ ਤੇ ਸਰੂਪ ਕਰਕੇ ਭਿੰਨ ਤੇ ਵਿਲੱਖਣ ਹੈ।

ਗੁਰਬਾਣੀ ਅਧੀਨ ਸ਼ਬਦ ਗਾਇਨ ਪ੍ਰਸਤੁਤੀ ਦਾ ਪ੍ਰਸਤੁਤਕਾਰ ਇਸਦੇ ਸੰਗੀਤ ਪ੍ਰਬੰਧ ਅਤੇ ਪ੍ਰਸਤੁਤੀ ਦੇ ਸੰਬੋਧਨ ਵਿਚਕਾਰ ਅਹਿਮ ਕੜੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸਦੇ ਪ੍ਰਥਮ ਪ੍ਰਸਤੁਤਕਾਰ ਹਨ। ਉਹ ਆਪਣੇ ਆਪ ਨੂੰ 'ਢਾਡੀ' ਆਖਦੇ ਹਨ। ਢਾਡੀ ਨਿਰਧਾਰਤ ਤੇ ਪ੍ਰਚਲਿਤ ਕਥਾ ਵਿੱਚ ਕਿਸੇ ਕਿਸਮ ਦਾ ਪਰਿਵਰਤਨ ਨਹੀਂ ਕਰ ਸਕਦਾ। ਉਸਦੀ ਕਲਾ ਨਾਲੋਂ ਉਸਦੇ ਬਿਆਨ ਦਾ ਅਨੁਭਵ ਤੇ ਬੋਧ ਅਹਿਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਇਹ ਢਾਡੀ ਉਸ ਖਾਲਕ ਦੇ ਆਦੇਸ਼ ਨੂੰ ਹੀ ਗਾਉਂਦਾ ਹੈ। ਇਸ ਤਰ੍ਹਾਂ ਬਾਣੀ ਦਾ ਪ੍ਰਸਤੁਤਕਾਰ ਪਰਮਾਤਮਾ ਦੇ ਹੁਕਮ ਨੂੰ ਆਪਣੀ ਪ੍ਰਸਤੁਤੀ ਦੁਆਰਾ ਲੋਕਾਈ ਸਾਹਵੇਂ ਪ੍ਰਸਤੁਤ ਕਰਦਾ ਹੈ। ਇਸ ਵਿੱਚ ਪ੍ਰਸਤੁਤਕਾਰ ਦੀ 'ਮੈਂ' ਕਿਤੇ ਵੀ ਪ੍ਰਵੇਸ਼ ਨਹੀਂ ਕਰਦੀ। ਸਪੱਸ਼ਟ ਹੈ ਗਾਇਕ ਸ਼ਬਦ ਪ੍ਰਸਤੁਤਕਾਰ ਨੇ ਜਿੱਥੇ ਬਾਣੀ ਦੇ ਸੰਗੀਤ ਪ੍ਰਬੰਧ ਦਾ ਪਾਲਣ ਕਰਨਾ ਹੈ ਉੱਥੇ ਉਸਨੇ ਬਾਣੀ ਤੋਂ ਪ੍ਰਗਟ ਹੋਣ ਵਾਲੇ 'ਪ੍ਰਸਤੁਤੀ-ਆਦਰਸ਼' ਦੇ ਅਨੁਸ਼ਾਸਨ ਦਾ ਧਾਰਣੀ ਵੀ ਹੋਣਾ ਹੈ। ਜਿੱਥੇ ਕਰ ਬਿਨਾ ਵਾਜਾ ਪਰ ਬਿਨ ਤਾਲ ਵਾਦਨ ਹੁੰਦਾ ਹੈ। ਸ਼ਬਦ ਗਾਇਨ ਦੀ ਇਹ ਸਮੁੱਚੀ ਪ੍ਰਕ੍ਰਿਆ ਮਨ ਵਿੱਚ ਸਤਿ ਦੇ ਅਨੁਭਵ ਤੇ ਬੋਧ ਦੁਆਰਾ ਸਹਿਜ ਤੇ ਆਨੰਦ ਦੀ ਅਵਸਥਾ ਦੀ ਪ੍ਰਾਪਤੀ ਕਰਵਾਉਂਦੀ ਹੈ।

ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਗੁਰਮਤਿ ਸੰਗੀਤ ਪ੍ਰਬੰਧ ਦਾ ਉਦੇਸ਼ ਗੁਰਬਾਣੀ ਦੀ ਸਫਲ ਪ੍ਰਸਤੁਤੀ ਅਤੇ ਸੰਚਾਰ ਹੈ ਇਹ ਸੰਗੀਤ ਪ੍ਰਬੰਧ ਗੁਰਬਾਣੀ ਦੀ ਵਿਸ਼ਿਸ਼ਟ ਸੰਚਾਰ ਜੁਗ ਹੈ ਜਿਸ ਅਧੀਨ ਸੰਗੀਤ ਦੇ ਵਿਭਿੰਨ ਉਪਕਰਣਾਂ ਦਾ ਪ੍ਰਯੋਗ ਕੀਤਾ ਗਿਆ ਹੈ ਇਸ ਪ੍ਰਬੰਧ ਅਧੀਨ ਸੰਗੀਤ ਦੇ ਵਿਭਿੰਨ ਸਿਧਾਂਤਾਂ ਨੂੰ ਗੁਰੂ ਸਾਹਿਬ ਨੇ ਮੌਲਿਕ ਦ੍ਰਿਸ਼ਟੀਕੋਣ ਤੋਂ ਨਵੀਨ ਅਰਥ ਪ੍ਰਦਾਨ ਕਰਵਾਏ ਹਨ। ਇਸ ਪਰੰਪਰਾ ਅਧੀਨ ਜਿੱਥੇ ਸ਼ਾਸਤਰੀ ਸੰਗੀਤ ਸਾਧਾਰਣ ਲੋਕਾਂ ਵਿੱਚ ਬਾਣੀ ਦੇ ਪ੍ਰਵਾਹ ਰਾਹੀਂ ਪ੍ਰਵੇਸ਼ ਕਰਦਾ ਹੈ ਉੱਥੇ ਲੋਕ ਸੰਗੀਤ ਗੁਰਮਤਿ ਦੇ ਅਨੁਸ਼ਾਸਨ ਵਿੱਚ ਢਲ ਕੇ ਵਿਸ਼ੇਸ਼ ਕਿਸਮ ਦੀ ਪਾਕੀਜ਼ਗੀ ਅਤੇ ਸੰਜਮ ਦਾ ਧਾਰਨੀ ਹੋ ਜਾਂਦਾ ਹੈ। ਗੁਰਮਤਿ ਸੰਗੀਤ ਪ੍ਰਬੰਧ ਅਧੀਨ ਸਮੂਹ ਸੰਗੀਤ ਵਿਧੀਆਂ ਆਪਣੇ ਆਡੰਬਰ ਅਤੇ ਪ੍ਰਲੋਭਨ ਦਾ

ਤਿਆਗ ਕਰਕੇ ਆਪਣੇ ਸ਼ੁੱਧ ਸਰੂਪ ਵਿੱਚ ਉਜਾਗਰ ਹੁੰਦੀਆਂ ਹਨ। ਇਸੇ ਕਰਕੇ ਗੁਰਬਾਣੀ ਦੇ ਗਾਇਨ ਅਤੇ ਅਧਿਐਨ ਲਈ ਗਾਇਨ ਸੰਬੰਧੀ ਇਸਦੇ ਅੰਤਰੀਵੀ ਹਵਾਲਿਆਂ ਅਤੇ ਆਦੇਸ਼ਾਂ ਦੀ ਪਾਲਣਾ ਅਤਿ ਲਾਜ਼ਮੀ ਅਤੇ ਬੁਨਿਆਦੀ ਹੈ। ਇਸ ਰੱਬੀ ਅਤੇ 'ਧੁਰ ਕੀ ਬਾਣੀ' ਦੀ ਥਾਹ ਪਾ ਸਕਣਾ ਭਾਵੇਂ ਸਾਡੇ ਵਰਗੇ ਅਲਪੱਗ ਜੀਵਾਂ ਲਈ ਕਠਿਨ ਕਾਰਜ ਹੈ ਪਰੰਤੂ ਫਿਰ ਵੀ ਗੁਰੂ ਸਾਹਿਬ ਦੁਆਰਾ ਦਰਸਾਏ ਗਏ ਸੰਗੀਤ ਪ੍ਰਬੰਧ ਦੀ ਸਹੀ ਪਾਲਣਾ ਤੇ ਵਿਵਹਾਰਕ ਰੂਪ ਵਿੱਚ ਇਸਦਾ ਪ੍ਰਯੋਗ ਗੁਰਬਾਣੀ ਦੇ ਅਧਿਐਨ, ਸੰਚਾਰ ਅਤੇ ਬੋਧ ਵਿੱਚ ਸਹਾਈ ਹੋ ਸਕਦਾ ਹੈ। ਗੁਰਮਤਿ ਸੰਗੀਤ ਪ੍ਰਬੰਧ ਨੂੰ ਗੁਰਬਾਣੀ ਦੇ ਅਧਿਐਨ ਸਮੇਂ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਅਤੇ ਇਸ ਕਰਕੇ ਇਹ ਸੰਗੀਤ ਪ੍ਰਬੰਧ ਦੇ ਅੰਤਰੀਵ ਵਿੱਚ ਛਿਪੇ ਇਸਦੇ ਸਮੂਹ ਲੱਛਣਾਂ ਨੂੰ ਭਲੀ ਭਾਂਤੀ ਜਾਣ ਲੈਣਾ ਅਤਿ ਅਵੱਸ਼ਕ ਹੈ ਤਾਂ ਹੀ ਅਸੀਂ ਸਹੀ ਮਨੋਰਥ ਦੀ ਪ੍ਰਾਪਤੀ ਕਰ ਸਕਾਂਗੇ।



ਗੁਣ ਗਾਵਤ ਮਨੁ ਹਰਿਆ ਹੋਵੈ ॥

# ਸ਼ਬਦ-ਸੰਗੀਤ : ਬਦਲਦੇ ਪਰਿਪੇਖ

*ਪ੍ਰੋ. ਕੁਲਵੰਤ ਸਿੰਘ ਗਰੇਵਾਲ**

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥**
**ਗਾਵੈ ਕੋ ਦਾਤਿ ਜਾਣੈ ਨੀਸਾਣੁ॥(੧)**

ਜਪੁਜੀ ਸਾਹਿਬ, ਪੰਨਾ ੧

## 1. ਸਿੱਖ- ਸੰਗੀਤ ਸ਼ਾਸਤਰ

ਗੁਰਬਾਣੀ ਵਿੱਚ ਥਾਂ ਥਾਂ ਇਸ ਗੱਲ ਦਾ ਸੁਨੇਹਾ ਹੈ ਕਿ ਰੱਬ ਸਾਡੀ ਰੂਹ ਵਿੱਚ ਨਿਵਾਸ ਰੱਖਦਾ ਹੈ ਤੇ ਰੂਹ ਰੱਬ ਵਿੱਚ ਜਜ਼ਬ ਹੈ। ਇਸ ਸਾਰੇ ਅਨੁਭਵ ਦੀ ਪ੍ਰਤੀਤੀ ਕੇਵਲ ਸ਼ਬਦ ਦੇ ਮਾਧਿਅਮ ਦੁਆਰਾ ਹੀ ਸੰਭਵ ਹੈ। ਸ਼ਬਦ ਦੁਆਰਾ ਬਾਣੀ ਦੇ ਤੱਤ ਅਤੇ ਸਾਰ ਦੀ ਸੰਗੀਤਕ ਅਨੁਭੂਤੀ ਕਿਵੇਂ ਹੋਈ? ਏਸ ਮਸਲੇ ਨੂੰ ਸਮਝਣ ਲਈ ਅਨੇਕਾਂ ਸੰਗੀਤਕਾਰਾਂ ਨੇ ਉਮਰ ਭਰ ਸੰਗੀਤ – ਸਾਧਨਾ ਤਥਾ ਸ਼ਬਦ – ਸਾਧਨਾ ਕੀਤੀ। ਸਿੱਖ – ਸੰਗੀਤ ਵਿੱਚ ਵਾਗੇਯਕਰ ਬੜੇ ਅਨੁਭਵੀ ਸਾਧਕ ਹੋਏ ਹਨ। ਏਸ ਨਵੀਨ ਪਾਸੇ ਵੱਲ ਸਾਡਾ ਧਿਆਨ ਘੱਟ ਹੀ ਜਾਂਦਾ ਹੈ।

ਸਿੱਖ ਸੰਗੀਤ ਵਿੱਚ ਦੋ ਤਿੰਨ ਵਾਗੇਯਕਰ ਅਜਿਹੇ ਅਨੁਭਵੀ ਹੋਏ ਜਿਨ੍ਹਾਂ ਵਿੱਚ ਡਾ. ਚਰਨ ਸਿੰਘ ਤੋਂ ਬਾਅਦ ਰਾਜਾ ਮ੍ਰਿਗਿੰਦਰਾ ਸਿੰਘ ਆਫ਼ ਪਟਿਆਲਾ ਦੀ ਲਿਖਤ ਨਾ ਕੇਵਲ ਪ੍ਰਥਮ ਧਿਆਨ ਖਿੱਚਦੀ ਹੈ ਬਲਕਿ ਉਨ੍ਹਾਂ ਦੀ ਅਨੇਕ ਭਾਸ਼ਾਈ ਪ੍ਰਤਿਭਾ, ਸੰਗੀਤ ਸਾਧਨਾ, ਨਾਸਤਿਕ-ਆਸਤਿਕ ਸੰਗੀਤ ਵਿਵੇਚਨ, ਕੁਝ ਅਜਿਹੇ ਵਿਵੇਚਨ ਹਨ ਜੋ ਗੁਰ ਘਰ ਦੇ ਸ਼ਬਦ ਸੰਗੀਤ ਗ੍ਰੰਥ (ਵਾਦਨ ਸਾਗਰ-ਭਾਗ 1) ਜਿਸਨੂੰ 1981 ਵਿੱਚ ਪੰਜਾਬੀ ਯੂਨੀਵਰਸਿਟੀ ਨੇ ਪ੍ਰਕਾਸ਼ਿਤ ਕੀਤਾ। ਪ੍ਰਥਮ ਮੌਲਿਕ ਸੰਗੀਤ ਅਧਿਐਨ ਹੈ। ਪ੍ਰੋ. ਤਾਰਾ ਸਿੰਘ ਅਤੇ ਰਾਗੀ ਗੁਰਚਰਨ ਸਿੰਘ ਅਵਤਾਰ ਸਿੰਘ ਦੇ ਸੰਗੀਤਕ ਗ੍ਰੰਥ ਵੀ ਯੋਗ ਸ਼ਲਾਘਾ ਦੇ ਅਧਿਕਾਰੀ ਹਨ।

ਉਪਰੋਕਤ ਹਵਾਲੇ ਮੈਂ ਸੰਗੀਤ ਸ਼ਾਸ਼ਤਰੀਆਂ ਦੇ ਧਿਆਨ ਵਿੱਚ ਇਸ ਲਈ ਲਿਆਂਦੇ ਹਨ ਕਿ ਗੁਰੂ ਘਰ ਵਿੱਚ ਵਾਗੇਯਕਾਰੀ-ਯਤਨਾਂ ਨੂੰ ਧੁਰੋਂ ਹੀ ਚੇਤੰਨ ਰੂਪੇਣ ਗੰਭੀਰ ਚਿਤਵਨ ਮਿਲਿਆ ਸੀ। ਪਰ ਆਧੁਨਿਕ ਕਾਲ ਵਿੱਚ ਸੰਗੀਤ ਪ੍ਰਤੀ ਇਹਨਾਂ ਲੋਕਾਂ ਦੀ ਦੇਣ ਕਿਸੇ ਕਾਰਣ ਵੀ ਅਣਡਿੱਠ ਨਹੀਂ ਕਰਨੀ ਚਾਹੀਦੀ। ਸੰਗੀਤ ਨੇ ਕਿਸੇ ਮਾਧਿਅਮ, ਸਵਰ ਤਥਾ ਲਿਪੀ ਦੁਆਰਾ ਨਿਸ਼ਚੇ ਕੋਈ ਰੂਪ ਤਾਂ (Manifestation) ਧਾਰਣ ਕਰਨਾ ਹੀ ਹੈ। ਏਸ ਰੂਪ ਦਾ ਕੁੱਲ ਪੈਂਡਾ ਮਹਿਜ਼ ਰੂਪ (Form) ਦਾ ਨਹੀਂ। ਇਹ ਪੈਂਡਾ ਅਰੂਪ ਦਾ ਵੀ ਹੈ। ਮੇਰਾ ਵਿਸ਼ਾ ਏਸੇ ਸੰਗੀਤ ਲੋਕ ਦੇ ਵਿਵੇਚਨ ਨਾਲ ਸੰਬੰਧਤ ਹੈ।

## 2. ਸ਼ਬਦ ਅਤੇ ਗੁਰ-ਸ਼ਬਦ

ਸਿੱਖ ਸਿਧਾਂਤ ਵਿੱਚ ਸ਼ਬਦ ਦੇ ਰੂੜ੍ਹੀਗਤ ਅਰਥ ਤੋੜ ਕੇ, ਇਹਨੂੰ, ਗੁਰ-ਸ਼ਬਦ

* ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦਾ ਮਹੱਤਵ ਪ੍ਰਦਾਨ ਕੀਤਾ ਗਿਆ ਹੈ। ਗੁਰ-ਸ਼ਬਦ ਅਤੇ ਗੁਰਬਾਣੀ ਇੱਕੋ ਤੱਤ ਦੇ ਦੋ ਨਾਂ ਹਨ। ਬਾਣੀ, ਗੁਰ ਸ਼ਬਦ ਹੈ ਅਤੇ ਗੁਰ-ਸ਼ਬਦ, ਗੁਰਬਾਣੀ। ਸ਼ਬਦ, ਅਕਾਲ-ਪੁਰਖ ਦਾ ਅੱਖਰ ਰੂਪ ਪ੍ਰਕਾਸ਼ ਹੈ। ੧ਓ ਅਕਾਲ ਪੁਰਖ ਦਾ ਅੱਖਰੀ (ਸ਼ਾਬਦਿਕ) ਸਰੂਪ ਹੈ। ਸਰਬੱਤ ਬਾਣੀ ਅਕਾਲ-ਹੋਂਦ ਦਾ ਸ਼ਬਦ ਰੂਪ ਪ੍ਰਗਟਾਅ ਹੈ। ਸਿੱਖੀ ਵਿੱਚ, ਬਾਣੀ ਅਤੇ ਗੁਰਬਾਣੀ ਤੋਂ ਬਿਨਾਂ (ਮੇਰਾ ਭਾਵ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਾਸ਼ ਰੂਪ ਬਾਣੀ ਤੋਂ ਹੈ) ਸ਼ਬਦ ਦੀ ਵੱਖਰੀ ਗਿਆਨ ਸ਼ਾਸ਼ਤਰੀ, ਭਾਸ਼ਾ ਸ਼ਾਸ਼ਤਰੀ ਅਤੇ ਅਧਿਆਤਮੀ ਕੋਈ ਹੋਂਦ ਨਹੀਂ। ਸ਼ਬਦ, ਸਿੱਖੀ ਵਿੱਚ ਸਾਮੀ-(Semitic) ਮਹੱਤਵ ਦਾ ਧਾਰਣੀ ਹੁੰਦਾ ਹੋਇਆ ਵੀ ਇਹਨਾਂ ਅਰਥਾਂ ਤੋਂ ਬਹੁਤ ਉਚੇਰਾ ਹੈ। ਸ਼ਬਦ ਦੀ ਹੋਂਦ ਸੁਤੰਤਰ ਨਹੀਂ। ਕੇਵਲ ਅਕਾਲ-ਹੋਂਦ ਸੈਭੰ ਅਤੇ ਸੁਤੰਤਰ ਹੈ। ਸ਼ਬਦ, ਅਕਾਲ ਪੁਰਖ ਦੀ ਸੰਗੀਤਕ ਲੈਅਕਾਰੀ ਹੈ। ਸ਼ਬਦ ਲੈਅਕਾਰ-ਸਰੇਸ਼ਟਾ ਜਾਂ ਸ੍ਰੀ ਅਕਾਲ-ਪੁਰਖ ਰੱਬ ਹੋਂਦ ਦੀ, ਆਦਿ ਰੂੜ੍ਹੀ, ਅਨਾਦੀਅਤ, ਸਨਾਤਨ-ਵਡਿਆਈ ਅਤੇ 'ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ' ਦਾ ਨਿਸ਼ਾਨ ਹੈ। ਇਹ ਬਾਣੀ ਰੂਪ ਵਿੱਚ ਜਗਤ ਵਿਖਿਆਤ ਹੈ। ਸ਼ਬਦ, ਰੱਬ ਦੀ ਯਾਦ ਹੈ, ਸੰਗੀਤ ਹੈ, ਲੈਅ ਹੈ। ਅਨਾਦੀ ਸੱਚ ਦਾ 'ਥਾਨ ਹੈ' "ਪੋਥੀ ਪਰਮੇਸਰੁ ਕਾ ਥਾਨ॥" ਸ਼ਬਦ ਅਤੇ ਸ੍ਰੀ ਗੁਰੂ-ਗ੍ਰੰਥ ਸਾਹਿਬ ਜੀ ਨਾਲ ਜੁੜਿਆ ਵਾਹਿਗੁਰੂ ਨਾਲ ਮੇਲ ਅਨੀਵਾਰਯ ਅਤੇ ਯਥਾਰਥ ਹੈ। ਸਿੱਖ 'ਸ਼ਬਦ' ਦੇ ਹਾਲਾਂ ਤੀਕ ਦੇ ਅਰਥ ਕਿ, 'ਸ਼ਬਦ-ਬ੍ਰਹਮ ਹੈ' ਤੇ ਕੋਈ ਕਿੰਤੂ ਨਹੀਂ। ਇਹ ਪ੍ਰੰਪਰਿਕ, ਗਿਆਨ ਸ਼ਾਸ਼ਤਰੀ ਅਰਥ ਹਨ। ਪਰ ਸ਼ਬਦ-ਬ੍ਰਹਮ ਹੁੰਦਾ ਹੋਇਆ ਵੀ 'ਵਾਹਿਗੁਰੂ' ਅਕਾਲ ਪੁਰਖ ਆਪ ਨਹੀਂ। ਆਪ ਉਹ ਸ਼ਬਦ, ਰਾਗ, ਨਾਦ ਆਦਿ ਸਭ ਤੋਂ ਬਾਹਿਰਾਂ ਹੈ। ਜੋ ਗੁਰੂ ਦ੍ਰਿਸ਼ਟੀ ਨੂੰ ਪਾਤਸ਼ਾਹ ਰੂਪ ਵਿੱਚ ਜਾਹਿਰਾ ਜਾਂ ਪਰਗਟ ਰੂਪ ਵਿੱਚ ਦੀਦਾਰ ਦੇ ਰਿਹਾ ਹੈ।

ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ (੩੯੭)

## 3. ਸ਼ਬਦ ਮੰਤਰ ਨਾਮ- ਵਿਕਾਊ-ਸੱਭਿਆਚਾਰ

ਸ਼ਬਦ ਜਾਂ ਨਾਮ ਕੋਈ ਮੰਤਰ ਨਹੀਂ ਹੈ। ਨਾ ਮੁੱਲ ਵਿਕਦੇ। ਇਹ ਕਿਸੇ ਵੀ ਮਹਾਂਪੁਰਸ਼ ਤੋਂ ਲਿਆ ਨਹੀਂ ਜਾ ਸਕਦਾ। ਜਿਵੇਂ ਕਿ ਪ੍ਰਚਲਤ ਹੈ 'ਨਾਮ ਲਿਆ ਹੈ', 'ਸ਼ਬਦ ਦਿੱਤਾ ਹੈ' ਜਾਂ 'ਸ਼ਬਦ ਲਿਆ ਹੈ'। 'ਨਾਮ' ਲੈਣ ਜਾਂ ਦੇਣ ਦੀ 'ਵਣਜ-ਵਸਤੂ' ਜਾਂ ਕਮਾਡਿਟੀ ਨਹੀਂ। ਇਹ ਕੋਈ ਵਪਾਰੀ ਥੋਕ ਵਸਤੂ ਨਹੀਂ। ਸ਼ਬਦ ਤਾਂ ਨਾਮ-ਰਸ, ਅਭਿਆਸ, ਕਮਾਈ, ਜ਼ੁਹਦ, ਭਗਤੀ-ਕੀਰਤਨ, ਰਿਆਜ਼ ਅਤੇ ਸ਼ੁੱਧ-ਸੰਗੀਤ ਹੈ। ਇਹ 'ਰਾਮਦਾਸ ਸਰੋਵਰ' ਦਾ 'ਸ਼ਨਾਨ' ਅਤੇ ਝਿੰਮ ਝਿੰਮ ਬਰਸਣ ਵਾਲੀ ਅੰਮ੍ਰਿਤ ਦੀ ਘਟਾ ਹੈ। ਜਿਸ ਤਰ੍ਹਾਂ 'ਬਾਰਹਮਾਹ' ਬਾਣੀ ਏਸੇ ਰਸਾਲ 'ਕੁਦਰਤ' (noumenon) ਦਾ "ਦੂਯੀ ਕੁਦਰਤਿ ਸਾਜੀਐ" ਵਿੱਚ, ਆਪਣੇ ਹਿਰਦੇ ਰੂਪੀ ਆਸਣ ਤੇ ਬਿਗਸ ਰਹੇ ਮਹਾਂ-ਸੰਗੀਤ ਜਾਂ ਮਹਾਂ ਤੱਤ (ਵਾਹਿਗੁਰੂ) ਦੇ ਚਾਓ ਦਾ ਸਦਾ ਵਿਗਾਸ, ਚਾਓ ਰੂਪ, ਜ਼ਾਹਿਰਾ ਸੰਗੀਤ ਰੂਪੀ ਕਰਿਸ਼ਮਾ ਹੈ। ਬਾਰਹਮਾਹ, ਅਨੰਤ ਦੇ ਚਾਓ ਦਾ, ਰਸੀਆ ਸੰਗੀਤ-ਰੂਪ ਹੈ। ਖਟਦਰਸ਼ਨੀ-ਕਰਿਸ਼ਮਾ ਹੁੰਦਾ

ਹੋਇਆ ਵੀ 'ਅਪਰੰਪਰ' ਨੂੰ 'ਕੁਦਰਤ' ਦੇ ਚਾਓ ਨਾਲ ਜੋੜਨ ਵਾਲਾ ਅਦੁੱਤੀ ਸੰਗੀਤ-ਕਲਾ ਰੂਪ ਜਾਂ ਦਰਸ਼ਨ। ਸੰਗੀਤ ਪੱਖੋਂ ਸ਼ਬਦ ਮੰਤਰ ਜਾਂ ਨਾਮ ਲੈਣਾ ਬਿਲਕੁਲ ਵਿਵਰਜਿਤ, ਬੇਰਸ-ਸੁਰ ਹੈ। ਹਾਂ, ਅਨੰਤ ਪੱਧਰ ਤੇ ਸੁਰ-ਸੰਗੀਤ ਸਾਧਨਾ ਦੇ ਅਪਾਰ ਸੰਗੀਤਕ ਸਵੈ ਨੂੰ 'ਨਮੋ-ਮੰਤਰ ਮੰਤਰੇ' ਦਾ ਦੈਵੀ - ਰਸਾਲ -ਅਸਤਿਤਵ, ਸੰਗੀਤਕ-ਅਵਸਥਾ ਨਾ ਹੋ ਕੇ, ਕੈਵੱਲਯ ਦੀ ਸੰਗੀਤ-ਸਿੱਧੀ ਅਵੱਸ਼ ਹੋ ਨਿਬੜਦੀ ਹੈ। ਸ਼ਬਦ ਉਹਨੂੰ ਮਿਲਣ ਦੇ ਚਾਓ ਦਾ, ਸੰਗੀਤ ਰੂਪ-ਗਿਆਨ ਸ਼ਾਸ਼ਤਰੀ ਪ੍ਰਗਟਾਓ ਤਾਂ ਹੈ ਹੀ ਪਰ ਇਹਦਾ ਅਧਿਆਤਮਕ ਰੂਪ, ਮਹੱਤਵ, ਮਹਿਜ਼ 'ਕੁਦਰਤ' ਤੀਕ ਸੀਮਤ ਨਾ ਰਹਿ ਕੇ ੧ਓ ਦੇ ਬੀਜ ਤੀਕ ਫੈਲਿਆ ਹੋਇਆ ਹੈ। ੧ਓ ਵਾਹਿਗੁਰੂ ਦੀ ਮੁਹਰ, ਹੁਕਮ ਅਤੇ ਹੈ ਭੀ, ਹੋਸੀ ਭੀ ਸੱਚ, ਦਾ 'ਨੀਸਾਨੁ' ਹੈ। ਨੀਸਾਨੁ ਸੰਗੀਤਕ ਵਾਹਿਗੁਰੂ ਦੀ ਹੋਂਦ ਹੈ। ਦਾਤ ਹੈ। "ਧੁਨਿ ਉਪਜੈ ਸਬਦ ਨੀਸਾਣੁ"॥ ਸਿਰੀ ਰਾਗੁ ਮ: ੧॥ ਗੁਰੂ - ਪਰਮੇਸ਼ਵਰ ਨੂੰ ਪਰਮੇਸ਼ਵਰ ਦੀ ਦੈਵੀ ਦਾਤ, ਅਟੱਲ, ਅਨੰਤ ਦਾਤ ਜਾਂ ਨੀਸਾਣੁ। ਸੱਚ ਦਾ ਤ੍ਰੈਕਾਲ - ਅਤੀਤ, ਆਦਿ ਅਨਾਦਿ 'ਨੀਸਾਨੁ'। ਜਪੁ ਨੀਸਾਨ। ਇਹੋ ਸਿੱਖ ਸੱਚ ਦਾ ਆਦਿ-ਅਨਾਦਿ, ਸੱਚੁ, ਥਾਨ ਅਤੇ 'ਸ਼ਬਦ-ਨੀਸਾਨੁ' ਹੈ। ੧ਓ ਹੀ ਰੱਬ ਸੱਚੇ ਦੀ ਹੁਕਮਾਈ-ਬਖਸ਼ਿਸ਼, ਨੀਸਾਨੀ ਜਾਂ ਅੰਤਿਮ ਯਾਦ ਹੈ। ਵਾਹਿਗੁਰੂ ਦਾ ਨੀਸਾਨੁ, ਉਹਦੀ ਯਾਦ ਦਾ ਸੰਗੀਤਕ ਪ੍ਰਗਟਾਅ, ਜੋ, ਸ੍ਰੀ ਅਕਾਲ ਜੀ ਦੀ ਆਪਣੀ ਬਖਸ਼ਿਸ਼ ਹੈ। ਇਹੋ ਸਿੱਖ-ਨਦਰ ਦਾ ਗੁਹਜ, ਰੱਬੀ ਚਿਹਨ-ਸੰਸਾਰ ਜਾਂ (Metaphysical Presence) ਹੈ। ਸ਼ਬਦ ਦੀ ਕਰਤਾਰੀ ਨੁਹਾਰ ਜਾਂ ਹਿਰਦੇ ਮਾਨ-ਮਹੱਤਵ ਦੀ ਸੰਰਚਨਾ ਏਥੇ ਹੀ ਸੰਪੰਨ ਹੁੰਦੀ ਹੈ।

**4. ਗੁਰਬਾਣੀ- ਗਾਇਨ ਦਾ ਸੱਚ**

ਗੁਰ-ਸ਼ਬਦ-ਕੀਰਤਨ, ਸ਼ਬਦ-ਸੰਗੀਤ, ਕੀਰਤਨ ਜਾਂ ਗੁਰਬਾਣੀ, ਕੀਰਤਨ ਦਾ ਰਹੱਸ-ਬੋਧੀ ਆਤਮਾ-ਯੋਗੀ ਰਿਆਜ਼, ਸਾਧਨਾ ਜਾਂ ਪ੍ਰਗਟਾਅ-ਸੱਚ ਹੀ ਗੁਰਬਾਣੀ ਕੀਰਤਨ ਦਾ ਸੱਚ ਹੈ। ਸੱਚ-ਗਾਇਨ ਜੋ ਰਾਗ, ਨਾਦ ਤੋਂ ਬਾਹਰੀ ਹੋਂਦ ਹੈ। ਉਹਦਾ ਕੀਰਤਨ ਜਿਸਦਾ 'ਰੂਪ ਨ ਰੇਖ ਨਾ ਰੰਗ ਕਿਛੁ'। ਜੋ ਚੱਕਰ ਚਿਹਨ ਤੋਂ ਨਿਆਰਾ ਹੈ, ਬਰਨ-ਜਾਤਿ ਵਿੱਚ ਨਹੀਂ ਆਉਂਦਾ। ਜੋ ਅੱਚਲ ਮੂਰਤ ਅਤੇ ਅਨੁਭਵ ਦਾ ਪ੍ਰਕਾਸ਼ ਹੈ, ਜੋ ਅੰਮ੍ਰਿਤਾ-ਅੰਮ੍ਰਿਤ ਅਤੇ ਅਮਿਤੋਜ ਹੈ। ਸਾਰੇ ਦ੍ਰਿਸ਼ ਅਤੇ ਪ੍ਰੋਖਸ਼ ਦਾ ਜੋ ਕਰਣ-ਕਾਰਣ ਹੈ। ਜਿਸਦਾ ਕੋਈ ਹੱਦ ਬੰਨਾ ਜਾਂ ਅੰਤ ਨਹੀਂ। ਕਾਲ ਅਤੇ ਵਿੱਥ ਤ੍ਰੈਕਾਲ ਦਾ ਜੋ ਸਵਾਮੀ ਹੈ। ਗੁਰ ਸ਼ਬਦ-ਨੇਤੀ ਨੇਤੀ, ਜਿਸਨੂੰ ਸਮੁੱਚੇ ਬ੍ਰਹਿਮੰਡ ਗਾ ਰਹੇ ਹਨ। ਜੋ ਸੰਗਿਆ, ਸਰਵ-ਨਾਮ ਸ਼ਬਦ ਜਾਂ ਰਚਨਾ ਦੇ ਵਿਵੇਕ ਦਾ ਰਹੈਤਾ ਹੈ। 'ਜੋ ਕਿਹਾ ਵੀ ਨਾ ਜਾਵੇ'। ਸਮ੍ਰਤੀ ਅਤੇ ਕਰਮ ਉਹਦੇ ਚਰਾਚਰ ਅਤੇ ਅਗੋਚਰ ਰੂਪ ਹਨ ਐਸਾ ਪ੍ਰਗਟਾਅ (ਅੱਖਰੀ) ਹੁੰਦੇ ਹੋਏ ਵੀ ਸੰਰਚਨਾ ਅਲਪੱਗ ਹੀ ਹੈ। ਜਿਸਦਾ ਗਾਇਕ ਪੌਣ ਅਤੇ ਪਾਣੀ ਧਰਤੀਆਂ ਅਤੇ ਪਾਤਾਲ ਕਰਨ ਤਾਂ ਵੀ ਅਪੂਰਣ ਕਰਨਗੇ। ਪਰ ਪੂਰਣ ਹੈ ਉਹਦਾ ਗਾਇਨ। ਗਾਵਣਹਾਰਾ ਕੀਰਤਨੀਆ ਗੁਰੂ ਰੂਪ-ਨਾਨਕ ਗੁਰੂਵਰ ਅੰਗਦ ਸ੍ਰੀ ਨਵਮ ਅਤੇ ਸ੍ਰੀ ਦਸ਼ਮੇਸ਼ ਜਿਹਾ ਕੀਰਤਨੀਆਂ ਭਗਤ ਬਾਣੀ ਅਤੇ ਭੱਟ ਬਾਣੀ ਦੇ ਰਚਨਾਕਾਰਾਂ ਜਿਹਾ ਕੀਰਤਨੀਆਂ ਹੀ ਪੂਰਨ ਹੈ ਜਾਂ ਮਰਦਾਨੇ ਅਤੇ ਫਿਰੰਦੇ ਜਿਹਾ

ਰਬਾਬੀ ਕੀਰਤਨਕਾਰ। ਇਹ ਬੈਕੁੰਠ 'ਗੁਰਬਾਣੀ' ਹੋਰ ਕਿਸੇ ਆਧੁਨਿਕ, ਸਿਆਸੀ ਜਾਂ ਧਾਰਮਿਕ ਨਸਲ ਦਾ ਵਿਰਸਾ ਨਹੀਂ। ਕੇਵਲ ਗੁਰ-ਘਰ ਹੀ ਏਸ ਸੰਗੀਤਕ ਵਿਰਸੇ ਦਾ ਸਵਾਮੀ ਹੈ। ਅਸੀਂ ਜਾਣਦੇ ਹਾਂ ਕੀਰਤਨ, ਵਿੱਦਿਆ ਹੈ। ਗੁਰਬਾਣੀ ਕੀਰਤਨ ਦੇ ਲਿਪੀ ਸਰੋਤ ਭਾਵੇਂ ਅਪਰਾ ਵਿੱਦਿਆ ਵਿੱਚ ਵੀ ਹਨ। ਪਰ ਗੁਰਬਾਣੀ ਮੂਲਤਰ ਆਸਤਕ ਵਿੱਦਿਆ ਜਾਂ ਪਰਾ ਵਿੱਦਿਆ ਹੈ। ਇਸੇ ਲਈ ਏਹਦੇ ਕੀਰਤਨੀ-ਸਰੂਪ ਦੀ ਲਿਪੀ ਸੰਗਯਾ ਇਕ ਵੱਖਰੇ ਕਿਸਮ ਦੀ ਗੁਹਜ-ਲਿਪੀ ਜਾਂ ਸੰਗਯਾ ਹੈ। ਇਹ ਮਹਿਜ਼ ਗਿਆਨ ਗੰਮ ਜਾਂ ਗਿਆਨ-ਸ਼ਾਸ਼ਤਰੀ ਬਿਬੇਕ-ਕ੍ਰਿਆ ਨਹੀਂ। ਇਹ ਅਨੁਭਵ-ਗੰਮ ਜਾਂ ਅਨੁਭਵ-ਕ੍ਰਿਆ ਹੈ। ਜੋ ਸੀਨਾ-ਬਸੀਨਾ ਵਿੱਦਿਆ ਹੁੰਦੀ ਹੋਈ ਵੀ ਪਰਾ-ਵਿੱਦਿਆ ਹੈ। ਇਹ ਵਾਹਿਗੁਰੂ ਸੁਵਗਯ ਦੀ ਗਾਇਕੀ ਹੈ। ਸ਼ਬਦ (ਨਾਦ) ਸਭ ਕਲਾਵਾਂ ਦਾ ਮੂਲ ਹੈ। ਪਰ ਬਾਣੀ ਕਲਾ ਨਹੀਂ ਸ੍ਰਸ਼ਟਾ ਹੈ। ਸ੍ਰਸ਼ਟਾ ਦੇ ਨਿਜ-ਰੂਪ ਦਾ ਸ਼ਬਦ-ਰੂਪ, ਸੰਗੀਤ ਪ੍ਰਗਟਾਓ। ਸੰਗੀਤ ਜਾਂ ਕੀਰਤਨ ਉਹਦਾ ਜੋ **"ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ"** ਹੈ। ਪਰ ਬਾਣੀ ਵਿੱਚ ਰਾਗ-ਨਾਦ ਦੀ (ਸੱਤਯਤਾ), ਗਾਇਨ ਤੋਂ ਵੀ ਪ੍ਰਮੁੱਖ ਹੈ। ਭਾਵੇਂ ਕੀਰਤਨੀਆਂ, ਕਲਾਕਾਰ ਵੀ ਹੋਣਾ ਜ਼ਰੂਰੀ ਹੈ। ਪਰ ਗੁਰੂ ਕਾ ਕੀਰਤਨੀਆ ਸਦਾ ਸੱਚ ਗਾਉਂਦਾ ਹੈ। ਸੱਚ ਦੀ ਹਜ਼ੂਰੀ ਵਿੱਚ ਹੀ ਗਾਉਂਦਾ ਹੈ। ਏਸੇ ਕਰਕੇ ਗੁਰਬਾਣੀ ਸੰਗੀਤ ਦਾ ਸਰੂਪ ਪਰਾ-ਸੰਗੀਤ ਵਾਲਾ ਅਤੇ ਆਸਤਿਕ ਹੈ।

### 5. ਸ਼ਬਦ-ਸੰਗੀਤ ਗੁਰੂ ਸ਼ਬਦ ਗੁਰੂ ਸੰਗੀਤ

ਗੁਰ-ਸ਼ਬਦ ਅਤੇ ਗੁਰੂ-ਸੰਗੀਤ ਨੂੰ ਸ਼ਬਦ ਸੰਗੀਤ ਦੇ ਪ੍ਰੀਪੇਖ ਵਿੱਚ ਰੱਖ ਕੇ ਉਪਰੋਕਤ ਵਿਆਖਿਆ ਦਾ ਸੁਰ-ਵਿਸਤਾਰ ਇਹ ਹੈ ਕਿ ਬਾਣੀ ਵਿੱਚ ਕੇਵਲ (ਸ਼ਬਦ) ਨਾਲੋਂ ਗੁਰ-ਸ਼ਬਦ ਦਾ ਮਹੱਤਵ, ਵਾਹਿਗੁਰੂ-ਮੁੱਖੀ ਅਤੇ ਅਧਿਆਤਮ-ਪਰਾਯਣ ਹੈ। ਏਸੇ ਤਰ੍ਹਾਂ ਸੰਗੀਤ ਦਾ ਮਹੱਤਵ ਮਹਿਜ਼ ਸੰਗੀਤ ਨਾ ਹੋ ਕੇ, ਤੋਂ ਬਦਲ ਕੇ, ਗੁਰੂ-ਸੰਗੀਤ, ਗੁਰਬਾਣੀ ਸੰਗੀਤ ਤਥਾ ਬਾਣੀ ਦੇ ਕੀਰਤਨ ਦਾ ਪ੍ਰਯਾਯ ਬਣ ਜਾਂਦਾ ਹੈ। ਇਹੋ ਹੀ ਸੰਗੀਤ ਦੇ ਇਤਿਹਾਸ-ਮੁਖੀ ਧਾਰੇ ਤੋਂ, ਮੁੱਢਲੀ ਕੱਟ ਹੈ, ਜੋ ਸਿੱਖ-ਸੰਗੀਤ ਦੀ ਵਿਲੱਖਣਤਾ ਦੀ ਲਖਾਇਕ ਹੈ।

### 6. ਆਧੁਨਿਕ ਗੁਰਬਾਣੀ ਗਾਇਨ- ਇਕ ਗਤੀਰੋਧ

ਆਧੁਨਿਕ ਗੁਰਬਾਣੀ ਗਾਇਨ ਪ੍ਰਤੀ ਚਿੰਤਾ ਦੇ ਦੋ ਮੁੱਖ ਕਾਰਣ ਹਨ। ਇਕ ਗਤੀਰੋਧ ਦੀ ਸਥਿਤੀ ਦਾ ਮੁਲਾਂਕਣ ਹੈ। ਕਾਰਣ ਇਹ ਹੈ ਕਿ

1. ਸ਼ਾਸ਼ਤਰੀਯ ਕਾਇਦੇ ਤੋਂ ਬੇ-ਪਛਾਣ ਹੋਣਾ ਜਾਂ ਇਹਦਾ ਅੰਧਾਣੁਕਰਣ ਜਾਂ ਮੌਲਿਕਤਾ ਸੰਪੰਨ ਰਸ ਸਾਧਨਾ ਪ੍ਰਤੀ, ਪ੍ਰਤੀਬੱਧਤਾ ਦੀ ਘਾਟ ਹੈ।

2. ਗੁਰਬਾਣੀ ਕੀਰਤਨ ਦੇ ਸ਼ਾਸ਼ਤਰ ਦੀ ਅਣਹੋਂਦ ਅਤੇ ਕੀਰਤਨ-ਗੀਤੀ (ਗੀਤਾਂ) ਸਵਰ ਲਿਪੀ ਨਾ ਦੇਣ ਦੀ ਕੋਤਾਹੀ। ਇਹ ਸ਼ਾਸ਼ਤ੍ਰੀਯ ਜ਼ਜ਼ਬੰਦੀ ਦੀ ਅਣਹੋਂਦ ਸਾਡੇ ਮਲਫੀ ਸਵੈ ਦੀ ਚਰਮਸੀਮਾ ਹੈ। ਸਾਨੂੰ ਚਿੰਤਾ ਹੈ ਕਿ ਸ਼ਾਸ਼ਤ੍ਰੀਯ ਗਾਇਨ ਪ੍ਰਤੀ ਬੇਮੁਖਤਾ ਸਾਨੂੰ ਉਸ ਸੁਹਜ ਸੰਸਾਰ ਤੋਂ ਤੋੜ ਦਏਗੀ ਜਿਸ ਨਾਲ ਗੁਰੂ-ਸੁਰਤਿ ਸਾਨੂੰ

ਕਦੇ ਜੋੜ ਕੇ ਗਈ ਸੀ। ਕਿਸੇ ਗੁਰੂ ਘਰ ਜਾਂ ਗੁਰਮਤਿ-ਅਦਾਰੇ ਨੇ ਹਾਲਾਂ ਤੀਕ ਏਸ ਭਿਆਨਕ ਤੋੜ-ਵਿਛੋੜੇ ਵੱਲ ਧਿਆਨ ਨਹੀਂ ਦਿੱਤਾ। ਕਲਾਸੀਕਲ ਗਾਇਨ ਦੀਆਂ ਦੋਹਾਂ ਪੱਧਤੀਆਂ ਮਾਰਗੀ ਔਰ ਦੇਸੀ ਦੀ ਤਾਂ ਬਾਤ ਛੋੜੋ ਸਾਨੂੰ ਲੋਕ-ਗੀਤਾਂ ਵੀ ਪੂਰੀ ਤਰ੍ਹਾਂ ਵਿਧੀਬੱਧ ਤਰੀਕੇ ਨਾਲ ਨਹੀਂ ਆਉਂਦੀਆਂ। ਪ੍ਰਾਚੀਨ ਰਸ-ਸ਼ਾਸ਼ਤਰ ਦੇ ਅੰਧਾਣਕਰਣ ਦੀ ਗੱਲ ਅਸੀਂ ਨਹੀਂ ਕਰਦੇ ਪਰ ਸ਼ਾਸ਼ਤਰ-ਗਿਆਨ ਜਾਂ ਗਿਆਨ-ਗੁਰਬਾਣੀ ਲਈ ਅਤੀ ਜ਼ਰੂਰੀ ਹੈ। ਸਿੱਖਾਂ ਨੂੰ ਅਗਿਆਨ ਅੰਧੇਰ ਦਾ ਪੱਖ ਛੱਡ ਕੇ ਗੁਰਬਾਣੀ ਦੇ ਗਿਆਨ ਅਤੇ ਪ੍ਰਕਾਸ਼ ਦਾ ਪੱਲਾ ਘੁਟ ਕੇ ਤੁਰੰਤ ਹੀ ਪਕੜਨ ਦੀ ਰੀਤ ਅਪਣਾ ਲੈਣੀ ਚਾਹੀਦੀ ਹੈ। ਹੁਣ ਵੀ ਗੁਰਬਾਣੀ ਕੀਰਤਨਕਾਰ ਨੂੰ (ਦੋ-ਚਾਰ ਨੂੰ ਛੱਡ ਕੇ) 31 ਰਾਗਾਂ ਦੀ ਗਾਇਨ ਸ਼ੈਲੀ ਦਾ ਗਿਆਨ ਤਾਂ ਕੀ, ਸ਼ਾਇਦ ਸੰਪੂਰਣ ਜਾਤੀ ਦੇ ਕਿਸੇ ਇਕ ਰਾਗ ਦੀ ਸ਼ੈਲੀ ਵੀ ਨਾ ਆਉਂਦੀ ਹੋਵੇ। 1947 ਤੋਂ ਉਪਰੰਤ 'ਗੁਰਬਾਣੀ ਗਾਇਨ' ਸ਼ੈਲੀ ਵਿੱਚ ਜੋ ਨਿਖਾਰ ਆਏ ਅਤੇ 1984 ਦੇ ਘੱਲੂਘਾਰੇ ਤੋਂ ਬਾਅਦ ਉਹ ਨਿਖਾਰ ਗਤੀਰੋਧ ਆਪਣੀ ਚਰਮ ਸੀਮਾ ਨੂੰ ਪੁੱਜ ਚੁੱਕੇ ਹਨ। ਕੀਰਤਨੀਏ ਵੀ ਕਲਾਕਾਰ ਹੁੰਦੇ ਹਨ। ਇਹ ਗੱਲ ਸਹੀ ਹੈ। ਪਰ ਨਾ ਹੁਣ ਸਿੱਖਾਂ ਵਿੱਚ ਕਲਾ ਰਹੀ ਹੈ ਅਤੇ ਨਾ ਹੀ ਰੱਬੀ ਸ਼ਾਨਾਂ ਨੂੰ ਪ੍ਰਕਾਸ਼ ਦੇਣ ਵਾਲਾ ਕੀਰਤਨ-ਵਰਗ।

ਹਰਿਮੰਦਰ ਸਾਹਿਬ ਤੋਂ ਜੋ ਚੌਂਕੀਆਂ ਰਾਗਾਂ ਦੇ ਨਾਂ ਤੇ ਕਦੇ ਲੱਗਦੀਆਂ ਸਨ, ਉਨ੍ਹਾਂ ਦੀ ਸ਼ਾਨ ਦਿਨੋਂ ਦਿਨ ਘਟ ਰਹੀ ਹੈ। ਇਹਦਾ ਕਾਰਣ ਵਧੇਰੇ ਕਰਕੇ ਪ੍ਰਬੰਧਕੀ ਹੈ ਜਾਂ ਕੌਮੀ-ਬੇਸੁਰਾਪਣ ਹੈ। ਕੈਸਟ-ਸੱਭਿਆਚਾਰ, ਕੀਰਤਨ ਵਿਚ ਖਾਹਮਖਾਹ ਦੀ ਰਾਜਨੀਤਕ ਵਿਆਖਿਆ, ਅਸਿੱਖਿਅਤ ਸਾਜ਼ਿੰਦੇ, ਬੇਸੁਰੇ ਗਲੇ ਅਤੇ ਨਾਸਤਕ ਭਾਵਨਾ ਵਾਲੇ ਕੀਰਤਨਕਾਰ ਅੱਜ ਸਾਡੀ ਪ੍ਰਾਪਤੀ ਹਨ। ਸਥਿਤੀ ਪੂਰਣ ਗਤੀਰੋਧ ਵਾਲੀ ਹੈ।

ਕਾਸ਼! ਅਸੀਂ ਗੁਰਬਾਣੀ ਗਾਇਨ ਲਈ ਸੰਪੂਰਣ ਸ਼ਹਾਦਤ ਜਾਂ ਸਮਰਪਣ ਕਰਨ ਵਾਲੇ ਸਾਧਕਾਂ ਨੂੰ ਸੰਭਾਲ ਸਕੀਏ। ਐਸਾ ਹਾਲਾਂ ਤਕ ਸੰਭਵ ਨਹੀਂ ਹੋ ਸਕਿਆ। ਕੀ ਗੁਰੂ-ਕੀਰਤਨ ਜਾਂ ਸ਼ਬਦ-ਸੰਗੀਤ ਦੀ ਮੁੱਢਲੀ ਸਮੱਸਿਆ ਜਾਂ ਵੰਗਾਰ ਕੇਵਲ ਇਹੋ ਹੈ? ਪ੍ਰਸ਼ਨ ਦਾ ਸਮਾਧਾਨ ਭਾਵੀ-ਕੀਰਤਨਕਾਰ ਹੀ ਪ੍ਰਸਤੁਤ ਕਰ ਸਕਦੇ ਹਨ।

**"ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ॥"** (੩੪)

# ਸ੍ਰੀ ਹਰਿਮੰਦਰ ਸਾਹਿਬ ਦੀਆਂ ਕੀਰਤਨ ਚੌਕੀਆਂ

*-ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ, ਸਾਬਕਾ ਹੈੱਡ ਗ੍ਰੰਥੀ,*
*ਸ੍ਰੀ ਹਰਿਮੰਦਰ ਸਾਹਿਬ, ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ*

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਿੱਖ ਕੌਮ ਦਾ ਮਹਾਨ ਸ਼੍ਰੋਮਣੀ ਧਾਰਮਕ ਕੇਂਦਰੀ ਅਸਥਾਨ ਹੈ। ਜਿੱਥੇ ਇਹ ਹਰੀ ਅਕਾਲ ਪੁਰਖ ਦਾ ਮੰਦਰ ਹੈ ਉੱਥੇ ਇਹ ਗੁਰਬਾਣੀ ਮੰਦਰ ਤੇ ਕੀਰਤਨ ਮੰਦਰ ਵੀ ਹੈ। ਇੱਥੇ ਅੱਠ ਪਹਿਰ ਗੁਰਬਾਣੀ ਦਾ ਪਾਠ ਤੇ ਕੀਰਤਨ ਹੁੰਦਾ ਰਹਿੰਦਾ ਹੈ। ਕੀਰਤਨ ਨੂੰ ਸਤਿਗੁਰਾਂ ਨਿਰਮੋਲਕ ਹੀਰਾ ਕਿਹਾ ਹੈ। ਕਲਯੁਗ ਦੇ ਸਮੇਂ ਵਾਹਿਗੁਰੂ ਨਾਲ ਮਿਲਣ ਦਾ ਪ੍ਰਧਾਨ ਸਾਧਨ ਕਿਹਾ ਹੈ:

**"ਕਲਜੁਗ ਮਹਿ ਕੀਰਤਨੁ ਪਰਧਾਨਾ"॥** (੧੦੭੫)

ਇਹ ਗੁਰਬਾਣੀ ਦੇ ਕੀਰਤਨ ਦੀ ਪਰੰਪਰਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖ਼ੁਦ ਕੀਰਤਨ ਗਾ ਕੇ ਆਰੰਭ ਕੀਤੀ। ਮਰਦਾਨੇ ਰਬਾਬੀ ਤੋਂ ਕੀਰਤਨ ਸੁਣਦੇ ਰਹੇ। ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਮਰਦਾਨੇ ਦੇ ਸ਼ਾਗਿਰਦ ਭਾਈ ਸਾਦੂ ਤੇ ਭਾਈ ਬਾਦੂ ਕੀਰਤਨ ਸੁਣਾਨ ਦੀ ਸੇਵਾ ਕਰਦੇ ਰਹੇ। ਚੌਥੇ ਤੇ ਪੰਜਵੇਂ ਸਤਿਗੁਰੂ ਦੇ ਸਮੇਂ ਸੱਤਾ ਤੇ ਬਲਵੰਡ ਕੀਰਤਨ ਦੀ ਸੇਵਾ ਕਰਦੇ ਰਹੇ।*

-ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਮੁਕੰਮਲ ਹੋਣ ਤੋਂ ਹੀ ਅੰਦਰ ਕੀਰਤਨ ਆਰੰਭ ਹੋ ਗਿਆ ਹੈ ਜੋ ਹੁਣ ਤੱਕ ਲਗਾਤਾਰ ਜਾਰੀ ਹੈ।

**ਕੀਰਤਨ ਦੀਆਂ ਚੌਕੀਆਂ:**

ਚੌਂਕੀ ਦਾ ਅਰਥ ਹੈ ਗੁਰਬਾਣੀ ਦੇ ਕੀਰਤਨ ਕਰਨ ਵਾਲਾ ਚਾਰ ਸਿੰਘਾਂ ਦਾ ਜੱਥਾ। ਆਰੰਭ ਵਿੱਚ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਕਿੰਨੀਆਂ ਚੌਂਕੀਆਂ ਕੀਰਤਨ ਕਰਦੀਆਂ ਸਨ, ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਪ੍ਰਾਪਤ ਨਹੀਂ ਪਰ ਭਾਈ ਕਾਨ ਸਿੰਘ ਜੀ ਨਾਭਾ ਨੇ ਆਪਣੇ ਰਚਿਤ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿੱਚ ਹੇਠ ਲਿਖੀਆਂ ਚਾਰ ਚੌਂਕੀਆਂ ਦਾ ਜ਼ਿਕਰ ਕੀਤਾ ਹੈ:

1. ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਚੌਂਕੀ।
2. ਸਵਾ ਪਹਿਰ ਦਿਨ ਚੜ੍ਹੇ ਚਰਨ ਕੰਵਲ ਕੀ ਚੌਂਕੀ। **"ਚਰਨ ਕਮਲ ਪ੍ਰਭ ਕੇ ਨਿਤ ਧਿਆਵਉ ॥"** ਸ਼ਬਦ ਦੇ ਗਾਉਣ ਤੋਂ ਇਹ ਸੰਗਯਾ ਹੈ।
3. ਸੰਧਿਆ ਵੇਲੇ ਰਹਿਰਾਸ ਤੋਂ ਪਹਿਲਾਂ **"ਸੋਦਰ ਦੀ ਚੌਂਕੀ" "ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ"** ਸ਼ਬਦ ਦੇ ਗਾਉਣ ਤੋਂ ਇਹ ਸੰਗਯਾ ਹੈ।
4. ਚਾਰ ਘੜੀ ਰਾਤ ਬੀਤਣ ਪਰ **'ਕਲਯਾਨ ਦੀ ਚੌਂਕੀ'** ਜਿਸ ਵਿੱਚ ਕਲਯਾਨ ਰਾਗ ਦੇ ਸ਼ਬਦ ਗਾਏ ਜਾਂਦੇ ਹਨ।

ਪਰ ਭਾਈ ਵੀਰ ਸਿੰਘ ਜੀ ਖਾਲਸਾ ਟ੍ਰੈਕਟ ਸੁਸਾਇਟੀ ਵਲੋਂ ਛਪੇ ਸ੍ਰੀ ਗੁਰੂ ਗ੍ਰੰਥ

---
* ਦੇਖੋ ਤਵਾਰੀਖ ਗੁਰੂ ਖਾਲਸਾ ਕ੍ਰਿਤ ਗਿਆਨੀ ਗਿਆਨ ਸਿੰਘ (ਛਾਪਾ ਪੱਥਰ ਦਾ) ਪੰ. ੧੭੬ ਅਤੇ ੧੯੪

ਕੋਸ਼ ਦੀ ਅੰਤਕਾ ਵਿੱਚ ਗੁਰਮਤਿ ਸੰਗੀਤ ਸਿਰਲੇਖ ਹੇਠ ਪੰਨਾ 1379 ਦੇ ਉੱਪਰ ਪੰਜ ਚੌਂਕੀਆਂ ਲਿਖਦੇ ਹਨ। ਜਿਵੇਂ ਕਿ:- ਗੁਰਮਤਿ ਵਿੱਚ ਅਖੰਡ ਕੀਰਤਨ ਦੀ ਆਗਿਆ ਹੈ। ਇਹ ਅਖੰਡ ਕੀਰਤਨ ਸਵਾਸ ਸਵਾਸ ਨਾਲ ਸਿਮਰਨ ਹੈ। ਦੂਜਾ ਸ੍ਰੀ ਹਰਿਮੰਦਰ ਸਾਹਿਬ ਵਿੱਚ ਸੰਗੀਤ ਦੁਆਰਾ ਵਾਹਿਗੁਰੂ ਦੇ ਜਸ ਦਾ ਕੀਰਤਨ ਅਖੰਡ ਹੁੰਦਾ ਹੈ। ਤਦ ਭੀ ਪੰਜ ਚੌਂਕੀਆਂ ਖਾਸ ਨੀਅਤ ਹਨ। ਇਨ੍ਹਾਂ ਚੌਂਕੀਆਂ ਦੀ ਸਮਾਪਤੀ ਵੇਲੇ ਪੰਜੇ ਵਾਰ ਖੜ੍ਹੇ ਹੋ ਕੇ ਅਰਦਾਸੇ ਹੁੰਦੇ ਹਨ। ਹੋਰ ਕੀਰਤਨ ਦੇ ਅੰਤ ਵਿੱਚ ਅਰਦਾਸਾ ਨਹੀਂ ਹੁੰਦਾ। ਇਕ ਚੌਂਕੀ ਬਿਲਾਵਲੁ ਦੀ ਹੈ ਜੋ ਸਵੇਰੇ ਨੌ ਵਜੇ ਦੇ ਅਨੁਮਾਨ ਹੁੰਦੀ ਹੈ। ਪਰ ਉਹ ਚੌਂਕੀਆਂ ਦੀ ਗਿਣਤੀ ਵਿੱਚ ਨਹੀਂ। ਉਸ ਸਮੇਂ ਅਰਦਾਸਾ ਵੀ ਨਹੀਂ ਸੋਧਿਆ ਜਾਂਦਾ। ਪੰਜ ਚੌਂਕੀਆਂ ਜੋ ਨੀਅਤ ਹਨ ਉਹ ਇਹ ਹਨ:

1. ਪਿਛਲੀ ਰਾਤ, ਪਹਰ ਰਾਤ ਰਹੀ ਤੇ "ਆਸਾ ਦੀ ਵਾਰ"।
2. ਦੂਜੀ ਚੌਂਕੀ 'ਅਨੰਦ' ਦੀ ਜੋ 11 ਤੇ 12 ਵਜੇ ਦੇ ਵਿਚਕਾਰ ਹੁੰਦੀ ਹੈ।
3. ਤ੍ਰਿ ਪਹਿਰੇ, ਡੇਢ ਤੋਂ ਤਿੰਨ ਵਜੇ ਤੱਕ "ਚਰਨ ਕੰਵਲ ਦੀ ਚੌਂਕੀ"
4. ਸੰਧਿਆ ਨੂੰ "ਸੋਦਰੁ ਦੀ ਚੌਂਕੀ"।
5. ਸਵਾ ਪਹਿਰ ਰਾਤ ਗਈ, "ਕੀਰਤਨ ਸੋਹਿਲੇ ਦੀ ਚੌਂਕੀ"।

ਇਹ ਪੰਜ ਚੌਂਕੀਆਂ ਕੀਰਤਨ ਦੀਆਂ ਗੁਰਮਤਿ ਵਿੱਚ ਨਿਯਮਤ ਹਨ। ਸ੍ਰੀ ਦਰਬਾਰ ਸਾਹਿਬ ਵਿੱਚ ਆਦਿ ਤੋਂ ਜਾਰੀ ਰਹੀਆਂ ਹਨ। ਇਹ ਸੰਨ 1907-08 ਦਾ ਲਿਖਿਆ ਹੋਇਆ ਹੈ। ਤਦੋਂ ਇਹ ਮਰਯਾਦਾ ਜਾਰੀ ਸੀ ਤੇ ਹੁਣ ਵੀ ਚੱਲ ਰਹੀ ਹੈ। ਅੱਜ ਕਲ ਸੋਦਰੁ ਤੇ ਸੋਹਲੇ ਦੀ ਚੌਂਕੀ ਦੇ ਵਿਚਕਾਰ ਇੱਕ ਹੋਰ ਕੀਰਤਨ ਦੀ ਚੌਂਕੀ ਹੁੰਦੀ ਹੈ ਜਿਸਨੂੰ ਆਰਤੀ ਦੀ ਚੌਂਕੀ ਕਹਿੰਦੇ ਹਨ। ਸੋਦਰੁ ਦੀ ਅਰਦਾਸ ਉਪਰੰਤ ਰਾਗੀ ਜੱਥਾ ਤੇ ਸੰਗਤ ਰਲ ਕੇ ਆਰਤੀ ਦੇ ਸ਼ਬਦ ਪੜ੍ਹਦੇ ਹਨ। ਉਸ ਤੋਂ ਉਪਰੰਤ ਇਹ ਕੀਰਤਨ ਦੀ ਚੌਂਕੀ ਆਰੰਭ ਹੁੰਦੀ ਹੈ।

ਗੁਰਮਤਿ ਸੰਗੀਤ ਵਿੱਚ ਕੀਰਤਨੀ ਜੱਥੇ ਨੂੰ ਚੌਂਕੀ ਕਹਿੰਦੇ ਹਨ। ਚੌਂਕੀ ਵਿੱਚ ਘੱਟ ਤੋਂ ਘੱਟ ਚਾਰ ਗਵੱਈਏ ਹੁੰਦੇ ਹਨ। ਇਕ ਜੱਥੇਦਾਰ ਦੋ ਸੁਰ ਰਚਾਉਣ ਵਾਲੇ ਭਾਵ ਸਹਾਇਕ ਤੇ ਚੌਥਾ ਪਖਾਵਜੀ। ਜੱਥੇਦਾਰ ਤਾਊਸ, ਇਕ ਸਹਾਇਕ ਸਰੰਦਾ, ਦੂਜਾ ਸਹਾਇਕ ਦਿਲਰੁਬਾ ਤੇ ਚੌਥਾ ਤਬਲਾ (ਜੋੜੀ) ਵਜਾਉਂਦਾ ਹੈ। ਪਰ ਅੱਜਕਲ ਤੰਤੀ ਸਾਜਾਂ ਦੀ ਅਣਹੋਂਦ ਕਰਕੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਤਿੰਨਾਂ ਗਵੱਈਆਂ ਦੀਆਂ ਚੌਂਕੀਆਂ ਹਨ। ਜੱਥੇਦਾਰ ਤੇ ਸਹਾਇਕ ਹਰਮੋਨੀਅਮ ਵਾਜੇ ਤੇ ਤੀਜਾ ਜੋੜੀ ਵਜਾਉਂਦਾ ਹੈ।

'ਦਸਤੂਰ-ਉਲ-ਅਮਲ ਸ੍ਰੀ ਦਰਬਾਰ ਸਾਹਿਬ ਨਾਮ ਦੀ ਉਰਦੂ ਵਿੱਚ ਛਪੀ ਪੁਸਤਕ ਜੋ 1926 ਤੋਂ 1940 ਬਿਕਰਮੀ ਦੇ ਵਿਚਕਾਰ ਲਿਖੀ ਗਈ ਵਿੱਚ ਲਿਖਿਆ ਹੈ ਕਿ ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਰਾਗੀਆਂ ਤੇ ਰਬਾਬੀਆਂ ਦੀਆਂ

ਕੁੱਲ 15 ਕੀਰਤਨ ਚੌਂਕੀਆਂ ਸਨ। ਜਿਨ੍ਹਾਂ 'ਚੋਂ ਅੱਠ ਚੌਂਕੀਆਂ ਰਾਗੀਆਂ ਦੀਆਂ ਤੇ ਸੱਤ ਚੌਂਕੀਆਂ ਰਬਾਬੀਆਂ ਦੀਆਂ ਸਨ। ਚੌਂਕੀਆਂ ਦੇ ਮੁਖੀ ਰਾਗੀਆਂ ਤੇ ਰਬਾਬੀਆਂ ਦੇ ਨਾਮ ਇਸ ਪ੍ਰਕਾਰ ਹਨ।

**ਅੱਠ ਚੌਂਕੀਆਂ ਰਾਗੀਆਂ ਦੀਆਂ:-**

1. ਭਾਈ ਮਾਨ ਸਿੰਘ ਤੇ ਦੇਵਾ ਸਿੰਘ 2. ਭਾਈ ਮਿਸ਼ਰਾ ਸਿੰਘ 3. ਭਾਈ ਲਹਿਣਾ ਸਿੰਘ 4. ਭਾਈ ਰਤਨ ਸਿੰਘ ਸੂਰਮਾ ਵਗੈਰਾ 5. ਭਾਈ ਗੰਗਾ ਸਿੰਘ ਆਦਿ 6. ਭਾਈ ਆਗਿਆ ਸਿੰਘ ਆਦਿ 7. ਭਾਈ ਬਿਸ਼ਨ ਸਿੰਘ (ਰਾਤ ਵਕਤ) 8. ਭਾਈ ਬੋਧ ਸਿੰਘ (ਰਾਤ ਵਕਤ)

**ਸੱਤ ਚੌਂਕੀਆਂ ਰਬਾਬੀਆਂ ਦੀਆਂ**

1. ਭਾਈ ਬੋਹਨਾ ਆਦਿ ਸਮੇਤ 2. ਭਾਈ ਕਾਹਨਾ ਆਦਿ ਸਮੇਤ 3. ਭਾਈ ਲਾਲ ਭਾਈ ਸਰਦਾਰੀ 4. ਭਾਈ ਅਤਰਾ 5. ਭਾਈ ਦਿੱਤੂ 6. ਭਾਈ ਅਮੀਰਾ 7. ਭਾਈ ਹੀਰਾ ਸ਼ਿਕਾਰਪੁਰੀਆ*

1972 ਬਿ: ਦੀ ਲਿਖੀ ਪੁਸਤਕ 'ਤਵਾਰੀਖ ਸ੍ਰੀ ਅੰਮ੍ਰਿਤਸਰ' ਵਿੱਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਹੇਠ ਲਿਖੇ ਰਾਗੀ ਤੇ ਰਬਾਬੀ ਕੀਰਤਨ ਦੀਆਂ ਚੌਂਕੀਆਂ ਕਰਦੇ ਸਨ। ਚੌਂਕੀਆਂ 15 ਹੀ ਸਨ ਜਿਨ੍ਹਾਂ ਦਾ ਵੇਰਵਾ ਅੱਗੇ ਦਿੱਤਾ ਹੈ।

ਅੱਜ ਕੱਲ੍ਹ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਕਰਨ ਵਾਲੇ ਰਾਗੀ ਸਿੰਘ ਦੀਆਂ 15 ਚੌਂਕੀਆਂ ਹਨ। 'ਆਸਾ ਦੀ ਵਾਰ' ਵਾਲਾ ਜੱਥਾ ਇਕ ਚੌਂਕੀ (ਜਿਸ ਦਾ ਸਮਾਂ ਦੋ ਚੌਂਕੀਆਂ ਦੇ ਬਰਾਬਰ ਹੁੰਦਾ ਹੈ) ਕਰਦਾ ਹੈ। ਬਾਕੀ ਸਭ ਜੱਥੇ ਦੋ ਦੋ ਚੌਂਕੀਆਂ ਦਾ ਹਰ ਰੋਜ਼ ਕੀਰਤਨ ਕਰਦੇ ਹਨ।

ਪੁਰਾਤਨ ਸਮੇਂ ਹਰ ਚੌਂਕੀ ਦੇ ਆਰੰਭ ਵਿੱਚ ਪਹਿਲਾ ਸ਼ਬਦ ਡੂੰਘੇ ਰਾਗ ਵਿੱਚ ਅਲਾਪ ਸਹਿਤ ਗਾਵਿਆ ਜਾਂਦਾ ਹੈ। ਬਾਕੀ ਦੇ ਸ਼ਬਦ ਰਾਗੀ ਸਿੰਘ ਮੌਕੇ ਅਨੁਸਾਰ ਆਪਣੀ ਮਰਜ਼ੀ ਦੇ ਸਰਲ ਰਾਗਾਂ 'ਚ ਗਾਉਂਦੇ ਸਨ। ਪਰ ਅੱਜ ਕੱਲ੍ਹ ਰਾਗੀ ਸਿੰਘ ਇਸ ਮਰਯਾਦਾ ਨੂੰ ਪੂਰਾ ਨਹੀਂ ਕਰ ਰਹੇ। ਪੁਰਾਤਨ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਰਾਗੀ ਤੇ ਰਬਾਬੀ ਸੰਗੀਤ ਦੇ ਮਹਾਨ ਅਚਾਰਯ ਹੁੰਦੇ ਸਨ। ਬਜ਼ੁਰਗ ਦੱਸਦੇ ਹਨ ਕਿ ਭਾਰਤ ਭਰ ਦੇ ਸੰਗੀਤਕਾਰ ਸ੍ਰੀ ਹਰਿਮੰਦਰ ਸਾਹਿਬ ਦੇ ਰਾਗੀਆਂ ਜਾਂ ਰਬਾਬੀਆਂ ਨਾਲ ਮੁਕਾਬਲਾ ਕਰਨੋਂ ਝਿਝਕਦੇ ਸਨ ਪਰ ਅੱਜ ਕੱਲ੍ਹ ਐਸਾ ਨਹੀਂ।

ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਨਿਰੋਲ ਅਖੰਡ ਕੀਰਤਨ ਹੁੰਦਾ ਹੈ। ਰਾਗੀ ਸਿੰਘ ਨਾ ਸ਼ਬਦ ਭੇਟ ਦੀ ਅਰਦਾਸ ਕਰ ਸਕਦਾ ਹੈ, ਨ ਵਿਆਖਿਆ ਤੇ ਨ ਹੀ ਕੋਈ ਜ਼ਰੂਰੀ ਸੂਚਨਾ ਹੀ ਦੇ ਸਕਦਾ ਹੈ। ਸਰਦੀਆਂ ਵਿੱਚ ਘੱਟੋ ਘੱਟ 18 ਘੰਟੇ ਅਤੇ ਗਰਮੀਆਂ ਵਿੱਚ ਵਧ ਤੋਂ ਵਧ 20 ਘੰਟੇ ਗੁਰਬਾਣੀ ਦਾ ਅਖੰਡ ਕੀਰਤਨ ਲਗਾਤਾਰ

---

* ਦੇਖੋ ਤਵਾਰੀਖ ਅੰਮ੍ਰਿਤਸਰ ਦੇ ਚੰਦ ਮਾਖਜ਼ਉਰਦੂ, ਪੰਨਾ 87-88

ਹੁੰਦਾ ਰਹਿੰਦਾ ਹੈ। ਜੋ ਇੱਕ ਰਿਕਾਰਡ ਹੈ ਜੋ ਹੋਰ ਕਿਸੇ ਵੀ ਗੁਰਦੁਆਰੇ ਵਿੱਚ ਐਨਾ ਸਮਾਂ ਕੀਰਤਨ ਨਹੀਂ ਹੁੰਦਾ ਹੈ।

| ਨੰ: | ਨਾਮ ਚੌਂਕੀ | ਰਾਗੀਆਂ ਦੇ ਨਾਮ | ਗਿਣਤੀ | ਵੇਲਾ | ਵੇਰਵਾ |
|---|---|---|---|---|---|
| 1. | ਆਸਾ ਦੀ ਵਾਰ | ਭਾਈ ਚੇਤ ਸਿੰਘ, ਭਾਈ ਹਜ਼ਾਰਾ ਸਿੰਘ | 10 ਆਦਮੀ | ਡੇਢ ਪਹਿਰ ਰਾਤ ਤੇ ਇਕ | 11 ਘੜੀਆਂ |
| | | | | ਘੜੀ ਦਿਨ ਚੜ੍ਹੇ ਤੱਕ | 4 ਘੜੀਆਂ |
| 2. | ਬਿਲਾਵਲੁ | ਮਿਸ਼ਰਾ ਸਿੰਘ ਕਪੂਰ ਸਿੰਘ, ਮੱਖਣ ਸਿੰਘ | 4 ਆਦਮੀ | ਚਾਰ ਘੜੀ ਦਿਨ ਚੜ੍ਹੇ ਤੱਕ | 4 ਘੜੀਆਂ |
| 3. | ਬਿਲਾਵਲੁ | ਪੈੜਾ ਸਿੰਘ, ਕਿਸ਼ਨ ਸਿੰਘ, ਗੁਰਦਿੱਤ ਸਿੰਘ ਆਦਿ | 3 ਆਦਮੀ | ਪਹਿਰ ਦਿਨ ਚੜ੍ਹੇ ਤਕ | 4 ਘੜੀਆਂ |
| 4. | ਬਿਲਾਵਲੁ | ਰਤਨ ਸਿੰਘ, ਕਰਮ ਸਿੰਘ, ਮੰਗਲ ਸਿੰਘ | 3 ਆਦਮੀ | 3 ਘੜੀ | 3 ਘੜੀਆਂ |
| 5. | ਬਿਲਾਵਲੁ | ਗੰਡਾ ਸਿੰਘ, ਜਮੀਤ ਸਿੰਘ, ਮੰਗਲ ਸਿੰਘ | 3 ਆਦਮੀ | 3 ਘੜੀ | 3 ਘੜੀਆਂ |
| 6. | ਅਨੰਦ | ਮਾਨ ਸਿੰਘ, ਅਮੀਰ ਸਿੰਘ | 2 ਆਦਮੀ | 2 ਘੜੀ | 2 ਘੜੀਆਂ |
| 7. | ਅਨੰਦ | ਭਾਈ ਮਾਲਾ, ਹੁਸੈਨਾ, ਬੋਰੀ ਆਦਿ | 6 ਆਦਮੀ | 3 ਘੜੀ (ਰਬਾਬੀ ੧॥) | ਦਿਹਾੜੀ |
| 8. | ਚਰਨ ਕੰਵਲ | ਗੁਲਾਬ ਮੇਹਰਾ, ਸਾਧ | 4 ਆਦਮੀ | 3 ਘੜੀ ॥) | ਦਿਹਾੜੀ |
| 9. | ਚਰਨ ਕੰਵਲ | ਭਾਈ ਰਾਓ ਲਾਡਾ ਫੇਰਾ ਈਦ | 4 ਆਦਮੀ | 3 ਘੜੀ ੧) | ਦਿਹਾੜੀ |
| 10. | ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ਭਾਈ ਗੁਰਬਖ਼ਸ਼ ਸਿੰਘ ਗਿਆਨੀ | 1 ਆਦਮੀ | 2 ਘੜੀ ੧) | ਦਿਹਾੜੀ |
| 11. | | ਭਾਈ ਅਤਰਾ ਤੇ ਵਧਾਵਾ | 4 ਆਦਮੀ | 2 ਘੜੀ 1) | ਦਿਹਾੜੀ |
| 12. | | ਭਾਈ ਦਿੱਤੂ, ਜੰਮੂ, ਮੰਗੂ | 5 ਆਦਮੀ | 2 ਘੜੀ 1) | ਦਿਹਾੜੀ |
| 13. | | ਸਾਹਿਬ, ਅਮੀਰਾ, ਭਾਈ ਝੰਡਾ, ਮੇਹਰਾ | 4 ਆਦਮੀ | 3 ਘੜੀ 11) | ਦਿਹਾੜੀ |
| 14. | | ਭਾਈ ਬਿਸ਼ਨ ਸਿੰਘ ਬੁੱਧ ਸਿੰਘ ਆਦਿ | 4 ਆਦਮੀ | 2 ਘੜੀ 11) | ਦਿਹਾੜੀ |
| 15. | | ਨੱਥੂ, ਰੱਖੂ, ਖੈਰਾ ਆਦਿ | 6 ਆਦਮੀ | 2 ਘੜੀ 11) | ਦਿਹਾੜੀ |
| 16. | | ਮੰਗਲ ਸਿੰਘ, ਰਾਮ ਸਿੰਘ | 4 ਆਦਮੀ | 1 ਘੜੀ (ਸਮਾਪਤੀ) | ਦਿਹਾੜੀ |

# ਗੁਰਮਤਿ-ਸੰਗੀਤ ਵਿੱਚ ਕੀਰਤਨ ਸ਼ੈਲੀਆਂ: ਇਕ ਸਾਂਕੇਤਿਕਾ

*- ਡਾ. ਦੇਵਿੰਦਰ ਸਿੰਘ 'ਵਿਦਿਆਰਥੀ'*

ਸਭ ਤੋਂ ਪਹਿਲਾਂ ਜਿਹੜੀ ਗੱਲ ਸਪਸ਼ਟੀਕਰਨ ਲਈ ਵੰਗਾਰ ਪਾਉਂਦੀ ਹੈ, ਉਹ ਇਸ ਵਿਚਾਰ-ਚਰਚਾ ਦਾ ਮੂਲ-ਆਧਾਰ ਅਰਥਾਤ ਸਿਰਲੇਖ ਹੈ (ਜਿਸ ਵਿੱਚ ਇਕ ਸਾਂਕੇਤਿਕਾ ਵਾਲੇ ਸ਼ਬਦ ਮੈਂ ਆਪ ਜੋੜ ਲਏ ਹਨ), ਜਿਸ ਵਿੱਚ ਇਕ ਤੋਂ ਵੱਧ ਦਿਸ਼ਾਵਾਂ ਵੱਲ ਸੰਕੇਤ ਕਰਨ ਦੀ ਸਮਰਥਾ ਹੈ। ਪਹਿਲੀ ਨਜ਼ਰੇ ਜਾਪਦਾ ਹੈ ਜਿਵੇਂ ਅਸੀਂ ਇਹ ਕਹਿਣਾ ਚਾਹੁੰਦੇ ਹੋਈਏ ਕਿ ਗੁਰਮਤਿ-ਸੰਗੀਤ ਅਤੇ ਕੀਰਤਨ ਦੋ ਵੱਖ ਵੱਖ ਨਿਖੜਵੀਆਂ ਇਕਾਈਆਂ ਸਾਹਮਣੇ ਹਨ। ਜਦਕਿ, ਹਕੀਕਤ ਇਹ ਹੈ ਕਿ ਗੁਰਮਤਿ ਸੰਗੀਤ ਦਾ ਅਤੇ ਕੀਰਤਨ ਦਾ ਤਨ ਅਤੇ ਰੂਹ ਵਾਲਾ ਸਬੰਧ ਹੈ। ਗੁਰਮਤਿ-ਸੰਗੀਤ ਦਾ ਵਜੂਦ, ਆਪਣੀ ਸੰਪੂਰਣਤਾ ਵਿੱਚ, ਗੁਰਬਾਣੀ-ਕੀਰਤਨ ਦੇ ਵਿਉਹਾਰਕ ਢਾਂਚੇ ਤਕ ਸੀਮਿਤ ਹੈ ਉਸ ਤੋਂ ਬਾਹਰ ਉਸਦੀ ਕੋਈ ਹੋਂਦ ਨਹੀਂ।

ਦੂਜਾ ਮੁੱਦਾ ਜੋ ਵਿਆਖਿਆ ਦਾ ਮੁਥਾਜ ਪ੍ਰਤੀਤ ਹੁੰਦਾ ਹੈ, ਉਹ 'ਸ਼ੈਲੀ' ਸੰਗਿਆ ਦੀ ਅਰਥ-ਸੀਮਾ ਦਾ ਨਿਰਣਾ ਹੈ। ਆਧੁਨਿਕ ਸੰਗੀਤ ਲੇਖਕ ਅਕਸਰ 'ਸ਼ੈਲੀ' ਸੰਗਿਆ ਦੀ ਕੁਝ ਮੋਕਲੀ ਵਰਤੋਂ ਕਰ ਲੈਂਦੇ ਹਨ ਕਿਉਂਕਿ ਇਹ ਸੰਗਿਆ ਉਨ੍ਹਾਂ ਦੀ ਨਜ਼ਰ ਵਿੱਚ ਸੁਣਨ ਵਾਲਿਆਂ ਨੂੰ ਤਕਨੀਕੀ ਸੰਗਿਆਵਾਂ ਦੇ ਮੁਕਾਬਲੇ ਸੁਖਾਵੀਂ ਅਤੇ ਸੁਖੈਨ ਜਾਪਦੀ ਹੈ। ਸਾਧਾਰਣ ਵਿਚਾਰ ਵਿਉਹਾਰ ਸਮੇਂ ਇਹ ਸੰਗਿਆ ਹੋ ਸਕਦਾ ਹੈ ਪ੍ਰਥਾਈ ਜਾ ਰਹੀ ਵਸਤੂ ਦਾ ਅਨੁਮਾਨ ਕਰਨ ਵਿੱਚ ਬਹੁਤੀ ਗੁੰਝਲ ਨਾ ਉਪਜਾਉਂਦੀ ਹੋਵੇ ਪਰੰਤੂ ਤਰਕ ਜਾਂ ਤਕਨੀਕੀ ਵਿਚਾਰ ਚਰਚਾ ਵਿੱਚ ਇਹ ਕਈ ਪਰਦੇ ਤਾਣ ਦੇਣ ਵਿੱਚ ਸਮਰੱਥ ਜਾਪਦੀ ਹੈ। ਵਿਸ਼ੇ ਅਤੇ ਵਸਤੂ ਦੀ ਠੀਕ ਠੀਕ ਵਿਗਿਆਨਕ ਪਛਾਣ ਕਰਨ ਲਈ ਸਾਧਾਰਣ ਦੀ ਥਾਂ ਤਕਨੀਕੀ ਸ਼ਬਦਾਵਲੀ ਹੀ ਸਹਾਇਕ ਹੋ ਸਕਦੀ ਹੈ, ਸੰਦੇਹ ਨਹੀਂ।

ਆਮ ਤੌਰ 'ਤੇ, ਸੰਗੀਤ ਬਾਰੇ ਵਿਚਾਰ ਚਰਚਾ ਕਰਦਿਆਂ 'ਸ਼ੈਲੀ' ਸੰਗਿਆ ਤੋਂ ਕਈ ਨਿਖੜਵੇਂ ਭਾਵਾਰਥਾਂ ਦੀ ਪ੍ਰਾਪਤੀ ਹੁੰਦੀ ਹੈ, ਜਿਹਾ ਕਿ (1) ਵਿਅਕਤੀਗਤ ਗਾਇਨ ਸ਼ੈਲੀ (ਢੰਗ), ਜਿਸ ਤਰ੍ਹਾਂ ਕ੍ਰਿਸ਼ਨ ਰਾਉ ਸ਼ੰਕਰ ਪੰਡਿਤ ਦੀ ਸ਼ੈਲੀ, ਫ਼ਿਆਜ਼ ਖਾਂ ਦੀ ਸ਼ੈਲੀ, ਓਅੰਕਾਰ ਨਾਥ ਦੀ ਸ਼ੈਲੀ ਜਾਂ ਅਬਦੁਲ ਕਰੀਮ ਖਾਂ ਦੀ ਸ਼ੈਲੀ, (2) ਘਰਾਨੇਦਾਰ ਦੀ ਸ਼ੈਲੀ (ਪਿਰਤ) ਜਿਸ ਤਰ੍ਹਾਂ ਡਾਗਰ ਸ਼ੈਲੀ, ਗੋਬਹਾਰੀ ਸ਼ੈਲੀ, (3) ਖੇਤਰੀ ਸ਼ੈਲੀਆਂ (ਰੀਤ), ਕਰਨਾਟਕੀ ਸ਼ੈਲੀ, ਮਰਾਠਾ ਸ਼ੈਲੀ (4) ਭਿੰਨ ਪ੍ਰਕਾਰ ਦੀਆਂ ਰਚਨਾਵਾਂ (ਪ੍ਰਬੰਧਾਂ, ਕ੍ਰਿਤੀਆਂ) ਦੇ ਗਾਉਣ ਦੀਆਂ ਸ਼ੈਲੀਆਂ, ਜਿਵੇਂ ਧਰੁਪਦ ਸ਼ੈਲੀ, ਖਿਆਲ ਸ਼ੈਲੀ, ਟੱਪਾ ਸ਼ੈਲੀ (5) ਪ੍ਰਬੰਧ ਪ੍ਰਧਾਨ ਸ਼ੈਲੀ, ਜਿਵੇਂ ਰਾਇਸੇ, ਕਲਿਆਣਾਂ, ਵਾਰਾਂ (6) ਨਾਇਕ ਪ੍ਰਧਾਨ ਸ਼ੈਲੀ ਜਿਵੇਂ ਗੁੱਗਾ, ਮਿਰਜ਼ਾ ਆਦਿ ਗਾਉਣ, (7) ਲੋਕ-ਸ਼ੈਲੀਆਂ ਜਿਵੇਂ ਸੋਹਿਲੇ, ਅਲਾਹਣੀਆਂ ਆਦਿ ਦੀਆਂ ਸ਼ੈਲੀਆਂ। ਏਥੇ ਹੀ ਬਸ ਨਹੀਂ, ਉਤਸਵਾਂ-ਮੇਲਿਆਂ ਅਤੇ ਖਾਸ ਖਾਸ ਤਿਥਾਂ ਤਿਉਹਾਰਾਂ ਸਮੇਂ ਗਾਏ ਜਾਣ ਵਾਲੇ ਗੀਤਾਂ ਦੀਆਂ ਵੀ ਵਿਸ਼ੇਸ਼ ਸ਼ੈਲੀਆਂ ਹੁੰਦੀਆਂ ਹਨ ਜਿਵੇਂ ਬਸੰਤ, ਹੋਲੀਆਂ,

ਮਹਾਂਪੁਰਖਾਂ ਦੇ ਜਨਮ-ਉਤਸਵ ਅਤੇ ਸਿਮ੍ਰਿਤੀ ਦਿਵਸ, ਘਰੇਲੂ ਵਾਤਾਵਰਣ ਨਾਲ ਜੁੜੇ ਵੀ ਅਨੇਕ ਪ੍ਰਕਾਰ ਦੇ ਗੀਤ ਜਿਵੇਂ ਵਧਾਵਾ, ਮੰਗਲ, ਸ਼ੁਹਰ, ਸਿੱਠਣੀਆਂ ਤੇ ਲੋਰੀਆਂ। ਇਹ ਵੀ ਇੱਕ ਹਕੀਕਤ ਹੈ ਕਿ ਲਗਭਗ ਇਹ ਸਾਰੇ ਪ੍ਰਕਾਰ ਕਿਸੇ ਨਾ ਕਿਸੇ ਰੂਪ ਵਿੱਚ ਕੀਰਤਨ ਨਾਲ ਜੁੜੇ ਹੋਏ ਮਿਲਦੇ ਹਨ। ਇਨ੍ਹਾਂ ਸੰਸਾਰਿਕ ਭਾਵਨਾਵਾਂ ਵਾਲੇ ਗਾਇਨ-ਕ੍ਰਮ ਨਾਲ ਕੀਰਤਨ ਦੀਆਂ ਸਾਂਝਾਂ ਜੁੜੀਆਂ ਹੋਣ ਦਾ ਇੱਕ ਸਹਿਜ ਕਾਰਨ ਇਹ ਵੀ ਹੈ ਕਿ ਗੁਰਬਾਣੀ ਵਿੱਚ ਧਿਆਇਆ ਜਾਣ ਵਾਲਾ ਕਰਤਾਰ ਪਰਮੇਸ਼ਰ ਹੀ ਨਹੀਂ ਹਰ ਗੁਰਸਿੱਖ ਦਾ ਪਿਤਾ, ਮਾਤਾ, ਬੰਧੂ, ਸਖਾ ਆਦਿ ਵੀ ਹੈ।

ਸੁਭਾਵਕ ਹੈ ਕਿ ਇਤਨੇ ਵਿਸਤਾਰ ਵਾਲੇ ਸ਼ੈਲੀ-ਖਿਲਾਰ ਦੀ ਚਰਚਾ ਕਿਸੇ ਇੱਕ ਗੋਸ਼ਟੀ ਵਿੱਚ, ਕਿਸੇ ਇਕ ਇਕੱਲੇ ਵਿਚਾਰ-ਪੱਤਰ ਵਿੱਚ ਸਮੋਈ ਅਤੇ ਸਮੇਟੀ ਨਹੀਂ ਜਾ ਸਕਦੀ। ਇਹੋ ਮੁੱਖ ਕਾਰਨ ਸੀ ਕਿ ਮੈਂ ਪਹਿਲਾਂ ਤੋਂ ਦਿੱਤੇ ਗਏ ਸਿਰਲੇਖ ਦਾ ਦਾਇਰਾ ਸੀਮਿਤ ਕਰਨ ਦੀ ਡੀਠ ਨਾਲ ਹੀ ਉਸ ਵਿੱਚ "ਇਕ ਸਾਂਕੇਤਿਕਾ" ਦੀ ਦੁਮਚੀ ਜੋੜਨ ਦੀ ਵਧੀਕੀ ਦਾ ਗੁਨਹਿਗਾਰ ਹੋਇਆ। ਮੇਰਾ ਸੰਕਲਪ ਇਹ ਰਿਹਾ ਹੈ ਕਿ ਸੰਬੰਧਿਤ ਵਿਸ਼ੇ ਦਾ ਵਿਦਿਆਰਥੀ ਹੋਣ ਦੇ ਨਾਤੇ ਮੈਂ ਖੇਤਰ ਦੀ ਵਸਤੂ ਦੇ ਖਿੱਲਰੇ ਸਮੂਹ ਦੀ ਪਛਾਣ ਲਈ ਮੁੱਢਲੀ ਅੰਗ-ਸੂਚੀ ਗਿਣਾ ਦਿਆਂ ਅਤੇ ਉਸ ਸੂਚੀ ਦੇ ਇੱਕ ਇੱਕ ਅੰਗ ਨੂੰ ਆਧਾਰ ਬਣਾ ਕੇ ਅਤੇ ਉਸ ਵਿੱਚ ਲੋੜੀਂਦੇ ਤੱਥ ਹੋਰ ਜੋੜ ਕੇ ਵਿਦਵਾਨ ਸੰਦਰਭ ਸਮੇਤ ਪੂਰੀ ਜਾਣਕਾਰੀ ਦੇ ਦੇਣਗੇ।

ਗੁਰਬਾਣੀ ਰਚਨਾ ਅਤੇ ਗੁਰਬਾਣੀ ਕੀਰਤਨ ਦੀ ਪ੍ਰਕ੍ਰਿਆ ਦਾ ਜਨਮ ਅਤੇ ਵਿਕਾਸ ਜਿਨ੍ਹਾਂ ਪਰਿਸਥਿਤੀਆਂ ਵਿੱਚ ਸੰਭਵ ਹੋਇਆ, ਉਨ੍ਹਾਂ ਪਰਿਸਥਿਤੀਆਂ ਵਿੱਚ ਇਹ ਦੋਵੇਂ ਕਾਰਜ ਇੱਕੋ ਸਮੇਂ ਵਾਪਰੇ ਦੱਸੇ ਜਾਂਦੇ ਹਨ। ਗੁਰੂ ਜੀ ਕਿਧਰੇ ਇਕੱਲੇ-ਵਾਂਢੇ ਬੈਠ ਕੇ ਰਚਨਾ ਨਹੀਂ ਕਰਦੇ ਰਹੇ, ਨਾ ਹੀ ਉਸ ਲਈ ਸੋਚ ਸੋਚ ਕੇ ਰੀਹਰਸਲਾਂ ਕਰਕੇ ਸੰਗੀਤ-ਕ੍ਰਿਤੀਆਂ ਉਸਾਰਦੇ ਰਹੇ ਸਨ। ਇਹੋ ਕਾਰਨ ਹੈ ਕਿ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਨ ਦੇ ਜਾਣੂ ਕੀਰਤਨੀਏ ਬਿਨਾਂ ਭਗੀਰਥ ਯਤਨਾਂ ਦੀ ਝੰਜਟਦਾਰੀ ਵਿੱਚ ਉਲਝਿਆਂ, ਆਪਣੀ ਮਾਨਸਿਕਤਾ ਨੂੰ ਗੁਰੂ-ਚਰਨਾਂ ਨਾਲ ਜੋੜਣ ਉੱਤੇ ਜ਼ੋਰ ਦਿੰਦੇ ਹਨ। ਭਾਵਾਤਮਕ ਇਕਸੁਰਤਾ ਵਿੱਚ ਜੁੜੇ ਬਿਨਾ ਇਸ ਮਹਾਨ ਕਲਾਤਮਕ ਪ੍ਰਵਿਰਤੀ ਦੀ ਥਾਹ ਪਾਉਣੀ ਸੰਭਵ ਨਹੀਂ।

ਜਨਮ-ਸਾਖੀਆਂ ਵਿੱਚ ਬਾਰ ਬਾਰ ਗੁਰੂ ਬਾਬੇ ਦੇ ਹਜ਼ੂਰ ਮਰਦਾਨੇ ਦੀ ਇੱਕੋ ਇੱਕ ਉਭਰਦੀ ਪੁਕਾਰ ਸੁਣਾਈ ਦਿੰਦੀ ਹੈ ਕਿ 'ਬਾਬਾ ਜਾਂ ਮੈਨੂੰ ਘਰ ਮੋੜ ਦੇ ਜਾਂ ਆਪਣੇ ਵਰਗਾ ਕਰ ਲੈ', ਭਾਵੇਂ ਮਰਦਾਨੇ ਦੀ ਭੁੱਖ ਦੇ ਪ੍ਰਸੰਗ ਵਿੱਚ ਉਸਾਰੀ ਗਈ ਇਹ ਗੱਲ ਮਿਲਦੀ ਹੈ ਪਰ ਗਹੁ ਨਾਲ ਵੇਖੀਏ ਤਾਂ ਇਹ ਭੁੱਖ ਨਿਰੀ ਸਰੀਰਕ ਨਹੀਂ, ਬੜੀ ਹੱਦ ਤਕ ਅਧਿਆਤਮਕ ਅਤੇ ਪਰਾ ਸਰੀਰਕ ਹੈ। ਮਰਦਾਨਾ ਇੱਕ ਕਲਾਕਾਰ ਸੀ, ਬਾਬੇ ਦੀ 'ਸੰਗਤਿ' ਵਿੱਚ ਉਹ ਜਦੋਂ ਕਲਾ-ਯਾਤਰਾ ਵਿੱਚ ਨਿੱਤ ਨਵੇਂ ਨਵੇਂ ਪੜਾਵਾਂ ਨਾਲ ਦੋ ਚਾਰ ਹੁੰਦਾ ਸੀ ਤਾਂ ਆਪਣੀਆਂ ਅਸਮਰਥਤਾਵਾਂ ਕਾਰਨ ਡੋਲਦਾ ਅਤੇ ਥਿੜਕਦਾ ਪ੍ਰਤੀਤ ਕਰਦਾ ਸੀ। ਇਸੇ ਲਈ ਉਹ ਕੂਕਦਾ ਸੀ ਆਪਣੇ ਮਾਰਗ-

ਦਰਸ਼ਕ ਨਾਲ ਇਕ-ਸੁਰ ਅਤੇ ਇੱਕ ਲੈਅ ਹੋਣ ਦੀ ਕਾਮਨਾ ਵਿੱਚ। ਕਲਾਕਾਰ ਦੀ ਇਹ ਭੁੱਖ ਅਸਾਧ ਅਤੇ ਅਮਰ ਹੁੰਦੀ ਹੈ।

ਕੀਰਤਨ ਦਾ ਜਨਮ, ਨਿਰਸੰਦੇਹ, ਖੁੱਲਾਂ ਦੇ ਵਾਤਾਵਰਣ ਵਿੱਚ ਹੋਇਆ ਸੀ, ਪਰੰਪਰਾ ਬਣਨ ਤਕ, ਸੁਭਾਵਕ ਹੀ ਮਰਯਾਦਾ ਦੀਆਂ ਗੰਢਾਂ ਉਸਦਾ ਸੰਜਮ ਥਾਪ ਪਿਆ ਸੀ। ਕੀਰਤਨ ਦੇ ਇਸ ਸੰਜਮ ਦੀ ਕੁਝ ਝਲਕ ਗੁਰਮਤਿ ਸੰਗੀਤ ਉੱਤੇ ਹੁਣ ਤਕ ਹੋਈ ਖੋਜ ਦੇ ਪੰਨਾ 31 ਤੋਂ 36 ਉੱਤੇ ਦਰਜ ਕੀਤੀ ਹੋਈ ਹੈ ਅਤੇ ਭਾਈ ਗੁਰਚਰਨ ਸਿੰਘ ਭਾਈ ਅਵਤਾਰ ਸਿੰਘ ਰਚਿਤ "ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ" ਦੇ ਭੂਮਿਕਾ ਭਾਗ ਵਿੱਚ ਪੰਨਾ-19 ਉੱਤੇ ਦੇਖੀ ਜਾ ਸਕਦੀ ਹੈ। ਇਨ੍ਹਾਂ ਪੁਸਤਕਾਂ ਵਿੱਚ ਮਿਲਦੇ ਇਹ ਸੰਦਰਭ ਵੀ ਇੱਕ ਪ੍ਰਕਾਰ ਨਾਲ 'ਗੁਰਮਤਿ ਸੰਗੀਤ ਵਿੱਚ ਕੀਰਤਨ ਦੀ ਸ਼ੈਲੀ' ਦਾ ਰੂਪ ਸਰੂਪ ਅਤੇ ਬਿਓਰਾ ਹੀ ਕਿਹਾ ਜਾਵੇਗਾ। ਇਸ ਤਰ੍ਹਾਂ ਨਾਲ ਇਹ ਸ਼ੈਲੀਆਂ ਦੀਆਂ ਦਸ ਵੰਡਾਂ ਹੋ ਗਈਆਂ।

ਪਿੱਛੇ ਜਿਹੜੇ ਸ਼ੈਲੀਆਂ ਦੇ ਨਉਂ ਪ੍ਰਕਾਰ ਗਿਣਾਏ ਸਨ, ਗੁਰਬਾਣੀ ਵਿੱਚ ਉਨ੍ਹਾਂ ਦੀਆਂ ਸਾਂਝਾਂ ਦਾ ਸੰਕੇਤ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ:

1. ਵਿਅਕਤੀਗਤ ਗਾਇਨ ਸ਼ੈਲੀਆਂ ਦੇ ਅੰਤਰੇ ਦਾ ਦਓਧਰ ਟਕਸਾਲ ਅਤੇ ਤਰਨ-ਤਾਰਨ ਵਿਦਿਆਲੇ ਦੇ ਕੀਰਤਨੀਆਂ ਦੀ ਗਾਇਕੀ ਵਿੱਚ ਪ੍ਰਤੱਖ ਦੇਖੇ ਜਾ ਸਕਦੇ ਹਨ। ਰਬਾਬੀਆਂ ਵਿੱਚ ਭਾਈ ਚਾਂਦ ਦੀ ਪ੍ਰਮਾਣ-ਪ੍ਰਧਾਨ ਸ਼ੈਲੀ ਦੇ ਚਰਚੇ ਅਜੇ ਤਕ ਹੁੰਦੇ ਰਹਿੰਦੇ ਹਨ:
2. ਘਰਾਨੇਦਾਰੀ ਦੀ ਸ਼ੈਲੀ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਆਦਿ ਜੱਥਿਆਂ ਦੀ ਹੈ;
3. ਖੇਤਰੀ ਸ਼ੈਲੀਆਂ ਮਾਲਵੇ ਅਤੇ ਪੁਰਾਣੇ ਪੋਠੋਹਾਰ ਦੇ ਰਾਗੀਆਂ ਦੀ ਗਾਇਕੀ ਵਿੱਚ ਮੌਜੂਦ ਸਨ;
4. ਅੱਜ ਵੀ ਧਰੁਪਦ ਅਤੇ ਬਿਸ਼ਨਪਦ ਸ਼ੈਲੀ ਅਤੇ ਵਾਰ ਗਾਇਨ ਸ਼ੈਲੀ ਵਿਉਹਾਰ ਵਿੱਚ ਹਨ;
5. ਮਾਰੂ ਦੀ ਵਾਰ, ਵਡਹੰਸ ਦੀਆਂ ਅਲਾਹਣੀਆਂ, ਘੋੜੀਆਂ ਆਦਿ ਪੁਰਾਣੇ ਰਾਗੀ ਗਾਉਂਦੇ ਹਨ;
6. ਨਾਇਕ ਪ੍ਰਧਾਨ ਸ਼ੈਲੀਆਂ ਅਧਿਆਤਮਕ ਪ੍ਰਵਿਰਤੀ ਅਨੁਕੂਲ ਨਾ ਹੋਣ ਕਾਰਨ ਪ੍ਰਚਲਿਤ ਨਾ ਹੋਈਆਂ;
7. ਲੋਕ-ਸ਼ੈਲੀਆਂ ਗੁਰਮਤਿ ਸੰਗੀਤ ਵਿੱਚ ਮਣੀ-ਕਾਂਚਨ ਪ੍ਰਯੋਗ ਵਾਂਗ ਪ੍ਰਬਲ ਅੰਸ਼ ਹਨ;
8. ਟਿੱਕੇ ਦੀ ਵਾਰ, ਸੱਦ, ਆਨੰਦ ਆਦਿਕ;
9. ਇਹ ਤੱੜ ਵੀ ਲਾਵਾਂ, ਵਿਛੋੜੇ ਦੇ ਸ਼ਬਦਾਂ ਆਦਿ ਵਿੱਚ ਦੇਖਿਆ ਜਾ ਸਕਦਾ ਹੈ।

ਅੱਜ ਕੇਂਦਰੀ ਸਿੱਖਿਆ ਸੰਸਥਾਵਾਂ ਦੀ ਅਣਹੋਂਦ ਕਾਰਨ ਕਈ ਸ਼ੈਲੀਆਂ ਅਲੋਪ ਹੋ ਰਹੀਆਂ ਹਨ। ਦਰ-ਅਸਲ ਕੀਰਤਨ ਦੀਆਂ ਇਹ ਬਹੁ-ਭਾਂਤੀ ਰਚਾਉ ਵਾਲੀਆਂ ਸ਼ੈਲੀਆਂ ਸੰਗੀਤ ਦੇ ਸ਼ਿੰਗਾਰ ਤਕ ਹੀ ਸੀਮਿਤ ਨਹੀਂ ਸਨ, ਸਗੋਂ ਇਹ ਅਧਿਆਤਮਕ ਚੇਤਨਾ ਦੀਆਂ ਉਹ ਮੋਹ ਰੂਪੀ ਪਸਰੀਆਂ ਤੰਦਾਂ ਸਨ ਜੋ ਸਮਾਜਿਕ ਜੀਵਨ ਨੂੰ ਉਤਕਰਸ਼ ਦੇ ਉਸ ਸੋਮੇ ਨਾਲ ਜੋੜ ਕੇ ਰੱਖਦੀਆਂ ਸਨ ਜਿਸਦਾ ਵਿਕਾਸ ਗੁਰਬਾਣੀ-ਪ੍ਰਕਾਸ਼ਿਕ ਤੱਤਾਂ ਦੇ ਸੁਆਮੀ ਸਤਿਗੁਰਾਂ ਨੇ 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ' ਦੇ ਆਦਰਸ਼ ਨਾਲ ਜੋੜਿਆ ਸੀ। ਅੱਜ ਜਿਉਂ ਜਿਉਂ ਇਹ ਤੰਦਾਂ ਟੁੱਟਦੀਆਂ ਜਾਂ ਢਿੱਲੀਆਂ ਹੁੰਦੀਆਂ ਜਾ ਰਹੀਆਂ ਹਨ ਗੁਰਸਿੱਖੀ ਨਾਲੋਂ ਲੋਕ-ਜੀਵਨ ਵਿਚਲੀ ਵਿੱਥ ਵਧਦੀ ਜਾ ਰਹੀ ਹੈ। ਇਹੋ ਕਾਰਨ ਹੈ ਕਿ ਅਸੀਂ ਅੱਜ ਕਰੋੜਾਂ ਨਾਨਕ-ਪੰਥੀਆਂ ਅਤੇ ਲੁਬਾਣਿਆਂ-ਨਾਇਕਾਂ ਨਾਲੋਂ ਨਿਖੜ ਚੁੱਕੇ ਹਾਂ ਅਤੇ ਕਈ ਨਵੇਂ ਫਿਰਕੇ ਸਾਡਾ ਸਰਮਾਇਆ ਹੜਪ ਰਹੇ ਹਨ।



# ਪੜਤਾਲ ਗਾਇਨ ਸ਼ੈਲੀ

*– ਪ੍ਰੋ. ਅੰਮ੍ਰਿਤਪਾਲ ਕੌਰ*

ਗੁਰਮਤਿ ਸੰਗੀਤ ਵਿੱਚ ਪ੍ਰਚਲਿਤ ਪੜਤਾਲ ਗਾਇਨ ਸ਼ੈਲੀ ਇਕ ਅਜਿਹੀ ਗਾਇਕੀ ਹੈ ਜਿਸ ਵਿੱਚ ਧਰੁਪਦ ਤੇ ਖਿਆਲ ਅੰਗ ਦੀ ਗਾਇਕੀ ਦੇ ਕਲਾ ਗੁਣ ਵਿਦਮਾਨ ਹਨ। ਇਸ ਸ਼ੈਲੀ ਦਾ ਪ੍ਰਚਲਨ ਕੇਵਲ ਸਿੱਖ ਸੰਗੀਤ ਵਿੱਚ ਹੀ ਉਪਲਬਧ ਹੈ। ਭਾਵੇਂ ਪੂਰਵ ਮੱਧ ਕਾਲ ਵਿੱਚ 'ਪੰਚਤਾਲਕੇਸ਼ਵਰ' ਨਾਮ ਇਕ ਕਾਵਿ ਤੇ ਗਾਇਨ ਦਾ ਸੰਯੁਕਤ ਸ਼ੈਲੀ ਗਤ ਰੂਪ ਪ੍ਰਚਾਰ ਵਿੱਚ ਸੀ ਪਰੰਤੂ ਇਸ ਸੰਬੰਧੀ ਭਾਰਤੀ ਸੰਗੀਤ ਗ੍ਰੰਥ ਖਾਮੋਸ਼ ਹੀ ਹਨ। ਗੁਰਮਤਿ ਸੰਗੀਤ ਭਾਵੇਂ ਕੋਈ ਵੱਖਰੀ ਸੰਗੀਤ ਪੱਧਤੀ ਨਹੀਂ ਤੇ ਨਾ ਹੀ ਅਸੀਂ ਇਸਨੂੰ ਕਿਸੇ ਸੰਗੀਤ ਪੱਧਤੀ ਦੀ ਤੁਲਨਾ ਜਾਂ ਸਮਤਾ ਵਿੱਚ ਸਥਾਪਤ ਕਰਨ ਦਾ ਆਹਰ ਕਰਨਾ ਹੈ। ਪਰੰਤੂ ਇਸ ਪਰੰਪਰਾ ਦੇ ਨਿਵੇਕਲੇ ਰਾਗ ਤੇ ਗਾਇਨ ਰੂਪਾਂ ਤੇ ਅੰਗਾਂ ਦੀ ਮੌਲਿਕਤਾ ਦੀ ਸੰਭਾਲ ਤੇ ਪੁਨਰ ਸੁਰਜੀਤੀ ਸਾਡਾ ਪਰਮ ਕਰਤੱਵ ਹੈ। ਇਸੇ ਪ੍ਰਯੋਜਨ ਹਿੱਤ ਇਸਦੇ ਗਾਇਨ ਰੂਪਾਂ ਦੀ ਮੌਲਿਕਤਾ ਸੰਬੰਧੀ ਵੀ ਗੁਰਮਤਿ ਸੰਗੀਤ ਦੇ ਸੰਦਰਭ ਵਿੱਚ ਹੀ ਵਿਚਾਰ ਹੋਣੀ ਚਾਹੀਦੀ ਹੈ। ਗੁਰਮਤਿ ਸੰਗੀਤ ਦੇ ਰਾਗਾਂ ਤੇ ਗਾਇਨ ਰੂਪਾਂ ਨੂੰ ਕਿਸੇ ਵੀ ਹੋਰ ਸੰਗੀਤ ਪਰੰਪਰਾ ਦੇ ਲੜ ਲਾਉਣਾ ਜਾਂ ਬੇਗਾਨੀ ਦ੍ਰਿਸ਼ਟੀ ਨਾਲ ਵਾਚਣਾ ਘਾਤਕ ਤੇ ਖਤਰਨਾਕ ਰੁਝਾਨ ਹੈ। ਖੈਰ ਇੱਥੇ ਅਸੀਂ ਗੁਰਮਤਿ ਸੰਗੀਤ ਦੀ ਵਿਸਿਸ਼ਟ ਗਾਇਨ ਸ਼ੈਲੀ ਪੜਤਾਲ ਸੰਬੰਧੀ ਵਿਚਾਰ ਕਰਾਂਗੇ।

ਪੜਤਾਲ ਸਬੰਧੀ ਸਿੱਖ ਧਰਮ ਅਤੇ ਬਾਣੀ ਸੰਬੰਧੀ ਉਪਲੱਬਧ ਗ੍ਰੰਥਾਂ ਤੇ ਪੁਸਤਕਾਂ ਆਦਿ ਵਿੱਚ ਸਾਧਾਰਣ ਪੱਧਰ ਦਾ ਜ਼ਿਕਰ ਮਿਲਦਾ ਹੈ। ਵਿਦਵਾਨਾਂ ਨੇ ਇਸਨੂੰ ਹਮੇਸ਼ਾ ਸਾਧਾਰਣ ਦ੍ਰਿਸ਼ਟੀ ਨਾਲ ਹੀ ਵੇਖਿਆ ਹੈ ਜਾਂ ਕੇਵਲ ਗਾਇਨ ਪ੍ਰਬੰਧ ਨਾਲ ਸੰਬੰਧਿਤ ਸੰਕੇਤ ਮਾਤਰ ਮੰਨ ਕੇ ਅਧਿਐਨ ਤੇ ਵਿਆਖਿਆ ਸਮੇਂ ਇਸ ਨੂੰ ਅੱਖੋਂ-ਪਰੋਖੇ ਕਰ ਦਿੱਤਾ ਹੈ। ਗੁਰਬਾਣੀ ਦੀ ਵਿਚਾਰਧਾਰਕ ਪਰੰਪਰਾ ਉੱਤੇ ਕਾਰਜ ਕਰਨ ਵਾਲੇ ਕੁਝ ਕੁ ਵਿਦਵਾਨਾਂ ਨੇ 'ਪੜਤਾਲ' ਸੰਬੰਧੀ ਕੁਝ ਸਤਰਾਂ ਦੇ ਅੰਦਰਾਜ ਹੀ ਦਰਜ ਕੀਤੇ ਹਨ ਪਰੰਤੂ ਇਨ੍ਹਾਂ ਸੰਖਿਪਤ ਪਰਿਭਾਸ਼ਾਵਾਂ ਦੁਆਰਾ 'ਪੜਤਾਲ' ਸੰਬੰਧੀ ਸਾਡੀ ਜਗਿਆਸਾ ਦੀ ਤ੍ਰਿਪਤੀ ਨਹੀਂ ਹੁੰਦੀ। ਇਸ ਤੋਂ ਪਹਿਲਾਂ ਕਿ ਪੜਤਾਲ ਸੰਬੰਧੀ ਅਸੀਂ ਆਪਣਾ ਵਿਸ਼ਲੇਸ਼ਣ ਸ਼ੁਰੂ ਕਰੀਏ ਇਨ੍ਹਾਂ ਉਪਰੋਕਤ ਵਿਭਿੰਨ ਹਵਾਲਿਆਂ ਦੀ ਪੜਚੋਲ ਲਾਜ਼ਮੀ ਹੈ।

ਪੜਤਾਲ ਸਬੰਧੀ ਜਿਸ ਪਰਿਚਯ ਦਾ ਵਧੇਰੇ ਅਨੁਸਰਣ ਕੀਤਾ ਜਾਂਦਾ ਹੈ ਉਹ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਲਿਖਿਆ ਗਿਆ ਹੈ। ਆਪ ਨੇ ਪੜਤਾਲ ਦੇ ਹੇਠ ਲਿਖੇ ਪਛਾਣ-ਚਿੰਨ੍ਹ ਦਰਸਾਏ ਹਨ:

(1) ਪੜਤਾਲ, ਚਾਰ ਤਾਲ ਦਾ ਭੇਦ ਹੈ। ਇਸ ਤਾਲ ਵਿੱਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗਿਆ ਹੋ ਗਈ ਹੈ ਭਾਵੇਂ ਉਹ ਕਿਸੇ ਧਾਰਨਾ ਦੇ ਹੋਣ।

(2) ਪੜਤਾਲਾਂ ਗਾਉਣ ਦੀਆਂ ਪੁਰਾਤਨ ਰੀਤਾਂ ਅਲੋਪ ਹੋ ਚੁੱਕੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖਾਇਆ ਸੰਗੀਤ ਸਿੱਖਾਂ ਨੇ ਅਣਗਹਿਲੀ ਕਰਕੇ ਭੁਲਾ ਦਿੱਤਾ ਹੈ।[1]

ਭਾਈ ਸਾਹਿਬ ਸਿੰਘ ਅਨੁਸਾਰ ਪੜਤਾਲ ਤੋਂ ਭਾਵ ਜਿੱਥੇ ਤਾਲ ਮੁੜ ਮੁੜ ਪਰਤਦਾ ਹੈ।[2] ਵਰਤਮਾਨ ਸਿੱਖ ਰਾਗੀ ਅਤੇ ਸਿੱਖ ਸੰਗੀਤ ਆਚਾਰੀਆ ਪੜਤਾਲ, ਗੁਰਮਤਿ ਸੰਗੀਤ ਦੀ ਇਕ ਵਿਸ਼ਿਸ਼ਟ ਗਾਇਨ ਸ਼ੈਲੀ ਵਜੋਂ ਸਵੀਕਾਰਦੇ ਹਨ ਅਤੇ ਪੜਤਾਲ ਸੰਬੰਧੀ ਹੇਠ ਲਿਖੇ ਨੁਕਤੇ ਦਰਸਾਉਂਦੇ ਹਨ:

(1) ਪੜਤਾਲ ਤੋਂ ਭਾਵ ਸ਼ਬਦ ਗਾਇਨ ਦੀ ਉਹ ਰਚਨਾ ਹੈ ਜਿਸ ਵਿੱਚ ਤਾਲਾਂ ਨੂੰ ਬਦਲ ਬਦਲ ਕੇ ਪ੍ਰਯੋਗ ਕੀਤਾ ਜਾਂਦਾ ਹੈ। ਪੜਤਾਲ, ਪਰਤ ਤਾਲ, ਪਟਤਾਲ, ਪੰਚਤਾਲ ਆਦਿ ਨਾਵਾਂ ਦਾ ਸਬੰਧ ਪੜਤਾਲ ਨਾਲ ਦਰਸਾਇਆ ਜਾਂਦਾ ਹੈ।

(2) ਪੜਤਾਲ ਅਧੀਨ ਕਿਸੇ ਸ਼ਬਦ ਦੇ ਹਰ ਅੰਤਰੇ ਦੇ ਗਾਇਨ ਲਈ ਵੱਖ ਵੱਖ ਪੰਜ ਤਾਲਾਂ ਦੇ ਪ੍ਰਯੋਗ ਕੀਤਾ ਜਾਂਦਾ ਹੈ ਪਰ ਸਥਾਈ ਲਈ ਇੱਕੋ ਤਾਲ ਹੀ ਰਹਿੰਦਾ ਹੈ। ਹਰ ਅੰਤਰੇ ਪਿੱਛੋਂ ਤਾਲ ਨਾਲ ਸੰਬੰਧਿਤ ਤਿਹਾਈ ਮਾਰਨ ਲਈ ਵਿਸ਼ੇਸ਼ ਤੋਲ ਤੁਕਾਂਤ ਮੌਜੂਦ ਹੁੰਦਾ ਹੈ।

(3) ਪੜਤਾਲ ਦੀ ਸਮੁੱਚੀ ਕਵਿਤਾ ਕਾਫ਼ੀ ਗੁੰਦਵੀਂ ਅਤੇ ਕਾਵਿ ਰੂਪ ਨਿਰਾਲਾ ਹੈ।

(4) ਭਾਰਤੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਸਮਕਾਲੀ ਸੰਗੀਤ ਵਿੱਚ ਪੜਤਾਲ ਗਾਇਕੀ ਦਾ ਉਲੇਖ ਹੋਰ ਕਿਧਰੇ ਨਹੀਂ ਮਿਲਦਾ।[3]

ਪੜਤਾਲ ਸੰਬੰਧੀ ਉਪਰੋਕਤ ਮੱਤਾਂ ਤੋਂ ਸਪੱਸ਼ਟ ਹੈ ਕਿ ਪੜਤਾਲ ਦਾ ਸੰਬੰਧ ਸਬੰਧਿਤ ਸ਼ਬਦ ਦੀ ਗਾਇਨ ਪਰੰਪਰਾ ਨਾਲ ਹੈ ਅਤੇ ਇਹ ਗੁਰਮਤਿ ਸੰਗੀਤ ਦੀ ਇਕ ਵਿਸ਼ਿਸ਼ਟ ਗਾਇਨ ਸ਼ੈਲੀ ਹੈ ਜੋ ਭਾਰਤੀ ਸੰਗੀਤ ਵਿੱਚ ਪ੍ਰਚਲਿਤ ਨਹੀਂ ਹੈ। ਵਿਦਵਾਨਾਂ ਦੁਆਰਾ ਦਿੱਤੀ ਗਈ ਉਪਰੋਕਤ ਜਾਣਕਾਰੀ ਅਨੁਸਾਰ ਗੁਰਬਾਣੀ ਸੰਗੀਤ ਦੀਆਂ ਹੋਰ ਕਈ ਵਿਸ਼ਿਸ਼ਟ ਗਾਇਨ ਸ਼ੈਲੀਆਂ ਵਾਂਗ ਇਸਦਾ ਵਿਲੱਖਣ ਸਰੂਪ ਵੀ ਕਾਲ ਚੱਕਰ ਦੀਆਂ ਪਰਤਾਂ ਵਿੱਚ ਲੁਪਤ ਹੋ ਗਿਆ ਹੈ ਕਿਉਂਕਿ ਇਹ ਸੀਨਾ-ਬ-ਸੀਨਾ ਪਰੰਪਰਾ ਨਾਲ ਸੰਬੰਧਿਤ ਸਨ। ਫਿਰ ਵੀ ਗੁਰਬਾਣੀ ਦੇ ਅੰਤਰੀਵ ਹਵਾਲਿਆਂ ਅਤੇ ਵਰਤਮਾਨ ਵਿਵਹਾਰਕ ਗੁਰਮਤਿ ਸੰਗੀਤ ਪਰੰਪਰਾ ਤੋਂ ਇਸਦੇ ਕੁਝ ਪ੍ਰਮਾਣਿਕ ਲੱਛਣ ਅਵੱਸ਼ ਪ੍ਰਾਪਤ ਹੋ ਜਾਂਦੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਨੇ ਪੜਤਾਲ ਨੂੰ 'ਪਟਤਾਲ' ਵਿੱਚ ਗਾਏ ਜਾਣ ਵਾਲੀ ਰਚਨਾ ਮੰਨਿਆ ਹੈ ਜੋ ਇਹ ਰਚਨਾ ਪਟਤਾਲ ਵਿੱਚ ਹੀ ਗਾਈ ਜਾਣੀ ਹੈ ਤਾਂ ਤਾਲਾਂ ਦੇ ਪਰਤਾਵ (ਬਦਲਾਵ) ਅਤੇ ਵਿਭਿੰਨ ਤਾਲਾਂ ਵਾਲੀ ਪਰਿਭਾਸ਼ਾ ਮੂਲੋਂ ਹੀ ਗਲਤ ਹੋ ਜਾਂਦੀ ਹੈ। ਇਹ ਧਾਰਣਾ ਸਹੀ ਨਹੀਂ ਪ੍ਰਤੀਤ ਹੁੰਦੀ ਕਿਉਂਕਿ ਪੜਤਾਲ ਦੀਆਂ ਅਜੇ ਵੀ ਪੁਰਾਤਨ ਰੀਤਾਂ ਉਪਲੱਬਧ ਹਨ ਜੋ ਵਿਭਿੰਨ ਤਾਲਾਂ ਵਿੱਚ ਨਿਬੱਧ ਹਨ। ਬਾਣੀ ਵਿੱਚ ਪੜਤਾਲ ਦੇ ਸਿਰਲੇਖ ਤਿੰਨ ਪ੍ਰਕਾਰ ਨਾਲ ਅੰਕਿਤ ਕੀਤੇ ਗਏ ਹਨ:

1. ਆਸਾ ਮਹਲਾ ਘਰੁ ੧ ਪੜਤਾਲ (ਗੁ: ਗ੍ਰੰ:, ਪੰਨਾ ੪੦੮)

2. ਨਟ ਪੜਤਾਲ ਮਹਲਾ (ਗੁ: ਗ੍ਰੰ: ਪੰਨਾ ੯੮੦)

3. ਸਾਰੰਗ ਮਹਲਾ ਘਰੁ ਦੁਪਦੇ ਪੜਤਾਲ (ਗੁ: ਗ੍ਰੰ: ਪੰਨਾ ੧੨੦੦)

ਉਪਰੋਕਤ ਸਿਰਲੇਖਾਂ ਤੋਂ ਸਪੱਸ਼ਟ ਹੈ ਰਾਗ, ਮਹਲਾ, ਘਰੁ, ਕਾਵਿ ਰੂਪ ਅਤੇ ਪੜਤਾਲ ਵੱਖੋ ਵੱਖਰੇ ਸੰਕੇਤ ਹਨ। ਪੜਤਾਲ ਨੂੰ ਜੇਕਰ ਚਾਰ ਤਾਲ ਦਾ ਭੇਦ ਪਟਤਾਲ ਮੰਨ ਲਈਏ ਤਾਂ ਘਰੁ ਸੰਬੰਧੀ ਪ੍ਰਚਲਿਤ ਵਿਚਾਰ ਜਿਸ ਅਨੁਸਾਰ ਇਹ ਤਾਲ ਦਾ ਸੰਕੇਤ ਹੈ, ਮੂਲੋਂ ਹੀ ਗਲਤ ਸਿੱਧ ਹੋ ਜਾਂਦਾ ਹੈ। ਇੱਥੇ ਹੀ ਬਸ ਨਹੀਂ ਘਰੁ 15, 9, 13, 3, 5 ਪ੍ਰਯੋਗ ਕੀਤੇ ਹਨ ਜੋ ਇਸ ਗੱਲ ਦਾ ਸੰਕੇਤ ਹਨ ਕਿ ਪੜਤਾਲ ਕੇਵਲ ਕਿਸੇ ਇਕ ਤਾਲ ਦਾ ਸੰਕੇਤ ਨਹੀਂ। ਇਸ ਕਰਕੇ ਪੜਤਾਲ ਸੰਬੰਧੀ ਗੁਰਮਤਿ ਸੰਗੀਤ ਆਚਾਰੀਆ ਦੀ ਧਾਰਣਾ ਜੋ ਪੜਤਾਲ ਦੇ ਵਿਵਹਾਰਕ ਸਰੂਪ ਉੱਪਰ ਆਧਾਰਿਤ ਹੈ ਯਥਾਰਥ ਦੇ ਵਧੇਰੇ ਨਜ਼ਦੀਕ ਜਾਪਦੀ ਹੈ। ਗੁਰਮਤਿ ਸੰਗੀਤ ਦੀ ਵਿਵਹਾਰਕ ਪਰੰਪਰਾ ਤੋਂ ਉਪਰੋਕਤ ਧਾਰਣਾਵਾਂ ਦੇ ਆਧਾਰ ਤੇ ਅਸੀਂ ਪੜਤਾਲ ਦਾ ਵਿਸ਼ਲੇਸ਼ਣ ਇਸ ਪ੍ਰਕਾਰ ਕਰ ਸਕਦੇ ਹਾਂ।

ਗੁਰਬਾਣੀ ਸੰਗੀਤ ਦੇ ਅੰਤਰਗਤ ਪੜਤਾਲ ਨੂੰ ਪਦ ਰਚਨਾ ਹੋਣ ਕਰਕੇ ਧਰੁਪਦ ਅੰਗ ਤੋਂ ਗਾਏ ਜਾਣ ਦੀ ਰੀਤ ਹੈ ਅਤੇ ਪੜਤਾਲਾਂ ਤੋਂ ਇਹ ਸ਼ੈਲੀ ਸਪੱਸ਼ਟ ਵੀ ਹੋ ਜਾਂਦੀ ਹੈ।[4] ਪੜਤਾਲ ਨੂੰ ਭਿੰਨ ਭਿੰਨ ਤਾਲਾਂ ਵਿੱਚ ਨਿਬੱਧ ਕਰਕੇ ਗਾਇਆ ਜਾਂਦਾ ਹੈ। ਪੁਰਾਤਨ ਕੀਰਤਨੀਆਂ ਦੇ ਵਿਚਾਰ ਅਨੁਸਾਰ ਇਸਨੂੰ ਵੱਖ ਵੱਖ ਪੰਜ ਤਾਲਾਂ ਵਿੱਚ ਨਿਬੱਧ ਕੀਤਾ ਜਾਣਾ ਚਾਹੀਦਾ ਹੈ। ਕਈ ਰਾਗੀ ਮੰਨਦੇ ਹਨ ਕਿ ਇਸਦਾ ਆਰੰਭ ਪੰਜ ਤਾਲ ਦੀ ਸਵਾਰੀ ਤੋਂ ਹੀ ਕੀਤਾ ਜਾਣਾ ਚਾਹੀਦਾ ਹੈ। ਪਰੰਤੂ ਇਸ ਵਿਚਾਰ ਨਾਲ ਸਾਰੇ ਹੀ ਸਹਿਮਤ ਹਨ ਕਿ ਇਸ ਗਾਇਨ ਰੂਪ ਦੇ ਅੰਤਰਗਤ ਤਾਲਾਂ ਦਾ ਪਰਤਾਵ ਅਤੇ ਇਨ੍ਹਾਂ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ। ਪੜਤਾਲ ਦੀ ਰਹਾਉ ਵਾਲੀ ਪੰਕਤੀ ਨੂੰ ਸਥਾਈ ਦੇ ਰੂਪ ਵਿੱਚ ਕਿਸੇ ਇਕ ਤਾਲ ਵਿੱਚ ਨਿਬੱਧ ਕਰ ਲਿਆ ਜਾਂਦਾ ਹੈ। ਇਸਦੇ ਗਾਇਨ ਸਮੇਂ ਇਹ ਤਾਲ ਸਥਾਈ ਵੀ ਹੋ ਨਿਬੜਦਾ ਹੈ। ਅੰਤਰੇ ਦੀਆਂ ਤੁਕਾਂ ਨੂੰ ਵਿਭਿੰਨ ਤਾਲਾਂ ਵਿੱਚ ਗਾਉਣ ਉਪਰੰਤ ਮੁੜ ਸਥਾਈ ਤਾਲ ਵਲ ਪਰਤਿਆ ਜਾਂਦਾ ਹੈ। ਇਸ ਸਾਰੀ ਪ੍ਰਕ੍ਰਿਆ ਦੌਰਾਨ ਪੜਤਾਲ ਦਾ ਰਾਗ ਇੱਕੋ ਹੀ ਰਹਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੀਆਂ ਆਸਾ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਨਟ ਨਾਰਾਇਣ, ਭੈਰਉ, ਸਾਰੰਗ, ਮਲ੍ਹਾਰ, ਕਾਨੜਾ, ਪ੍ਰਭਾਤੀ ਰਾਗਾਂ ਦੇ ਅੰਤਰਗਤ 55 ਪੜਤਾਲ-ਸ਼ਬਦ ਅੰਕਿਤ ਹਨ। ਇਹ ਸ਼ਬਦ ਰਚਨਾਵਾਂ ਦਾ ਕਾਵਿ ਰੂਪ ਵਿਸ਼ੇਸ਼ ਭਿੰਨਤਾ ਤੇ ਵਿਲੱਖਣਤਾ ਦਾ ਧਾਰਣੀ ਹੈ। ਇਨ੍ਹਾਂ ਰਚਨਾਵਾਂ ਦੀਆਂ ਪੰਕਤੀਆਂ ਸਾਧਾਰਣ ਤੌਰ ਤੇ ਹੀ ਨਿਵੇਕਲੀ ਤਰਤੀਬ ਦੀਆਂ ਧਾਰਨੀ ਹਨ। ਇਨ੍ਹਾਂ ਪੜਤਾਲਾਂ ਦੀ ਰਹਾਉ ਵਾਲੀ ਤੁਕ ਜਿਸ ਨੂੰ ਸਥਾਈ ਰੂਪ ਵਿੱਚ ਗਾਇਨ ਕਰਨਾ ਹੈ ਆਪਣੇ ਆਕਾਰ ਕਰਕੇ ਅੰਤਰੇ ਦੀਆਂ ਤੁਕਾਂ

ਨਾਲੋਂ ਭਿੰਨ ਆਕਾਰੀ ਹੈ। ਰਹਾਉ ਦੇ ਕੇਂਦਰੀ ਭਾਵ ਨੂੰ ਸ਼ਬਦਾਂ ਦੇ ਬਾਰੰਬਾਰ ਦੁਹਰਾਓ ਦੁਆਰਾ ਜਿਸ ਤਰ੍ਹਾਂ ਵਿਸਥਾਰ ਪ੍ਰਦਾਨ ਕੀਤਾ ਗਿਆ ਹੈ, ਇਹ ਪੜਤਾਲ ਰਚਨਾਵਾਂ ਦਾ ਇਕ ਵਿਸ਼ਿਸ਼ਟ ਲੱਛਣ ਹੋ ਨਿਬੜਿਆ ਹੈ। ਉਦਾਹਰਣ ਲਈ ਵੇਖੋ;

ਰਾਗ ਸੂਹੀ ਮਹਲਾ ੫, ਘਰੁ ੫, ਪੜਤਾਲ

ਤੁਕਾਂ ਵਿੱਚ ਸ਼ਬਦਾਂ ਅਤੇ ਸ਼ਬਦ ਜੋੜਾਂ ਦੀ ਇਸ ਪੁਨਰਾਵ੍ਰਿਤੀ ਨੂੰ ਕਾਵਿ ਦ੍ਰਿਸ਼ਟੀ ਤੋਂ 'ਵੀਪਮਾ' ਸ਼ਬਦ-ਅਲੰਕਾਰ ਮੰਨਿਆ ਜਾਂਦਾ ਹੈ ਜਿਸਦੇ ਅੰਤਰਗਤ ਸ਼ਬਦਾਂ ਦਾ ਮੁੜ ਮੁੜ ਕੇ ਪ੍ਰਯੋਗ ਕੀਤਾ ਜਾਂਦਾ ਹੈ। ਆਦਿ ਗ੍ਰੰਥ ਵਿੱਚ ਭਾਵੇਂ ਇਸਦੇ ਹੋਰ ਵੀ ਪ੍ਰਮਾਣ ਮਿਲਦੇ ਹਨ ਪਰੰਤੂ ਪੜਤਾਲਾਂ ਵਿੱਚ ਇਹ ਵਧੇਰੇ ਪ੍ਰਤੱਖ ਰੂਪ ਵਿੱਚ ਹੈ। ਇਸੇ ਤਰ੍ਹਾਂ 'ਦੀਪਕ ਅਲੰਕਾਰ' ਦੇ ਅੰਤਰਗਤ 'ਪਦਾਵ੍ਰਿਤੀ ਦੀਪਕ ਅਲੰਕਾਰ' ਦੀਆਂ ਕੁਝ ਉਦਾਹਰਣਾਂ ਵੀ ਪੜਤਾਲ ਵਿੱਚ ਉਪਲੱਬਧ ਹੁੰਦੀਆਂ ਹਨ।'

**ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ ॥**
**ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ ॥੧॥**
**ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ**
**ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ ॥**

*(ਭੈਰਉ ਮਹਲਾ ੫ ਪੜਤਾਲ ਘਰੁ ੩, ਪੰਨਾ ੧੧੫੩)*

ਪੜਤਾਲ ਵਿੱਚ ਸ਼ਬਦਾਂ ਨੂੰ ਸੰਯੁਕਤ ਸ਼ਬਦ ਜੋੜਾਂ ਦੇ ਰੂਪ ਵਿੱਚ ਜਿਸ ਪ੍ਰਕਾਰ ਪ੍ਰਯੋਗ ਕੀਤਾ ਗਿਆ ਹੈ ਉਸ ਪ੍ਰਕਾਰ ਸ਼ਬਦ ਦੀ ਸ਼ਕਤੀ, ਸ਼ਬਦਾਂ ਦਾ ਸੌਂਦਰਯ ਅਤੇ ਸ਼ਬਦ ਜੋੜਾਂ ਦੀ ਵਿਲੱਖਣ ਸਮਰੱਥਾ ਪ੍ਰਕਾਸ਼ਮਾਨ ਹੁੰਦੀ ਹੈ। ਸ਼ਬਦਾਂ ਦੀ ਪੁਨਰਾਵ੍ਰਿਤੀ ਅਤੇ ਸ਼ਬਦ ਜੋੜਾਂ ਦੀ ਪੁਨਰਾਵ੍ਰਿਤੀ ਜਿੱਥੇ ਸੰਗੀਤਕ ਤੌਰ 'ਤੇ ਪੜਤਾਲ ਦੀ ਗਾਇਨ ਪ੍ਰਕ੍ਰਿਆ ਨੂੰ ਗਤੀਸ਼ੀਲ ਰੱਖਦੀ ਹੈ ਉੱਥੇ ਇਹ ਸ਼ਬਦ ਦੀ ਭਾਵ ਅਤੇ ਅਰਥ ਸਮਰੱਥਾ ਨੂੰ ਵੀ ਹੋਰ ਵਧੇਰੇ ਤੀਬਰ ਕਰਦੀ ਹੈ। ਪੜਤਾਲ ਰਚਨਾ ਵਿੱਚ ਸ਼ਬਦਾਂ ਨੂੰ ਉਨ੍ਹਾਂ ਦੀ ਮੂਲ ਸ਼ਾਬਦਿਕ ਸੰਰਚਨਾ ਤੋਂ ਤਰਾਸ਼ ਕੇ ਇਸਨੂੰ ਪੜਤਾਲ ਦੀ ਲੈਆਤਮਿਕਤਾ ਦੇ ਅੰਤਰਗਤ ਨਵੀਨ ਸਰੂਪ ਵੀ ਪ੍ਰਦਾਨ ਕਰਵਾਇਆ ਗਿਆ ਹੈ ਜਿਵੇਂ: ਭਗਾਤ, ਗਵਾਧੂ, ਅਰਾਧੂ, ਦਇਆਰ ਗੋਬਿੰਦਹਿ, ਭਾਵੀਸ, ਕਿਰਪੀਸ, ਘੁਮਿ, ਘੁੰਮੇ, ਸਾਬੀਸ ਆਦਿ ਦੀ ਰਚਨਾ ਦੀ ਇਕ ਹੋਰ ਵਿਸ਼ੇਸ਼ਤਾ ਹੈ ਕਿ ਅੰਤਰੇ ਵਾਲੀਆਂ ਪੰਕਤੀਆਂ ਦੇ ਅਖੀਰਲੇ ਸ਼ਬਦ ਦੀ ਕਈ ਵਾਰ ਪੁਨਰਾਵ੍ਰਿਤੀ ਕੀਤੀ ਗਈ ਹੈ। ਉਦਾਹਰਣ ਦੇ ਤੌਰ 'ਤੇ ਜਿਵੇਂ: ਨਟ ਮਹਲਾ ਪੰਨਾ ੯੭੭ ਉੱਤੇ ਹਾਲ ਨਿਹਾਲ ਨਿਹਾਲ ਇਸੇ ਰਾਗ ਵਿੱਚ ਪੰਨਾ ੯੭੮ ਉੱਤੇ ਨਿਹਾਲ ਨਿਹਾਲ, ਆਦਿ।

ਸਮੁੱਚੇ ਤੌਰ ਤੇ ਪੜਤਾਲ ਰਚਨਾ ਵਿੱਚ ਇਕ ਖਾਸ ਕਿਸਮ ਦੀ ਲੈਆਤਮਿਕ ਦ੍ਰਿਸ਼ਟੀਗੋਚਰ ਹੁੰਦੀ ਹੈ ਇਹ ਲੈਆਤਮਿਕਤਾ ਪੜਤਾਲ ਦੀ ਬਾਕੀ ਬਾਣੀ ਨਾਲੋਂ ਤੁਕ-ਆਕਾਰੀ ਭਿੰਨਤਾ ਸਦਕਾ ਵਿਲੱਖਣ ਸਰੂਪ ਦਿਵਾਉਂਦੀ ਹੈ। ਇਸ ਬਾਣੀ ਵਿੱਚ ਸ਼ਬਦ ਤੁਕਾਂਤ ਵੀ ਵਿਸ਼ੇਸ਼ ਬਲ ਨਾਲ ਉਚਾਰੇ ਜਾਂਦੇ ਹਨ। ਜਿਵੇਂ ਨਟ ਮਹਲਾ

੪ ਦੀ ਇਕ ਪੜਤਾਲ ਵਿੱਚ ਹੇਠ ਲਿਖੀਆਂ ਤੁਕਾਂ ਇਸ ਪ੍ਰਕਾਰ ਹਨ ਜਿਵੇਂ:-

**ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ॥**
**ਤਿਸ ਕਉ ਹਉ ਬਲਿ ਬਲਿ ਬਾਲ॥**
**ਸੋ ਹਰਿ ਜਨੁ ਹੈ ਭਲ ਭਾਲ॥ ਹਰਿ ਹੋ ਹੋ ਹੋ ਮੇਲਿ ਨਿਹਾਲ॥** (ਪੰ:੯੭੭)

ਪੜਤਾਲ ਦੀ ਇਹ ਲੈਆਤਮਿਕ ਵਿਲੱਖਣਤਾ ਸਾਨੂੰ ਇਸ ਗੱਲ ਲਈ ਵਿਵਸ਼ ਕਰਦੀ ਹੈ ਕਿ ਅਸੀਂ ਵੇਖੀਏ ਕਿ ਭਾਰਤੀ ਛੰਦ ਵਿਧਾਨ ਵਿੱਚ ਇਹ ਕਿਸ ਛੰਦ ਨਾਲ ਸਮਾਨਤਾ ਰੱਖਦੀ ਹੈ। ਭਾਰਤੀ ਕਾਵਿ ਸ਼ਾਸਤਰ ਅਨੁਸਾਰ ਸੰਗੀਤ ਛੰਦ ਅਜਿਹਾ ਛੰਦ ਹੈ ਜਿਸ ਵਿੱਚ ਵਾਦਯ ਸੰਗੀਤ ਅਰਥਾਤ ਮ੍ਰਿਦੰਗ ਦੇ ਬੋਲ ਆਉਂਦੇ ਹਨ ਅਤੇ ਜਿਨ੍ਹਾਂ ਦਾ ਪਾਠ, ਲੈਅ ਅਤੇ ਤਾਲ ਦਾ ਧਿਆਨ ਰੱਖ ਕੇ ਕੀਤਾ ਜਾਣਾ ਹੈ। ਇਸੇ ਕਰਕੇ ਇਨ੍ਹਾਂ ਦੇ ਨਾਮ ਨਾਲ ਸੰਗੀਤ ਪਦ ਜੋੜਿਆ ਗਿਆ ਹੈ[5]। ਇਸ ਛੰਦ ਦੀ ਵਰਤੋਂ ਦਸਮ ਗ੍ਰੰਥ ਵਿੱਚ ਕੀਤੀ ਗਈ ਹੈ ਜਿਸਦੇ ਅਧਿਐਨ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਵਿਚਲੇ ਸ਼ਬਦ ਜੋੜ ਤਾਲਮੁਖੀ ਅਤੇ ਮ੍ਰਿਦੰਗ ਦੇ ਬੋਲਾਂ ਅਨੁਸਾਰ ਘੜੇ ਗਏ ਹਨ। ਪੜਤਾਲ ਰਚਨਾ ਵਿੱਚ ਵੀ ਇਹੋ ਖਾਸੀਅਤ ਹੈ ਕਿ ਇਸਦੇ ਸ਼ਬਦਾਂ ਦੀ ਲੈਆਤਮਿਕਤਾ ਵਿਭਿੰਨ ਤਾਲਾਂ ਦੀ ਅਨੁਮਾਰੀ ਹੈ। ਭਾਰਤੀ ਸੰਗੀਤ ਵਿੱਚ 'ਪੜਾਲ' ਨਾਮਕ ਤਕਨੀਕੀ ਸ਼ਬਦ ਸੰਗੀਤ ਕੋਸ਼ ਵਿੱਚ ਦਰਜ਼ ਹੈ। ਇਸਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਜਾਂਦੀ ਹੈ। "ਮ੍ਰਿਦੰਗ ਆਦਿ ਦੇ ਬੋਲ। ਵਿਭਿੰਨ ਸ਼ਬਦ ਜਾਂ ਵਾਦਯ ਜਿਸ ਰੂਪ ਵਿੱਚੋਂ ਹੱਥ ਦੁਆਰਾ ਕੱਢੇ ਜਾਂਦੇ ਹਨ ਉਸਨੂੰ 'ਪੜਾਲ' ਕਿਹਾ ਜਾਂਦਾ ਹੈ। ਦੂਸਰੇ ਅਰਥਾਂ ਅਨੁਸਾਰ ਕਿਸੇ ਵੀ ਸਲੋਕ ਦੀ ਬਾਣੀ ਦੇ ਛੰਦ ਦੇ ਅਨੁਰੂਪ ਅਵਨੱਧ ਵਾਦਯ ਉੱਤੇ ਵਾਦਨ ਉਪਯੋਗੀ ਬੋਲਾਂ ਨੂੰ ਵੀ ਸਲੋਕ ਵਾਣੀ ਦਾ 'ਪੜਾਲ' ਕਿਹਾ ਜਾਂਦਾ ਹੈ[6]।" ਇਸ ਪਰਿਭਾਸ਼ਾ ਤੋਂ ਸੰਕੇਤ ਮਿਲਦਾ ਹੈ ਕਿ ਮ੍ਰਿਦੰਗ ਆਦਿ ਦੇ ਬੋਲਾਂ ਜਾਂ ਤਾਲਮੁਖੀ ਸ਼ਬਦ ਦੇ ਧਾਰਣੀ ਕਾਵਿ ਬੋਲਾਂ ਵਾਲੀ ਰਚਨਾ ਨੂੰ ਸੰਗੀਤ ਵਿੱਚ ਮਾਨਤਾ ਸੀ ਅਤੇ ਇਸ ਨੂੰ 'ਪੜਾਲ' ਕਿਹਾ ਜਾਂਦਾ ਸੀ। ਪੜਤਾਲ ਦੀ ਪ੍ਰਚਲਿਤ ਪਰਿਭਾਸ਼ਾ ਅਨੁਸਾਰ ਤਾਲਾਂ ਦਾ ਬਾਰ ਬਾਰ ਪਰਤਣਾ ਵੀ ਇਸੇ ਲੈਆਤਮਿਕਤਾ ਦੀ ਵਿਭਿੰਨਤਾ ਉੱਪਰ ਆਧਾਰਿਤ ਹੈ। ਗੁਰਮਤਿ ਸੰਗੀਤ ਵਿੱਚ ਵਿਵਹਾਰਕ ਤੌਰ 'ਤੇ ਪ੍ਰਚਲਤ ਪੜਤਾਲ ਗਾਇਕੀ ਅਧੀਨ ਵਿਭਿੰਨ ਤਾਲਾਂ ਦਾ ਪ੍ਰਯੋਗ ਪੜਤਾਲਾਂ ਦੀ ਬਾਣੀ ਵਿਚਲੀ ਲੈਆਤਮਿਕਤਾ ਅਤੇ ਤਾਲਮੁਖਤਾ ਦਾ ਇੱਕ ਹੋਰ ਸਪੱਸ਼ਟ ਪ੍ਰਮਾਣ ਹੈ।

ਪੜਤਾਲ ਸੰਬੰਧੀ ਉਪਰੋਕਤ ਵਿਸ਼ਲੇਸ਼ਣ ਤੋਂ ਪੜਤਾਲ ਦੇ ਪ੍ਰਚਲਿਤ ਸ਼ਬਦ ਜੋੜਾਂ ਨੂੰ ਇਕ ਨਵੀਨ ਅਰਥਾਂ ਅਨੁਸਾਰ ਵੀ ਵਿਭਾਜਤ ਕੀਤਾ ਜਾ ਸਕਦਾ ਹੈ। 'ਪੜ+ਤਾਲ' ਅਰਥਾਤ ਇਸ ਸ਼ਬਦ ਰਚਨਾ ਦਾ ਪਾਠ ਤਾਲ ਵਾਂਗੂ ਕੀਤਾ ਜਾਵੇ। ਇਹ ਅਨੁਭਵ ਗੁਰਬਾਣੀ ਵਿੱਚ ਦਰਜ ਪੜਤਾਲਾਂ ਦੇ ਪਾਠ ਤੋਂ ਸਹਿਜੇ ਹੀ ਸਿਧ ਹੋ ਜਾਂਦਾ ਹੈ ਅਤੇ ਸਾਡੇ ਇਸ ਕਥਨ ਦੀ ਪੁਸ਼ਟੀ ਵੀ ਕਰਦਾ ਹੈ। ਇਸੇ ਤਰ੍ਹਾਂ ਸਾਡੀ ਇਸ ਧਾਰਣਾ ਅਤੇ ਇਸ ਕਥਨ ਦੀ ਪੁਸ਼ਟੀ ਭਾਰਤੀ ਸੰਗੀਤ ਵਿੱਚ ਪ੍ਰਚਲਿਤ 'ਪੜਾਲ'

ਨਾਮਕ ਸ਼ਬਦ ਤੋਂ ਵੀ ਹੁੰਦੀ ਹੈ। ਜਿਸਦੇ ਪਰਿਭਾਸ਼ਿਕ ਗੁਣ ਪੜਤਾਲ ਨਾਲ ਸਮਾਨਤਾ ਰੱਖਦੇ ਹਨ। ਪੜਤਾਲ ਦੇ ਸੰਗੀਤ ਪ੍ਰਬੰਧ ਦੀ ਸਿਰਜਣਾ ਵੇਲੇ ਤਾਲ ਦੀ ਇਹੀ 'ਪੜੰਤ' ਵਿਭਿੰਨ ਤਾਲਾਂ ਦਾ ਨਿਰਧਾਰਣ ਕਰਦੀ ਹੈ ਜੇਕਰ ਪੜਤਾਲ ਦੇ ਪਾਠ ਭਾਵ ਪੜਤਾਲ ਦਾ ਲੈਆਤਮਿਕ ਤੋਲ ਤੁਕਾਂਤ ਸੰਬੰਧਿਤ ਤਾਲ ਨਾਲ ਮੇਲ ਨਹੀਂ ਖਾਵੇਗਾ ਤਾਂ ਸੰਬੰਧਿਤ ਪੜਤਾਲ ਨੂੰ ਵਿਭਿੰਨ ਤਾਲਾਂ ਅਨੁਸਾਰ ਵਿਭਾਜਤ ਕਰਨਾ ਹੀ ਅਸੰਭਵ ਹੈ। ਸ਼ਬਦਾਂ ਦੀ ਪੁਨਰਾਵ੍ਰਿਤੀ ਜਿੱਥੇ ਪੜਤਾਲ ਰਚਨਾ ਦੇ ਸੌਂਦਰਯਾਤਮਿਕ ਮੁੱਲਾਂ ਵਿੱਚ ਵਾਧਾ ਕਰਦੀ ਹੈ ਉੱਥੇ ਇਹ ਇਸਦੇ ਤਾਲ-ਵਜ਼ਨ ਨੂੰ ਵੀ ਕਾਇਮ ਰੱਖਣ ਵਿੱਚ ਸਹਾਈ ਹੁੰਦੀ ਹੈ।

ਇਸੇ ਕਰਕੇ ਸਾਡੀ ਧਾਰਣਾ ਹੈ ਕਿ ਪੜਤਾਲ ਜੋ ਗੁਰਮਤਿ ਸੰਗੀਤ ਦੀ ਇੱਕ ਵਸ਼ਿਸ਼ਟ ਸ਼ਾਸਤਰੀ ਅੰਗ ਦੀ ਗਾਇਨ ਸ਼ੈਲੀ ਹੈ, ਵਿੱਚ ਵਿਲੱਖਣ ਕਾਵਿਕ ਸੌਂਦਰਯ ਦੀ ਵਿਸ਼ਿਸ਼ਟਤਾ ਅਤੇ ਵਿਲੱਖਣਤਾ ਵੀ ਨਜ਼ਰੀ ਆਉਂਦੀ ਹੈ। ਇਸ ਲਈ ਗੁਰਮਤਿ ਸੰਗੀਤ ਦੇ ਵਿੱਚ ਵਿਲੱਖਣਤਾ ਵੀ ਨਜ਼ਰੀਂ ਆਉਂਦੀ ਹੈ। ਇਸ ਲਈ ਗੁਰਮਤਿ ਸੰਗੀਤ ਦੇ ਇਸ ਵਿਲੱਖਣ ਗਾਇਨ ਰੂਪ ਨੂੰ ਪੂਰਨ ਵਿਧੀ ਤੇ ਪਰੰਪਰਾ ਅਨੁਸਾਰ ਵਿਵਹਾਰਕ ਰੂਪ ਵਿੱਚ ਉਤਸ਼ਾਹਿਤ ਕਰਨਾ ਚਾਹੀਦਾ ਹੈ। ਜਤਨਾਂ ਦੇ ਅਜਿਹੇ ਹੰਭਲਿਆਂ ਦੁਆਰਾ ਹੀ ਅਸੀਂ ਗੁਰਮਤਿ ਸੰਗੀਤ ਪਰੰਪਰਾ ਦੇ ਹੱਥੋਂ ਇਕ ਇਕ ਕਰਕੇ ਕਿਰ ਰਹੇ ਗਾਇਨ ਮੋਤੀਆਂ ਦੀ ਸੰਭਾਲ ਕਰ ਸਕਦੇ ਹਾਂ।

## ਹਵਾਲੇ ਤੇ ਟਿੱਪਣੀਆਂ


1) ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ ੭੫੭

2) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਪੋਥੀ ਤੀਜੀ), ਪੰਨਾ ੩੨੫

3) ਗੁਰਨਾਮ ਸਿੰਘ, ਆਦਿ ਗ੍ਰੰਥ : ਰਾਗ ਕੋਸ਼ ਪੰਨਾ ੨੦-੨੧

4) ਵੇਖੋ, ਅਵਤਾਰ ਸਿੰਘ, ਗੁਰਚਰਨ ਸਿੰਘ, ਪ੍ਰਾਚੀਨ ਰੀਤ ਰਤਨਾਵਲੀ, ਭਾਗ ਪਹਿਲਾ ਤੇ ਦੂਜਾ।

5) ਭਾਈ ਕਾਨ੍ਹ ਸਿੰਘ ਜੀ ਨਾਭਾ, ਗੁਰ ਛੰਦ ਦਿਵਾਕਰ, ਪੰਨਾ ੯੨

6) ਚੌਧਰੀ, ਵਿਮਲ ਕਾਂਤ ਰਾਏ, ਭਾਰਤੀਯ ਸੰਗੀਤ ਕੋਸ਼, ਪੰਨਾ ੭੦

# ਰਬਾਬੀ ਘਰਾਣੇ ਦੀ ਸੰਗੀਤ ਭਰਪੂਰ ਸ਼ਬਦ ਗਾਇਕੀ

*–ਟੀ.ਸੀ. ਨਾਂਗਪਾਲ**

ਕਿਹਾ ਜਾਂ ਸੁਣਿਆ ਜਾਂਦਾ ਹੈ ਕਿ ਮਿਰਾਸੀ ਕੌਮ ਜਨਮ ਤੋਂ ਹੀ ਗਾਇਕ ਹੁੰਦੀ ਹੈ। ਮੁਹਾਵਰਾ ਹੈ ਕਿ ਇਨ੍ਹਾਂ ਦਾ ਨੰਨਾ-ਮੁੰਨਾ ਬੱਚਾ ਜਦ ਸੰਸਾਰ ਤੇ ਆਉਂਦਾ ਹੈ ਭਾਵ ਜਨਮ ਲੈਂਦਾ ਹੈ ਤਾਂ ਉਸਦੀ ਜੋ ਰੋਣ ਦੀ ਆਵਾਜ਼ ਭੀ ਕੋਲ ਬੈਠਿਆਂ ਦੀ ਕੰਨੀ ਪੈਂਦੀ ਹੈ, ਉਹ ਸੁਰ ਵਿੱਚ ਹੀ ਹੁੰਦੀ ਹੈ, ਬੇ-ਸੁਰੀ ਨਹੀਂ ਹੁੰਦੀ ਸਿਆਣੇ ਕਹਿੰਦੇ ਹਨ ਕਿ ਜੋ ਆਵਾਜ਼ ਸੁਰ ਵਿੱਚ ਹੁੰਦੀ ਹੈ, ਉਹੀ ਸੰਗੀਤ ਬਣ ਜਾਂਦੀ ਹੈ ਅਤੇ ਸੁਖਦਾਈ ਭਾਸਦੀ ਹੈ। ਜੋ ਬੇ-ਸੁਰੀ ਆਵਾਜ਼ ਹੁੰਦੀ ਹੈ, ਉਹੀ ਸ਼ੋਰੋ-ਗੁਲ ਬਣ ਕੇ ਇਨਸਾਨ ਅੰਦਰ ਬੇਚੈਨੀ ਪੈਦਾ ਕਰਦੀ ਹੈ। ਸੋ ਅਕਸਰ ਤੌਰ ਤੇ ਗਾਉਣ ਯਾ ਮੌਸੀਕੀ ਦੀ ਇਲਸੀਯਤ ਦਾ ਤਰਬੀਯਤ ਇਨ੍ਹਾਂ ਸੱਜਣਾਂ ਨੂੰ ਇੰਜ ਵਿਰਸੇ ਵਿੱਚ ਹੀ ਕਾਫ਼ੀ ਪ੍ਰਾਪਤ ਹੋਈ ਹੁੰਦੀ ਹੈ। ਅੱਗੋਂ ਸਮੇਂ ਅਨੁਸਾਰ ਇਨ੍ਹਾਂ ਨੂੰ ਭੀ ਵਿਸ਼ੇਸ਼ ਉਨਤੀ ਤਰੱਕੀ ਕਰਨ ਲਈ ਸ਼ਾਸਤਰੀ ਸੰਗੀਤ ਯਾ ਉਚੇਰੀ ਹੁਨਰੇ-ਮੌਸੀਕੀ ਆਪਣੇ ਬਜ਼ੁਰਗਾਂ ਯਾ ਉਸਤਾਦ-ਘਰਾਣਿਆਂ ਤੋਂ ਲੈਣੀ ਹੀ ਪੈਂਦੀ ਹੈ। ਫਾਰਸੀ ਦੀ ਇਕ ਮਿਸਾਲ ਹੈ ਕਿ "ਐਬੇਰਾਹ ਹੁਨਰ-ਬਾਇਦਾ" ਇਸਦਾ ਭਾਵ ਇਹ ਹੈ ਕਿ ਜੇਕਰ ਐਬ ਭੀ ਕੋਈ ਕਰਨਾ ਹੋਵੇ ਤਾਂ ਭੀ ਹੁਨਰ- ਦੀ ਲੋੜ ਹੈ। ਫਿਰ ਕੋਈ ਚੰਗਾ ਸੁਚੱਜਾ ਯਾ ਉਸਾਰੂ ਮਿਆਰੀ ਇਲਮ ਭਰਪੂਰ ਕੰਮ ਬਗ਼ੈਰ ਸਿੱਖੇ ਯਾ ਬਗ਼ੈਰ ਮਿਹਨਤ ਕੀਤੇ ਕਿਵੇਂ ਹਾਸਲ ਹੋ ਸਕਦਾ ਹੈ? ਫਿਰ ਕੋਈ ਐਸਾ ਧੰਦਾ ਜਾਂ ਕਿੱਤਾ ਜੋ ਖੁਲ੍ਹੇ-ਮੈਦਾਨ (ਮੰਚ ਉੱਤੇ) ਲੋਕ ਸਾਂਹਵੇ ਬੈਠ ਕੇ ਨਿਭਾਉਣਾ ਪਵੇ, ਉਹ ਬਗ਼ੈਰ ਸਹੀ ਅਤੇ ਪੂਰੀ ਮੁਹਾਰਿਤ ਹਾਸਿਲ ਕੀਤੇ ਬਿਨਾਂ ਕਿਵੇਂ ਸਰ-ਇੰਜਾਮ ਕੀਤਾ ਜਾ ਸਕਦਾ ਹੈ? ਇਸਦੇ ਵਿਪ੍ਰੀਤ ਜੋ ਭੀ ਕੋਈ ਇੰਝ ਕਰਦਾ ਹੈ ਉਹ ਤਕਰੀਬਨ ਅਖ਼ੀਰ ਅਪ-ਯਸ ਦਾ ਹੀ ਭਾਗੀ ਬਣਦਾ ਹੈ, ਅਤੇ ਇੰਜ ਕਈ ਵਾਰ ਉਸਨੂੰ ਬੇ-ਮੁਰਸ਼ਦ ਹੋਣ ਦਾ ਭੀ ਤਾਅਨਾ ਮੇਹਣਾ ਸਹਿਣਾ ਪੈਂਦਾ ਹੈ। ਇਸ ਤੋਂ ਇਲਾਵਾ ਕੋਈ ਭੀ ਅਧੂਰਾ ਅਨਾੜੀ ਸੱਜਣ ਜੀਵਨ ਭਰ ਕੋਈ ਖਾਸ ਦੁਨਿਆਵੀ ਤਰੱਕੀ ਉਨਤੀ ਭੀ ਨਹੀਂ ਕਰ ਸਕਦਾ ਅਤੇ ਨਾ ਹੀ ਕੋਈ ਆਪਣਾ ਨਾਮ ਹੀ ਕੁਝ ਪੈਦਾ ਕਰ ਸਕਦਾ ਹੈ। ਅਜਿਹਾ ਸ਼ਖ਼ਸ ਮਨੁੱਖੀ ਸਮਾਜ ਦਾ ਭੀ ਕੁਝ ਵਿਸ਼ੇਸ਼ ਸੰਵਾਰ ਸਕਣ ਦੇ ਅਸਮਰਥ ਹੀ ਹੁੰਦਾ ਹੈ।

ਸੋ ਇਸੇ ਉਪਰੋਕਤ ਲਿਖੀ ਕੌਮ ਯਾ ਘਰਾਣੇ ਦੇ ਇਕ ਬਜ਼ੁਰਗ ਭਾਈ ਮਰਦਾਨੇ ਨੂੰ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਖਾਸ ਮਹਾਨ ਬਖ਼ਸ਼ਿਸ਼ ਕਰਕੇ, ਇਨ੍ਹਾਂ ਹੱਥਾਂ ਇਰਾਨੀ ਸਾਜ਼, ਰਬਾਬ ਦੇ ਕੇ, ਉਸਨੂੰ (ਭਾਈ ਮਰਦਾਨਾ) ਰਬਾਬੀ ਬਣਾਂਦੇ ਹੋਏ ਜਗਤ ਜਲੰਦੇ ਦੇ ਉਦਾਰ ਲਈ ਆਪਣਾ ਸਾਥੀ ਚੁਣ ਲਿਆ: ਬਕੌਲ ਭਾਈ ਗੁਰਦਾਸ ਜੀ:

**"ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ"**

---

* 46-V-1, ਕਟੜਾ ਦਲ ਸਿੰਘ, ਗਲੀ ਸੁਨਿਆਰਿਆਂ ਵਾਲੀ, ਅੰਮ੍ਰਿਤਸਰ

ਦਾਸ ਖ਼ੁਦ ਨਾ ਤਾਂ ਕੋਈ ਪੇਸ਼ਾਵਰ ਲਿਖਾਰੀ ਹੈ ਅਤੇ ਨਾ ਹੀ ਕੋਈ ਸੰਗੀਤਕ ਕਲਾਕਾਰ ਬਲਕਿ ਦਾਸ ਤਾਂ ਸਿਰਫ਼ ਇਕ ਸੰਗੀਤ-ਭਰਪੂਰ ਸ਼ਬਦ ਕੀਰਤਨ ਯਾ ਸ਼ਬਦ-ਗਾਇਕੀ (ਇਲਮ ਦੋਸਤੀ ਦੇ ਜਜ਼ਬੇ ਹੇਠ) ਸ੍ਰਵਣ ਕਰਨ ਦਾ ਹੀ ਚਾਹਵਾਨ ਯਾ ਸੈਹਿਜ਼ ਆਮ ਸ੍ਰੋਤਾ ਹੀ ਰਿਹਾ ਹੈ, ਅਤੇ ਹੈ। ਸੋ 'ਗੁਰਮਤਿ ਸੰਗੀਤ ਦੀ ਰਬਾਬੀ ਪਰੰਪਰਾ ਬਾਰੇ ਮੇਰੇ ਸਾਹਮਣੇ ਹੁਣ ਤੱਕ ਇਸ 75 ਸਾਲਾ ਉਮਰ ਵਿੱਚ ਕਦੇ ਕੋਈ ਲਿਖਿਆ ਯਾ ਛਪਿਆ ਲੇਖ ਯਾ ਕਿਸੇ ਸਿਆਣੇ ਦਾ ਨਿਸ਼ਵਰ ਆਲਮ ਫ਼ਾਜ਼ਲ ਫਿਲਾਸਫਰ ਤਾਰੀਖ਼ਦਾਨ ਯਾ (ਖ਼ਤੀਬ ਦਾ ਕੋਈ ਖ਼ੁਤਬਾ) ਯਾਨੀ ਕਿਸੇ ਬੁਲਾਰੇ ਯਾ ਲੈਕਚਰਾਰ ਦੀ ਸਪੀਚ ਨਹੀਂ ਆਈ, ਜਿਸ ਅਨੁਸਾਰ ਦਾਸ ਠੀਕ ਠੀਕ ਸਮੇਂ ਅਤੇ ਸੰਨ ਸੰਮਤ ਦੀ ਤਰਤੀਬ ਅਨੁਸਾਰ ਕੁਝ ਲਿਖ ਯਾ ਦਸ ਸਕੇ, ਕਿ ਕਿਵੇਂ ਰਬਾਬੀ ਪਰੰਪਰਾ ਸਾਰੇ ਗੁਰੂ ਸਾਹਿਬਾਨ ਤੋਂ ਹੁੰਦੀ ਹੋਈ ਅਤੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਸ਼ਾਸਨ-ਕਾਲ ਤੋਂ ਗੁਜ਼ਰਦੀ ਹੋਈ ਘੱਟੋ ਘੱਟ ਸੰਨ 1926-27 ਤਕ ਪੁੱਜੀ?

ਸੰਨ 1926-27 ਤੋਂ ਜਦਕਿ ਦਾਸ ਦੀ ਆਯੂ ਉਸ ਸਮੇਂ ਦਸ ਕੂ ਸਾਲ ਦੀ ਸੀ: ਜਦੋਂ ਤੋਂ ਦਾਸ ਨੇ ਇਨ੍ਹਾਂ ਰਬਾਬੀ ਸੱਜਣਾਂ ਦੀ ਕਲਾਕਾਰੀ ਅਤੇ ਕਾਰਜਗੁਜ਼ਾਰੀ ਵੱਲ ਰੂਬਰੂ ਬੈਠ ਕੇ ਗਹੁ ਕੀਤਾ, ਸੁਣਿਆ ਅਤੇ ਕੁਝ ਰਸ ਮਾਣਿਆ। ਸੋ ਇਸ ਆਧਾਰ ਤੇ 'ਰਬਾਬੀ-ਪਰੰਪਰਾ' ਬਾਰੇ ਦਾਸ ਕੁਝ ਅੱਖਰ ਪੇਸ਼ ਕਰ ਰਿਹਾ ਹੈ। ਸੰਨ 1926-27 ਤੋਂ 1947 ਤੱਕ ਦੇ ਜੋ ਰਬਾਬੀ ਸੱਜਣ ਦਾਸ ਨੇ ਸ੍ਰਵਣੀ ਸੁਣੇ ਅਤੇ ਅੱਖੀਂ ਵੇਖੇ ਜਾਂ ਜਿਨ੍ਹਾਂ ਬਾਰੇ ਕੀਰਤਨ/ਸੰਗੀਤ ਪ੍ਰੇਮੀ ਸੱਜਣਾਂ ਤੋਂ ਸੁਣਿਆ ਉਨ੍ਹਾਂ ਦੇ ਬਾਰੇ ਵਿੱਚ ਦਾਸ ਇੱਥੇ ਕੁਝ ਬਿਆਨ ਕਰ ਰਿਹਾ ਹੈ। ਇਨ੍ਹਾਂ ਸਭ ਰਬਾਬੀ ਸੱਜਣਾਂ ਦਾ ਜ਼ਿਕਰ ਦਾਸ ਮੈਗਜ਼ੀਨ 'ਅੰਮ੍ਰਿਤ ਕੀਰਤਨ' ਚੰਡੀਗੜ੍ਹ ਵਿੱਚ ਲਗਾਤਾਰ ਕਈ ਮਹੀਨੇ ਤਕ ਕਰ ਚੁੱਕਾ ਹੈ।[1] ਉੱਘੇ ਉੱਘੇ ਰਬਾਬੀ ਕਲਾਕਾਰਾਂ ਦਾ ਸੰਖੇਪ ਵਿੱਚ ਦਾਸ ਮੁੜ ਇੱਥੇ ਨਾਮ ਮਾਤਰ ਦਰਜ ਕਰ ਦੇਂਦਾ ਹੈ ਤਾਕਿ ਨਵੇਂ ਪਾਠਕ ਸੱਜਣ ਭੀ ਕੁਝ ਮੁਸਤਫ਼ੀਦ ਹੋ ਸਕਣ ਯਾ ਜਾਣਕਾਰੀ ਪ੍ਰਾਪਤ ਕਰ ਸਕਣ।

ਭਾਈ ਮੋਤੀ ਜੀ ਰਬਾਬੀ ਦੀ ਕਲਾਕਾਰੀ ਬਾਰੇ ਆਪਣੇ ਇਸੇ ਮੌਜੂਦਾ ਦੌਰ ਦੇ ਬਜ਼ੁਰਗਾਂ ਤੋਂ ਦੋ ਚਾਰ ਫਿਕਰੇ ਸੁਣੇ ਹਨ। ਕਿਹਾ ਜਾਂਦਾ ਸੀ ਕਿ ਭਾਈ ਮੋਤੀ ਸਿਰਫ਼ ਨਾਮ ਦੇ ਹੀ ਮੋਤੀ ਨਹੀਂ ਸਨ ਆਪਣੀ ਦਿਲ ਖਿਚਵੀਂ ਪੁਰ-ਕਸ਼ਿਸ਼ ਕਲਾਕਾਰੀ ਦੇ ਪੱਖੋਂ ਵਾਕਿਆ ਹੀ ਸੁੱਚੇ ਮੋਤੀ ਸਨ। ਸ੍ਰੋਤਿਆਂ ਨੂੰ ਕੀਲ ਕੇ ਉਨ੍ਹਾਂ ਦਾ ਦਿਲ ਜਿੱਤ ਲੈਂਦੇ ਸਨ। ਨਾਦਾਰ ਸ਼ਖਸ ਦਾ ਭੀ ਜਜ਼ਬਾਤ ਹੇਠ ਆ ਕੇ ਜੀ ਕਰਦਾ ਕਿ ਆਪਣਾ

---

1. ਉਸਤਾਦ ਭਾਈ ਸੁੰਦਰ ਸਿੰਘ ਰਾਗੀ, ਉਸਤਾਦ ਭਾਈ ਸਾਂਈ ਦਿਤਾ, ਉਸਤਾਦ ਪੁੱਤਰ ਭਾਈ ਦੇਸਾ ਜੀ, ਭਾਈ ਸ਼ੈਲਾ ਪਟਿਆਲਵੀ, ਭਾਈ ਫੈਜ਼, ਮਾਸਟਰ ਗਨੀ, ਭਾਈ ਸੁੰਦਰ ਜੀ, ਭਾਈ ਰਾਮ ਜੀ, ਭਾਈ ਸ਼ਾਮ ਜੀ, ਭਾਈ ਅਨਾਇਤ ਭਟੀ ਜਾਗੀਰਦਾਰ ਉਸਤਾਦ ਆਜ਼ਮ ਸੰਗੀਤ ਸਾਗਰ ਪ੍ਰੋ. ਪੰਡਿਤ ਭਾਈ ਲਾਲ ਜੀ, ਫ਼ਖ਼ਰੇ ਪੰਜਾਬ, ਉਸਤਾਦ ਭਾਈ ਚਾਂਦ ਜੀ, ਭਾਈ ਮੰਨਦਾ ਜੀ, ਭਾਈ ਸੰਤੂ ਜੀ, ਭਾਈ ਚਾਨਣ ਜੀ, ਭਾਈ ਫਜ਼ਲ ਜੀ, ਉਸਤਾਦ ਭਾਈ ਤਾਬਾ ਜੀ, ਉਸਤਾਦ ਪੁੱਤਰ ਭਾਈ ਕਾਲੇ ਖਾਂ, ਨਾਮੀ ਕਲਾਕਾਰ ਸਵ ਸਾਈਂ ਅਖ਼ਤਰ ਹੁਸੈਨ ਰਬਾਬੀ, ਭਾਈ ਮਰਦਾਨੇ ਦੀ ਬਰਾਦਰੀ ਦੇ ਆਖਰੀ ਮਹਾਨ ਸ਼ਬਦ ਗਾਇਕ ਗੁਰੂ ਕੇ ਕੀਰਤਨੀਏ ਸਵ. ਭਾਈ ਸਾਹਿਬ (ਇਕ ਮਿਸਾਲੀ ਕਲਾਕਾਰ, ਭਾਈ ਚਾਂਦ ਜੀ, ਤਬਲਾ ਨਿਵਾਜ਼ ਉੱਘੇ-ਉੱਘੇ ਰਬਾਬੀ ਸਜਨ ਅਲਗ ਹਨ ਜਿਨ੍ਹਾਂ ਦਾ ਜ਼ਿਕਰ ਦਾਸ ਨਹੀਂ ਕਰ ਰਿਹਾ।)

ਕੰਬਲ ਹੀ ਇਨ੍ਹਾਂ ਦੀ ਭੇਟ ਕਰ ਦੇਵਾਂ (ਜਦਕਿ ਭਾਈ ਮੋਤੀ ਜੀ ਨੂੰ ਦਾਸ ਨੇ ਨਾ ਕਦੇ ਰੂਬਰੂ ਸੁਣਿਆ ਤੇ ਨਾ ਹੀ ਇਨ੍ਹਾਂ ਦੇ ਬਚਪਨ ਦੀ ਉਮਰੇ ਦਰਸ਼ਨ ਕੀਤੇ)।

ਪੁਰਾਣੀ ਰਹੁ ਰੀਤ ਨਾਲ ਇੰਜ ਵੈਰਾਗਮਈ ਢੰਗ ਨਾਲ ਅਲਾਹਣੀਆਂ ਗਾ ਕੇ ਸੁਣਾਉਂਦੇ ਕਿ ਅਰਥੀ ਨਾਲ ਗਏ ਸੱਜਣਾਂ ਨੂੰ ਇਹ ਮਾਇਕ ਦੁਨੀਆਂ ਰੁੱਖੀ, ਫਿੱਕੀ ਅਤੇ ਝੂਠੀ ਪ੍ਰਤੀਤ ਹੁੰਦੀ। ਭਾਵੇਂ ਅਜਿਹਾ ਥੋੜ੍ਹੇ ਚਿਰ ਲਈ ਹੀ ਹੁੰਦਾ। ਭਾਈ ਦੇਸਾ ਜੀ ਭੀ ਆਪਣੀ ਜਾਣਕਾਰੀ ਨਾਲ ਸਮਾਂ ਬੰਨ੍ਹ ਦੇਂਦੇ ਸਨ ਇਹ ਬੜੇ ਬੇਬਾਕ ਅਤੇ ਜੋਸ਼ੀਲੇ ਕਲਾਕਾਰ ਯਾ ਫ਼ਨਕਾਰ ਸਨ। ਇਕ ਗੱਲ ਹੈ ਕਿ ਆਪ ਜੀ ਕੁਝ ਮਾਣ ਮੱਤੇ ਜ਼ਰੂਰ ਸਨ, ਭਰੀ ਸਭਾ ਵਿੱਚ ਦੂਜੇ ਕਲਾਕਾਰਾਂ ਨੂੰ ਚੈਲੰਜ ਕਰ ਦਿੰਦੇ ਸਨ, ਕਿ 'ਹੈ ਕੋਈ ਮਾਈ ਦਾ ਲਾਲ ਤਾਂ ਆ ਜਾਵੇ: ਸਟੇਜ ਉੱਪਰ ਸਾਜ ਪਏ ਹਨ।' ਇਹ ਭੀ ਗੱਲ ਹੈ ਕਿ ਕੋਈ ਹੋਰ ਕਲਾਕਾਰ ਇੰਜ ਜ਼ੁਅਰੱਤ ਨਾ ਕਰਦਾ ਜੋ ਆਪ ਜੀ ਬਰਾਬਰ ਸਟੇਜ ਤੇ ਜਾ ਚੜ੍ਹਦਾ। ਦਾਸ ਇਸ ਤੌਰ ਤਰੀਕੇ ਦਾ ਇਹ ਭਾਵ ਲੈਂਦਾ ਹੈ ਕਿ ਆਪ ਜੀ ਵਿੱਚ ਭਾਵੇਂ ਫ਼ਨ ਦੀ ਕਾਬਲੀਅਤ ਤਾਂ ਸੀ, ਪਰ ਦੂਜੇ ਪਾਸੇ ਨੈਤਿਕ ਕਮਜ਼ੋਰੀ ਅਤੇ ਘਾਟ ਵੀ ਜ਼ਰੂਰ ਸੀ।

ਉਸਤਾਦੇ-ਆਜ਼ਮ ਭਾਈ ਸਾਹਿਬ ਭਾਈ ਲਾਲ ਜੀ ਦਾ ਤਾਂ ਸਮੇਂ ਦੇ ਸਾਰੇ ਕਲਾਕਾਰ (ਰਾਗੀ ਯਾ ਰਬਾਬੀ) ਭਾਵੇਂ ਉਹ ਖੁਦ ਕਿਸੇ ਦੇ ਸ਼ਾਗਿਰਦ ਸਨ ਯਾ ਉਸਤਾਦ ਸਨ: ਆਪ ਜੀ ਦਾ ਲੋਹਾ ਮੰਨਦੇ ਸਨ। ਆਪ ਜੀ ਭੀ ਕਲਾ ਪੱਖੋਂ ਇਕ ਉੱਚ ਕੋਟੀ ਦੇ ਉਸਤਾਦ ਹੁੰਦੇ ਹੋਏ ਵੀ, ਇਖ਼ਲਾਕੀ ਤੌਰ ਤੇ ਬਹੁਤ ਹਲੀਮ ਮਿਲਣਸਾਰ ਅਤੇ ਹਰ ਦਿਲ ਅਜੀਜ਼ ਸਨ। ਭਾਈ ਅਨਾਇਤ ਭੱਟੀ ਜਾਗੀਰਦਾਰ ਰਬਾਬੀ ਸੱਜਣ ਭੀ ਆਪਣੀ ਕਿਸਮ ਦੇ ਇਕ ਬੜੀ ਨਜ਼ਾਕਤ ਭਰੇ ਅੰਦਾਜ਼ ਵਿੱਚ ਬੜਾ ਸੁਰੀਲਾ ਤੇ ਮਿੱਠਾ ਗਾਉਣ ਵਾਲੇ ਸੱਜਣ ਸਨ। ਆਪ ਜੀ ਦਾ ਚਿਹਰਾ ਵੀ ਕੋਇਲ ਵਰਗਾ ਕਾਲਾ ਸੀ ਅਤੇ ਨਾਲ ਹੀ ਆਪ ਜੀ ਦਾ ਗਲਾ ਭੀ ਕੋਇਲ ਦੀ ਆਵਾਜ਼ ਨੂੰ ਭੀ ਮਾਤ ਦਿੰਦਾ ਸੀ। ਆਪ ਜੀ ਛੋਟੀ ਰਗੀ ਵਿੱਚ ਬਹੁਤ ਹਲਕਾ ਤੇ ਆਹਿਸਤਾ ਗਾਉਂਦੇ ਸਨ। ਆਪ ਜੀ ਭਾਈ ਚਾਂਦ ਜੀ ਵਾਂਗ ਹਜ਼ਾਰਾਂ ਸ੍ਰੋਤਿਆਂ ਨੂੰ ਮੁਖ਼ਾਤਿਬ ਨਹੀਂ ਸਨ ਕਰ ਸਕਦੇ, ਬਲਕਿ ਦਸ ਵੀਹ ਬੰਦਿਆਂ ਨੂੰ ਹੀ ਖ਼ੁਸ਼ ਕਰ ਸਕਦੇ ਸਨ। ਆਪ ਜੀ ਦੁੱਧ ਧੋਤੀ ਢਾਕੇ ਦੀ ਸਫੈਦ ਮਲਮਲ ਦੀ ਦਸਤਾਰ ਬੰਨਿਆ ਕਰਦੇ ਸਨ ਅਤੇ ਕੰਨਾਂ ਵਿੱਚ ਸੋਨੇ ਦੀਆਂ ਮੁਰਕੀਆਂ ਪਾਇਆ ਕਰਦੇ ਸਨ। ਆਪ ਜੀ ਖ਼ੁਸ਼ੀ ਦੇ ਮੌਕਿਆਂ ਤੇ ਅਮੀਰਾਂ ਸ਼ਾਹੂਕਾਰਾਂ ਦੇ ਸੌਦਿਆਂ ਤੇ ਹੀ ਅਕਸਰ ਜਾਂਦੇ ਸਨ। ਭਾਈ ਸਾਹਿਬ ਭਾਈ ਚਾਂਦ ਜੀ ਬਾਰੇ ਤਾਂ ਕਹਿਣਾ ਕੀ ਹੈ[2]? ਵਾਹਿਗੁਰੂ ਜਾਂ ਗੁਰੂ ਬਾਬੇ ਨੇ ਆਪ ਜੀ ਨੂੰ ਦਰਜਨਾਂ ਇਕੱਠੇ ਗੁਣ ਬਖ਼ਸ਼ੇ ਸਨ ਜੋ ਕਿ ਬੜੀ ਬਾਰੀਕੀ ਅਤੇ ਵਜ਼ਾਹਤ ਨਾਲ ਦਾਸ ਨੇ ਅੰਕ ਨੰ: 15, ਅਗਸਤ 1990 ਅੰਮ੍ਰਿਤ ਕੀਰਤਨ ਵਿੱਚ ਪੰਨਾ 3 ਤੋਂ 8 ਕਵਿਤਾ ਦੀ ਸ਼ਕਲ ਵਿੱਚ (ਸਣੇ ਫੋਟੋ ਭਾਈ ਚਾਂਦ ਜੀ) ਲਿਖੇ ਸਨ ਅਤੇ ਫਿਰ ਆਮ ਬੋਲ ਚਾਲ ਦੀ ਭਾਸ਼ਾ ਵਿੱਚ ਅੰਕ ਨੰ: 17 ਅਕਤੂਬਰ 1990, ਪੰਨਾ

2. ਤੇਰੀ ਫਨਕਾਰੀ ਪੇ ਕੱਤਨ ਕੋਈ ਨਕਾਬ ਨਹੀਂ ਥਾ,
ਵਾਹ ਭਾਈ ਚਾਂਦ ਤੇਰਾ ਭੀ ਜਵਾਬ ਨਹੀਂ ਥਾ।

9 ਤੋਂ 23, ਅੰਮ੍ਰਿਤ ਕੀਰਤਨ ਵਿੱਚ ਦਰਜ ਕੀਤੇ ਸਨ। ਪਾਠਕ ਸੱਜਣ ਇਹੋ ਦੋਵੇਂ ਅੰਕ ਪੜ੍ਹ ਸਕਦੇ ਹਨ ਦੋਨਾਂ ਅੰਕਾਂ ਵਿੱਚ ਭਾਈ ਚਾਂਦ ਜੀ ਦੀਆਂ ਫੋਟੋ ਭੀ ਛਪੀਆਂ ਹੋਈਆਂ ਹਨ।

ਸੋ ਉਪਰੋਕਤ ਸਾਰੀ ਕਥਨੀ ਕਲਾਮ ਦਾ ਦਾਸ ਨੇ "ਰਬਾਬੀ ਸੱਜਣਾ" ਦੀ ਸ਼ਬਦ ਗਾਇਕੀ ਦੀ ਪਰੰਪਰਾ ਕੁਝ ਇੰਝ ਸਮਝੀ ਹੈ: ਕਿ ਆਪ ਜੀ ਅਕਸਰ ਸਾਰੇ ਲੋਕ ਆਪਣੇ ਵਿਤੋਂ ਬਾਹਰਾ ਸੀਨੇ ਦਾ ਜ਼ੋਰ ਲਗਾ ਕੇ ਭਰ ਕੇ ਗਾਉਂਦੇ ਵਜਾਉਂਦੇ ਸਨ। ਆਪ ਲੋਕਾਂ ਨੂੰ ਪੋਹ ਮਾਘ ਦੇ ਮਹੀਨੇ ਭੀ ਪਸੀਨਾ ਆ ਜਾਂਦਾ ਸੀ ਅਤੇ ਕੱਪੜੇ ਪਸੀਨੇ ਨਾਲ ਤਰ ਹੋ ਜਾਂਦੇ ਸਨ। ਆਪ ਲੋਕ ਸਾਜ਼ ਅਤੇ ਆਵਾਜ਼ ਗਰਮ ਰੱਖਦੇ ਸਨ, ਵਿੱਚ ਵਕਫ਼ਾ ਬਹੁਤ ਘੱਟ (nominal) ਛੱਡਦੇ ਸਨ। ਆਪ ਜੀ ਅਕਸਰ ਆਪਣੀ ਸਾਈਡ ਤੇ ਬੈਠੇ ਹਰਮੋਨੀਅਮ ਦੇ ਸਾਥੀ ਤੋਂ ਗਾਇਕੀ ਦੀ ਭੀ ਅਤੇ ਗਾਈ ਜਾ ਰਹੀ ਤਰਜ਼ ਦੀ ਭੀ ਵਾਰੀ ਲੈਂਦੇ ਸਨ। ਆਪ ਲੋਕ ਇੰਜ ਨਹੀਂ ਸਨ ਕਰਦੇ ਕਿ ਇਕ ਵਾਰੀ ਤਾਂ ਆਪ ਹੈੱਡ ਜਾਂ ਜੱਥੇਦਾਰ ਬੋਲੇ ਅਤੇ ਦੋ ਵਾਰੀਆਂ ਬੇ-ਜਾਨ ਹਾਰਮੋਨੀਅਮ ਤੋਂ ਲਿੱਤੀਆਂ ਜਾਣ ਅਤੇ ਨਾਲ ਦੇ ਸਾਥੀ ਖਾਮੋਸ਼ ਡੰਮੀ ਬਣ ਕੇ ਬੈਠੇ ਰਹਿਣ ਅਤੇ ਆਵਾਜ਼ ਤਕ ਨਾ ਲਗਾ ਸਕਣ। ਜੇ ਬੋਲੇ ਭੀ ਤਾਂ ਉਸਦੀ ਸੁਰੀਲੀ ਆਵਾਜ਼ ਭੀ ਨੁਮਾਯਾ ਤੌਰ ਤੇ ਸੰਗਤ ਯਾ ਸ੍ਰੋਤਿਆਂ ਨੂੰ ਸੁਣਾਈ ਹੀ ਨਾ ਦੇਵੇ। ਜੇਕਰ ਸਾਜ਼ਾਂ ਦਾ ਰੰਗ ਦਿਖਾਣਾ ਹੁੰਦਾ ਤਾਂ ਆਪ ਲੋਕ ਇਹ ਸੁਰ-ਤਾਲ ਦਾ ਸੰਗਮ ਵਾਜੇ ਅਤੇ ਜੋੜੀ ਨਾਲ ਅਲੈਹਿਦਾ ਸ੍ਰੋਤਿਆਂ ਨੂੰ ਪਹਿਲੇ ਸ਼ਾਨ ਯਾ ਲਹਿਰਾਂ ਵਜਾ ਕੇ ਸਰਵਣ ਕਰਵਾਉਂਦੇ। ਇੰਝ ਕੁਝ ਲਮਹੇ ਯਾ ਖਿਨਾਂ ਵਿੱਚ ਇੰਝ ਸਾਹਮਣੇ ਆ ਜਾਂਦੇ ਕਿ ਤਬਲਾ-ਨਿਵਾਜ਼ ਸ਼ਸ਼ੋਪੰਜ ਵਿੱਚ ਫਸ ਜਾਂਦਾ ਕਿ ਉਹ ਹੁਣ ਅਗਲਾ ਪੋਟਾ ਤਬਲੇ ਤੇ ਮਾਰੇ ਯਾ ਨਾ ਮਾਰੇ?

ਇਸ ਢੰਗ ਜੇਕਰ ਤਬਲਾ-ਨਿਵਾਜ਼ ਸਹੀ ਨਿਭ ਜਾਂਦਾ ਤਾਂ ਗਾਇਕ ਰਬਾਬੀ ਮੁਸਕਰਾ ਦੇਂਦਾ ਅਗਰ ਪੂਰਾ ਨਾ ਨਿਭਦਾ ਤਾਂ ਜੱਥੇਦਾਰ ਯਾ ਇੰਚਾਰਜ ਗਾਇਕ ਦੇ ਮੱਥੇ ਤੇ ਮਾੜੀ ਜਿਹੀ ਤਿਉੜੀ ਆ ਜਾਂਦੀ। ਖ਼ਾਸ ਵਸਫ ਰਬਾਬੀ ਸੱਜਣਾਂ ਦਾ ਇਹ ਸੀ ਕਿ ਅਕਸਰ ਟੁੱਟਾ ਫੁੱਟਾ, ਢਿੱਲਾ ਮੱਠਾ, ਰੁੱਖਾ ਫਿੱਕਾ ਯਾ ਸਾਦ ਮੁਰਾਦਾ ਗਾਣਾ ਵਜਾਉਣਾ ਤਾਂ ਹੋਜ਼ੇ-ਅਜ਼ਲ ਤੋਂ ਹੀ ਇਨ੍ਹਾਂ ਦੀ ਜਨਮ ਕੁੰਡਲੀ ਯਾ ਪਤਰੀ ਵਿੱਚ ਹੀ ਨਹੀਂ ਸੀ ਲਿਖਿਆ ਹੁੰਦਾ। ਇਹ ਸਜਣ ਆਪਣੀ ਗਾਇਕੀ ਅਤੇ ਕਥਨੀ ਕਲਾਮ ਤੋਂ ਖੁਦ ਭੀ ਰਸ ਮਾਣਦੇ ਅਤੇ ਸ੍ਰੋਤਿਆਂ ਦੇ ਭੀ ਕੁਝ ਪੱਲੇ ਪਾਉਣ ਦੀ ਅੰਦਰ ਨੀਯਤ ਰੱਖਦੇ। ਤੇ ਅਜਿਹੀ ਵਾਹ ਲਾਉਂਦੇ ਰਹਿੰਦੇ ਅਥਵਾ ਨਿਤ ਨਵੇਂ ਆਪਣੇ ਸਰੋਤੇ ਬਣਾਉਂਦੇ ਰਹਿੰਦੇ। ਅਕਸਰ ਇਹ ਲੋਕ ਪਹਿਲੇ ਮੰਗਲਾ ਚਰਣ ਕਰਨ ਸਮੇਂ ਹੀ ਆਪਣੀ ਗਾਇਕੀ ਦੇ ਅੰਦਾਜ਼ ਨਾਲ ਇਸ ਗੱਲ ਦਾ ਸਬੂਤ ਦੇ ਦੇਂਦੇ ਕਿ ਇਹ ਕੋਈ ਸਾਧਾਰਣ ਗਾਇਕੀ ਨਹੀਂ ਬਲਕਿ ਕਿਸੇ ਸਿਆਣੇ ਪੀਰ ਮੁਰਸ਼ਦ ਦੀ ਛਾਨਣੀ ਤੋਂ ਛਣਕੇ ਫਿਰ ਸਟੇਜ ਤੇ ਆ ਕੇ ਸਰੋਤਿਆਂ ਤੇ ਸੰਗਤ ਦੇ ਰੂਬਰੂ ਪੇਸ਼ ਹੋਏ ਹਨ। ਅੱਲਾ ਤਾਲਾ ਇਨ੍ਹਾਂ ਜਾਨ ਤੋੜਨ ਵਾਲੇ ਉੱਚ ਸ਼੍ਰੇਣੀ ਦੇ ਫ਼ਨਕਾਰਾਂ ਨੂੰ ਜੰਨਤ ਨਸੀਬ ਕਰੇ

ਜੋ ਕਿ ਸ੍ਰੋਤਿਆਂ ਨੂੰ ਇਕ ਅਜੀਬ ਕਲਬੀ-ਸਕੂਨ ਮੁਹੱਈਆ ਕਰਦੇ ਸਨ ਅਤੇ ਨਾਲ ਨਾਲ ਸ੍ਰੋਤੇ ਅਤੇ ਸੰਗਤ ਨੂੰ ਗੁਰਬਾਣੀ ਦੇ ਪਿਆਰ ਵਿੱਚ ਭੀ ਰੰਗ ਦੇਂਦੇ ਸਨ। ਜਦੋਂ ਵੀ ਇਨ੍ਹਾਂ ਲੋਕਾਂ ਦੀ ਕਲਾਕਾਰੀ ਦਾ ਸਮਾਂ ਜਿਹਨ ਵਿੱਚ ਗਰਦਸ਼ ਕਰਦਾ ਹੈ ਬੇ-ਇਖ਼ਤਿਆਰ ਇਨ੍ਹਾਂ ਦੇ ਪਿਆਰ ਵਲ ਦਿਲੋਂ ਦੁਆਵਾਂ ਨਿਕਲਦੀਆਂ ਹਨ। ਮੋਸੀਕੀ ਦਾ ਕਿਹੜਾ ਰੰਗ ਸੀ ਜਿਹੜਾ ਇਹ ਲੋਕ ਆਪਣੀ ਡਿਊਟੀ ਸਮੇਂ ਨਹੀਂ ਸੀ ਅਵਾਮ ਯਾ ਪਬਲਿਕ ਸਾਹਮਣੇ ਪੇਸ਼ ਕਰਦੇ? ਸੁਰੀਲੀਆਂ ਲਚਕਦਾਰ ਥਰਥਰਾਂਦੀਆਂ ਆਵਾਜ਼ਾਂ, ਮੀਂਡ, ਮੁਰਕੀਆਂ, ਤਾਨਾਂ, ਪਲਟੇ, ਅਲਾਪ, ਲੈਅ ਦੀ ਪਕੜ ਕਿਸੇ ਵੱਡੇ ਤਾਲ ਦੀ ਕੋਈ ਗੀਤ ਗਾ ਕੇ ਪੇਸ਼ ਕਰਨੀ। ਉਸਤਾਦ ਭਾਈ ਤਾਬਾ ਜੀ ਅਤੇ ਤਬਲਾ-ਨਿਵਾਜ਼ ਉਸਤਾਦ ਗਾਇਕ ਭਾਈ ਸੰਤੂ ਰਬਾਬੀ ਕਦੇ ਕਦੇ ਕਿਸੇ ਗੁਰਪੁਰਬ ਸਮੇਂ 'ਮਨ ਜਾਪਹੁ ਰਾਮ ਗੁਪਾਲ' ਕਾਨੜੇ ਦੀ ਪੜਤਾਲ ਸੁਨਾਉਣੀ ਤਾਂ ਮਾਨੋ ਦਿਲ ਬਾਗ ਬਾਗ ਹੋ ਜਾਣਾ। ਭਲੇ ਹੀ ਸ੍ਰੀ ਹਰਿਮੰਦਰ ਸਾਹਿਬ ਅੰਦਰ ਸਰਗਮ ਗਾਉਣ ਦੀ ਗਾਲਬਨ ਮਰਿਯਾਦਾ ਨਹੀਂ, ਪਰ ਫਿਰ ਵੀ ਬਾਹਰੀ ਸਟੇਜਾਂ ਤੇ ਇਨ੍ਹਾਂ ਲੋਕਾਂ ਪਾਸੋਂ ਗਾਹੇ ਬਗਾਹੇ ਸਵਾਦਲੀਆਂ ਸਰਗਮਾਂ ਸੁਣਨ ਦਾ ਸੌਕਿਆ ਮੁਯੱਸਰ ਆ ਜਾਂਦਾ। ਜਿਵੇਂ ਇਨ੍ਹਾਂ ਸੱਜਣਾਂ ਨੇ ਮੰਗਲਾਚਰਣ ਸੰਗੀਤ ਦੀ ਗਾੜ੍ਹੀ ਚਾਸ਼ਨੀ ਵਿੱਚ ਗਲੇਫਕੇ ਪੇਸ਼ ਕਰਨਾ ਇਵੇਂ ਹੀ ਇਨ੍ਹਾਂ ਨੇ ਭੋਗ ਦੀ ਪਉੜੀ ਸਮੇਂ ਵੀ ਗਲੇ ਦੀਆਂ ਕਈ ਹਰਕਤਾਂ ਸ੍ਰੋਤਿਆਂ ਸਾਹਮਣੇ ਲਿਆਉਣੀਆਂ।

ਆਪ ਲੋਕ ਅਕਸਰ ਮੌਕਿਆ ਮਹੱਲ ਦਿਨ ਦਿਹਾਰ, ਅਵਤਾਰ ਯਾ ਸ਼ਹੀਦੀ ਗੁਰਪੁਰਬ ਆਦਿਕ, ਅਮਾਵਸ, ਸੰਗਰਾਦ, ਗੁਰੂ ਪੂਰਨਮਾ, ਸ਼ਾਦੀ, ਗਮੀ, ਵਗ਼ੈਰਾ ਦੇ ਸਮੇਂ ਨੂੰ ਭਾਂਪ ਜਾਂਚ ਕੇ ਉਹੋ ਜਿਹਾ ਹੀ ਗੁਰਬਾਣੀ ਦਾ ਸ਼ਬਦ ਯਾ ਮਜ਼ਮੂਨ ਚੁਣ ਕੇ ਸੰਗਤ ਸਾਹਮਣੇ ਪੇਸ਼ ਕਰਦੇ। ਇਥੋਂ ਤਕ ਕਿ ਮੁਲਕ ਦੇ ਹੋਰ ਤਿਉਹਾਰਾਂ ਮਸਲਨ: ਦੁਸੈਹਿਰਾ, ਦੀਵਾਲੀ, ਵਿਸਾਖੀ, ਹੋਲੀਆਂ ਆਦਿਕ ਬਾਰੇ ਭੀ ਗੁਰਬਾਣੀ ਦੀਆਂ ਹਦਾਇਤਾਂ ਉਪਦੇਸ਼ਾਂ ਵਾਲਾ ਮਜ਼ਮੂਨ ਵੀ ਸਮੇਂ ਅਨੁਸਾਰ ਗਾਇਨ ਕਰਦੇ,। ਭਾਈ ਗੁਰਦਾਸ ਜੀ ਦੀ ਬਾਣੀ ਦਾ ਭੀ ਪ੍ਰਯੋਗ ਕਰਨਾ, ਕੁਝ ਦਸਮ ਗ੍ਰੰਥ 'ਚੋਂ ਭੀ ਕੁਝ ਮੈਟਰ ਯਾ ਭਾਈ ਨੰਦ ਲਾਲ ਜੀ ਦੀਆਂ ਫਾਰਸੀ ਗ਼ਜ਼ਲਾਂ 'ਚੋਂ ਭੀ ਕੁਝ ਮੁਰਸ਼ਦ ਪਿਆਰ ਦਾ ਮਜ਼ਮੂਨ ਪੇਸ਼ ਕਰ ਦੇਣਾ ਤੇ ਬਾਹਰਲੀਆਂ ਸਟੇਜਾਂ ਤੇ ਕਦੇ ਕਦੇ ਕੋਈ ਬਾਹਰੀ ਮੁਹੱਜਬ ਯਾ ਆਰਫਾਨਾ ਕਲਾਮ ਭੀ ਪਬਲਿਕ ਦੇ ਰੂਬਰੂ ਪੇਸ਼ ਕਰ ਦੇਣਾ।

ਹਾਂ! ਕਦੇ ਕਿਸੇ ਸਹਿਜਧਾਰੀ ਗੁਰੂ ਨਾਨਕ ਨਾਮ ਲੇਵਾ ਸਜਣ ਦੇ ਘਰ ਅੱਡੇ ਤੇ ਚੌਂਕੀ ਕਰਨ ਦਾ ਮੌਕਾ ਮਿਲਨਾ ਤਾਂ ਉੱਥੋਂ ਭਾਵੇਂ ਗਾਇਕੀ ਦੀ ਤੁਕ ਲੈ ਕੇ ਯਾ ਪ੍ਰਮਾਣਾਂ ਦਾ ਸਹਾਰਾ ਲੈ ਕੇ ਅਜਿਹੀ ਕਲਾਮ (ਭਾਈ ਗੁਰਦਾਸ ਜੀ ਵਾਰ 'ਚੋਂ) ਸੰਗਤਾਂ ਸਾਹਵੇਂ ਰੱਖ ਦੇਣਾ। ਮਸਲਨ: ਧਰੂ ਹਸਦਾ ਘਰ ਆਇਆ, ਆਇਆ ਸੁਣਿਆ ਬਿਦਰ ਦੇ, ਅੰਦਰ ਸਭਾ ਦੁਸਾਸਨੇ, ਸੁਖ ਰਾਜੇ ਹਰੀ ਚੰਦ ਘਰ, ਵਗ਼ੈਰਾ ਵਗ਼ੈਰਾ। ਅਜਿਹੀ ਕਲਾਮ ਹਿੰਦੂ ਸੱਜਣਾਂ ਨੇ ਸੁਣ ਕੇ ਅਸ਼ ਅਸ਼ ਕਰਨ ਲਗਣਾ ਤੇ ਬੈਠੀ ਸੰਗਤ ਨੇ ਇੰਜ ਘੁਲ ਮਿਲ ਜਾਣਾ ਕਿ ਕੌਣ ਉੱਥੇ ਸਿੱਖ ਸੱਜਣ ਹੈ ਅਤੇ ਕੌਮ

ਹਿੰਦੂ ਹੈ ਅਤੇ ਗਾਇਕ ਕਲਾਕਾਰ ਮੁਸਲਮਾਨ ਕੌਣ ਹੈ?

**ਯਾਨੀ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥"**

**ਜਾਂ** (ਪੰ:੧੨੯੯)

**"ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥"** (ਪੰ:੯੭)

ਇਸ ਤੋਂ ਇਲਾਵਾ ਆਪ ਲੋਕਾਂ ਦੀ ਰੱਬੀ-ਕਲਾਮ (ਯਾਨੀ ਗੁਰਬਾਣੀ) ਅਤੇ ਹੋਰ ਕੁਝ ਆਰਫ਼ਾਨਾ ਸੂਫਿਆਨਾ ਕਲਾਮ ਦੀ ਜ਼ਬਾਨੀ ਯਾਦ ਦਾਸ਼ਤ ਇਤਨੀ ਵਸੀਅ ਅਤੇ ਤਬੀਵ ਸੀ ਕਿ ਜੋ ਮਜ਼ਮੂਨ ਜਾਂ ਵਿਸ਼ਾ ਅੱਜ ਗਾ ਵਜਾ ਲਿਆ, ਮੁੜ ਕਈ ਕਈ ਮਹੀਨੇ ਉਸਦੀ ਕਦੇ ਵਾਰੀ ਹੀ ਨਹੀਂ ਸੀ ਆਉਂਦੀ। ਇਵੇਂ ਹੀ ਦੂਜੇ ਪਾਸੇ ਭਾਈ ਫ਼ਜਲ ਰਬਾਬੀ ਵਰਗੇ ਜੋ ਪ੍ਰਸੰਗ ਯਾ ਗੁਰ ਇਤਿਹਾਸ ਸੁਣਾਨ ਵਾਲੇ ਸਨ, ਉਹ ਵੀ ਨਿਤ ਨਵਾਂ ਹੀ ਪ੍ਰਸੰਗ ਸੁਣਾਂਦੇ ਤੇ ਨਵੀਂ ਹੀ ਤਰਜ਼ ਲਗਾਂਦੇ। ਇਵੇਂ ਸ਼ਬਦ ਬਾਣੀ ਵਿੱਚ ਭੀ ਨਵੀਂ ਤੋਂ ਨਵੀਂ ਧੁਨ ਗਾਈ ਵਜਾਈ ਜਾਂਦੀ। ਰਬਾਬੀ ਸੱਜਣ ਹਮੇਸ਼ਾ ਅੱਖਾਂ ਖੋਲ੍ਹ ਕੇ ਪੂਰੇ ਬਾਹੋਸ਼ ਹੋ ਕੇ ਸ਼ਬਦ ਕੀਰਤਨ ਕੀਤਾ ਕਰਦੇ ਸਨ ਅਤੇ ਆਈ ਸੰਗਤ ਉੱਤੇ ਪੂਰਾ ਪੂਰਾ ਪ੍ਰਭਾਵ ਕਾਇਮ ਰੱਖਦੇ ਸਨ ਤਾਂ ਕਿ ਕੋਈ ਸੱਜਣ ਨੀਂਦਰ ਦੀਆਂ ਝੋਕਾਂ ਲੈ ਕੇ ਸੌਂ ਨਾ ਜਾਵੇ ਅਤੇ ਨਾ ਹੀ ਲੋਕ ਸ਼ੋਰੋ ਗੁਲ ਜਾਂ ਇੱਕ ਦੂਜੇ ਨਾਲ ਗੱਲ ਕਰਨ। ਆਪ ਲੋਕ ਤਬਲਾ ਨਿਵਾਜ਼ ਨੂੰ ਕਦੇ ਨਾਲ ਗਾਉਣ ਬੋਲਣ ਦੀ ਆਗਿਆ ਨਹੀਂ ਸੀ ਦਿੰਦੇ ਅਤੇ ਇੰਝ ਨਾ ਹੀ ਸਰੋਤਿਆਂ ਨੂੰ ਆਪਣੇ ਨਾਲ ਜਾਂ ਪਿੱਛੇ ਪਿੱਛੇ ਬੋਲਣ ਲਈ ਆਖਦੇ ਜਾਂ ਬੋਲਣ ਦਿੰਦੇ। ਕਿਉਂਕਿ ਇਨ੍ਹਾਂ ਰਬਾਬੀ ਸੱਜਣਾਂ ਨੇ ਪੂਰੇ ਸੀਨੇ ਦੇ ਜ਼ੋਰ ਤਰਾਣ ਨਾਲ ਹਮੇਸ਼ਾਂ ਭਰਵੀਂ ਗਾਇਕੀ ਕਰਨੀ ਹੁੰਦੀ ਸੀ। ਇਸ ਲਈ ਅਕਸਰ ਇਹ ਲੋਕ ਪਹਿਲੇ ਕੁਝ ਮਿੰਟ ਹੀ ਕਵਾਲਾਂ ਵਾਂਗ ਚੌਕੜੀ ਮਾਰ ਬੈਠਦੇ ਸਨ ਉਪਰੰਤ ਪਿੱਛੋਂ ਗੋਡੇ ਮੂਧੇ ਮਾਰ ਲੈਂਦੇ ਸਨ। ਇੰਚਾਰਜ ਜਾਂ ਜੱਥੇਦਾਰ ਰਬਾਬੀ ਸੱਜੇ ਖੱਬੇ ਸਾਥੀਆਂ ਉੱਤੇ ਗਹਿਰੀ ਨਜ਼ਰ ਰੱਖਦਾ ਸੀ ਤਾਂ ਕਿ ਫ਼ਨਕਾਰੀ ਜਾਂ ਗਾਇਕੀ ਦਾ ਤਵਾਜ਼ਨ ਨਾ ਵਿਗੜੇ। ਆਫ਼ਰੀਨ ਸੀ ਇਨ੍ਹਾਂ ਨਾ-ਨਜ਼ੀਰ ਅਧਿਆਤਮਕ ਗਾਇਕ ਕਲਾਕਾਰਾਂ ਨੂੰ ਪਰ ਸਮੇਂ ਦੇ ਇੰਤਜ਼ਾਮੀਆਂ ਨੇ ਇਨ੍ਹਾਂ ਦੇ ਫ਼ਨ ਹੁਨਰ ਦੀ ਬਰਮੌਕੇ ਸੰਭਾਲ ਨਹੀਂ ਕੀਤੀ, ਜਿਸਦਾ ਦਾਸ ਦੇ ਮਨ ਤੇ ਬਹੁਤ ਦੁਖਦਾਈ ਅਸਰ ਹੈ। ਇੱਕ ਗੱਲ ਹੋਰ ਹੈ ਕਿ ਰਬਾਬੀ ਸੱਜਣਾਂ ਨੇ ਕਦੇ ਭੀ ਆਪਣੀ ਗਾਇਕੀ ਵਿੱਚ ਫ਼ਿਲਮੀ ਧੁਨ ਸ਼ਾਮਿਲ ਨਹੀਂ ਸੀ ਕੀਤੀ ਅਤੇ ਨਾ ਹੀ ਇਸਦੀ ਅੰਸ਼ ਮਾਤਰ ਭੀ ਇਹ ਲੋਕ ਵਰਤਦੇ ਸਨ। ਗੁਰਬਾਣੀ ਦਾ ਹੀ ਇਕ ਫ਼ੁਰਮਾਨ ਹੈ ਕਿ:-

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਈ ਨ ਕਿਸ ਹੀ ਜੇਹਾ ਉਪਾਇਆ॥** (ਪੰ:੧੦੫੬)

ਸੋ ਦਾਸ ਨੇ ਉੱਪਰ ਜੋ ਰਬਾਬੀ ਸੱਜਣਾਂ ਦੀ ਗਾਇਕੀ ਦਾ ਤੌਰ ਤਰੀਕਾ ਯਾ ਢੰਗ ਲੰਮੀ ਚੌੜੀਆਂ ਮਿਸਾਲਾਂ ਦੇ ਕੇ ਬਿਆਨਿਆ ਹੈ। ਇਹ ਜ਼ਰੂਰੀ ਨਹੀਂ ਕਿ ਸਾਰੇ ਢੰਗ ਅਤੇ ਸਭ ਗੱਲਾਂ ਹਰ ਰਬਾਬੀ ਸੱਜਣ ਇਵੇਂ ਹੀ ਪੂਰੀਆਂ ਕਰ ਸਕਦਾ ਸੀ। ਕਿਸੇ ਵਿੱਚ ਕੁਝ ਖੂਬੀਆਂ ਜ਼ਿਆਦਾ ਅਤੇ ਕਿਸੇ ਵਿੱਚ ਕੁਝ ਘੱਟ। ਲੇਕਿਨ ਜਨਰਲ ਤੌਰ ਤੇ

ਇਹ ਸਾਰਾ ਕੁਝ ਇਸ ਰਬਾਬੀ ਬਰਾਦਰੀ ਰਾਹੀਂ ਅਮਲ ਵਿੱਚ ਆਉਂਦਾ ਹੀ ਸੀ।

ਸੋ ਇਸ ਚਰਚਾ ਦੇ ਆਧਾਰ ਤੇ ਉਪਰੋਕਤ ਸਾਰੇ ਰਬਾਬੀ ਸੱਜਣਾਂ ਦੀ ਬਨਿਸਬਤ, ਮੁਕਾਬਲਤਨ ਭਾਈ ਚਾਂਦ ਜੀ ਸਰੇ-ਫ਼ੇਹਰਿਸਤ ਸਨ। ਇਨ੍ਹਾਂ ਤੇ ਵਾਹਿਗੁਰੂ ਦੀ ਗੁਰਬਾਣੀ ਦੀ ਤਵੀਲ ਵਸੀਅਯਾਦ ਅਤੇ ਸੁਰੀਲੇ ਲਚਕਦਾਰ ਗਲੇ ਦੀ ਗਾਇਕੀ ਦੇ ਪੱਖੋਂ ਬਹੁਤ ਘਨੇਰੀ ਹੀ ਨਦਰਿ ਅਤੇ ਬਖ਼ਸ਼ਿਸ਼ ਸੀ।

ਆ ਹਾ ਹਾ ਕਿਆ ਕਹਿਣੇ? ਉਸਤਾਦ ਭਾਈ ਸਾਂਈ ਦਿਤਾ ਜੀ ਰਬਾਬੀ ਦੀ ਸ਼ਬਦ-ਗਾਇਕੀ ਦੇ? ਜੇਠ ਹਾੜ ਦੀ ਦੁਪਹਿਰੇ ਭਾਵੇਂ ਸ੍ਰੋਤਿਆਂ ਦੇ ਸੰਗਮਰਮਰ ਦੀ ਤਪਸ਼ ਨ਼ਾਲ ਪੈਰ ਜਲਦੇ ਹੋਣ ਅਤੇ ਸਾਵਣ ਭਾਦਰੋਂ ਦੀ ਰੁੱਤੇ ਭਾਵੇਂ ਬਰਸਾਤ ਨਾਲ ਕੱਪੜੇ ਤਰ-ਬ-ਤਰ ਹੋ ਜਾਣ, ਕੀ ਮਜ਼ਾਲ ਇਨ੍ਹਾਂ ਦੇ ਲੱਗੇ ਬੱਧੇ ਕੀਲੇ ਹੋਏ ਸ੍ਰੋਤਿਆਂ ਦੇ ਕਿ ਇਨ੍ਹਾਂ ਦੀ ਡਿਊਟੀ ਸਮੇਂ ਸ੍ਰੀ ਹਰਿਮੰਦਰ ਸਾਹਿਬ ਅੰਦਰ ਹਾਜ਼ਰੀ ਨਾ ਭਰਣ। ਜਿਨ੍ਹਾਂ ਵਿੱਚੋਂ ਦਾਸ ਵੀ ਇੱਕ ਸੀ। (ਵਾਜ਼ਿਹ ਰਹੇ ਕਿ ਆਪ ਜੀ ਭਾਈ ਸੰਤਾ ਸਿੰਘ ਜੀ ਰਾਗੀ ਦੇ ਉਸਤਾਦ ਭੀ ਸਨ) ਬਰਸਾਤ ਸਮੇਂ ਬਾਹਰ ਆਸਮਾਨ ਤੇ ਬੱਦਲ ਗਰਜਣ ਜਾਂ ਨਾ ਗਰਜਣ, ਬਿਜਲੀ ਚਮਕੇ ਜਾਂ ਨਾ ਚਮਕੇ, ਮਲਾਰ ਦੀਆਂ ਸੁਰਾਂ ਵਿੱਚ ਮਸਤ ਜਦੋਂ ਮਜਕੂਰਾ ਉਸਤਾਦ ਸਾਹਿਬ ਕਈ ਤਰ੍ਹਾਂ ਦੀਆਂ ਗਲੇ ਦੀਆਂ ਹਰਕਤਾਂ ਲੈਂਦੇ ਤਾਂ ਇਨ੍ਹਾਂ ਗਲੇ 'ਚੋਂ ਜ਼ਰੂਰ ਬੱਦਲ ਗਰਜਦੇ ਵੀ ਭਾਸਦੇ ਅਤੇ ਬਿਜਲੀ ਚਮਕਣ ਦਾ ਤਸੱਵਰ ਵੀ ਮਹਿਸੂਸ ਹੁੰਦਾ ਅਤੇ ਜ਼ਬਾਨ ਤੇ ਭਾਵੇਂ ਗਾਈ ਜਾ ਰਹੀ ਤਰਜ਼ ਦੀ ਸ਼ਕਲ ਵਿੱਚ ਇਹ ਪੰਗਤੀ ਹੁੰਦੀ ਕਿ 'ਨਾਨਕ ਬਿਜੁਲੀਆ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ॥' ਸਾਡੇ ਮਹਾਨ ਬਜ਼ੁਰਗ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਸਾਬਕਾ ਹੈੱਡ ਗ੍ਰੰਥੀ ਅਤੇ ਸਾਬਕਾ ਐਮ.ਪੀ. ਜੋ ਕਿ ਇਸ ਸਮੇਂ 80 ਕੁ ਸਾਲਾ ਉਮਰ ਦੇ ਹਨ, ਦੱਸਦੇ ਹਨ ਕਿ ਆਪ ਜੀ ਵੀ ਉਚੇਚਾ ਭਾਈ ਸਾਂਈਂ ਦਿੱਤਾ ਜੀ ਦੀ ਚੌਂਕੀ ਸੁਣਨ ਜਾਇਆ ਕਰਦੇ ਸਨ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਆਟਾ ਮੰਡੀ ਗੇਟ ਵਲੋਂ ਜਦ ਦਾਸ ਜੋੜੇ ਉਤਾਰ ਕੇ ਚਰਨ ਧੂੜ ਮਸਤਕ ਨੂੰ ਲਗਾਉਂਦਾ ਤਾਂ ਬਗ਼ੈਰ ਲਾਊਡ ਸਪੀਕਰ ਹੀ ਉਸਤਾਦ ਸਾਂਈਂ ਦਿੱਤਾ ਜੀ ਦੀ ਆਵਾਜ਼ ਜਾਂ ਗਾਇਕੀ ਉੱਥੋਂ ਹੀ ਸਪੱਸ਼ਟ ਸੁਣਾਈ ਦੇਣ ਲਗ ਪੈਂਦੀ। ਦਾਸ ਕੀ ਦੱਸੇ? ਅਜਿਹਾ ਪੁਰਾਤਨ ਸੁਰ ਹੁਣ ਮੁਯੱਸਰ ਨਾ ਹੋਣ ਕਾਰਨ ਬੜੀ ਬੇਚੈਨੀ ਤਾਂ ਹੁੰਦੀ ਹੀ ਹੈ, ਨਾਲ ਮਾਯੂਸੀ ਵੱਸ ਰੋਣ ਵੀ ਆਉਂਦਾ ਹੈ, ਭਾਈ ਫ਼ਜ਼ਲ ਰਬਾਬੀ ਕੋਈ ਖ਼ਾਸ ਕੀਰਤਨਕਾਰ ਯਾ ਸ਼ਬਦ ਗਾਇਕ ਨਹੀਂ ਸਨ ਪਰ ਆਪ ਜੀ ਗੁਰ-ਇਤਿਹਾਸ ਦੀਆਂ ਸਾਖੀਆਂ ਪ੍ਰਸੰਗ ਗਾਉਣ ਵਜਾਉਣ ਅਤੇ ਸੁਨਾਉਣ ਵਾਲੇ ਇੱਕ ਉੱਚ ਕਲਾਕਾਰ ਸਨ, ਜਿਨ੍ਹਾਂ ਨੇ ਕਿ ਦਾਸ ਨੂੰ ਸਭ ਤੋਂ ਪਹਿਲੇ ਸੰਨ 1926-27 ਵਿੱਚ ਆਪਣਾ ਪੱਕਾ ਸ੍ਰੋਤਾ ਬਣਾਇਆ ਅਤੇ ਗੁਰੂ-ਘਰ ਨਾਲ ਜੋੜਿਆ। ਆਪ ਜੀ ਕਿਸੇ ਪ੍ਰਾਣੀ ਦੇ ਸਵਰਗਵਾਸ ਹੋਣ ਸਮੇਂ ਸੱਦਣ ਉੱਪਰ ਸ਼ਮਸ਼ਾਨ ਚਾਟੀਵਿੰਡ ਗੇਟ ਅੰਮ੍ਰਿਤਸਰ ਉੱਤੇ ਵੀ ਜੱਥੇ ਸਮੇਤ ਪਹੁੰਚ ਜਾਇਆ ਕਰਦੇ ਸਨ ਅਤੇ ਉੱਥੇ ਕੋਈ ਰਬਾਬੀ ਘਰਾਣੇ ਦੀ ਆਪ ਜੀ ਇੱਕੋ ਇੱਕ ਸਾਈਡ ਤੇ ਬੈਠੇ ਸਾਥੀ ਕਲਾਕਾਰ ਦੀ ਮਦਦ ਨਾਲ ਇੱਕ

ਤਰ੍ਹਾਂ ਨਾਲ ਪੂਰੇ ਕੱਵਾਲ-ਗਰੁੱਪ ਦਾ ਕੰਮ ਨਿਭਾਉਂਦੇ ਸਨ ਅਤੇ ਅਖ਼ੀਰ ਇਸੇ ਸੀਨੇ ਦੇ ਚੋਰ ਦੀ ਭਰਵੀਂ ਗਾਇਕੀ ਕਾਰਨ ਹੀ ਆਪ ਜੀ ਦੇ ਫੇਫੜਿਆਂ ਵਿੱਚ ਨੁਕਸ ਵਾਕਿਆ ਹੋ ਗਿਆ ਅਤੇ ਆਲਮੇ ਜਵਾਨੀ ਵਿੱਚ ਹੀ ਅਕਾਲੀ ਚਲਾਣਾ ਕਰ ਗਏ। ਸ਼ਬਦ-ਗਾਇਕ ਦੇ ਤੌਰ ਤੇ ਆਪ ਜੀ ਬਤੌਰ ਇਮਾਮ ਇਕ ਮਿਸਾਲੀ ਅਤੇ ਆਖ਼ਿਰੀ (ਰਬਾਬੀ) ਭਾਈ ਮਰਦਾਨੇ ਕੇ ਸਾਬਿਤ ਹੋਏ। ਅਖ਼ੀਰ ਇਹ ਹੌਂਕੇ ਭਰੇ ਉਰਦੂ ਜ਼ਬਾਨ ਦੇ ਸ਼ੇਅਰ ਨਾਲ ਦਾਸ ਮਜ਼ਮੂਨ ਨੂੰ ਖ਼ਤਮ ਕਰਦਾ ਹੈ ਕਿ:

*ਨੌਂ-ਜ਼ਾਦੈ ਹੈ ਬੇ-ਖ਼ਬਰ ਔਰ ਰਫ਼ਤਗਾਂ ਹੈ ਲਾ-ਪਤਾ,*
*ਯਾ ਖ਼ੁਦਾ ਅਬ ਕਿਸ ਸੇ ਪੂਛੇਂ ਮੰਜ਼ਿਲ ਕਾ ਰਾਸਤਾ॥*



# ਗੁਰਮਤਿ ਸੰਗੀਤ ਅਤੇ ਲੋਕ ਸੰਗੀਤ

*ਉਸਤਾਦ ਜਸਵੰਤ ਸਿੰਘ ਭੰਵਰਾ*

ਸੰਗੀਤ ਦੀ ਉਤਪੱਤੀ ਸਬੰਧੀ ਅਨੇਕ ਮੱਤ ਪ੍ਰਚਲਿਤ ਹਨ, ਜਿਹੜੇ ਭਿੰਨ-ਭਿੰਨ ਧਰਮਾਂ ਅਤੇ ਇਲਾਕਿਆਂ ਨਾਲ ਸੰਬੰਧਿਤ ਹਨ। ਇਨ੍ਹਾਂ ਦੇ ਵਿਸਥਾਰ ਵਿੱਚ ਨਾ ਜਾਂਦਿਆਂ ਕੇਵਲ ਇੰਨਾ ਹੀ ਕਾਫ਼ੀ ਹੋਵੇਗਾ ਕਿ ਸੰਗੀਤ ਆਪਣੇ ਆਦਿ ਕਾਲ ਤੋਂ ਹੀ ਸਿੱਧੇ ਤੌਰ ਤੇ ਹੀ ਮਾਨਵੀ ਜੀਵਨ ਨਾਲ ਜੁੜਿਆ ਹੋਇਆ ਸੀ। ਜਿਉਂ-ਜਿਉਂ ਇਸਦਾ ਵਿਕਾਸ ਹੁੰਦਾ ਗਿਆ, ਇਸ ਵਿੱਚ ਅੱਡੋ ਅੱਡ ਅੱਡਰੀਆਂ ਪਰੰਪਰਾਵਾਂ ਹੋਂਦ ਵਿੱਚ ਆਉਂਦੀਆਂ ਗਈਆਂ। ਵਿਗਿਆਨਿਕ ਤੌਰ ਤੇ ਹੁਣ ਇਹ ਸਿਧ ਹੋ ਚੁੱਕਾ ਹੈ ਕਿ ਸੰਗੀਤ ਮੂਲ ਰੂਪ ਵਿੱਚ ਉਸ ਪ੍ਰਮਾਤਮਾ ਦੁਆਰਾ ਸਾਜੀ ਗਈ ਕਾਇਨਾਤ/ਪ੍ਰਕ੍ਰਿਤੀ ਵਿੱਚੋਂ ਜਨਮਿਆ। ਪ੍ਰਕ੍ਰਿਤੀ ਵਿਚਲੀਆਂ ਭਿੰਨ-ਭਿੰਨ ਧੁਨੀਆਂ ਨੇ ਮਾਨਵੀ ਜੀਵਨ ਨੂੰ ਸ਼ਿੰਗਾਰਿਆ ਅਤੇ ਇਨ੍ਹਾਂ ਧੁਨੀਆਂ ਦੀ ਸਥਾਪਤੀ, ਪ੍ਰਯੋਗ ਅਤੇ ਵਿਕਾਸ ਨੇ ਸੰਗੀਤ ਨੂੰ ਇਸਦੇ ਵਰਤਮਾਨ ਵਿਕਸਿਤ ਰੂਪ ਤੱਕ ਪਹੁੰਚਾਇਆ ਹੈ।

ਆਪਣੇ ਆਰੰਭ ਵਿੱਚ ਸੰਗੀਤ ਨਾ ਤਾਂ ਸ਼ਾਸਤਰੀ ਸੀ ਤੇ ਨਾ ਅਰਧ-ਸ਼ਾਸਤਰੀ ਅਤੇ ਨਾਂ ਹੀ ਵਿਸ਼ੇਸ਼ ਕਿਸਮ ਦਾ ਲੋਕ ਸੰਗੀਤ। ਸਗੋਂ ਇਹ ਮਾਨਵ ਮਨ ਨਾਲ ਸਿੱਧੇ ਤੌਰ ਤੇ ਜੁੜਿਆ ਹੋਇਆ ਸੀ। ਇਸ ਵਿੱਚ ਲੋਕ ਸੰਗੀਤ ਦੇ ਬੁਨਿਆਦੀ ਤੱਤ ਹੀ ਵਧੇਰੇ ਸਨ ਇਸ ਕਰਕੇ ਜਿੰਨੀਆਂ ਵੀ ਪਰੰਪਰਾਵਾਂ ਦਾ ਸੰਗੀਤ ਵਿੱਚ ਵਿਕਾਸ ਹੋਇਆ, ਉਹ ਕਿਸੇ ਨਾ ਕਿਸੇ ਰੂਪ ਵਿੱਚ ਲੋਕ ਸੰਗੀਤ ਨਾਲ ਜੁੜੀਆਂ ਹੋਈਆਂ ਸਨ। ਹਿੰਦੁਸਤਾਨੀ ਸੰਗੀਤ ਦੇ ਸੰਦਰਭ ਵਿੱਚ ਗੱਲ ਕਰੀਏ ਤਾਂ ਇਸ ਪਰੰਪਰਾ ਦੇ ਅਨੇਕ ਰਾਗ, ਗਾਇਨ ਸ਼ੈਲੀਆਂ ਵੱਖ ਵੱਖ ਇਲਾਕਿਆਂ ਦੇ ਲੋਕ ਸੰਗੀਤ ਤੋਂ ਹੀ ਵਿਕਸਿਤ ਹੋ ਕੇ ਆਪਣੇ ਮੌਜੂਦਾ ਰੂਪ ਤੱਕ ਪਹੁੰਚੀਆਂ। ਲੋਕ ਸੰਗੀਤ ਸਿੱਧੇ ਤੌਰ ਤੇ ਲੋਕ ਮਨ ਨਾਲ ਜੁੜਿਆ ਹੁੰਦਾ ਹੈ ਅਤੇ ਇਸਦੇ ਮਾਧਿਅਮ ਦੁਆਰਾ ਕਿਸੇ ਵੀ ਖਿੱਤੇ ਜਾਂ ਇਲਾਕੇ ਦੇ ਲੋਕਾਂ ਦੀ ਸਾਂਝ ਤੇ ਪਹਿਚਾਣ ਵੀ ਜੁੜੀ ਹੁੰਦੀ ਹੈ। ਸੰਗੀਤ ਇਕ ਵਿਸ਼ਵ ਵਿਆਪੀ ਭਾਸ਼ਾ ਹੈ ਅਤੇ ਅਸੀਂ ਕਿਤੇ ਵੀ ਖਿੱਤੇ ਜਾਂ ਇਲਾਕੇ ਦੇ ਲੋਕਾਂ ਨਾਲ ਸਾਂਝ ਪਾਉਣ ਲਈ ਜੇਕਰ ਉਨ੍ਹਾਂ ਦੀ ਸੰਗੀਤ ਭਾਸ਼ਾ ਦਾ ਪ੍ਰਯੋਗ ਕਰੀਏ ਤਾਂ ਇਹ ਸਾਂਝ ਗੂੜੀ ਪੱਕੇਗੀ ਅਤੇ ਸੁਖੈਨ ਹੋਵੇਗੀ।

ਗੁਰਮਤਿ ਸੰਗੀਤ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਸਮੇਂ ਭਿੰਨ-ਭਿੰਨ ਇਲਾਕਿਆਂ, ਜਾਤੀਆਂ ਅਤੇ ਖਿੱਤਿਆਂ ਦੇ ਲੋਕਾਂ ਨਾਲ ਸਾਂਝ ਪਾਉਣ ਅਤੇ ਉਨ੍ਹਾਂ ਤੱਕ ਉਸ ਖਸਮ ਦੀ ਬਾਣੀ ਦੇ ਸੰਦੇਸ਼ ਨੂੰ ਸੰਚਾਰਿਤ ਕਰਨ ਹਿਤ ਇਸੇ ਸੰਗੀਤਕ ਭਾਸ਼ਾ ਦਾ ਇਸਤੇਮਾਲ ਕੀਤਾ।

ਗੁਰੂ ਸਾਹਿਬ ਆਪਣੀ ਬਾਣੀ ਨੂੰ ਕਿਸੇ ਇਕ ਵਰਗ ਤੱਕ ਸੀਮਤ ਨਹੀਂ ਸਨ ਰੱਖਣਾ ਚਾਹੁੰਦੇ। ਅਜਿਹਾ ਕਿ ਸ਼ਾਸਤਰੀ ਸੰਗੀਤ ਵਿੱਚ ਹੈ ਕਿਉਂਕਿ ਜੋ ਸ਼ਾਸਤਰੀ ਸੰਗੀਤ ਇਕ ਖਾਸ ਕਿਸਮ ਦੀ ਸਮਝ, ਸੂਝ-ਬੂਝ, ਕੰਨ ਰਸ ਰਖਣ ਵਾਲੇ ਲੋਕਾਂ ਦੀ

ਦਿਲਚਸਪੀ ਦਾ ਕੇਂਦਰ ਰਿਹਾ। ਇਹ ਹੀ ਨਹੀਂ ਸਗੋਂ ਉੱਚ ਜਾਤੀ/ਦਰਬਾਰੀ/ਕੁਲੀਨ ਵਰਗ ਦੇ ਲੋਕਾਂ ਨਾਲ ਵੀ ਜੁੜਿਆ ਰਿਹਾ ਹੈ। ਸਰਬ ਸਾਧਾਰਣ ਲੋਕ ਕਦੇ ਵੀ ਇਸ ਦੁਆਰਾ ਆਪਣਾ ਮਨ ਨਹੀਂ ਪਰਚਾ ਸਕੇ।

ਗੁਰੂ ਨਾਨਕ ਦੇਵ ਜੀ ਕਿਉਂ ਜੋ ਸਰਬ ਸਾਧਾਰਣ ਸਾਂਝੇ ਸਗਲ ਜਹਾਨ ਨਾਲ ਜੁੜਨਾ ਚਾਹੁੰਦੇ ਸਨ ਇਸ ਕਰਕੇ ਉਨ੍ਹਾਂ ਸੰਗੀਤ ਦੀਆਂ ਅਜਿਹੀਆਂ ਵਿਧੀਆਂ, ਤੱਤਾਂ ਤੇ ਉਪਕਰਣਾਂ ਦਾ ਮੌਲਿਕ ਦ੍ਰਿਸ਼ਟੀਕੋਣ ਤੋਂ ਪ੍ਰਯੋਗ ਕੀਤਾ। ਇਸ ਪ੍ਰਯੋਗ ਵਿੱਚ ਦੇਸੀ ਸੰਗੀਤ ਜਾਂ ਲੋਕ ਸੰਗੀਤ ਦਾ ਵਡੇਰਾ ਹਿੱਸਾ ਸੀ। ਲੋਕ ਸੰਗੀਤ, ਲੋਕ ਭਾਸ਼ਾ, ਲੋਕ ਮਨ ਅਤੇ ਸ਼ਰਤ ਨਾਲ ਵਾਬਸਤਾ ਹੁੰਦਾ ਹੈ। ਇਸ ਕਰਕੇ ਇਸ ਵਿਚਲੇ ਤੱਤਾਂ ਦਾ ਇਸਤੇਮਾਲ ਕਿਸੇ ਵੀ ਸੰਗੀਤਕ ਰਚਨਾ ਨੂੰ ਲੋਕ ਮਨ ਨਾਲ ਸਿੱਧੇ ਤੌਰ ਤੇ ਜੋੜ ਦਿੰਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਨਾਲ ਇਕ ਸੰਗੀਤਕਾਰ ਸਾਥੀ ਵੀ ਚੁਣਿਆ ਜਿਸਨੂੰ ਅਸੀਂ ਭਾਈ ਮਰਦਾਨਾ ਦੇ ਨਾਮ ਨਾਲ ਜਾਣਦੇ ਹਾਂ। ਭਾਈ ਮਰਦਾਨਾ ਗਾਇਕਾਂ ਦੇ ਅਜਿਹੇ ਖਾਨਦਾਨ ਨਾਲ ਸਬੰਧਿਤ ਸਨ ਜਿਹੜੇ ਸੰਗੀਤ, ਲੋਕ ਸੰਗੀਤ, ਲੋਕ ਪਰੰਪਰਾਵਾਂ ਸਰਬ ਸਾਧਾਰਣ ਦੀ ਮਾਨਸਿਕਤਾ ਨਾਲ ਗਹਿਰੇ ਤੌਰ ਤੇ ਜੁੜੇ ਹੋਏ ਸਨ

ਰਬਾਬ ਵੀ ਸ਼ਾਸਤਰੀ ਸਾਜ਼ ਨਹੀਂ ਸੀ। ਸਗੋਂ ਇਹ ਪ੍ਰਚਲਿਤ ਪ੍ਰਵਾਣਿਤ ਅਤੇ ਲੋਕ ਪ੍ਰਿਯ ਸਾਜ਼ ਸੀ, ਜਿਸਨੂੰ ਭਾਈ ਮਰਦਾਨਾ ਨੇ ਗੁਰੂ ਨਾਨਕ ਸਾਹਿਬ ਨਾਲ ਵਾਦਨ ਲਈ ਚੁਣਿਆ।

ਇੱਥੇ ਹੀ ਬਸ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪ੍ਰਯੋਗ ਕੀਤੇ ਗਏ ਰਾਗਾਂ ਵਿੱਚ ਲੋਕ ਸੰਗੀਤ ਦੀਆਂ ਧੁਨਾ ਤੋਂ ਵਿਕਸਿਤ ਹੋਏ ਕਈ ਰਾਗ ਮੌਜੂਦ ਹਨ ਜਿਵੇਂ :-

(ੳ) ਆਸਾ (ਅ) ਮਾਝ (ੲ) ਵਡਹੰਸ (ਸ) ਤੁਖਾਰੀ (ਹ) ਤਿਲੰਗ ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲੋਕ ਗਾਇਨ ਰੂਪਾਂ ਦਾ ਵੀ ਇਸਤੇਮਾਲ ਕੀਤਾ ਗਿਆ ਹੈ ਉਦਾਹਰਣ ਦੇ ਤੌਰ ਤੇ:

1. ਘੋੜੀਆਂ 2. ਛੰਤ 3. ਵਾਰ 4. ਅਲਾਹੁਣੀ 5. ਅੰਜੁਲੀਆਂ 6. ਸਦ 7. ਪਹਰੇ 8. ਦਿਨਰੈਣਿ 9. ਵਾਰਸਤ 10. ਥਿਤੀ 11. ਰੁਤੀਂ 12. ਬਾਰਾਂਮਾਹ 13. ਆਰਤੀ 14. ਮੰਗਲ 15. ਕਰਹਲੇ 16. ਵਣਜਾਰਾ 17. ਬਿਰਹੜੇ।

ਇਨ੍ਹਾਂ ਗਾਇਨ ਰੂਪਾਂ ਨੂੰ ਇਨ੍ਹਾਂ ਨਾਲ ਮਿਲਦੇ ਜੁਲਦੇ ਰਾਗਾਂ ਦੇ ਅੰਤਰਗਤ ਹੀ ਦਰਜ ਕੀਤਾ ਗਿਆ ਹੈ। ਵੱਖ-ਵੱਖ ਰਾਗਾਂ ਵਿੱਚ ਦਰਜ ਵਾਰਾਂ ਉੱਪਰ ਧੁਨੀਆਂ ਦੇ ਸਿਰਲੇਖਾਂ ਤੋਂ ਇਹ ਗੱਲ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ।

ਗੁਰਮਤਿ ਸੰਗੀਤ ਵਿੱਚ ਪ੍ਰਯੋਗ ਹੋਣ ਵਾਲੇ ਰਬਾਬ, ਸਾਰੰਦਾ ਆਦਿ ਸਾਜ਼ ਲੋਕ ਸੰਗੀਤ ਦੇ ਹੀ ਹਨ।

ਨਿਰਸੰਦੇਹ ਗੁਰਮਤਿ ਸੰਗੀਤ ਵਿੱਚ ਲੋਕ ਸੰਗੀਤ ਦੇ ਤੱਤਾਂ ਦਾ ਕਾਫ਼ੀ ਪ੍ਰਯੋਗ ਕੀਤਾ ਗਿਆ ਹੈ ਪਰੰਤੂ ਇਸ ਪ੍ਰਯੋਗ ਨੂੰ ਗੁਰਮਤਿ ਸੰਗੀਤ ਦੀਆਂ ਮੌਲਿਕਤਾਵਾਂ ਅਤੇ ਵਿਸ਼ੇਸ਼ਤਾਵਾਂ ਦਾ ਧਾਰਣੀ ਵੀ ਬਣਾਇਆ ਗਿਆ ਹੈ। ਇਨ੍ਹਾਂ ਤੱਤਾਂ ਨੂੰ ਗੁਰਮਤਿ ਸੰਗੀਤ ਪ੍ਰਬੰਧ ਨਾਲ ਸੰਜੋਇਆ ਅਤੇ ਸਜਾਇਆ ਗਿਆ ਹੈ। ਜਿਹੜਾ ਗੁਰਮਤਿ ਸੰਗੀਤ ਨੂੰ ਸਰਬ ਸਾਧਾਰਣ ਨਾਲ ਸਿੱਧੇ ਤੌਰ ਤੇ ਜੋੜਨ ਵਿੱਚ ਸਹਾਈ ਹੁੰਦਾ ਹੈ।

ਗੁਰਮਤਿ ਸੰਗੀਤ ਅਤੇ ਲੋਕ ਸੰਗੀਤ ਦੇ ਆਪਸੀ ਸੰਬੰਧਾਂ ਬਾਰੇ ਇੱਥੇ ਇਹ ਗੱਲ ਹੋਰ ਵੀ ਕਰਨੀ ਉਚਿਤ ਹੋਵੇਗੀ ਜਿਵੇਂ ਗੁਰਮਤਿ ਸੰਗੀਤ ਦੇ ਗਾਇਨ ਲਈ ਰਾਗ ਅਤੇ ਸ਼ਾਸਤਰੀ ਸੰਗੀਤ ਦਾ ਗਿਆਨ ਜ਼ਰੂਰੀ ਹੈ ਤਿਵੇਂ ਹੀ ਲੋਕ ਸੰਗੀਤ ਪਰੰਪਰਾ ਦਾ ਗਿਆਨ ਵੀ ਲਾਜ਼ਮੀ ਹੈ। ਕਿਉਂਕਿ ਗੁਰਮਤਿ ਸੰਗੀਤ ਵਿੱਚ ਇਨ੍ਹਾਂ ਦੋਵੇਂ ਧਾਰਾਵਾਂ ਦਾ ਪ੍ਰਯੋਗ ਇਕ ਵਿਸ਼ੇਸ਼ ਸੰਤੁਲਨ, ਨਿਸ਼ਚਿਤ ਪ੍ਰਬੰਧ ਅਤੇ ਵਿਸ਼ੇਸ਼ ਉਦੇਸ਼ ਦੀ ਪੂਰਤੀ ਲਈ ਕੀਤਾ ਗਿਆ ਹੈ।



# ਧੰਨੁ ਸੁ ਰਾਗ ਸੁਰੰਗੜੇ

*–ਡਾ. ਗੁਰਨਾਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉੱਪਰ ਭਿੰਨ ਭਿੰਨ ਰਾਗ, ਰਾਗ ਪ੍ਰਕਾਰਾਂ ਉਲੇਖ ਅਤੇ ਵਿਸ਼ਿਸ਼ਟ ਰਾਗਾਤਮਕ ਸੰਪਾਦਨਾ ਤੋਂ ਗੁਰਮਤਿ ਸੰਗੀਤ ਵਿਚ ਰਾਗ ਦਾ ਮਹੱਤਵ ਪ੍ਰਤੱਖ ਹੈ। ਇਸ ਤੋਂ ਬਿਨਾਂ ਰਾਗਾਤਮਕ ਗਾਇਨ ਅਤੇ ਭਿੰਨ ਭਿੰਨ ਰਾਗਾਂ ਦੇ ਭਾਵਾਤਮਕ ਸਰੂਪ ਸਬੰਧੀ ਵੀ ਬਾਣੀ ਆਪਣੇ ਫ਼ੁਰਮਾਨਾਂ ਦੁਆਰਾ ਸਾਡਾ ਮਾਰਗ ਦਰਸ਼ਨ ਕਰ ਰਹੀ ਹੈ। ਗੁਰੂ ਸਾਹਿਬ ਦੁਆਰਾ ਦਰਸਾਏ ਗਏ ਮਾਰਗ ਉੱਤੇ ਚਲਦਿਆਂ ਗੁਰਮਤਿ ਅਨੁਸਾਰ ਪਾਲਯੋਗ ਬਾਕੀ ਮਰਿਆਦਾਵਾਂ ਵਾਂਗ਼ ਭੀਰ ਮਤਿ ਅਨੁਸਾਰ ਸ਼ਬਦ ਕੀਰਤਨ ਵੀ ਲਾਜ਼ਮੀ ਹੈ। 'ਸ਼ਬਦ ਕੀਰਤਨ' ਦੀ ਮਰਿਆਦਾ ਦੇ ਪਰੰਪਰਾਗਤ ਵਿਕਾਸ ਨੇ ਵਰਤਮਾਨ ਸਮੇਂ ਇਕ ਵਿਸ਼ੇਸ਼ ਗਾਇਨ ਪ੍ਰਬੰਧ ਦਾ ਰੂਪ ਧਾਰਣ ਕਰ ਲਿਆ ਹੈ। ਭਾਵੇਂ ਇਸ ਨੂੰ 'ਗੁਰਮਤਿ ਸੰਗੀਤ', 'ਗੁਰਬਾਣੀ ਸੰਗੀਤ' 'ਸਿੱਖ ਸੰਗੀਤ' ਆਦਿ ਵਿਭਿੰਨ ਨਾਵਾਂ ਨਾਲ ਪਰਿਭਾਸ਼ਿਤ ਕੀਤਾ ਜਾਣ ਲੱਗ ਪਿਆ ਹੈ ਪਰੰਤੂ ਇਸ ਪ੍ਰਬੰਧ ਦੀ ਮੂਲ ਪ੍ਰਕ੍ਰਿਆ ਕੇਵਲ 'ਸ਼ਬਦ ਕੀਰਤਨ' ਉੱਪਰ ਹੀ ਆਧਾਰਿਤ ਹੈ। 'ਸ਼ਬਦ ਕੀਰਤਨ' ਦੀ ਗਾਇਨ ਪ੍ਰਕ੍ਰਿਆ ਦੇ ਅੰਤਰਗਤ ਸ਼ਬਦ ਨੂੰ ਮੂਰਤੀਮਾਨ ਕਰਨ ਲਈ ਇਸਨੂੰ ਰਾਗ ਨਾਲ ਸੰਜੋਇਆ ਗਿਆ ਹੈ। ਇਸੇ ਕਰਕੇ ਸਮੂਹ ਬਾਣੀ ਰਾਗਾਂ ਤੇ ਭਿੰਨ ਭਿੰਨ ਰਾਗ ਪ੍ਰਕਾਰਾਂ ਦੇ ਅੰਤਰਗਤ ਹੀ ਲਿਖਤ ਰੂਪ ਵਿਚ ਪ੍ਰਗਟ ਹੁੰਦੀ ਹੈ। ਰਾਗ ਦਾ ਇਹ ਪ੍ਰਯੋਗ ਸੰਗੀਤ ਦੀ ਕਿਸੇ ਵੀ ਸਾਧਾਰਣ ਪਰੰਪਰਾ ਤੋਂ ਅਲੱਗ ਹੈ ਕਿਉਂਕਿ ਇਸ ਦੁਆਰਾ ਉਸ ਰਾਗੈ ਨਾਦੈ ਬਾਹਰਾ ਵਾਲੇ ਖ਼ਾਲਕ ਦੇ ਆਦੇਸ਼ ਨੂੰ ਗਾਉਣਾ ਹੈ। ਪਰ ਗੁਰੂ ਸਾਹਿਬ ਰਾਗ ਦੀ ਸ਼ਕਤੀ ਤੇ ਰਾਗ ਦੀ ਕੀਮਤ ਨੂੰ ਪੂਰਨ ਰੂਪ ਵਿਚ ਸਵੀਕਾਰ ਕੇ ਇਸਦਾ ਮੌਲਿਕ ਪਹੁੰਚ ਤੇ ਪ੍ਰਯੋਗ ਕਰ ਰਹੇ ਹਨ।

ਰਾਗ ਸੰਗੀਤ ਦੀ ਅਜਿਹੀ ਸ਼ਕਤੀ ਜੋ ਮਨੁੱਖੀ ਮਨ ਨੂੰ ਆਪਣੇ ਵਿਸ਼ੇਸ਼ ਰੰਗ ਵਿਚ ਰੰਗ ਦਿੰਦੀ ਹੈ। ਰਾਗ ਦਾ ਮੂਲ ਗੁਣ ਇਸਦੀ ਰੰਜਕਤਾ ਹੈ। ਇਸ ਨੂੰ 'ਜਨ ਚਿਤ-ਰੰਜਕ-ਧੁਨੀ' ਆਖਿਆ ਹੈ। ਇਸ ਰੰਜਕਤਾ ਦਾ ਅਰਥ ਹੈ, 'ਰੰਗ ਦੇਣਾ'। ਰਾਗ ਆਵਾਜ਼ ਦਾ ਅਜਿਹਾ ਵਿਸ਼ੇਸ਼ ਕ੍ਰਮ ਤੇ ਵਿਸ਼ੇਸ਼ ਅਨੁਪਾਤ ਹੈ ਜੋ ਮਨੁੱਖੀ ਮਨ ਨੂੰ ਆਪਣੀਆਂ ਵਿਸ਼ੇਸ਼ ਸੁਰ ਸੰਗਤੀਆਂ ਦੁਆਰਾ ਆਪਣੇ ਰਸਾਤਮਕ ਵੇਗ ਵਿਚ ਰੰਗ ਲੈਂਦਾ ਹੈ। ਸਾਧਾਰਣ ਤੌਰ ਤੇ ਰਾਗ ਦੇ ਰੰਗ ਵਿੱਚ ਰੰਗਿਆ ਵਿਅਕਤੀ ਸਮੇਂ ਸਥਾਨ ਤੇ ਵਰਤਮਾਨ ਤੋਂ ਮੁਕਤ ਹੋ ਜਾਂਦਾ ਹੈ। ਇਹ ਰਾਗ ਦੀ ਸੰਮੋਹਨ ਸ਼ਕਤੀ ਹੈ ਜੋ ਆਪਣੇ ਸੁਰਾਤਮਕ ਬੰਧੇਜ ਦੁਆਰਾ ਮਨੁੱਖੀ ਮਨ ਨੂੰ ਇਕਾਗਰ ਕਰ ਭਟਕਣ ਤੋਂ ਬਚਾਉਂਦੀ ਹੈ। ਰਾਗ ਦਾ ਮੂਲ ਨਾਦ ਹੈ। ਭਾਰਤੀ ਪਰੰਪਰਾ ਵਿਚ ਨਾਦ ਦੀ ਮਹਿਮਾ ਦਾ ਖ਼ੂਬ ਵਰਣਨ ਆਇਆ। ਨਾਦ ਨੂੰ ਬ੍ਰਹਮ ਰੂਪ ਆਖਿਆ ਗਿਆ ਹੈ। ਇਹ ਅਦੁੱਤੀ ਅਤੇ ਆਨੰਦ ਸਰੂਪ ਜਿਸਦੀ ਉਪਾਸਨਾ ਨਾਲ ਪਰਮ ਲਾਭ ਭਾਵ ਪਰਮ

* ਮੁਖੀ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ

ਸਤਿ/ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ[1]। ਇਸ ਤਰ੍ਹਾਂ ਰਾਗ ਦਾ ਮੂਲ ਗੁਣ ਤੇ ਸੁਭਾਅ ਹੀ ਪਰਮ ਸੁਖਦਾਇਕ ਹੈ ਜੋ ਪਰਮ ਆਨੰਦ ਦੀ ਪ੍ਰਾਪਤੀ ਕਰਵਾਉਂਦਾ ਹੈ। ਰਾਗ ਦਾ ਸੁਰਾਤਮਕ ਪ੍ਰਵਾਹ ਕ੍ਰਮਵਾਰ ਹੌਲੀ ਹੌਲੀ ਰੰਗ ਪਕੜਦਾ ਹੈ ਅਤੇ ਇਹ ਕ੍ਰਮ ਸਰੋਤਿਆਂ ਦੇ ਮਨ ਨੂੰ ਇਕ ਵਿਸ਼ੇਸ਼ ਭਾਵਨਾ ਵਿਚ ਰੰਗਦੀ ਹੈ ਅਤੇ ਇਹ ਰੰਗ ਹੌਲੀ ਹੌਲੀ ਗੂੜ੍ਹਾ ਹੁੰਦਾ ਜਾਂਦਾ ਹੈ [2]। ਭਾਰਤੀ ਸੰਗੀਤ ਵਿਚ ਰਾਗ ਕੇਂਦਰਕਾਰੀ ਸ਼ਕਤੀ ਵਜੋਂ ਵਿਦਮਾਨ ਹੈ। ਇਸ ਸੰਗੀਤ ਪਰੰਪਰਾ ਨੂੰ ਸਰੂਪਿਤ ਕਰਨ ਵਿਚ ਰਾਗ ਅਤੇ ਇਸਦੇ ਵਿਭਿੰਨ, ਵਿਸਤ੍ਰਿਤ ਸੌਂਦਰਯਾਤਮਿਕ ਸਰੂਪ ਦਾ ਬੁਨਿਆਦੀ ਮਹੱਤਵ ਹੈ। ਰਾਗ ਭਾਰਤੀ ਸੰਗੀਤ ਦੀ ਮੂਲ ਸ਼ਕਤੀ ਵਜੋਂ ਹੀ ਪ੍ਰਗਟ ਨਹੀਂ ਹੋ ਰਿਹਾ ਸਗੋਂ ਇਹ ਸੰਗੀਤ ਦੀਆਂ ਅਧਿਐਨ ਵਿਧੀਆਂ ਤੇ ਪਹੁੰਚ ਲਈ ਕਸਵੱਟੀ ਜਾਂ ਪੈਮਾਨੇ ਦੇ ਰੂਪ ਵਿੱਚ ਵੀ ਪ੍ਰਗਟ ਹੁੰਦਾ ਹੈ। ਰਾਗ ਦੀ ਇਸ ਅਪਾਰ ਸ਼ਕਤੀ ਨੂੰ ਗੁਰੂ ਸਾਹਿਬ ਨੇ ਵੀ ਪ੍ਰਵਾਨਿਤ ਕੀਤਾ ਹੈ। ਰਾਗਾਂ ਸੰਬੰਧੀ ਕਿਸੇ ਕਿਸਮ ਦੀ ਵਿਚਾਰ ਜਾਂ ਇਸਦੇ ਵਿਵਹਾਰਕ ਪ੍ਰਯੋਗ ਕਰਨ ਲੱਗਿਆਂ ਸਾਨੂੰ ਰਾਗ ਸੰਬੰਧੀ ਬਾਣੀ ਦੇ ਅੰਤਰੀਵ ਹਵਾਲਿਆਂ ਨੂੰ ਆਧਾਰ ਬਨਾਉਣਾ ਹੋਵੇਗਾ। ਬਾਣੀ ਵਿਚ ਰਾਗ ਨੂੰ ਨਿਮਨ ਲਿਖਤ ਫੁਰਮਾਨ ਨਾਲ ਨਿਵਾਜਿਆ ਹੈ :-

**- ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥**
**- ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥**
**- ਰਾਗ ਨਾਦ ਸਬਦਿ ਸੋਹਣੇ .......**
**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ**
**ਰਾਗ ਰਤਨ ਰਸਨਾ ਆਲਾਪ॥**

ਉਪਰੋਕਤ ਫੁਰਮਾਨ ਬਾਣੀ ਵਿਚ ਰਾਗ ਦੇ ਪਰਮ ਗੁਣ ਤੇ ਉਸਤਤ ਦਰਸਾਉਂਦੇ ਹਨ ਪਰੰਤੂ ਰਾਗ ਦੀ ਇਹ ਉਸਤਤ ਤੇ ਮਹੱਤਵ ਬਾਣੀ ਵਿਚ ਸੰਗੀਤ ਨਾਲ ਭਿੰਨ ਅਰਥੀ ਹੈ।

**"ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥**
**ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥**
**ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨਾ ਬੂਝਿਆ ਜਾਇ॥**
**ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ॥**
**"ਰਾਗਿ ਨਾਦਿ ਮਨੁ ਦੂਜੈ ਭਾਇ॥**
**ਅੰਤਰਿ ਕਪਟੁ ਮਹਾ ਦੁਖੁ ਪਾਇ॥**
**"ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥"**

ਉਕਤ ਫੁਰਮਾਨਾਂ ਤੋਂ ਬਿਨਾਂ ਬਾਣੀ ਵਿਚ ਰਾਗਾਂ ਸਬੰਧੀ ਹੋਰ ਵੀ ਫੁਰਮਾਣ ਅੰਕਿਤ ਹਨ। ਸਭਨਾਂ ਫੁਰਮਾਨਾਂ ਵਿਚ ਰਾਗ ਦੀ ਨਾਦਾਤਮਕ ਸ਼ਕਤੀ ਨੂੰ ਸੱਚ ਸਵੀਕਾਰਦਿਆਂ ਇਨ੍ਹਾਂ ਰਾਗਾਂ ਨੂੰ ਉੱਤਮ, ਸੋਹਣੇ, ਸੁਲੱਖਣੇ, ਸੁਹਾਵਣੇ, ਆਨੰਦ

---
1. ਵਿਮਲਾ ਕਾਂਤ ਰਾਇ ਚੌਧਰੀ, ਸੰਗੀਤ ਕੋਸ਼, ਪੰਨਾ 66
2. ਆਰੀਆ ਬ੍ਰਹਸਪਤੀ, ਸੰਗੀਤ ਚਿੰਤਾਮਣੀ, ਪੰਨਾ 80

ਸਰੂਪ ਆਖਿਆ ਉਹ ਸਤਿ ਸਰੂਪ ਪ੍ਰਮਾਤਮਾ ਮਨ ਵਿਚ ਵਸ ਜਾਵੇ, ਜੇ ਆਲਾਪਤ ਸਭ ਤਿਖ ਜਾਇ, ਜੇ ਸਚਿ ਧਰੇ ਪਿਆਰੁ, ਜੇ ਖਸਮੈ ਚਿਤ ਕਰੇਇ, ਜਾ ਲਾਗੈ ਸਹਜਿ ਧਿਆਨੁ, ਜੇ 'ਸਬਦਿ ਕਰੇ ਪਿਆਰੁ' ਜਾਂ ਸਤਿਗੁਰ ਕੀ ਕਾਰ ਕਮਾਇ'॥ ਇਸ ਤਰ੍ਹਾਂ ਬਾਣੀ ਵਿਚ ਰਾਗ ਦੇ ਪ੍ਰਯੋਗ ਨੂੰ ਇਕ ਵਿਸ਼ਿਸ਼ਟ ਉਦੇਸ਼ ਦਾ ਧਾਰਣੀ ਬਣਾ ਕੇ ਉਸਦਾ ਵਿਸ਼ੇਸ਼ ਗੁਣ ਨਿਰਧਾਰਿਤ ਕੀਤਾ ਗਿਆ ਹੈ। ਇਹ ਵਿਸ਼ੇਸ਼ ਗੁਣ ਰਾਗ ਦੇ ਸੁਰਾਤਮਕ ਜਾਂ ਸੰਗੀਤਮਕ ਸਰੂਪ ਦੇ ਵਾਦ ਵਿਵਾਦ, ਬਖੇੜਿਆਂ, ਪਹਿਚਾਣਾਂ ਤੋਂ ਮੁਕਤ ਅਤੇ ਬੁਨਿਆਦੀ ਤੌਰ ਤੇ ਮਹੱਤਵਪੂਰਣ ਹੈ।

ਭਾਰਤੀ ਸੰਗੀਤ ਵਿਚ ਰਾਗ ਦੇ ਭਾਵਾਤਮਕ ਤੇ ਤਕਨੀਕ ਦੋਵੇਂ ਰੂਪ ਸਵੀਕਾਰੇ ਜਾਂਦੇ ਹਨ। ਆਪਣੇ ਇਨ੍ਹਾਂ ਗੁਣਾਂ ਕਰਕੇ ਹੀ ਇਹ ਭਾਰਤੀ ਸੰਗੀਤ ਦੀ ਕੇਂਦਰਕਾਰੀ ਸ਼ਕਤੀ ਵਜੋਂ ਉਜਾਗਰ ਹੁੰਦਾ ਹੈ। ਇਸਦੇ ਨਾਲ ਹੀ ਇਹ ਵੀ ਸਰਬ ਪ੍ਰਵਾਨਿਤ ਹੈ ਕਿ ਰਾਗ ਐਬਸਟ੍ਰੈਕਟ (Abstract) ਹੈ। ਇਸਨੂੰ ਸਜੀਵ ਰੂਪ ਵਿਚ ਮੂਰਤੀਮਾਨ ਕਰਨ ਲਈ ਇਸਨੂੰ ਕਾਵਿ ਅਤੇ ਧਿਆਨ (ਰਾਗ ਚਿੱਤਰ) ਨਾਲ ਵੀ ਜੋੜਿਆ ਜਾਂਦਾ ਹੈ। ਰਾਗ ਦਾ ਸਰੂਪ ਭਾਵੇਂ ਨਾਦਾਤਮਕ ਤੇ ਸੰਗੀਤਕ ਤੱਤਾਂ ਤੇ ਉਪਕਰਣਾਂ ਨਾਲ ਪ੍ਰਤੱਖ ਹੋਣਾ ਹੈ ਪਰ ਇਸਦੇ ਨਾਲ ਇਸ ਐਬਸਟ੍ਰੈਕਟ ਰੂਪ ਦਾ ਸੁਰਾਤਮਿਕ ਸਿਰਜਣ ਤੇ ਸਹੀ ਪ੍ਰਗਟਾਅ ਰਾਗ ਪ੍ਰਤੀ ਤਿਆਰ ਕੀਤੇ ਗਏ ਇਨ੍ਹਾਂ ਨਕਸ਼ਾਂ ਦੀ ਟੋਹ (ਕਾਵਿ ਤੇ 'ਧਿਆਨ') ਦੁਆਰਾ ਹੀ ਸੰਭਵ ਹੋ ਸਕਦਾ ਹੈ। ਭਾਰਤੀ ਸੰਗੀਤ ਅਤੇ ਗੁਰਮਤਿ ਸੰਗੀਤ ਵਿਚ ਰਾਗ ਦੇ ਪ੍ਰਯੋਗ ਦੀ ਮੂਲ ਭਿੰਨਤਾ ਇਥੋਂ ਹੀ ਪ੍ਰਗਟ ਹੋ ਜਾਂਦੀ ਹੈ ਕਿਉਂਕਿ ਬਾਣੀ ਰਾਗ ਨੂੰ ਉਸ ਪ੍ਰਮਾਤਮਾ ਦੇ ਨਾਮ/ਸ਼ਬਦ ਆਧਾਰਿਤ ਕਰਦੀ ਹੈ। ਬਾਣੀ ਵਿਚ ਰਾਗ ਦੀ ਭਾਵਾਤਮਕ ਟੋਹ ਭਾਰਤੀ ਸੰਗੀਤ ਵਾਂਗ ਕਾਵਿ ਤੇ ਧਿਆਨ (ਚਿੱਤਰ) ਦੁਆਰਾ ਉਜਾਗਰ ਨਹੀਂ ਹੋਣੀ ਸਗੋਂ ਸ਼ਬਦ/ਬਾਣੀ ਇਸਨੂੰ ਭਾਵਾਤਮਕ ਸੇਧ ਪ੍ਰਦਾਨ ਕਰਦੀ ਹੈ। ਇਸ ਕਰਕੇ ਮਤ ਕੋਈ ਇਸ ਭਰਮ ਵਿਚ ਭੁਲੇ ਕਿ ਗੁਰਮਤਿ ਸੰਗੀਤ ਦੇ ਅੰਤਰਗਤ ਰਾਗ ਕਿਸੇ ਪੂਰਵ ਸਿਰਜਤ ਭਾਵਾਤਮਕ ਸਰੂਪ ਦਾ ਧਾਰਣੀ ਹੈ (ਭਾਰਤੀ ਸੰਗੀਤ ਵਿਚ ਪ੍ਰਚਲਿਤ) ਆਦਿ। ਗੁਰਮਤਿ ਸੰਗੀਤ ਵਿਚ ਪ੍ਰਚਲਿਤ ਰਾਗਾਂ ਦੇ ਸਹੀ ਰੂਪ ਦੀ ਪਹਿਚਾਣ ਤੇ ਸਰੂਪ ਨਿਰਧਾਰਣ ਦਾ ਮੂਲ ਆਧਾਰ ਵੀ ਇਹੋ ਹੀ ਹੈ। ਗੁਰਮਤਿ ਸੰਗੀਤ ਰਾਗ ਦਾ ਪ੍ਰਯੋਗ, ਇਸ ਪ੍ਰਯੋਗ ਦੀ ਮਾਤਰਾ ਤੇ ਰਾਗ ਦੇ ਕਲਾਤਮਕ ਗੁਣਾਂ ਦਾ ਪ੍ਰਗਟਾਵਾ ਵੀ ਇਸੇ ਸੀਮਾ ਦਾ ਅਨੁਸਾਰੀ ਹੈ। ਗੁਰਮਤਿ ਸੰਗੀਤ ਵਿਚ ਸ਼ਬਦ ਦਾ ਪ੍ਰਥਮ ਸਥਾਨ ਹੈ ਤੇ ਰਾਗ ਦਾ ਦੂਜੈਲਾ। ਇਸ ਦ੍ਰਿਸ਼ਟੀ ਤੋਂ ਬਾਣੀ ਦੇ ਗਾਇਨ ਲਈ ਰਾਗ ਦਾ ਤਿਆਗ ਵੀ ਗੁਰੂ ਦੁਆਰਾ ਦਰਸਾਏ ਗਏ ਗੁਰਮਤਿ ਸੰਗੀਤ ਪ੍ਰਤਿ ਉਨ੍ਹਾਂ ਦੀ ਅਵੱਗਿਆ ਪੂਰਣ ਤੇ ਘਾਤਕ ਹੈ ਜਿੰਨਾ ਕਿ ਇਸਦਾ ਅਧਿਕ ਪ੍ਰਯੋਗ ਰਾਗ ਦੇ ਇਸ ਅਧਿਕ ਪ੍ਰਯੋਗ ਤੋਂ ਭਾਵ ਹੈ ਰਾਗਾਤਮਕ ਭਾਵ ਆਡੰਬਰ, ਆਕਰਸ਼ਣ ਸੰਗੀਤਕ ਪ੍ਰਲੋਭਨ ਤੇ ਕਲਾਤਮਕ-ਹਉਮੈ ਸਹਿਤ ਪ੍ਰਸਤੁਤ ਹੋਣ ਵਾਲਾ ਰਸ ਪ੍ਰਯੋਗ ਗਾਇਨ। ਗੁਰੂ ਵਾਕ ਹੈ:-

**ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥**
**ਹਉਮੈ ਵਿਚਿ ਗਾਵਹਿ ਬਿਰਥਾ ਜਾਇ॥** (ਪੰ:੧੫੮)

ਇਸ ਲਈ ਅਤਿ ਬੁਨਿਆਦੀ ਤੌਰ ਤੇ ਮਹੱਤਵਪੂਰਨ ਆਵਸ਼ਕਤਾ ਹੈ ਰਾਗ ਦੇ ਪ੍ਰਯੋਗ ਵਿਚ ਇਕ ਸੰਤੁਲਨ ਦੀ, ਸਹਿਜ ਦੀ। ਉਹ ਸਹਿਜ ਜੋ ਗੁਰੂ ਸਾਹਿਬ ਨੇ ਸ਼ਬਦ ਕੀਰਤਨ ਪ੍ਰਸਤੁਤੀ ਬਾਣੀ ਦੇ ਗਾਇਨ ਪ੍ਰਬੰਧ ਲਈ ਸਿਰਜਿਆ ਜਿਸਦਾ ਇਕ ਤੱਤ, ਲੱਛਣ ਤੇ ਆਦਰਸ਼ ਬਾਣੀ ਵਿਚ ਦਰਸਾਇਆ ਗਿਆ ਹੈ।

ਗੁਰੂ ਸਾਹਿਬ ਜਿੱਥੇ ਰਾਗ ਦੀ ਸ਼ਕਤੀ ਨੂੰ ਸਵੀਕਾਰਦਿਆਂ ਇਸਦੀ ਉਸਤਤ ਸਵੀਕਾਰਦੇ ਹਨ ਉੱਥੇ ਇਸ ਸ਼ਕਤੀ ਦੇ ਸਹੀ ਪ੍ਰਯੋਗ ਦੀ ਗੱਲ ਵੀ ਸਪੱਸ਼ਟ ਰੂਪ ਵਿਚ ਤੋਰਦੇ ਹਨ ਇਸੇ ਕਰਕੇ ਰਾਗ ਸੰਬੰਧੀ ਉਚਾਰਿਆ ਗਿਆ ਇਕ ਵੀ ਫੁਰਮਾਨ ਕੇਵਲ ਰਾਗ ਦੀ ਉਸਤਤ ਨਹੀਂ ਕਰਦਾ ਸਗੋਂ ਰਾਗ ਦੇ ਸਦਉਪਯੋਗ ਵਲ ਰੁਚਿਤ ਹੁੰਦਾ ਹੈ।



# ਗੁਰਮਤਿ ਸੰਗੀਤ : ਪਹਿਚਾਣ ਤੇ ਉਦੇਸ਼

*ਡਾ. ਗੁਰਨਾਮ ਸਿੰਘ*

ਸਿੱਖ ਧਰਮ ਵਿੱਚ ਕੀਰਤਨ ਦਾ ਵਿਸ਼ੇਸ਼ ਮਹੱਤਵ ਹੈ। ਇਸ ਕੀਰਤਨ ਨੂੰ ਸ਼ਬਦ ਨਾਲ ਜੋੜਿਆ ਗਿਆ ਹੈ ਅਤੇ ਸ਼ਬਦ-ਕੀਰਤਨ ਦੀ ਇਸ ਸੰਜੁਗਤ ਪ੍ਰਸਤੁਤੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅੰਤਰਗਤ ਇੱਕ ਨਿਸ਼ਚਿਤ ਪ੍ਰਬੰਧ ਦਾ ਧਾਰਣੀ ਬਣਾਇਆ ਗਿਆ ਹੈ। ਇਹ ਸ਼ਬਦ-ਕੀਰਤਨ ਉਸ ਪ੍ਰਮਾਤਮਾ ਦਾ ਕੇਵਲ ਗੁਣ ਕੀਰਤਨ ਜਾਂ ਨਾਮ ਰਟਨ ਹੀ ਨਹੀਂ ਸਗੋਂ ਇਸ ਦੁਆਰਾ ਮਨ ਵਿੱਚ ਬਾਣੀ-ਸਤ ਦਾ ਪ੍ਰਕਾਸ਼ ਵੀ ਹੋਣਾ ਹੈ ਤੇ ਬੋਧ ਵੀ। ਇਸ ਤਰ੍ਹਾਂ ਸ਼ਬਦ-ਕੀਰਤਨ 'ਮਨ ਵਸਾਉਣ' ਅਤੇ 'ਆਤਮ ਬੋਧ' ਦੇ ਪ੍ਰਸੰਗ ਵਿੱਚ ਦੂਸਰੀਆਂ ਸੰਕੀਰਤਨ ਪਰੰਪਰਾਵਾਂ ਅਤੇ ਕੀਰਤਨ ਪੱਧਤੀਆਂ ਨਾਲੋਂ ਅਲੱਗ ਹੋ ਜਾਂਦਾ ਹੈ। ਇਸ ਵਿਲੱਖਣਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਾਇਮ ਰੱਖਿਆ ਗਿਆ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਪ੍ਰਬੰਧ ਤੋਂ ਭਲੀ ਭਾਂਤ ਸਪੱਸ਼ਟ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸੰਸਥਾਪਿਤ ਅਤੇ ਸਮੂਹ ਗੁਰੂ ਸਾਹਿਬਾਨ ਦੁਆਰਾ ਸਿਧਾਂਤਕ ਅਤੇ ਵਿਵਹਾਰਕ ਰੂਪ ਵਿੱਚ ਪ੍ਰਚਾਰੀ ਗਈ ਇਸ ਪਰੰਪਰਾ ਦੇ ਸਿਧਾਂਤਕ ਪੱਖਾਂ ਨੂੰ ਲਿਖਿਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ ਗਿਆ ਹੈ। ਵਿਵਹਾਰਕ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਦਰਸਾਇਆ ਗਿਆ ਇਹ ਮਾਰਗ ਕੇਵਲ ਬਾਣੀ ਦੇ ਗਾਇਨ ਤਕ ਹੀ ਸੀਮਿਤ ਰਹਿ ਜਾਂਦਾ ਹੈ ਅਤੇ ਇਸ ਗਾਇਨ ਸਿਧਾਂਤ ਵਲ ਕੋਈ ਵੱਖਰਾ ਜਾਂ ਵਿਸ਼ੇਸ਼ ਧਿਆਨ ਨਹੀਂ ਦਿੱਤਾ ਜਾਂਦਾ। ਜਦੋਂਕਿ ਗੁਰਮਤਿ ਅਨੁਸਾਰ ਦਰਸਾਏ ਗਏ ਸਿੱਖ ਧਰਮ ਦੇ ਹਰ ਰਹੁਰੀਤਾਂ ਅਤੇ ਅਚਾਰ ਵਿਹਾਰ ਵਾਂਗ ਇਸਦੇ ਕੀਰਤਨ ਦੀ ਵੀ ਨਿਸ਼ਚਿਤ ਅਤੇ ਵਿਸ਼ੇਸ਼ ਪਰੰਪਰਾ ਹੈ। ਇਸੇ ਕਰਕੇ ਅਸੀਂ ਇਸਨੂੰ ਗੁਰਮਤਿ ਸੰਗੀਤ ਆਖਦੇ ਹਾਂ। ਗੁਰਮਤਿ ਭਾਵੇਂ ਸਿੱਧੇ ਤੌਰ ਤੇ ਸਿੱਖ ਧਰਮ ਦਰਸ਼ਨ ਨਾਲ ਸੰਬੰਧਿਤ ਹੈ ਪਰੰਤੂ ਜੇਕਰ ਵੱਖ ਵੱਖ ਸਿੱਖ ਧਰਮ ਦਰਸ਼ਨ ਦੇ ਵਿਆਖਿਆਕਾਰਾਂ ਦੇ ਵਿਚਾਰਾਂ ਨੂੰ ਵਾਚੀਏ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰਮਤਿ ਸਤਿਗੁਰੂ ਦੁਆਰਾ ਦਿੱਤਾ ਗਿਆ ਸਿਧਾਂਤ, ਸਤਿਗੁਰੂ ਦੁਆਰਾ ਸਿਧ ਕੀਤਾ ਗਿਆ ਸਿਧਾਂਤ[2], ਜਾਂ ਉਹ ਮਾਰਗ ਜਾਂ ਧਾਰਣਾ ਅਤੇ ਰਹੁ ਰੀਤ ਹੈ ਜੋ ਦਸਾਂ ਗੁਰੂ ਸਾਹਿਬਾਨਾਂ ਦੁਆਰਾ ਦਰਸਾਏ ਗਏ ਗਿਆਨ ਉਪਦੇਸ਼ ਉੱਤੇ ਕਾਇਮ ਹੋਈ ਹੈ। ਇਸ ਤਰ੍ਹਾਂ ਗੁਰੂ ਸਾਹਿਬ ਦੁਆਰਾ ਦਰਸਾਇਆ ਗਿਆ ਸੰਗੀਤ ਦਾ ਸਿਧਾਂਤ, ਰਹੁ ਰੀਤ ਭਾਵ ਇਸਦਾ ਸਿਧਾਂਤਕ ਅਤੇ ਵਿਵਹਾਰਕ ਸਮੁੱਚ ਗੁਰਮਤਿ ਸੰਗੀਤ ਹੈ।

ਇੱਥੇ ਅਸੀਂ ਗੁਰਮਤਿ ਸੰਗੀਤ ਦੇ ਮੂਲ ਸਿਧਾਂਤਾਂ ਸਬੰਧੀ ਵਿਚਾਰ ਨਾ ਕਰਦਿਆਂ ਕੇਵਲ ਇਸਨੂੰ ਇਸਦੇ ਵਿਵਹਾਰ ਦੀ ਤੁਲਨਾ ਵਿੱਚ ਵਿਸ਼ਲੇਸ਼ਿਤ ਕਰਨ ਦਾ ਯਤਨ

---

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 418 ਚੌਥੀ ਐਡੀਸ਼ਨ, 1981
2. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਮਾਰਤੰਡ-ਭਾਗ ਪਹਿਲਾ, ਪੰਨਾ 395 ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਅਕਤੂਬਬਰ, 1981

ਕਰਾਂਗੇ। ਵਰਤਮਾਨ ਸਮੇਂ ਭਾਵੇਂ ਸਿੱਖ ਜਗਤ ਵਿੱਚ ਗੁਰਮਤਿ ਸੰਗੀਤ ਦੀ ਵੱਖਰੀ ਪਹਿਚਾਣ ਦੀ ਵਿਸ਼ੇਸ਼ ਜਾਗ੍ਰਤੀ ਉਜਾਗਰ ਹੋਈ ਹੈ ਪ੍ਰੰਤੂ ਇਸਦੇ ਨਾਲ ਹੀ ਇਸ ਪਰੰਪਰਾ ਨੂੰ ਨਿਜੀ ਅਤੇ ਭਿੰਨ ਭਿੰਨ ਦ੍ਰਿਸ਼ਟੀਕੋਣਾਂ ਤੋਂ ਨਿਰਖਣ ਪਰਖਣ ਅਤੇ ਵਿਸ਼ਲੇਸ਼ਿਤ ਕਰਨ ਦੇ ਯਤਨ ਵੀ ਕੀਤੇ ਜਾ ਰਹੇ ਹਨ। ਅਜਿਹਾ ਰੁਝਾਨ ਇਸਦੇ ਗਾਇਨ ਖੇਤਰ ਵਿੱਚ ਹੀ ਹੈ। ਸਾਧਾਰਣ ਸਿੱਖ ਸੰਗਤ ਸ਼ਬਦ-ਕੀਰਤਨ ਨੂੰ ਆਪਣੀ ਮਨ ਮਰਜ਼ੀ ਨਾਲ ਗਾਉਣ ਨੂੰ ਹੀ ਕੀਰਤਨ ਆਖਦੀ ਹੈ। ਇਨ੍ਹਾਂ ਦੇ ਗਾਇਨ ਵਿੱਚ ਸ਼ਰਧਾ ਦਾ ਭਾਵ ਇੰਨਾ ਵਧੇਰੇ ਹੁੰਦਾ ਹੈ ਕਿ ਇਨ੍ਹਾਂ ਦੀ ਸ਼ਰਧਾ ਪ੍ਰਤੀ ਸਿਰ ਝੁਕਾਉਣਾ ਹੀ ਬਣਦਾ ਹੈ। ਕੁਝ ਅਸਿੱਖਿਅਤ ਰਾਗੀ ਪ੍ਰਚਲਿਤ ਲੋਕ ਪ੍ਰਿਯ ਧੁਨਾਂ ਤੇ ਸੰਗੀਤ ਪ੍ਰਭਾਵੀ ਨੂੰ ਗ੍ਰਹਿਣ ਕਰਦੇ ਹੋਏ ਸਮੇਂ ਸਮੇਂ ਤੇ ਨਿਜੀ ਸੁਵਿਧਾ ਅਤੇ ਲੋਕ ਪ੍ਰਿਯਤਾ ਦੀ ਲਾਲਸਾ ਵਿੱਚ ਇਸ ਕੀਰਤਨ ਪਰੰਪਰਾ ਵਿੱਚ ਪਰਿਵਰਤਨ ਕਰਦੇ ਆਏ ਹਨ। ਇਹ ਪਰਿਵਰਤਨ ਇਸ ਕੀਰਤਨ ਪਰੰਪਰਾ ਦੇ ਵਿਕਾਸ ਤੋਂ ਸਾਡੇ ਸਾਹਮਣੇ ਸਪੱਸ਼ਟ ਹੈ। ਸੰਗੀਤ ਦੇ ਗਿਆਤਾ ਅਤੇ ਸਿੱਖਿਅਤ ਕੀਰਤਨੀਆਂ ਵਿੱਚੋਂ ਕੁਝ ਸਮੇਂ ਅਨੁਸਾਰ ਪਰਿਵਰਤਿਤ ਹੁੰਦੇ ਰਹੇ ਹਨ ਅਤੇ ਕੁਝ ਆਪਣੇ ਸਥਾਨ ਤੇ ਦ੍ਰਿੜ੍ਹ ਹੁੰਦਿਆਂ ਰਾਗਾਤਮਕ ਕੀਰਤਨ ਨੂੰ ਆਪਣਾ ਜੀਵਨ ਆਧਾਰ ਤੇ ਉਦੇਸ਼ ਬਣਾ ਬੈਠੇ ਹਨ। ਉੱਪਰ ਵਰਣਿਤ ਸਭੇ ਕੀਰਤਨ ਰੁਝਾਨ ਕਿਤੇ ਨਾ ਕਿਤੇ ਗੁਰਮਤਿ ਨਾਲੋਂ ਜ਼ਰੂਰ ਵਿਛੜ ਜਾਂਦੇ ਹਨ। ਇਹ ਵਿਛੋੜਾ ਅਤੇ ਨਿਖੇੜਾ ਸੰਗੀਤਕ ਆਧਾਰ ਤੇ ਨਹੀਂ ਪਰਖਿਆ ਜਾ ਸਕਦਾ ਸਗੋਂ ਇਸਦਾ ਆਧਾਰ ਗੁਰਮਤਿ ਹੈ ਭਾਵ ਗੁਰਮਤਿ ਸੰਗੀਤ ਦੀ ਬੁਨਿਆਦੀ ਨਿਸ਼ਚਿਤ ਸਿਧਾਂਤਕ ਅਤੇ ਵਿਵਹਾਰਕ ਪਰੰਪਰਾ ਨੂੰ ਆਧਾਰ ਬਣਾ ਕੇ ਹੀ ਉਕਤ ਵਰਦਿਤ ਰੁਝਾਨਾਂ ਦਾ ਵਿਸ਼ਲੇਸ਼ਣ ਹੋ ਸਕਦਾ ਹੈ। ਸੰਖੇਪ ਵਿੱਚ ਗੱਲ ਕਰੀਏ ਤਾਂ ਗੁਰਮਤਿ ਸੰਗੀਤ ਪ੍ਰਤੀ ਸੁਗਮ ਸੰਗੀਤਕ ਦ੍ਰਿਸ਼ਟੀਕੋਣ ਜਾਂ ਸ਼ਾਸਤਰੀ ਦ੍ਰਿਸ਼ਟੀਕੋਣ ਆਪਣੇ ਆਪ ਵਿੱਚ ਪੂਰਨ ਤੌਰ ਤੇ ਸੰਪੂਰਨ ਜਾਂ ਗੁਰਮਤਿ ਦੇ ਅਨੁਸਾਰੀ ਨਹੀਂ ਕਹੇ ਜਾ ਸਕਦੇ ਸਗੋਂ ਸ਼ਬਦ ਪ੍ਰਧਾਨ ਰਾਗਾਤਮਕ ਕੀਰਤਨ ਹੀ ਸਹੀ ਅਤੇ ਸ਼ੁੱਧ ਮੰਨਿਆ ਜਾ ਸਕਦਾ ਹੈ। ਗੁਰਮਤਿ ਸੰਗੀਤ ਵਿੱਚ ਰਾਗ ਕਿਸੇ ਕਲਾਸਕੀ ਰੰਗ ਦੀ ਪ੍ਰਸਤੁਤੀ ਨਹੀਂ ਸਗੋਂ ਰਾਗ ਤਾਂ ਇਕ ਮਾਧਿਅਮ ਹੈ ਅਤੇ ਮਾਧਿਅਮ ਨੂੰ ਨਿਸ਼ਚਿਤ ਕਰਨ ਲਈ ਗੁਰੂ ਸਾਹਿਬ ਨੇ ਬਾਣੀ ਉੱਪਰ ਅੰਕਿਤ ਕਰਕੇ ਸਾਨੂੰ ਇਸਦੀ ਸ਼ਕਤੀ ਅਤੇ ਸਮਰਥਾ ਦਾ ਸਦਉਪਯੋਗ ਕਰਨ ਦਾ ਆਦੇਸ਼ ਦਿੱਤਾ ਹੈ। ਬਾਣੀ ਵਿੱਚ ਆਏ ਰਾਗ ਸੰਬੰਧੀ ਫ਼ੁਰਮਾਨਾਂ ਤੋਂ ਰਾਗ ਦਾ ਮਹੱਤਵ, ਰਾਗ ਦਾ ਪ੍ਰਯੋਗ ਅਤੇ ਰਾਗ ਦਾ ਉਦੇਸ਼ ਸਪੱਸ਼ਟ ਹੋ ਜਾਂਦਾ ਹੈ।

-ਸਭਨਾਂ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥
ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥
ਨਾਨਕ ਹੁਕਮੈ ਬੁਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ॥[3]

---

3. ਮਹਲਾ ੪, ਆਦਿ ਗ੍ਰੰਥ ਪੰਨਾ, ੧੪੨੩
4. ਪ੍ਰਭਾਤੀ ਮਹਲਾ ੧, -ਉਹੀ -, ਪੰਨਾ ੧੩੪੨

ਰਾਗਿ ਨਾਦਿ ਮਨੁ ਦੂਜੈ ਭਾਇ॥
ਅੰਤਰਿ ਕਪਟੁ ਮਹਾ ਦੁਖੁ ਪਾਇ॥[4]

–ਓਅੰਕਾਰਿ ਏਕੁ ਧੁਨਿ ਏਕੈ ਏਕੈ ਰਾਗੁ ਅਲਾਪੈ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥[5]

–ਧੰਨ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥[6]

ਕੇਵਲ ਰਾਗ ਹੀ ਨਹੀਂ ਗੁਰਮਤਿ ਸੰਗੀਤ ਵਿੱਚ ਸ਼ਬਦ ਕੀਰਤਨ ਪੱਧਤੀ ਲਈ ਹੋਰ ਵੀ ਸੰਕੇਤ ਦਿੱਤੇ ਗਏ ਹਨ ਜਿਵੇਂ ਰਹਾਉ (ਸਥਾਈ) ਅੰਕ (ਅੰਤਰਿਆਂ ਦੀ ਵੰਡ ਦਾ ਨਿਸ਼ਚਿਤ ਆਧਾਰ) ਕਾਵਿ ਰੂਪ/ਗਾਇਨ ਸ਼ੈਲੀ ਆਦਿ। ਗੁਰਮਤਿ ਸੰਗੀਤ ਵਿੱਚ ਸ਼ਾਸਤਰੀ ਸੰਗੀਤ ਅਤੇ ਲੋਕ ਸੰਗੀਤ ਦੋਹਾਂ ਦੇ ਪ੍ਰਤੀਨਿਧ ਗਾਇਨ ਰੂਪਾਂ ਦਾ ਇਸਤੇਮਾਲ ਕੀਤਾ ਗਿਆ ਹੈ। ਇਸ ਪਰੰਪਰਾ ਵਿੱਚ ਸਨਾਤਨੀ ਰੂਪਾਂ ਨੂੰ ਗੁਰਮਤਿ ਸੰਗੀਤ ਪ੍ਰਬੰਧ ਦੇ ਅੰਤਰਗਤ ਰਖਦਿਆਂ ਇਨ੍ਹਾਂ ਦੀ ਕੱਟੜਤਾ ਨੂੰ ਅਤੇ ਕਰੜੀ ਅਨੁਸ਼ਾਸ਼ਨ ਬੱਧਤਾ ਨੂੰ ਸਹਿਜ ਦਾ ਧਾਰਣੀ ਬਣਾਇਆ ਗਿਆ ਹੈ। ਇਸ ਤਰ੍ਹਾਂ ਲੋਕ ਗਾਇਨ ਰੂਪਾਂ ਦੀ ਆਪ ਮੁਹਾਰੀ ਖੁੱਲ੍ਹ ਨੂੰ ਗੁਰਮਤਿ ਸੰਗੀਤ ਦਾ ਅੰਕੁਸ਼ ਲਗਾ ਕੇ ਨਿਸ਼ਚਿਤ ਸਰੂਪ ਦਿੱਤਾ ਗਿਆ। ਗੁਰਮਤਿ ਸੰਗੀਤ ਦੇ ਪ੍ਰਬੰਧ ਦਾ ਮੂਲ ਅਤੇ ਕੇਂਦਰੀ ਨੁਕਤਾ ਸਹਿਜ ਹੈ। ਇਹ ਸਹਿਜ ਸਮੁੱਚੀ ਗਾਇਨ ਪ੍ਰਸਤੁਤੀ ਦਾ ਬੁਨਿਆਦੀ ਲੱਛਣ ਹੈ। ਬਾਣੀ ਦਾ ਕਥਨ ਹੈ:

–ਇਕਿ ਗਾਵਤ ਰਹੇ ਮਨਿ ਸਾਦੁ ਨਾ ਪਾਇ॥
ਹਉਮੈ ਵਿਚ ਗਾਵਹਿ ਬਿਰਥਾ ਜਾਇ॥[7]

–ਆਪਿ ਗਾਵਾਏ ਸੁ ਹਰਿ ਗੁਨ ਗਾਉ॥[8]

–ਸਹਜੇ ਗਾਵਿਆ ਥਾਇ ਪਵੈ
ਬਿਨੁ ਸਹਿਜੈ ਕਥਨੀ ਬਾਦਿ॥[9]

ਇਸ ਤਰ੍ਹਾਂ ਗੁਰਮਤਿ ਸੰਗੀਤ ਦੀ ਗਾਇਨ ਪ੍ਰਸਤੁਤੀ ਵਿੱਚ ਕਲਾ ਦੇ ਅਡੰਬਰ, ਆਕਰਸ਼ਣ ਅਤੇ ਪ੍ਰਲੋਭਣ ਦਾ ਤਿਆਗ ਬੁਨਿਆਦੀ ਤੌਰ ਤੇ ਮਹੱਤਵਪੂਰਨ ਹੈ। ਗੁਰਮਤਿ ਸੰਗੀਤ ਦੀ ਕਿਸੇ ਵੀ ਸ਼ਬਦ ਕੀਰਤਨ ਪ੍ਰਸਤੁਤੀ ਵਿੱਚ ਜਦੋਂ-ਜਦੋਂ ਸ਼ਬਦ ਦੀ ਬਜਾਏ ਰਾਗ/ਗਾਇਨ ਦਾ ਕਲਾਤਮਕ ਪੱਖ ਪ੍ਰਧਾਨ ਭਾਵੀ ਹੋਵੇਗਾ ਤਦੋਂ ਹੀ ਗੁਰਮਤਿ ਸੰਗੀਤ ਦੀ ਇਹ ਪ੍ਰਸਤੁਤੀ ਆਪਣੇ ਲਕਸ਼ ਨਾਲੋਂ ਵਿਛੜ ਜਾਵੇਗੀ।

ਵਰਤਮਾਨ ਸਮੇਂ ਗੁਰਮਤਿ ਸੰਗੀਤ ਸੰਬੰਧੀ ਹੋ ਰਹੇ ਉਚੇਚੇ ਯਤਨਾਂ ਵਿੱਚ ਬੁਨਿਆਦੀ ਉਦੇਸ਼ ਦੇ ਮਹੱਤਵ ਨੂੰ ਜ਼ਰੂਰ ਧਿਆਨ ਗੋਚਰੇ ਰੱਖਣਾ ਹੋਵੇਗਾ।

---

5. ਰਾਮਕਲੀ ਮਹਲਾ ੫, -ਉਹੀ -, ਪੰਨਾ ੮੮੫
6. ਵਾਰ ਰਾਮਕਲੀ ਮਹਲਾ ੪, -ਉਹੀ-, ਪੰਨਾ ੯੫੮
7. ਗਉੜੀ ਗੁਆਰੇਰੀ ਮਹਲਾ ੩, -ਉਹੀ-, ਪੰਨਾ ੧੫੮
8. ਗਉੜੀ ਸੁਖਮਨੀ ਮਹਲਾ ੫, ਅਸ਼ਟਪਦੀ 6, -ਉਹੀ-, ਪੰਨਾ ੨੭੦
9. ਸਿਰੀ ਰਾਗ ਮਹਲਾ ੩, -ਉਹੀ-, ਪੰਨਾ ੬੮

# ਮੰਦਰ ਮੇਰੇ ਸਬਦ ਉਜਾਰਾ

*ਬਲਵਿੰਦਰ ਸਿੰਘ*

ਸਬਦ ਸਵਾਰਨਹਾਰ ਹੈ, ਸ਼ਬਦ ਹੀ ਮਿਲਾਵਨਹਾਰ ਹੈ, "ਸਬਦ ਮਿਲਾਵਾ ਹੋਇ" ਸਬਦ ਸੁਧਤਾ ਦੀ ਸ਼ਾਨ ਹੈ ਜਿਸ ਉਤੇ ਸੱਚ ਸਾਰ ਨੂੰ ਲਾਕੇ ਸ੍ਰੀ ਸਾਹਿਬ ਦਾ ਰੂਪ ਹੈ। ਸਬਦ ਸੱਚੀ ਟਕਸਾਲ ਹੈ। ਸਬਦ ਗੁਰੂ ਹੈ। ਗੁਰੂ ਅਕਾਲਪੁਰਖ ਦੀ ਪ੍ਰਾਪਤੀ ਦਾ ਅਤਿ ਉੱਤਮ ਜ਼ਰੀਆ ਹੈ। ਗੁਰੂ ਦੀ ਪ੍ਰਾਪਤੀ ਸਹਿਜ ਸੇਤੀ ਹੀ ਸੰਭਵ ਹੈ। ਸਹਿਜਾਇਆ ਜੀਵ ਅਨੰਦ ਰੂਪ ਅਨੰਦ ਦਾਤੇ ਵਾਹਿਗੁਰੂ ਵਿੱਚ ਅਭੇਦ ਹੋ ਜਾਂਦੇ ਨੇ ਜੋ ਕਿ ਮਨੁੱਖੀ ਜੀਵ ਦਾ ਨਿਸ਼ਾਨਾ ਹੈ। ਗੁਰੂ ਨਾਨਕ ਦੇਵ ਜੀ ਦਾ ਹੁਕਮ ਜੋ ਆਪਨੇ ਭਾਈ ਮਰਦਾਨਾ ਜੀ ਨੂੰ ਕੀਤਾ ਸੀ ਤੇ ਸਾਡੇ ਸਭਨਾਂ ਲਈ ਹੈ, ਕਿ ਸ਼ਬਦ ਨੂੰ ਰਾਗ ਵਿੱਚ ਪਾ ਕੇ ਗਾਇਨ ਕਰ ਤਾਂ ਫਿਰ ਜੀਵਨ ਰਣ ਘਣਘੋਰ ਵਿੱਚੋਂ ਦਾਨਿਆਂ ਵਾਂਗੂੰ ਜਿੱਤ ਪ੍ਰਾਪਤ ਕਰਕੇ ਨਿਕਲੇ।

ਸਬਦ ਰਤਨ ਹੈ ਜੋ ਕਰਤੇ ਦਾ ਵੱਡਮੁੱਲਾ ਖ਼ਜ਼ਾਨਾ ਹੈ ਜਿਸ ਨਾਲ ਰਾਗ ਰਤਨ ਜੁੜ ਕੇ ਸੁਰਤ ਨੂੰ ਉਚੇਰੇ ਅਧਿਆਤਮਕ ਮੰਡਲਾਂ ਵਿੱਚ ਲੈ ਜਾਂਦਾ ਹੈ। ਜਿੱਥੇ ਖਸਮ ਦਾ ਵਜਦਾ ਅਨਹਦ ਨਾਦ ਸੁਣਾਈ ਦੇਣ ਲਗ ਪੈਂਦਾ ਹੈ, ਜਿੱਥੇ ਝਿਮ ਝਿਮ ਅੰਮ੍ਰਿਤ ਵਰਸਦਾ ਹੈ ਬਸ ਜਿਸ ਤੇ ਕਰਤਾ ਕ੍ਰਿਪਾ ਕਰੇ, ਉਸਨੂੰ ਇਸ ਵਥ ਦੀ ਪ੍ਰਾਪਤੀ ਹੁੰਦੀ ਹੈ।

**ਰਾਗ ਰਤਨ ਪਰੀਆ ਪਰਵਾਰ॥ ਤਿਸੁ ਵਿਚਿ ਉਪਜੈ ਅੰਮ੍ਰਿਤ ਸਾਰ॥**
**ਨਾਨਕ ਕਰਤੇ ਕਾ ਇਹੁ ਧਨੁ ਮਾਲੁ॥ ਜੇ ਕੋ ਬੂਝੈ ਏਹੁ ਬੀਚਾਰੁ॥** (੩੫੧)

ਏਸੇ ਲਈ ਜਗਤ ਗੁਰੂ ਬਾਬਾ ਨਾਨਕ ਦਾ ਆਦੇਸ਼ ਹੈ, ਸਬਦ ਨੂੰ ਰਾਗ ਨਾਲ ਗਾਇਆ ਜਾਏ। ਦਹਦਿਸ ਭਟਕ ਰਿਹਾ ਮਨ ਖਲੋਂਦਾ ਨਹੀਂ। ਇਹ ਨਿਮਖ ਭਰ ਵਿੱਚ ਚਾਰੇ ਕੁੰਡਾਂ ਵਿੱਚ ਫਿਰ ਆਂਦਾ ਹੈ, ਬਿਸਰਾਮ ਕਿਵੇਂ ਰਹੇ, ਧਾਵਨ ਤੋਂ ਚੁਕੇ ਕਿੰਵ, ਧਿਆਵਨ ਵਲ ਝੁਕੇ ਕਿੰਵ।

ਇਹ ਸੰਭਵ ਹੈ ਕੀਰਤਨ ਨਾਲ ਜਿਵੇਂ ਉੱਤੇ ਬਿਨੈ ਕੀਤੀ ਹੈ ਸ਼ਬਦ ਰਤਨ ਹੈ, ਰਾਗ ਰਤਨ ਹੈ, ਕੀਰਤਨ ਵੀ ਨਿਰਮੋਲਕ ਹੀਰਾ ਹੈ ਤੇ ਜਿਨ੍ਹਾਂ ਜੀਵਾਂ ਤੇ ਗੁਰੂ ਕ੍ਰਿਪਾ ਕਰਕੇ ਇਹ ਸੋਝੀ ਦੇ ਦੇਵੇ, ਉਨ੍ਹਾਂ ਦਾ ਜਨਮ ਵੀ ਹੀਰੇ ਜੈਸਾ ਹੀ ਹੋ ਗਿਆ ਸਮਝੀਏ।

ਭੈਣਾਂ, ਭਰਾਵਾਂ, ਦੋਸਤਾਂ, ਮਿੱਤਰਾਂ, ਵੀਰਾਂ, ਰਿਸ਼ਤੇ ਨਾਤੇਦਾਰਾਂ ਦੇ ਵਿੱਚ ਜੇ ਤਾਲਮੇਲ ਬਣਿਆ ਰਹੇ ਤਾਂ ਉਹ ਜ਼ਿੰਦਗੀ ਨੂੰ ਖ਼ੁਸ਼ੀ ਦੇਣ ਵਾਲੀ ਸਫਲਤਾ ਵਲ ਲੈ ਜਾਂਦਾ ਹੈ। ਬਿਲਕੁਲ ਏਸੇ ਤਰ੍ਹਾਂ ਜੇ ਸ਼ਬਦ ਨੂੰ ਰਾਗ ਵਿੱਚ ਗਾਇਆ ਜਾਏ, ਉਸਦਾ ਮੇਲ, ਤਾਲ ਲਫ਼ਜ਼ ਨਾਲ ਸੁਚਾਰੂ ਢੰਗ ਸੰਗ ਕੀਤਾ ਜਾਏ ਤਾਂ ਉਹ ਪ੍ਰਾਣੀ ਨੂੰ ਉਸਦੇ ਬਾਂਛਿਤ ਲਕਸ਼ ਤੱਕ ਲੈ ਜਾਂਦਾ ਹੈ। ਇਸ ਪ੍ਰਕਾਰ ਗਾਈ ਗਈ ਬਾਣੀ ਉਸਦੇ ਨਦਰ ਕਰਮ ਨਾਲ ਹਿਰਦੇ ਵਿੱਚ ਸਮਾ ਜਾਂਦੀ ਹੈ। ਜੀਵ ਆਤਮਾ ਦਾ ਕਲਿਆਣ ਕਰਦੀ ਹੈ, ਉਸਨੂੰ ਇਤਨਾ ਮਹਾਨ ਕਰਦੀ ਹੈ, ਐਸਾ ਸਾਮਾਨ ਕਰਦੀ ਹੈ ਕਿ ਉਸਨੂੰ ਅਕਾਲ ਪੁਰਖ ਦੇ ਸਮਾਨ ਕਰਦੀ ਹੈ ਤੇ ਕੁਝ ਲੋਕਾਈ ਹੀ ਨਹੀਂ ਸਗੋਂ ਤ੍ਰੈ ਲੋਈ

ਉਸਦਾ ਸਨਮਾਨ ਕਰਦੀ ਹੈ। ਥਾਂ ਥਾਂ ਧਾਂਵਦਾ ਮਨ, ਧਿਆਉਂਦਾ ਮਨ ਬਣ ਜਾਂਦਾ ਹੈ। ਪਲ ਪਲ ਖਹਿੰਦਾ ਮਨ ਟਿਕ ਕਰ ਰਹਿੰਦਾ ਅਤੇ ਬਿਸਰਾਮ ਕਰ ਬਹਿੰਦਾ ਮਨ ਬਣ ਜਾਂਦਾ ਹੈ। ਇਹੀ ਉਹ ਅਵਸਥਾ ਹੈ ਜਿਸਨੂੰ ਸੁਰ ਨਰ ਮੁਨ ਜਨ ਲੋਚਦੇ ਹਨ। ਇਹੀ ਸਫਲਤਾ ਦਾ ਸ਼ਿਖਰ ਹੈ।

**ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ।**
**ਨਾਨਕ ਨਾਮੁ ਧਿਆਇਆ॥ ਪੂਰਬਿ ਲਿਖਿਆ ਪਾਇਆ॥** (੬੨੮)

ਧੁਰ ਕੀ ਬਾਣੀ ਸਭ ਚਿੰਤਾਵਾਂ ਮਿਟਾ ਦਿੰਦੀ ਹੈ, ਨਾਸ਼ਿਕ ਕਿਰਮ ਆਪ ਨਾਸ ਹੋ ਜਾਂਦੇ ਹਨ। ਨਦਰ ਕਰਮ ਨਾਲ ਪੂਰਬ ਕਰਮ ਜਾਗਦੇ ਹਨ ਤੇ ਆਦਿ ਪੁਰਖ ਨਾਲ ਨੇੜਤਾ ਪ੍ਰਾਪਤ ਹੁੰਦੀ ਹੈ।

ਕੀਰਤਨ ਇੱਕ ਵੱਡਮੁੱਲਾ ਤੇ ਅਮੁੱਲਾ ਹੀਰਾ ਹੈ, ਬੇਅੰਤ ਗੁਣਾਂ ਭਰਪੂਰ ਨਾਮ ਅਨਹਦ ਬਾਣੀ ਦਾ ਖ਼ਜ਼ਾਨਾ ਹੈ ਜਿਸਦੀ ਪ੍ਰਾਪਤੀ ਸਾਧ ਸੰਗਤ ਵਿੱਚੋਂ ਹੁੰਦੀ ਹੈ। ਉੱਥੇ ਹੀ ਉਸ ਅਫੁਰ ਦੀ ਪ੍ਰਾਪਤੀ ਹੁੰਦੀ ਹੈ ਜਿੱਥੇ ਵਾਹਿਗੁਰੂ ਤੇ ਕੇਵਲ ਵਾਹਿਗੁਰੂ ਦਾ ਵਾਸ ਹੈ। ਹੁਣ ਕਿਧਰੇ ਦੌੜਣ, ਭੱਜਣ, ਡੋਲਨ, ਵਿਚਲਿਤ ਹੋਣ ਦੀ ਲੋੜ ਨਹੀਂ। ਉੱਥੇ ਤਾਂ ਵਾਹਿਗੁਰੂ ਖੁਦ ਭਗਤਾਂ ਨਾਲ ਗੱਲਬਾਤ ਕਰਦਾ ਹੈ। ਹੁਣ ਮਨ ਦੀਆਂ ਉਹ ਰੁਚੀਆਂ ਤੇ ਬਿਰਤੀਆਂ ਜੋ ਖ਼ੁਸ਼ੀਆਂ ਤੇ ਗਮੀਆਂ ਦਾ ਕਾਰਣ ਬਣਦੀਆਂ ਹਨ, ਉਹਨਾਂ ਦਾ ਕੋਈ ਪ੍ਰਭਾਵ ਨਹੀਂ ਰਹਿੰਦਾ। ਇਸ ਗੱਲ ਤੇ ਉਚੇਚਾ ਜ਼ੋਰ ਹੈ ਕਿ ਵਾਹਿਗੁਰੂ ਆਪ ਹੀ ਕਿਰਪਾ ਕਰਕੇ ਇਸਦੀ ਬਖ਼ਸ਼ਿਸ਼ ਸਾਧ ਸੰਗਤ ਵਿੱਚੋਂ ਕਰਾਉਂਦਾ ਹੈ। ਇਹ ਹੋਰਾਂ ਕਰਮਾਂ ਧਰਮਾਂ ਜਾਂ ਵਿਧੀਆਂ ਤੋਂ ਪ੍ਰਾਪਤ ਨਹੀਂ ਹੁੰਦਾ।

**ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥**
**ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥**
**ਸੁੰਨ ਸਮਾਧਿ ਗੁਫਾ ਤਹ ਆਸਨੁ॥**
**ਕੇਵਲ ਬ੍ਰਹਮ ਪੂਰਨ ਤਹ ਬਾਸਨੁ॥**
**ਭਗਤ ਸੰਗਿ ਪ੍ਰਭੁ ਗੋਸਟਿ ਕਰਤ।**
**ਤਹ ਹਰਖ ਨ ਸੋਗ ਨ ਜਨਮ ਨ ਮਰਤ॥**
**ਕਰਿ ਕਿਰਪਾ ਜਿਸੁ ਆਪਿ ਦਿਵਾਇਆ॥**
**ਸਾਧ ਸੰਗਿ ਤਿਨਿ ਹਰਿ ਧਨੁ ਪਾਇਆ॥** (੮੯੩)

ਗੁਰੂ ਨਾਨਕ ਦੀ ਗੁਰੂ ਅਰਜਨ ਰੂਪ ਵਿੱਚ ਅਕਾਲਪੁਰਖ ਪਾਸ ਅਰਦਾਸ ਹੈ, ਬਿਨੈ ਹੈ, ਹੇ ਵਾਹਿਗੁਰੂ ਤੂੰ ਹੀ ਮੇਰੀ ਵਰਤਨ ਹੈ, ਤੇ ਤੂੰ ਹੀ ਰਾਸ ਪੂੰਜੀ ਹੈ। ਇਹ ਵਰਤਨ ਤੇ ਰਾਸ ਪੂੰਜੀ ਸ਼ਬਦ ਕੀਰਤਨ ਤੇ ਅਕਾਲ ਪੁਰਖ ਦੁਆਰਾ ਪਾਇਆ ਹੋਇਆ ਧਨ ਹੈ ਜੋ ਸਾਨੂੰ ਮਾਨਵੀ ਜੀਵਾਂ ਨੂੰ ਉਸ ਅਨਹਤ ਅਨਾਹਤ ਅਵਸਥਾ ਵਿੱਚ ਲੈ ਜਾਂਦਾ ਹੈ। ਜਿਸ ਮੰਡਲ ਵਿੱਚ ਨਾ ਟੁੱਟਣ ਵਾਲਾ ਅਨੰਦਮਈ ਸੰਗੀਤ ਹੈ।

**ਦਇਆਲ ਪੁਰਖ ਨਾਨਕ ਅਰਦਾਸਿ॥**
**ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ॥** (੮੯੪)

ਉਸ ਅਕਾਲ ਪੁਰਖ ਦੇ ਗੁਣ ਰਾਗਮਈ ਹੋ ਕੇ ਪਉਣ ਪਾਣੀ, ਬੈਸੰਤਰ, ਧਰਮ ਰਾਜਾ ਚਿੰਤਰ ਗੁਪਤ, ਈਸਰ, ਬ੍ਰਹਮ, ਦੇਵੀਆਂ, ਇੰਦਾਸਨ ਤੇ ਬੈਠਾ ਇੰਦਰ, ਸਮਾਧੀ ਅੰਦਰ ਸਿੱਧ ਵਿਚਾਰਵਾਨ, ਸਾਧੂ ਸੰਤੋਖ ਵਾਲੇ ਜਤੀ ਸਤੀ, ਕਰਾਚੇ ਤੇਜ ਵਾਲੇ ਬਹਾਦੁਰ ਪੰਡਿਤ, ਰਖੀਸਰ, ਸੁਰਗ ਭੂ ਅਤੇ ਪਾਤਾਲ ਦੇ ਵਸਨੀਕ ਅਠਸੱਠ ਤੀਰਥ, ਜੋਧੇ ਮਹਾਂਬਲੀ ਚਾਰੇ ਖਾਣੀਆਂ ਤੇ ਖੰਡ-ਮੰਡਲ ਵਰਭੰਡ ਸਭ ਗਾ ਰਹੇ ਹਨ।

ਪਿਤਾ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਏਨੇ ਤੇ ਮੈਂ ਗਿਣੇ ਨੇ ਹੋਰ ਕੇਤੇ, ਹੋਰ ਕਿਤਨੇ, ਬਹੁਤ ਸਾਰੇ ਤੈਨੂੰ ਗਾ ਰਹੇ ਨੇ ਜਿੰਨ੍ਹਾਂ ਦਾ ਮੈਨੂੰ ਪਤਾ ਨਹੀਂ। ਗੁਰੂ ਕਿਰਪਾ ਦੁਆਰਾ ਜੇ ਅਸੀਂ ਵੀ ਗੁਰੂ ਆਦੇਸ਼ ਅਨੁਸਾਰ, ਗੁਰਬਾਣੀ ਦਾ ਗਾਇਨ ਕਰਦੇ ਲਾਭਾਵਿਤ ਹੋ ਸਕੀਏ ਤਾਂ ਮੇਰਾ ਵਿਸ਼ਵਾਸ ਹੈ ਕਿ ਅਸੀਂ ਹੋਰ ਕੇਤੇ ਗਾਵਨ ਵਾਲਿਆਂ ਵਿੱਚ 'ਸੇਈ ਤੁਧਨੋ ਗਾਵਨਿ ਜੋ ਤੁਧ ਭਾਵਨਿ' ਵਾਲੀ ਪਾਲ ਵਿੱਚ ਜਾ ਖਲੋਵਾਂਗੇ। ਇਹ ਭਾਵਨਾ ਸੰਗੀਤ ਤੇ ਗੁਰਸਿੱਖਾਂ ਦੇ ਮਨ ਵਿੱਚ ਆਈ ਹੈ ਅਤੇ ਸੰਤ ਬਾਬਾ ਸੁੱਚਾ ਸਿੰਘ ਜੀ ਦੇ ਮਨ ਵਿੱਚ ਸਮਾਈ ਹੈ। ਗੁਰੂ ਪਿਤਾ ਬਖ਼ਸ਼ਿਸ਼ ਕਰਨ ਸਾਡੀ ਬਾਂਹ ਫੜ ਕੇ ਸਾਨੂੰ ਆਪਣੇ ਨੇੜੇ-ਨੇੜੇ ਕਰ ਲੈਣ ਤੇ ਸਾਡੇ ਦੁਖ ਘੱਟ ਹੀ ਨਾ ਜਾਣ ਸਗੋਂ ਮੁਕ ਜਾਣ।

ਦੂਖੁ ਘਨੋ ਜਬ ਹੋਤੇ ਦੂਰਿ॥
ਅਬ ਮਸਲਤਿ ਮੋਹਿ ਮਿਲੀ ਹਦੂਰਿ॥ (੩੮੪)



# ਕੀਰਤਨ ਪਰੰਪਰਾ

*ਕਰਤਾਰ ਸਿੰਘ (ਪ੍ਰੋ.), ਲੁਧਿਆਣਾ*

ਸਿੱਖ ਧਰਮ ਵਿੱਚ ਕੀਰਤਨ ਪ੍ਰਥਾ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੁੰਦੀ ਹੈ। ਰਬਾਬ ਦੀਆਂ ਮਧੁਰ ਧੁਨਾਂ ਨਾਲ ਬਾਣੀ ਦੇ ਗਾਇਨ ਨੇ ਜਾਦੂ ਜਿਹਾ ਅਸਰ ਕੀਤਾ। ਕੀਰਤਨ ਦੀ ਅਨਮੋਲ ਦਾਤ ਸਾਨੂੰ ਗੁਰੂਆਂ ਤੋਂ ਪ੍ਰਾਪਤ ਹੋਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 19 ਰਾਗਾਂ ਵਿੱਚ, ਗੁਰੂ ਅੰਗਦ ਦੇਵ ਜੀ ਨੇ 10 ਰਾਗਾਂ ਵਿੱਚ, ਗੁਰੂ ਅਮਰਦਾਸ ਜੀ ਨੇ 21 ਰਾਗਾਂ ਵਿੱਚ, ਗੁਰੂ ਰਾਮਦਾਸ ਜੀ ਨੇ 29 ਰਾਗਾਂ ਵਿੱਚ ਤੇ ਗੁਰੂ ਅਰਜਨ ਦੇਵ ਜੀ ਨੇ 30 ਰਾਗਾਂ ਵਿੱਚ ਬਾਣੀ ਦਾ ਉਚਾਰਨ ਕੀਤਾ ਅਤੇ ਕੀਰਤਨ ਸਿੱਖ ਦੇ ਜੀਵਨ ਦਾ ਅਨਿਖੜਵਾਂ ਅੰਗ ਹੀ ਬਣ ਗਿਆ। ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਦੇ ਸਮੇਂ ਕੀਰਤਨ ਦੇ ਨਾਲ-ਨਾਲ ਢਾਡੀਆਂ ਦੁਆਰਾ ਢੱਡ ਤੇ ਸਾਰੰਗੀ ਨਾਲ ਵਾਰਾਂ ਗਾਇਨ ਦੀ ਪ੍ਰਥਾ ਵੀ ਆਰੰਭ ਹੋ ਗਈ। ਗੁਰੂ ਹਰਿਰਾਇ ਅਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਸਮੇਂ ਵੀ ਕੀਰਤਨ ਦੀ ਮਰਿਯਾਦਾ ਚਲਦੀ ਰਹੀ। ਗੁਰੂ ਤੇਗ ਬਹਾਦਰ ਜੀ ਨੇ 15 ਰਾਗਾਂ ਵਿੱਚ ਬਾਣੀ ਉਚਾਰਣ ਕੀਤੀ। ਗੁਰੂ ਗੋਬਿੰਦ ਸਿੰਘ ਜੀ ਆਪ ਵੀ ਸੰਗੀਤ ਵਿਦਿਆ ਵਿਚ ਮਾਹਿਰ ਸਨ। ਉਨ੍ਹਾਂ ਦੇ ਸਮੇਂ ਵੀ ਕੀਰਤਨ ਪਰੰਪਰਾ ਚਲਦੀ ਰਹੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾਂ ੧੪ ਤੋਂ ੧੩੫੨ ਤੱਕ ਸਾਰੀ ਹੀ ਬਾਣੀ ਰਾਗਬੱਧ ਹੈ। ਜੋ 6 ਗੁਰੂ ਸਾਹਿਬਾਨਾਂ, 4 ਸਿੱਖਾਂ ਤੇ 15 ਭਗਤਾਂ ਦੀ ਰਚਨਾ ਹੈ। ਗੁਰੂ ਕਾਲ ਤੋਂ ਬਾਦ ਵੀ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ, ਸਿੱਖ ਮਿਸਲਾਂ ਦੇ ਸਰਦਾਰ, ਸ੍ਰੀ ਦਰਬਾਰ ਸਾਹਿਬ ਦਰਸ਼ਨਾਂ ਨੂੰ ਆਉਂਦੇ ਤੇ ਬਾਣੀ ਦੀ ਕੀਰਤਨ ਸੁਣਦੇ।

ਕੀਰਤਨ ਪਰੰਪਰਾ ਦੀ ਸਾਂਭ ਸੰਭਾਲ ਵਿੱਚ ਰਬਾਬੀਆਂ ਦਾ ਵੀ ਬਹੁਤ ਯੋਗਦਾਨ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਥਮ ਰਬਾਬੀ ਭਾਈ ਮਰਦਾਨਾ ਜੀ ਨੇ ਜੀਵਨ ਪ੍ਰਯੰਤ ਤਕਰੀਬਨ ਪੰਜ ਦਹਾਕੇ ਗੁਰੂ ਘਰ ਵਿੱਚ ਕੀਰਤਨ ਦੀ ਸੇਵਾ ਕਰਦੇ ਰਹੇ। ਫਿਰ ਭਾਈ ਰਜ਼ਾਦਾ ਦੇ ਪੁੱਤਰ ਭਾਈ ਸਾਦੂ ਤੇ ਭਾਈ ਮਾਦੂ ਕੀਰਤਨ ਦੀ ਸੇਵਾ ਕਰਦੇ ਰਹੇ। ਸ੍ਰੀ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਭਾਈ ਸੱਤਾ ਤੇ ਬਲਵੰਡ ਕੀਰਤਨ ਕਰਦੇ ਰਹੇ। ਭਾਈ ਸੱਤਾ ਤੇ ਬਲਵੰਡ ਪਹਿਲੇ ਰਬਾਬੀ ਹਨ, ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਕੀਰਤਨ ਸੇਵਾ ਦਾ ਅਰੰਭ ਕੀਤਾ। ਗੁਰੂ ਅਰਜਨ ਦੇਵ ਜੀ ਨੇ ਜਦੋਂ ਕੀਰਤਨ ਦੀ ਦਾਤ ਗੁਰਸਿੱਖਾਂ ਦੀ ਝੋਲੀ ਪਾਈ ਤਾਂ ਫਿਰ ਕੀਰਤਨ ਕਰਨ ਵਾਲੀਆਂ ਦੋ ਸ਼੍ਰੇਣੀਆਂ ਰਬਾਬੀ ਤੇ ਰਾਗੀ (ਸਿੱਖ ਕੀਰਤਨੀਏ) ਬਣ ਗਈਆਂ। ਗੁਰੂ ਕਾਲ ਤੋਂ ਬਾਅਦ ਵਿੱਚ ਵੀ ਸ੍ਰੀ ਦਰਬਾਰ ਸਾਹਿਬ ਵਿਖੇ ਕੀਰਤਨ ਸੇਵਾ ਰਬਾਬੀ ਤੇ ਰਾਗੀ ਕਰਦੇ ਰਹੇ। ਕੀਰਤਨ ਕਲਾ ਵਿੱਚ ਨਿਪੁੰਨ ਰਬਾਬੀਆਂ ਅਤੇ ਰਾਗੀਆਂ ਦੋਹਾਂ ਸ਼੍ਰੇਣੀਆਂ ਵਿੱਚ ਹੀ ਅਨੇਕ ਸੰਗੀਤ ਕਲਾ ਵਿੱਚ ਨਿਪੁੰਨ ਕੀਰਤਨੀਆਂ ਨੇ ਆਪਣੀ ਕੀਰਤਨ ਸੇਵਾ ਦੁਆਰਾ ਕੀਰਤਨ ਦੀਆਂ ਉੱਚ ਪਰੰਪਰਾਵਾਂ ਨੂੰ ਕਾਇਮ ਰੱਖਿਆ ਤੇ ਕੀਰਤਨ ਦੇ ਅਮੀਰ ਵਿਰਸੇ ਵਿੱਚ ਯੋਗਦਾਨ ਪਾਇਆ। ਸ੍ਰੀ ਦਰਬਾਰ ਸਾਹਿਬ ਵਿਖੇ

ਕੁਲ ੧੫ ਚੌਂਕੀਆਂ ਦੀ ਕੀਰਤਨ ਮਰਿਯਾਦਾ ਚਲੀ ਆ ਰਹੀ ਹੈ। ਜਿਸ ਵਿਚ ੮ ਚੌਂਕੀਆਂ ਰਾਗੀਆਂ ਦੀਆਂ ਅਤੇ 7 ਚੌਂਕੀਆਂ ਰਬਾਬੀਆਂ ਦੀਆਂ ਹੁੰਦੀਆਂ। ਦੇਸ਼ ਦੀ ਵੰਡ ਸਮੇਂ ਰਬਾਬੀ ਸ਼੍ਰੇਣੀ ਜੋ ਕੀਰਤਨ ਦੁਆਰਾ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਘਰ ਨਾਲ ਜੁੜੀ ਹੋਈ ਸੀ ਪਾਕਿਸਤਾਨ ਜਾਣ ਕਾਰਨ ਟੁੱਟ ਗਈ ਤੇ ਇਨ੍ਹਾਂ ਦੀ ਕੀਰਤਨ ਸੇਵਾ ਵੀ ਸਿੱਖ ਰਾਗੀਆਂ ਦੇ ਜ਼ਿੰਮੇ ਆ ਗਈ। ਉਸ ਸਮੇਂ ਰਾਗੀਆਂ ਦੀ ਸ਼੍ਰੇਣੀ ਵਿਚ ਵੀ ਕਈ ਪੁਰਾਣੇ ਤੇ ਰਾਗ ਵਿਦਿਆ ਵਿਚ ਨਿਪੁੰਨ ਨਾਮੀ ਕੀਰਤਨੀਏ ਸਨ ਤੇ ਨਵ ਪੀੜ੍ਹੀ ਵਿਚ ਵੀ ਕੀਰਤਨ ਵਿਦਿਆ ਸਿੱਖਣ ਲਈ ਉਤਸ਼ਾਹ ਰੱਖਣ ਵਾਲੇ ਰਿਯਾਜ਼ੀ ਵੀ ਸਨ। ਉਸ ਪ੍ਰਭਾਵ ਸਦਕਾ ਕੀਰਤਨ ਪਰੰਪਰਾ ਦਾ ਸਰੂਪ ਲਗਭਗ ੨੦-੨੫ ਸਾਲ ਤੱਕ ਕਾਇਮ ਰਿਹਾ।

ਕੀਰਤਨ ਚੌਂਕੀ ਦੀ ਮਰਿਯਾਦਾ ਅਨੁਸਾਰ ਰਾਗੀ ਜੱਥਾ ਤੰਤੀ ਸਾਜ਼ ਤੇ ਤਬਲਾ ਸਵਰ ਕਰਨ ਤੋਂ ਬਾਦ ਪੰਜ ਸੱਤ ਮਿੰਟ ਰਾਗ ਦਾ ਲਹਿਰਾ (ਸ਼ਾਨ) ਵਜਾਂਦਾ ਜ਼ਿਆਦਾ ਕਰਕੇ ਤੀਨਤਾਲ ਵਿਚ ਜਿਸ ਨਾਲ ਉਸ ਰਾਗ ਦਾ ਵਾਤਾਵਰਣ ਬਣ ਜਾਂਦਾ, ਤਬਲੇ (ਜੋੜੀ) ਵਾਲਾ ਵੀ ਕਾਇਦਾ ਪਲਟੇ, ਪਰਨਾਂ ਆਦਿ ਵਜਾ ਕੇ ਤਿਹਾਈਆਂ ਨਾਲ ਮੁਕਾਅ ਕਰਦਾ। ਉਪਰੰਤ ਮੰਗਲਾ ਚਰਨ ਆਰੰਭ ਹੁੰਦਾ। ਪਹਿਲਾਂ ਜੱਥੇ ਦਾ ਮੁਖੀ ਤੇ ਫਿਰ ਦੂਜੇ ਸਾਥੀ ਵਾਰੀ-ਵਾਰੀ ਵਿਲੰਬਿਤ ਲੈਅ ਏਕ ਤਾਲ ਜਾਂ ਜੱਤ ਤਾਲ ਦਾ ਠੇਕਾ ਰਖਵਾ ਕੇ ਕੀਰਤਨ ਦੀ ਆਰੰਭਤਾ ਲਈ ਬੇਨਤੀਆਂ ਦੇ ਸਲੋਕਾਂ ਦਾ ਗਾਇਨ ਕਰਦੇ। ਐਸਾ ਮਾਹੌਲ ਬਣ ਜਾਂਦਾ ਜਿਵੇਂ ਗੁਰੂ ਦੀ ਸ਼ਰਨ ਆ ਕੇ ਬਿਨਤੀਆਂ ਤੇ ਜੋਦੜੀਆਂ ਕਰਕੇ ਕੀਰਤਨ ਦੀ ਅਰੰਭਤਾ ਦੀ ਆਗਿਆ ਲਈ ਜਾ ਰਹੀ ਹੈ, "ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰ ਹਥ।" ਇਸ ੧੫/੨੦ ਮਿੰਟ ਦੇ ਸਮੇਂ ਵਿਚ ਰਾਗ ਦਾ ਪੂਰਾ ਵਾਤਾਵਰਣ ਛਾ ਜਾਂਦਾ, ਗਾਇਨ ਕਰਨ ਵਾਲਿਆਂ ਤੇ ਸ੍ਰੋਤਿਆਂ ਦੀਆਂ ਸੁਰਤਾਂ ਟਿਕ ਜਾਂਦੀਆਂ। ਮੰਗਲਾਚਰਨ ਤੋਂ ਬਾਅਦ ਪਹਿਲੇ ਸ਼ਬਦ ਦਾ ਗਾਇਨ ਕੁਝ ਜਥੇ ਚਾਰ ਤਾਲ ਵਿਚ ਆਰੰਭ ਕਰਦੇ। ਅਸਥਾਈ ਦੇ ਸ਼ੁਰੂ ਵਿਚ ਤਬਲੇ (ਜੋੜੀ) ਵਾਲਾ ਏਕ ਤਾਲ ਦਾ ਹੀ ਠੇਕਾ ਰੱਖਦਾ ਪਰ ਫਿਰ ਖੁੱਲ੍ਹੇ ਬੋਲ ਸਾਥ ਵੀ ਵਜਾਉਂਦਾ। ਅੰਤਰੇ ਵਿਚ ਵੀ ਸਾਥ ਵਜਾ ਕੇ ਹੀ ਸੰਗਤ ਕਰਦਾ ਤੇ ਵੱਖ-ਵੱਖ ਲੈਅ-ਕਾਰੀਆਂ ਵੀ ਦਿਖਾਈਆਂ ਜਾਂਦੀਆਂ ਤੇ ਤਿਹਾਈਆਂ ਦੇ ਕੇ ਮੁਕਾਅ ਕੀਤਾ ਜਾਂਦਾ। ਸ਼ਬਦ ਗਾਇਨ ਕਰਨ ਵਾਲੇ ਵੀ ਬੋਲ ਬਾਂਟ ਦੁਆਰਾ ਤੇ ਹੋਰ ਲੈਅ ਕਾਰੀਆਂ ਦਿਖਾਂਦੇ ਤੇ ਵੱਖ ਵੱਖ ਤਿਹਾਈਆਂ ਦੇ ਕੇ ਸਮ ਤੇ ਆਉਂਦੇ ਤੇ ਸ਼ਬਦ ਦੀ ਸਮਾਪਤੀ ਕਰਦੇ। ਹੋਰ ਕੀਰਤਨੀਏ ਪਹਿਲੇ ਸ਼ਬਦ ਦਾ ਗਾਇਨ ਧਮਾਰ (ਪੰਜਾਬ ਬਾਜ) ਝੱਪਤਾਲ, ਜਤ ਤਾਲ, ਮੱਤ ਤਾਲ, ਕੁੰਭ ਤਾਲ, ਪੰਚਮ ਸਵਾਰੀ ਆਦਿ ਕਿਸੇ ਤਾਲ ਵਿਚ ਵਿਲੰਬਿਤ ਲੈਅ ਵਿਚ ਆਰੰਭ ਕਰਦੇ। ਇਨ੍ਹਾਂ ਸ਼ਬਦਾਂ ਵਿਚ ਖ਼ਿਆਲ ਗਾਇਨ ਸ਼ੈਲੀ ਦਾ ਹੀ ਜ਼ਿਆਦਾ ਪ੍ਰਭਾਵ ਰਹਿੰਦਾ। ਆਲਾਪ, ਬੋਲ ਆਲਾਪ ਤੇ ਤਾਨਾਂ ਅਕਾਰ ਵਿਚ ਬੋਲ ਤਾਨਾਂ ਦਾ ਪ੍ਰਯੋਗ ਵੀ ਕੀਤਾ ਜਾਂਦਾ। ਐਸੀਆਂ ਸ਼ਬਦ ਬੰਦਸ਼ਾਂ ਵਿਚ ਭਾਵੇਂ ਰਾਗਦਾਰੀ ਦਾ ਪ੍ਰਭਾਵ ਜ਼ਿਆਦਾ ਜਾਗਦਾ ਰਹਿੰਦਾ ਪਰ ਫਿਰ ਵੀ ਸ਼ਬਦ ਦੀ ਪ੍ਰਧਾਨਤਾ ਬਣੀ ਰਹਿੰਦੀ ਤੇ ਸ੍ਰੋਤਾ ਬਾਣੀ ਨਾਲ ਜੁੜਿਆ ਰਹਿੰਦਾ। ਦੂਜਾ ਸ਼ਬਦ ਉਸੇ ਰਾਗ ਵਿਚ ਹੀ

ਤੀਨਤਾਲ/ਇੱਕ ਤਾਲ ਮੱਧ ਲੈਅ ਵਿਚ ਆਰੰਭ ਕੀਤਾ ਜਾਂਦਾ। ਜੱਥੇ ਦੇ ਸਾਰੇ ਮੈਂਬਰ ਵਾਰੀ ਵਾਰੀ ਅਲਾਪ, ਬੋਲ ਅਲਾਪ, ਤਾਨਾਂ ਤੇ ਬੋਲ ਤਾਨਾਂ ਦਾ ਪ੍ਰਯੋਗ ਕਰਦੇ ਤਿਹਾਈਆਂ ਦਾ ਵੀ ਪ੍ਰਯੋਗ ਕਰਦੇ। ਸ਼ਬਦ ਵਿਚ ਪ੍ਰਮਾਣ ਇਕੱਠੇ ਮਿਲ ਕੇ ਵੀ ਤੇ ਵਾਰੀ ਵਾਰੀ ਵੀ ਗਾਇਨ ਕਰਕੇ ਸਰੋਤਿਆਂ ਨੂੰ ਕੀਰਤਨ ਨਾਲ ਜੋੜਦੇ। ਸ਼ਬਦ ਦੀਆਂ ਅੰਤਲੀਆਂ ਪੰਗਤੀਆਂ ਦਰੁਤ ਲੈਅ ਵਿਚ ਗਾਈਆਂ ਜਾਂਦੀਆਂ ਤੇ ਤਾਨਾਂ ਦਾ ਪ੍ਰਯੋਗ ਵੀ ਕੀਤਾ ਜਾਂਦਾ। ਆਮ ਤੌਰ ਤੇ ਤਿਹਾਈਆਂ ਦੇ ਕੇ ਹੀ ਸ਼ਬਦ ਦੀ ਸਮਾਪਤੀ ਹੁੰਦੀ ਹੈ। ਤੀਜੇ ਸ਼ਬਦ ਦਾ ਗਾਇਨ ਦੀਪਚੰਦੀ, ਛੋਟਾ ਤੀਨ ਤਾਲ, ਰੂਪਕ, ਕਹਿਰਵਾ, ਦਾਦਰਾ ਆਦਿ ਕਿਸੇ ਤਾਲ ਵਿਚ ਹੁੰਦਾ। ਇਸ ਸ਼ਬਦ ਦਾ ਗਾਇਨ ਕੁਝ ਸੁਖੈਨ ਢੰਗ ਦਾ ਹੁੰਦਾ ਤੇ ਕਈ ਵਾਰੀ ਉਸ ਰਾਗ ਵਿਚ ਜਾਂ ਕਿਸੇ ਹੋਰ ਪ੍ਰਚਲਿਤ ਸੁਖੈਨ ਰਾਗ ਭੈਰਵੀ, ਪਹਾੜੀ, ਸਿੰਧੜਾ ਪੀਲੂ ਆਦਿ ਰਾਗ ਵਿਚ ਕੀਰਤਨ ਕੀਤਾ ਜਾਂਦਾ। ਜੱਥੇ ਦੇ ਮੈਂਬਰ ਵਾਰੀ ਵਾਰੀ ਅਲਾਪ ਵੀ ਲੈਂਦੇ ਤੇ ਪ੍ਰਮਾਣ ਦੇ ਕੇ ਕੀਰਤਨ ਦਾ ਰਸ ਬੰਨ੍ਹ ਦਿੰਦੇ।ਆਮ ਤੌਰ ਤੇ ਰਬਾਬੀ ਜੱਥੇ ਇਹ ਸ਼ਬਦ ਕਵਾਲੀ ਢੰਗ ਨਾਲ ਵੀ ਗਾਇਨ ਕਰਦੇ, ਉਹ ਸ਼ਬਦ ਵਿਚ ਅਲਾਪ ਤਾਂ ਵਾਰੀ ਵਾਰੀ ਹੀ ਲੈਂਦੇ ਪਰ ਪ੍ਰਮਾਣ ਦਾ ਮਿਲ ਕੇ ਹੀ ਗਾਇਨ ਕਰਦੇ ਤੇ ਸੰਗਤਾਂ ਨੂੰ ਕੀਰਤਨ ਨਾਲ ਜੋੜ ਲੈਂਦੇ। ਤੀਜੇ ਜਾਂ ਚੌਥੇ ਸ਼ਬਦ ਦੀ ਸਮਾਪਤੀ ਤੋਂ ਬਾਦ ਪਉੜੀ ਲਗਾ ਕੇ ਕੀਰਤਨ ਚੌਂਕੀ ਦੀ ਸਮਾਪਤੀ ਹੁੰਦੀ। ਪਰ ਕੀਰਤਨ ਪਰੰਪਰਾ ਦੇ ਇਸ ਅਮੀਰ ਵਿਰਸੇ ਦਾ ਸਰੂਪ ਅੱਜ ਅਲੋਪ ਹੋ ਗਿਆ ਹੈ। ਪੁਰਾਣੀ ਪੀੜ੍ਹੀ ਦੇ ਜਾਣ ਨਾਲ ਕੀਰਤਨ ਦੀ ਪਰੰਪਰਾਗਤ ਸ਼ੈਲੀ ਨੂੰ ਬਹੁਤ ਧੱਕਾ ਲੱਗਾ ਹੈ। ਅੱਜ ਦਾ ਪ੍ਰਚਲਿਤ ਕੀਰਤਨ ਭੈਰਵੀ, ਪਹਾੜੀ, ਸ਼ਿਵਰੰਜਨੀ, ਕਲਾਵਤੀ ਆਦਿ ਕੁਝ ਰਾਗਾਂ ਵਿੱਚ ਤੇ ਕਹਿਰਵਾ, ਦਾਦਰਾ ਤਾਲਾਂ ਤੱਕ ਹੀ ਸੀਮਿਤ ਰਹਿ ਗਿਆ ਹੈ। ਇਸ ਤਰ੍ਹਾਂ ਅਸੀਂ ਲੋਕ ਗੀਤਾਂ ਦੀਆਂ ਧੁਨਾਂ ਤੇ ਫਿਲਮੀ ਤਰਜ਼ਾਂ ਤੇ ਸ਼ਬਦ ਦਾ ਗਾਇਨ ਕਰਕੇ ਅਸੀਂ ਸੰਗਤਾਂ ਨੂੰ ਆਪਣੇ ਕੀਰਤਨ ਦੇ ਅਮੀਰ ਵਿਰਸੇ ਤੋਂ ਦੂਰ ਲੈ ਜਾ ਰਹੇ ਹਾਂ।ਅੱਜ ਦੇ ਕੀਰਤਨ ਦਰਬਾਰਾਂ ਵਿਚ ਭਾਗ ਲੈਣ ਵਾਲੇ ਮਹਾਨ-ਮਹਾਨ ਕੀਰਤਨੀਏ ਵੀ ਨਿਰਧਾਰਤ ਰਾਗਾਂ ਵਿਚ ਤੀਨ ਤਾਲ ਵਿਚ ਵੀ ਸ਼ਬਦ ਗਾਇਨ ਕਰਨ ਦੀ ਲੋੜ ਨਹੀਂ ਸਮਝਦੇ ਹਨ। ਰਾਗ ਵਿਹੂਨ ਕੀਰਤਨ, ਕੀਰਤਨ ਨਹੀਂ ਹੈ। ਜਾਗਦੀ ਜੋਤ ਨੂੰ ਹਾਜ਼ਰ ਨਾਜ਼ਰ ਜਾਣ ਨਿੰਮ੍ਰਤ ਹੋ ਕੇ ਸ਼ਬਦ ਦੁਆਰਾ ਰਾਗ ਦਾ ਸਰੂਪ ਅਲਾਪਣ ਨਾਲ, ਵਾਤਾਵਰਣ ਬਣ ਜਾਣ ਨਾਲ ਸ਼ਬਦ ਨੂੰ ਮੁੱਖ ਰੱਖ ਕੇ ਗਾਇਨ ਹੋਵੇਗਾ ਤਾਂ ਹੀ ਕੀਰਤਨ ਹੈ। ਕੀਰਤਨ ਵਿਚ ਰਾਗਦਾਰੀ ਨੂੰ ਮੁੱਖ ਨਹੀਂ ਰੱਖਿਆ ਜਾ ਸਕਦਾ, ਨਾ ਹੀ ਸਰਗਮਾਂ ਦਾ ਪ੍ਰਯੋਗ ਕੀਤਾ ਜਾ ਸਕਦਾ ਹੈ। ਅਸਾਂ ਤਾਂ ਸ਼ਬਦ ਨਾਲ ਜੁੜਨਾ ਹੈ। ਰਾਗ ਤਾਂ ਮਾਧਿਅਮ ਹੈ। ਗੁਰਬਾਣੀ ਰਾਗਾਂ ਵਿਚ ਰਚੀ ਹੋਈ ਹੈ ਅਤੇ ਅਸੀਂ ਉਨ੍ਹਾਂ ਰਾਗਾਂ ਵਿੱਚ ਗੁਰਬਾਣੀ ਦਾ ਗਾਇਨ ਕਰਨ ਤੋਂ ਮੁਨਕਰ ਹੋ ਕੇ ਕਿਵੇਂ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕਦੇ ਹਾਂ। ਸਮੂਹ ਗੁਰ ਅਸਥਾਨ ਕੀਰਤਨ ਪ੍ਰਸਾਰਨ ਦੇ ਸੋਮੇ ਹਨ, ਜਿੱਥੇ ਸੰਗਤਾਂ ਨਿੱਤ ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਕੀਰਤਨ ਸੁਣਦੀਆਂ ਹਨ। ਜੇ ਕੀਰਤਨ ਤੇ ਪ੍ਰਬੰਧਕ ਸ਼੍ਰੇਣੀ ਜਿਸ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੰਘ ਸਭਾਵਾਂ ਤੇ

ਹੋਰ ਗੁਰਮਤਿ ਪ੍ਰਚਾਰ ਸੁਸਾਇਟੀਆਂ ਆਉਂਦੀਆਂ ਹਨ, ਨਿਸ਼ਚਾ ਕਰ ਲੈਣ ਤਾਂ ਕੀਰਤਨ ਸ਼ੈਲੀ ਦਾ ਅਸਲ ਤੇ ਪੁਰਾਤਨ ਸਰੂਪ ਫਿਰ ਵਾਪਸ ਲਿਆਇਆ ਜਾ ਸਕਦਾ ਹੈ। ਅਸੀਂ ਪਿਉ ਦਾਦੇ ਦੇ ਖ਼ਜ਼ਾਨੇ ਚੋਂ ਆਪਣੇ ਵਿਰਸੇ ਦੀ ਸੰਭਾਲ ਕਰੀਏ ਤਾਂ ਜੋ ਗੁਰ ਅਸਥਾਨਾਂ ਵਿਚ ਰਾਗ ਵਿਹੂਣੇ ਕੀਰਤਨ ਦੀ ਥਾਂ ਸਦੈਵ, ਰਾਗ-ਅਧਾਰਤ ਕੀਰਤਨ ਦੀਆਂ ਧੁਨੀਆਂ ਗੂੰਜਦੀਆਂ ਰਹਿਣ ਤੇ ਅੱਜ ਦੇ ਪ੍ਰਚਲਿਤ ਸ਼ਬਦ ਗੀਤਾਂ ਤੇ ਅਧਾਰਤ ਕੀਰਤਨ ਦਰਬਾਰਾਂ ਦੀ ਥਾਂ ਤੇ ਗੁਰਮਤਿ ਸੰਗੀਤ ਅਧਾਰਤ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੇ ਪ੍ਰਵਾਹ ਚਲਦੇ ਰਹਿਣ। ਅਸੀਂ ਮਾਣ ਕਰ ਸਕੀਏ ਕਿ ਸਾਡੇ ਕੀਰਤਨੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਮੁੱਖ ਰਾਗਾਂ ਵਿੱਚ ਸ਼ਬਦ ਗਾਇਨ ਕਰਨ ਦੇ ਸਮਰੱਥ ਹਨ ਤੇ ੩੧ ਮਿਸ਼ਰਤ ਰਾਗਾਂ ਦੇ ਗਿਆਨ ਦੇ ਨਾਲ-ਨਾਲ ਭਾਰਤੀ ਸੰਗੀਤ ਦੇ ਪ੍ਰਚਲਿਤ ਅਨੇਕ ਰਾਗਾਂ ਵਿੱਚ ਵੀ ਕਲਾਤਮਿਕ ਢੰਗ ਨਾਲ ਕੀਰਤਨ ਕਰਨ ਵਿਚ ਨਿਪੁੰਨ ਹਨ।

ਗੁਰਮਤਿ ਸੰਗੀਤ ਦੀ ਉਪਜ ਭਾਵੇਂ ਭਾਰਤੀ ਸੰਗੀਤ ਤੋਂ ਹੀ ਹੈ ਪਰ ਇਸਦਾ ਇੱਕ ਆਪਣਾ ਹੀ ਵਿਸ਼ੇਸ਼ ਸਥਾਨ ਹੈ। ਇਸਦੀ ਆਪਣੀ ਇਕ ਨਿਵੇਕਲੀ ਹੀ ਸ਼ੈਲੀ ਹੈ ਜਿਸ ਵਿਚੋਂ ਦੂਜੀਆਂ ਗਾਇਨ ਸ਼ੈਲੀਆਂ ਦੇ ਤਕਰੀਬਨ ਸਾਰੇ ਹੀ ਪ੍ਰਚਲਿਤ ਅੰਗਾਂ ਦੀ ਖ਼ੁਸ਼ਬੋ ਆਉਂਦੀ ਹੈ। ਕੀਰਤਨ ਇੱਕ ਭਗਤੀ ਤੇ ਸ਼ਾਂਤ ਰਸ ਭਰਪੂਰ ਸ਼ਬਦ ਪ੍ਰਧਾਨ ਗਾਇਕੀ ਹੈ। ਜਿਸ ਵਿੱਚ ਧਰੁਪਦ ਅੰਗ ਦੀਆਂ ਲੈਅਕਾਰੀਆਂ ਜਾਂ ਖਿਆਲ ਅੰਗ ਦੀਆਂ ਬਾਰੀਕੀਆਂ ਅਲਾਪ, ਬੋਲ ਅਲਾਪ, ਤਾਨ, ਬੋਲ ਤਾਨ ਤੇ ਬੋਲ ਬਾਂਟ ਆਦਿ ਦੇ ਪ੍ਰਯੋਗ ਦੇ ਨਾਲ-ਨਾਲ ਅਰਧ-ਸ਼ਾਸਤਰੀ ਤੇ ਸੁਗਮ ਸੰਗੀਤ ਦੀ ਝਲਕ ਵੀ ਆਉਂਦੀ ਹੈ। ਪਰ ਸ਼ਬਦ ਦੀ ਪ੍ਰਧਾਨਤਾ ਕਾਇਮ ਰਹਿੰਦੀ ਹੈ। ਸਰੋਤਾ ਬਾਣੀ ਨਾਲ ਜੁੜਿਆ ਰਹਿੰਦਾ ਹੈ ਤੇ ਅੰਮ੍ਰਿਤ ਰਸ ਹਰਿ ਕੀਰਤਨ ਨੂੰ ਪੀਂਦਾ ਹੈ।

ਜਦੋਂ ਕੋਈ ਵਸਤੂ ਰੂਪ ਵਿਚ ਚਲ ਰਹੀ ਹੈ ਤਾਂ ਉਸਦੀ ਅਸਲ ਹੋਂਦ ਤੇ ਮਾਨ ਮਰਿਯਾਦਾ ਕਾਇਮ ਰਹਿੰਦੀ ਹੈ। ਪਰ ਅਨਿਯਮਿਤ ਰੂਪ ਤੇ ਮਰਿਯਾਦਾ ਰਹਿਤ ਹੋਣ ਨਾਲ ਉਸਦਾ ਵਿਗੜਿਆ ਹੋਇਆ ਰੂਪ ਅਸਲ ਰੂਪ ਨੂੰ ਧੁੰਧਲਾ ਹੀ ਨਹੀਂ ਸਗੋਂ ਅਣਹੋਂਦ ਵਿਚ ਬਦਲ ਦਿੰਦਾ ਹੈ। ਭਾਵੇਂ ਸਮੇਂ ਦੇ ਪਰਿਵਰਤਨ ਨਾਲ ਕੁਝ ਕੁ ਤਬਦੀਲੀਆਂ ਆਉਂਦੀਆਂ ਹੀ ਹਨ, ਪਰ ਮੁੱਢਲੇ ਸਿਧਾਂਤ ਤਾਂ ਕਾਇਮ ਰਹਿੰਦੇ ਹਨ। ਗੁਰੂ ਅਰਜਨ ਦੇਵ ਪਾਤਸ਼ਾਹ ਨੇ ਕੀਰਤਨ ਨਾਲ ਸਾਡੀਆਂ ਝੋਲੀਆਂ ਭਰ ਦਿੱਤੀਆਂ ਤੇ ਇਸ ਦਾਤ ਨਾਲ ਸਾਨੂੰ ਮਾਲਾਮਾਲ ਕਰ ਦਿੱਤਾ। ਅਸੀਂ ਆਪਣੇ ਅੰਦਰ ਝਾਤ ਮਾਰੀਏ ਕਿ ਕਿਤੇ ਅਸੀਂ ਕੰਗਾਲ ਤੇ ਸੱਖਣੇ ਹੀ ਨਾ ਰਹਿ ਜਾਈਏ। ਗੁਰੂ ਦੀ ਬਖਸ਼ਿਸ਼ ਦੁਆਰਾ ਪਰੰਪਰਾਗਤ ਕਲਾਤਮਿਕ ਢੰਗ ਨਾਲ ਕੀਰਤਨ ਜੋ ਸ਼ਾਂਤ ਤੇ ਭਗਤੀ ਰਸ ਦਾ ਸੋਮਾ ਹੈ, ਉਸਨੂੰ ਪੋਪ ਤੇ ਡਿਸਕੋ ਸੰਗੀਤ ਦੀ ਭੜਕੀਲੀ ਰੰਗਤ ਦੇ ਕੇ, ਫਿਲਮੀ ਤੇ ਲੋਕ ਗ਼ੀਤਾਂ ਦੀਆਂ ਧੁਨਾਂ ਤੇ ਸ਼ਬਦ ਗਾਇਨ ਕਰਕੇ, ਕੌਡਜ਼ ਦੇ ਪ੍ਰਯੋਗ ਤੇ ਦੋ-ਗਾਨਾ ਸਟ੍ਰਾਈਲ ਦਾ ਰੂਪ ਦੇ ਕੇ, ਸਰਗਮਾਂ ਦੀ ਵਰਤੋਂ ਕਰਕੇ, ਗੁਲਾਮ ਅਲੀ ਅੰਗ ਦਾ ਮਾਹੌਲ ਬਣਾ ਕੇ ਕੀਰਤਨ ਦੇ ਪਰੰਪਰਾਗਤ ਅਸਲ ਰੂਪ ਨੂੰ ਧੁੰਧਲਾ ਹੋਣ ਤੋਂ

ਬਚਾਉਣ ਲਈ ਗੁਰੂ ਕੋਲੋਂ ਬਖਸ਼ਿਸ਼ ਦੀ ਜਾਚਨਾ ਕਰਦੇ ਰਹੀਏ ਤਾਂ ਜੋ ਬਾਣੀ ਨੂੰ ਰਾਗਾਂ ਵਿਚ ਤੇ ਸਾਜਾਂ ਨਾਲ ਗਾਇਨ ਕਰਨ ਨਾਲ ਸਾਰੀਆਂ ਤ੍ਰਿਸ਼ਨਾਵਾਂ ਮੁੱਕ ਸਕਣ।

**"ਧੰਨ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ"** (ਪੰ:੯੫੮)

ਆਖਿਰ ਵਿਚ ਮੈਂ ਸਨਿਮਰ ਬਿਨੈ ਕਰਦਾ ਹਾਂ ਕਿ ਜਿਨ੍ਹਾਂ ਕੀਰਤਨੀਆਂ ਨੂੰ ਗੁਰੂ ਨੇ ਅਪਾਰ ਕਿਰਪਾ ਦੁਆਰਾ ਬਹੁਤ ਪ੍ਰਸਿੱਧੀ ਬਖ਼ਸ਼ੀ ਹੈ ਤੇ ਉਹ ਬੇਅੰਤ ਸੰਗਤਾਂ ਨੂੰ ਕੀਰਤਨ ਨਾਲ ਨਿੱਤ ਜੋੜਦੇ ਹਨ ਉਹ ਆਪਣੀ ਹਰ ਕੀਰਤਨ ਚੌਂਕੀ ਵਿਚ ਮੰਗਲਾਚਰਨ ਤੋਂ ਬਾਦ ਇੱਕ ਸ਼ਬਦ ਨਿਰਧਾਰਤ ਰਾਗ ਵਿੱਚ ਜਾਂ ਸਮੇਂ ਦੇ ਰਾਗ ਵਿਚ ਗਾਇਨ ਕਰਨ ਦੀ ਪ੍ਰਥਾ ਸ਼ੁਰੂ ਕਰ ਦੇਣ। ਮੁਖੀ ਜੱਥਿਆਂ ਦੀ ਪਹਿਲ ਕਰਨ ਨਾਲ ਦੂਜੇ ਜੱਥੇ "ਹਮ ਪੀਛੈ ਲਾਗ ਚਲੀ" ਦੇ ਅਸੂਲ ਨੂੰ ਅਪਨਾਉਣਗੇ। ਜਿੱਥੇ ਇਹ ਕਦਮ ਗੁਰੂ ਦੀ ਬਖ਼ਸ਼ਿਸ਼ ਦਾ ਸ਼ੁਕਰਾਨਾ ਹੋਵੇਗਾ, ਸੰਗਤਾਂ ਵਿਚ ਵੀ ਇਕ ਕੀਰਤਨ ਪ੍ਰਚਾਰ ਦੀ ਨਵੀਂ ਲਹਿਰ ਜਾਗੇਗੀ। ਸੋ ਸਮੂਹ ਕੀਰਤਨ ਪ੍ਰਚਾਰ ਸੁਸਾਇਟੀਆਂ ਤੇ ਸੰਗਤਾਂ ਦੇ ਇਸ ਲਹਿਰ ਵਿਚ ਆਪਣਾ ਪੂਰਾ ਸਹਿਯੋਗ ਦੇਣ ਨਾਲ ਤੇ ਰਾਗੀ ਸਿੰਘਾਂ ਨੂੰ ਉਤਸ਼ਾਹਤ ਕਰਨ ਨਾਲ ਕੀਰਤਨ ਦੇ ਵਿਰਸੇ ਦੀ ਸੰਭਾਲ ਹੋ ਸਕੇਗੀ ਤੇ ਕੀਰਤਨ ਦੀ ਪਰੰਪਰਾਗਤ ਸ਼ੈਲੀ ਨੂੰ ਫਿਰ ਸੁਰਜੀਤ ਕੀਤਾ ਜਾ ਸਕੇਗਾ।

ੴ

ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ ਅਕਾਲ
ਮੂਰਤਿ ਅਜੂਨੀ ਸੈਭੰ
ਗੁਰ ਪ੍ਰਸਾਦਿ॥

# ਸਾਖੀ ਰਬਾਬ ਦੀ

*ਪ੍ਰਿੰ. ਸਤਿਬੀਰ ਸਿੰਘ*

ਸੱਸਣ ਮਹੁੰਦ ਲਤੀਫ ਦਾ ਕਹਿਣਾ ਹੈ ਕਿ ਜਦ ਵੀ ਭਾਈ ਮਰਦਾਨਾ ਜੀ ਰਬਾਬ ਨੂੰ ਟੁੰਕਾਰਦੇ ਉਸ ਵਿੱਚ ਪਹਿਲੀ ਆਵਾਜ਼ ਇਹ ਨਿਕਲਦੀ: "ਤੂੰ ਨਿਰੰਕਾਰ ਕਰਤਾਰ ਨਾਨਕ ਬੰਦਾ ਤੇਰਾ" ਪੁਰਾਤਨ ਜਨਮ ਸਾਖੀ ਨੇ ਜ਼ਿਕਰ ਕੀਤਾ ਹੈ ਕਿ ਜਦ ਵੀ ਗੁਰੂ ਨਾਨਕ ਦੇਵ ਜੀ ਮਰਦਾਨਾ ਜੀ ਨੂੰ ਰਬਾਬ ਵਜਾਉਣ ਲਈ ਕਹਿੰਦੇ ਤਾਂ ਪਹਿਲਾਂ ਇਹ ਬਚਨ ਜ਼ਰੂਰ ਬੋਲਦੇ 'ਛੇੜ ਮਰਦਾਨਿਆਂ ਰਬਾਬ, ਕਾਈ ਸਿਫ਼ਤ ਖ਼ੁਦਾ ਦੇ ਦੀਦਾਰ ਦੀ ਕਰੀਏ' ਹਰ ਕੋਈ ਜਾਣਨਾ ਚਾਹੇਗਾ ਕਿ ਉਹ ਰਬਾਬ ਭਾਈ ਮਰਦਾਨਾ ਜੀ ਦੇ ਹੱਥ ਕੈਸੇ ਆਈ। ਸਾਡੇ ਇਤਿਹਾਸ ਦਾ ਕਹਿਣਾ ਹੈ ਕਿ ਜਦ ਗੁਰੂ ਨਾਨਕ ਦੇਵ ਜੀ ਤਲਵੰਡੀ ਤੋਂ ਸੁਲਤਾਨਪੁਰ ਮੋਦੀਖਾਨਾ ਦਾ ਕਾਰਜ ਸੰਭਾਲਣ ਲਈ ਆਏ ਸਨ ਤਾਂ ਮਰਦਾਨਾ ਜੀ ਨੂੰ ਨਾਲ ਹੀ ਲੈ ਆਏ ਸਨ। ਮਰਦਾਨਾ ਰਬਾਬ ਵਜਾਂਦਾ ਤੇ ਗੁਰੂ ਨਾਨਕ ਦੇਵ ਜੀ ਬਾਣੀ ਉਚਾਰਦੇ। ਇੱਕ ਸੰਗਤ ਜਿਹੀ ਬਣ ਗਈ ਸੀ। ਇਹ ਕੋਈ ਦੁਹਰਾਉਣ ਦੀ ਲੋੜ ਨਹੀਂ ਕਿ ਭਾਈ ਮਰਦਾਨਾ ਜੀ ਦਾ ਅਸਲ ਨਾਂ ਦਾਨਾ ਸੀ ਤੇ ਤਲਵੰਡੀ ਵਿਖੇ ਹੀ ਗੁਰੂ ਨਾਨਕ ਦੇਵ ਜੀ ਨੇ ਉਸਨੂੰ ਕਹਿਆ ਸੀ ਕਿ 'ਸ਼ਬਦ ਪਾਇਕੈ ਰਾਗ ਗਾਏ ਤਾਂ ਤੂੰ ਮਰਦਾਨਾ ਕਹਿਲਾਏ।' ਕੀਰਤਨ ਕੋਈ ਸੂਰਮਾ ਹੀ ਕਰ ਸਕਦਾ ਹੈ। ਕਿਤਨਾ ਕੁਝ ਸੰਕੋਚਨਾ ਪੈਂਦਾ ਹੈ। ਸਾਢੇ ਚਾਰ ਸਾਲ ਮੋਦੀਖਾਨੇ ਦੀ ਕਾਰ ਸੰਭਾਲਣ ਉਪਰੰਤ ਗੁਰੂ ਨਾਨਕ ਦੇਵ ਜੀ ਨੇ ਹੁਣ ਨਿਰਣਾ ਲੈ ਲਿਆ ਸੀ ਕਿ ਲੋਕਾਈ ਨੂੰ ਸੋਧਣ ਲਈ ਉਦਾਸੀ ਕਰਨ ਦੀ ਲੋੜ ਹੈ। ਵੇਈ ਤੋਂ ਨਿਕਲਦੇ ਸਾਰ ਹੀ ਕਫਨੀ ਬੰਨ ਫਰਮਾਯਾ ਸੀ ਨਾ ਕੋ ਹਿੰਦੂ ਨ ਮੁਸਲਮਾਨ। ਐਸਾ ਉਪਦੇਸ਼ ਤੇ ਕਫਨ ਸਿਰ ਤੇ ਬੰਨ ਕੇ ਹੀ ਦਿੱਤਾ ਜਾ ਸਕਦਾ ਸੀ। ਮਸੀਤੇ ਜੁੜੇ ਇਮਾਮ ਦਾ ਮਨ ਤੋਲਕੇ ਆਖ ਦਿੱਤਾ ਸੀ ਕਿ ਭੇਸ ਤੇਰਾ ਬੰਦਗੀ ਦਾ ਹੈ ਪਰ ਮਨ ਦਸ ਪਾਸੇ ਜਾ ਰਿਹਾ ਹੈ। ਜੇ ਇਮਾਮ ਦਾ ਹੀ ਮਨ ਨਹੀਂ ਠਹਿਰਿਆ ਤਾਂ ਪਿੱਛੇ ਲਗ ਨਾਮ ਨੂੰ ਪੜ੍ਹਨ ਵਾਲਿਆਂ ਦਾ ਕਿਵੇਂ ਟਿਕੇਗਾ। ਕਾਜ਼ੀ, ਘੋੜੇ ਤੇ ਕੋਈ ਅੰਜਾਨ ਚੜ੍ਹ ਜਾਏ ਤਾਂ ਘੋੜਾ ਪਟਕਾ ਮਾਰੇਗਾ ਪਰ ਜੇ ਕੋਈ ਸਿਆਣਾ ਸਵਾਰ ਕਾਬੂ ਕਰ ਚੜ੍ਹੇ ਤਾਂ ਜਿੱਥੇ ਚਾਹੇਗਾ ਘੋੜਾ ਜਾਏਗਾ ਤਿਵੇਂ ਤਨ ਜੇ ਨਾਮ ਪ੍ਰਾਪਤ ਅਸਵਾਰ ਹੇਠ ਹੈ ਤਾਂ ਭੱਜ ਕਿਧਰੇ ਨਹੀਂ ਜਾਏਗਾ। ਇਹ ਮਨ ਦਾ ਟਿਕਾਉ ਬਾਣੀ ਸੁਣਦੇ ਸਾਰ ਹੀ ਆ ਜਾਂਦਾ ਹੈ।

ਸੋ ਧਰਤ ਲੋਕਾਈ ਨੂੰ ਸੋਧਣ ਲਈ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਦਾ ਸਹਾਰਾ ਲਿਆ ਤੇ ਰਬਾਬ ਨੂੰ ਵਸੀਲਾ ਬਣਾਇਆ। ਮਰਦਾਨਾ ਜੀ ਨੂੰ ਕਹਿਣ ਲੱਗੇ ਕਿ ਰਬਾਬ ਉਚੇਚੀ ਚਾਹੀਦੀ ਹੈ ਅਤੇ ਸਹੀ ਰਬਾਬ ਬਣਾਉਣ ਦਾ ਵੱਲ ਫਿਰੰਦੇ ਨੂੰ ਆਉਂਦਾ ਹੈ ਅਤੇ ਉਹ ਸਤਲੁਜ ਤੋਂ ਪਰੇ ਸਰਾਇਗਾਮਾ ਰਹਿੰਦਾ ਹੈ। ਜੋ ਮੁਲ ਮੰਗੇ ਦੇ ਆਵੀਂ। ਭੈਣ ਜੀ ਕੋਲੋਂ ਸੱਤ ਰੁਪਏ ਲੈ ਕੇ ਦਿੱਤੇ। ਰਾਹ ਦੀਆਂ ਦੁਸ਼ਵਾਰੀਆਂ ਝੱਲਦਾ ਮਰਦਾਨਾ ਸਰਾਇਗਾਮਾ ਪੁੱਜਾ ਪਰ ਲੋਕਾਂ ਨੇ ਦੱਸਿਆ ਕਿ ਫਿਰੰਦੇ ਦਾ ਵਸੇਰਾ ਤਾਂ ਜੰਗਲ ਬੇਲੇ ਹੈ। ਜਦ ਹਾਰ ਥੱਕ ਵਾਪਸ ਮੁੜਨ ਲੱਗਾ ਤਾਂ ਜੰਗਲ ਵਿੱਚ ਹੀ ਇੱਕ

ਬੰਦੇ ਨੇ ਪੁੱਛਿਆ ਕਿ ਇਤਨਾ ਕਿਉਂ ਵਿਆਕੁਲ ਹੈ ਤਾਂ ਮਰਦਾਨੇ ਨੇ ਕਿਹਾ ਮੇਰਾ ਨਾਂ ਮਰਦਾਨਾ ਹੈ, ਗੁਰੂ ਨਾਨਕ ਦੇਵ ਜੀ ਨੇ ਭੇਜਿਆ ਹੈ ਕਿ ਫਰੰਦੇ ਨਾਂ ਦੇ ਬੰਦੇ ਕੋਲੋਂ ਰਬਾਬ ਲਿਆਉਣੀ ਹੈ। ਫਿਰੰਦੇ ਦੱਸਿਆ ਕਿ ਜਿਸ ਪਾਸ ਤੂੰ ਖੜਾ ਹੈ ਉਹ ਹੀ ਫਿਰੰਦਾ ਹੈ ਅਤੇ ਮੈਂ ਤਾਂ ਉਡੀਕ ਵਿੱਚ ਸਾਂ ਕਿ ਮਿਹਨਤ ਨਾਲ ਬਣਾਈ ਰਬਾਬ ਦਾ ਕੋਈ ਗਾਹਕ ਆਵੇ ਸੋ ਇਸਨੂੰ ਸੰਭਾਲ। ਮਰਦਾਨਾ ਜੀ ਨੇ ਪੁੱਛਿਆ ਕਿ ਮੁੱਲ ਕਿਤਨਾ ਹੈ ਤਾਂ ਫਿਰੰਦੇ ਨੇ ਕਿਹਾ ਕਿ ਇਸ ਕੀਮਤੀ ਰਬਾਬ ਦਾ ਮੁੱਲ ਇਤਨਾ ਹੈ ਕਿ ਸਿਵਾਇ ਗੁਰੂ ਨਾਨਕ ਦੇਵ ਜੀ ਤੋਂ ਹੋਰ ਕਿਸੇ ਮਨੁੱਖ ਅੱਗੇ ਨਾ ਵਜਾਈਂ।

**ਭਨਤ ਫਿਰੰਦਾ-**<br>**ਮ੍ਰਿਤ ਮੰਡਲ ਕੋ ਇਹ ਰਬਾਬ ਨਹਿ ਲਖਿਯੋ**<br>**ਮਾਨ ਆਗ ਸੇ ਨਹੀਂ ਬਜਾਵਹੁ।**<br>**ਸ੍ਰੀ ਨਾਨਕ ਜਹਿ ਪਿਖਯੋ।**

ਮਰਦਾਨਾ ਜੀ ਚਾਂਈ ਚਾਂਈ ਰਬਾਬ ਲੈ ਕੇ ਗੁਰੂ ਨਾਨਕ ਦੇਵ ਜੀ ਪਾਸ ਪੁੱਜੇ ਪਰ ਸਾਡੇ ਰਾਗੀਆਂ, ਰਬਾਬੀਆਂ, ਕੀਰਤਨੀਆਂ ਲਈ ਪੂਰਨੇ ਪਾ ਗਏ ਕਿ ਸ਼ਬਦ ਗੁਰੂ ਹਜ਼ੂਰੀ ਹੀ ਗਾਉਣਾ ਹੈ ਅਤੇ ਕਲਾ ਨੂੰ ਕਦੇ ਮਨੁੱਖ ਮਾਤ੍ਰ ਦੀ ਉਪਮਾ, ਖੁਸ਼ਾਮਦ ਜਾਂ ਫੁਲਾਉਨੀ ਲਈ ਨਹੀਂ ਵਰਤਨਾ। ਗੁਰੂ ਨਾਨਕ ਦੇਵ ਜੀ ਅੱਗੇ ਰਬਾਬ ਜਦ ਮਰਦਾਨਾ ਜੀ ਨੇ ਰੱਖੀ ਤਾਂ ਉਨ੍ਹਾਂ ਕਿਹਾ ਕਿ ਬੇਬੇ ਨਾਨਕੀ ਨੂੰ ਕਹਿ ਕਿ ਤੇਰੇ ਹੱਥ ਪਕੜਾਏ।

ਬੇਬੇ ਨਾਨਕੀ ਨੇ ਰਬਾਬ ਮਰਦਾਨਾ ਹੱਥ ਦਿੱਤੀ ਤੇ ਜਦ ਮਰਦਾਨਾ ਨੇ ਵਜਾਈ ਤਾਂ ਪਹਿਲੀ ਆਵਾਜ਼ ਉਸ ਮੂੰਹੋਂ ਨਿਕਲੀ: **"ਤੂੰ ਹੀਂ ਨਿਰੰਕਾਰਾਂ, ਨਿਰੰਕਾਰ ਕਰਤਾਰਾ"**॥

ਗੁਰੂ ਨਾਨਕ ਦੇਵ ਜੀ ਨੇ ਸ਼ਬਦ ਗਾਉਣਾ ਸ਼ੁਰੂ ਕਰ ਦਿੱਤਾ। ਸ਼ਬਦ ਦੀ ਧੁਨੀ ਕੀ ਉੱਠੀ ਕਿ ਪਸ਼ੂ ਪੰਛੀ ਮੋਹੇ ਗਏ, ਚਾਲ ਹੀ ਭੁੱਲ ਗਈ। ਦਰੱਖਤਾਂ ਤੋਂ ਰਸ ਚੋਣ ਲਗ ਪਿਆ।

**ਤਰਵਰ ਤੇ ਰਸ ਨਿਚਾਨ ਲਗਯੋ**<br>**ਵਿਸਰਾ ਸਭਨਾ ਅਪਾਨਾ।**

ਮਰਦਾਨੇ ਨੂੰ ਸ਼ੱਕ ਹੋ ਗਿਆ ਕਿ ਉਸਦੀ ਰਬਾਬ ਵਜਾਉਣ ਕਾਰਨ ਹੋ ਰਹਿਆ ਹੈ। ਗੁਰੂ ਨਾਨਕ ਦੇਵ ਜੀ ਨੇ ਅੱਖਾਂ ਮੂੰਦ ਲਈਆਂ ਤੇ ਸ਼ਬਦ ਉਚਾਰਨਾ ਬੰਦ ਕਰ ਦਿੱਤਾ। ਮਰਦਾਨਾ ਦੇਖ ਹੈਰਾਨ ਹੋਇਆ ਕਿ ਫਿਰ ਸਭ ਪਾਸੇ ਹਲਚਲ ਮਚ ਗਈ। ਉਸੇ ਵੇਲੇ ਖਿਮਾ ਮੰਗੀ ਕਿ ਮੈਨੂੰ ਭੁਲੇਖਾ ਪੈ ਗਿਆ ਕਿ ਇਹ ਰਾਗ ਦੀ ਸ਼ਕਤੀ ਕਰਕੇ ਹੋ ਰਹਿਆ ਹੈ ਪਰ ਸ਼ੁਕਰ ਹੈ ਤੁਸਾਂ ਹੀ ਪਰਦਾ ਉਤਾਰ ਦਿੱਤਾ ਹੈ ਕਿ ਰਾਗ ਆਪਣੇ ਆਪ ਨਿਰਾਰਥ ਹੈ ਜਦ ਤੱਕ ਨਾਲ ਸ਼ਬਦ ਨਹੀਂ ਰਲਿਆ।

ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿਖੇ ਇਕੱਠੇ ਹੋਏ ਮਹਾਨ ਰਾਗੀ, ਕੀਰਤਨੀਏ, ਸਾਜ਼ਿੰਦੇ ਇਹ ਹੀ ਜਾਣ ਜਾਣੀਏ ਕਿ ਚਮਤਕਾਰ ਤਾਂ ਸ਼ਬਦ ਨੇ ਕਰਨਾ ਹੈ। ਮਨ ਤਾਂ

ਸ਼ਬਦ ਨੂੰ ਪਰੋ ਰੱਖਣ ਦਾ ਇਕ ਢੰਗ ਹੈ ਤਾਂ ਸੰਤ ਬਾਬਾ ਸੁੱਚਾ ਸਿੰਘ ਜੀ ਘਾਲ ਥਾਇ ਪਈ ਜਾਣਨਗੇ। ਸਲੋਕ, ਵਾਰਾਂ ਤੇ ਵਧੀਕ ਵਿੱਚ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ ਕਿ 'ਜਿਉ ਪੁਰਖੈ ਘਰ ਭਗਤੀ ਨਾਰਿ ਹੈ"

**ਅਤਿ ਲੋਚੈ ਭਗਤੀ ਭਾਇ॥**
**ਬਹੁ ਰਸ ਸਾਲਣੇ ਸਵਾਰਦੀ**
**ਖਟ ਰਸ ਮੀਠੇ ਪਾਇ॥**
**ਤਿਉ ਬਾਣੀ ਭਗਤ ਸਲਾਹਦੇ**
**ਹਰਿ ਨਾਮੈ ਚਿਤੁ ਲਾਇ॥**

ਨਾਮ ਵਿੱਚ ਲਿਵ ਨਿਰਵਿਘਨ ਲੱਗੀ ਰਵੇਗੀ। ਸ਼ਬਦ ਦੀ ਧੁਨੀ ਉੱਠਦੇ ਸਾਰ ਧਿਆਨ ਜੁੜ ਜਾਵੇਗਾ। ਜੁੜੇ ਧਿਆਨ ਵਿੱਚ ਉਸਨੂੰ ਜਾਣਨਾ ਸਹਲਾ ਹੋ ਜਾਏਗਾ ਕਿਤਨੀ ਅਥਾਹ ਸ਼ਕਤੀ ਹੈ ਗੁਰਬਾਣੀ ਦੀ:

**ਧੁਨਿ ਮਹਿ ਧਿਆਨੁ**
**ਧਿਆਨ ਮਹਿ ਜਾਨਿਆ**
**ਗੁਰਮੁਖਿ ਅਕਥ ਕਹਾਨੀ॥** *(੮੭੯)*



# ਗੁਰਬਾਣੀ ਵਿਧਾਨ ਵਿੱਚ ਸੰਗੀਤ

*ਡਾ. ਮਹਿੰਦਰ ਕੌਰ ਗਿੱਲ*

ਗੁਰਬਾਣੀ ਪਰੰਪਰਾ ਦਾ ਆਰੰਭ ਸੁਨਿਸਚਿਤ ਰੂਪ ਵਿਚ ਗੁਰੂ ਨਾਨਕ ਦੇਵ ਜੀ ਨਾਲ ਹੀ ਆਰੰਭ ਹੁੰਦਾ ਹੈ। ਹਾਲਾਂਕਿ ਗੁਰੂ ਨਾਨਕ ਦੇਵ ਤੋਂ ਪੂਰਬਵਰਤੀ ਭਗਤਾਂ ਦੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਮਸਲਨ ਜੈ ਦੇਵ (1170 ਈ:) ਬਾਬਾ ਫ਼ਰੀਦ (1173 ਈ:) ਭਗਤ ਤ੍ਰਿਲੋਚਨ (1267 ਈ:) ਭਗਤ ਨਾਮ ਦੇਵ (1270 ਈ:) ਸਧਨਾ (13ਵੀਂ ਸਦੀ), ਰਾਮਾਨੰਦ (14-15ਵੀਂ ਸਦੀ) ਤੋਂ ਕਬੀਰ (1398-1494 ਈ:) ਜੀ ਦੀ ਬਾਣੀ-ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਅਨੁਮਾਨ ਹੈ, ਗੁਰੂ ਅਰਜਨ ਦੇਵ ਜੀ ਨੇ ਇਹਨਾ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕੀ ਵਿਧਾਨ ਅਨੁਸਾਰ ਹੀ ਦਰਜ ਕੀਤੀ ਹੋਵੇਗੀ। ਗੁਰਬਾਣੀ ਸਕੂਲ ਦੇ ਸਰਬ ਪ੍ਰਥਮ ਆਚਾਰੀਆ ਗੁਰੂ ਨਾਨਕ ਦੇਵ ਜੀ ਹੀ ਹਨ। ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਸਕੂਲ ਦਾ ਜੋ ਵੀ ਮੁਹਾਂਦਰਾ ਇਸਦੀ ਵੱਖ ਵਿਧੀ ਤੇ ਅੰਦਾਜ਼ ਯਨੀ Content mode and manner ਲਈ ਨਿਸ਼ਚਿਤ ਕਰ ਦਿੱਤਾ ਉਹ ਹੀ ਪਰਵਰਤੀ ਗੁਰੂ ਸਾਹਿਬਾਨ ਨੇ ਅਪਣਾ ਲਈ। ਗੁਰਬਾਣੀ ਸਕੂਲ ਦਾ ਪ੍ਰਥਮ ਪਛਾਣ-ਚਿੰਨ੍ਹ ਇਹੋ ਹੀ ਹੈ ਕਿ ਗੁਰੂ ਸਾਹਿਬਾਨ ਨੇ ਬਾਣੀ-ਸ਼ਾਸਤਰ ਦਾ ਉਲੇਖ ਕਿਧਰੇ ਨਹੀਂ ਕੀਤਾ ਤਾਂ ਵੀ ਬਾਣੀ ਰਚਨਾ ਦੇ ਆਰਪਾਰ ਇਕ ਅਣਲਿਖਤ ਨੇਮ-ਵਿਧਾਨ ਪ੍ਰਤੀਤ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬਾਨ ਦੀ ਕਾਰਜ ਸ਼ੈਲੀ ਦਾ ਪ੍ਰਮਾਣਿਕ ਰੂਪ ਇਹੋ ਹੀ ਹੈ ਉਹ ਅਨੇਕ ਮੁੱਖ ਨੇਮ ਦੀ ਵਰਤੋਂ ਤਾਂ ਕਰਦੇ ਹਨ ਪਰ ਉਹਨਾਂ ਦਾ ਸ਼ਾਸਤਰੀ ਵਰਨਣ ਨਹੀਂ ਕਰਦੇ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕੱਤੀ ਰਾਗਾਂ ਦੀ ਬੰਦਿਸ਼ ਹੇਠ ਰੂਪਮਾਨ ਹੁੰਦੀ ਹੈ। ਗੁਰੂ ਸਾਹਿਬਾਨ ਰਾਗਾਂ ਦੀ ਥਿਊਰੀ ਪ੍ਰਤੀ ਉਦਾਸੀਨ ਹੀ ਰਹੇਹਨ। ਇਸੇਤਰ੍ਹਾਂ ਕਈ ਤਰ੍ਹਾਂ ਦੇ ਸਾਹਿਤਕ ਰੂਪਾਂ ਦੀ ਵਰਤੋਂ ਬਾਣੀ-ਸਿਰਜਣਾ ਵਿਚ ਹੋਈ ਹੈ ਪਰ ਇਹਨਾ ਸਾਹਿਤਕ ਰੂਪਾਂ ਦੇ ਪਛਦਣ-ਚਿਹਨਾਂ ਦੇ ਸੰਕੇਤ ਅਸਲੋਂ ਅਲੋਪ ਹਨ। ਇਸੇ ਤਰ੍ਹਾਂ ਲੋਕ ਕਾਵਿ-ਰੂਪਾਂ ਦੇ ਨਾਮ ਹੇਠ ਵੀ ਬਾਣੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਪਰ ਇਹਨਾਂ ਦੇ ਗੁਣ-ਲਛਣਾਂ ਪ੍ਰਤੀ ਗੁਰੂ ਸਾਹਿਬ ਬਿਲਕੁਲ ਖਾਮੋਸ਼ ਹਨ। ਗੁਰਬਾਣੀ ਵਿਚ ਸੰਪਾਦਕੀ ਤਕਨੀਕੀ ਪਦਾਂ ਦੀ ਵਰਤੋਂ ਹੋਈ ਹੈ ਜੇਹਾ ਕਿ ਮਹਲਾ, ਅੰਕ ਰਹਾਉ, ਮੰਗਲ, ਸਿਰਲੇਖ, ਉਪਸਿਰਲੇਖ ਆਦਿ ਪਰ ਇਹਨਾਂ ਦੀ ਪਰਿਭਾਸ਼ਾ ਨਾ ਤਾਂ ਗੁਰਬਾਣੀਕਾਰਾਂ ਨੇ ਖ਼ੁਦ ਆਪ ਕੀਤੀ ਹੈ ਤੇ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਇਹੋ ਕਾਰਨ ਹੈ, ਗੁਰਬਾਣੀ ਦਾ ਅਧਿਐਨ ਦਾਰਸ਼ਨਿਕ ਬਿੰਦੂ ਤੋਂ ਤਾਂ ਹੁੰਦਾ ਰਿਹਾ ਹੈ ਪਰ ਬਾਣੀ ਸ਼ਾਸ਼ਤਰ ਦੀ ਅਣਹੋਂਦ ਸਾਹਿਤ ਦ੍ਰਿਸ਼ਟੀ ਤੋਂ ਲਗਭਗ ਅਣਗੌਲਿਆ ਹੀ ਰਿਹਾ ਹੈ।

ਹੁਣ ਜਦ "ਗੁਰਬਾਣੀ ਵਿਧਾਨ ਵਿਚ ਸੰਗੀਤ" ਦੀ ਗੱਲ ਕਰਨ ਲੱਗੇ ਹਾਂ ਤਾਂ ਗੁਰਬਾਣੀ ਦੇ ਸੰਗੀਤ ਸ਼ਾਸ਼ਤਰ ਦੀ ਅਣਹੋਂਦ ਵਿਚ ਗੁਰਬਾਣੀ ਦਾ ਸੰਗੀਤ ਮੁਖ ਅਧਿਐਨ ਸੰਭਾਵਨਾਵਾਂ ਯੁਕਤ ਹੋ ਸਕਦਾ ਹੈ। ਇਕ ਗੱਲ ਤਾਂ ਬਹੁਤ ਹੀ ਜ਼ਾਹਿਰ ਹੈ

ਕਿ ਬਾਣੀ ਵਿਧਾਨ ਆਪਣੇ ਮੂਲ ਵਿਚ ਅਣਲਿਖਤ ਹੈ। ਅਧਿਏਤਾ ਇਸਦੀ ਸਿਰਜਣ-ਵਿਧੀ ਤੋਂ ਸੇਧ ਲੈ ਕੇ ਇਸਦੇ ਕੁਝ ਕੁ ਪਛਾਣ ਚਿਹਨ ਹੀ ਨਿਸਚਿਤ ਕਰ ਸਕਦਾ ਹੈ। ਪ੍ਰਮਾਣਿਕਤਾ ਦੀ ਕਸਵਟੀ ਉੱਤੇ ਪੂਰੀ ਤਰ੍ਹਾਂ ਪਰਖਿਆ ਨਹੀਂ ਜਾ ਸਕਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕੀ ਵਿਧਾਨ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਅਤੇ ਅਖੀਰ ਵਿਚ ਰਾਗ ਬੰਦਿਸ਼ ਤੋਂ ਰਹਿਤ ਬਾਣੀ ਦਰਜ ਕੀਤੀ ਗਈ ਹੈ। ਅਰੰਭਲੀ ਬਾਣੀ ਜਪੁਜੀ ਸਾਹਿਬ ਵਿਚ ਕਾਵਿ-ਛੰਦ ਵਿਸ਼ੇਸ਼ ਦੇ ਸੰਕੇਤ ਵੀ ਦੇਂਦੀ ਹੈ। ਜ਼ਾਹਿਰ ਹੈ ਸ੍ਰੀ ਰਾਗ ਤੋਂ ਲੈ ਕੇ ਰਾਗ ਜੈਜਾਵੰਤੀ ਤਕ ਸਾਰੀ ਬਾਣੀ ਰਾਗ ਬੰਦਿਸ਼ ਹੇਠ ਦਰਜ ਹੈ। ਸੁਆਲ ਹੋ ਸਕਦਾ ਹੈ ਗੁਰਬਾਣੀ ਦੇ ਸਿਰਲੇਖ ਕੇਵਲ ਰਾਗਯੁਕਤ ਨਹੀਂ ਹੁੰਦੇ ਸਗੋਂ ਇਹ ਰਚੈਤਾ-ਵਿਸ਼ੇਸ਼ ਦੇ ਨਾਲ ਨਾਲ ਕਾਵਿ-ਰੂਪ ਵਿਸ਼ੇਸ਼ ਦੇ ਸੰਕੇਤ ਵੀ ਦੇਂਦੇ ਹਨ। ਇਹੋ ਤਾਂ ਬਾਣੀ-ਵਿਧਾਨ ਦਾ ਪਹਿਲਾ ਨੁਕਤਾ ਹੈ। ਬਾਣੀ-ਵਿਧਾਨ ਅਨੁਸਾਰ ਰਾਗ ਵਿਸ਼ੇਸ਼ ਨੂੰ ਪਹਿਲ ਦਿੱਤੀ ਜਾਂਦੀ ਹੈ ਪਰ ਇਸਨੂੰ ਨਿਰੋਲ ਗਾਇਕ ਸ਼ੈਲੀ ਨਾਲ ਨਹੀਂ ਜੋੜਿਆ ਜਾਂਦਾ। ਇਸਦਾ ਪ੍ਰਬੰਧ ਕਾਵਿਕ ਵੀ ਹੈ। ਰਾਗ-ਸਿਰਲੇਖ ਜਿੱਥੇ ਵਿਸ਼ੇਸ਼ ਸੁਰ-ਪ੍ਰਬੰਧ ਦਾ ਸੂਚਕ ਹੈ, ਉੱਥੇ ਕਾਵਿ-ਰੂਪ ਵੀ ਵਿਸ਼ੇਸ਼ ਗੁਣ ਲੱਛਣਾਂ ਦਾ ਧਾਰਣੀ ਹੈ। ਪਦਾ, ਅਸ਼ਟਪਦੀ, ਸਲੋਕ ਆਦਿ ਆਪਣੇ ਰੂਪ ਵਿਸ਼ੇਸ਼ ਕਰਕੇ ਸੁਤੰਤਰ ਵੀ ਹਨ ਪਰ ਰਾਗ ਬੰਦਿਸ਼ ਕਰਕੇ ਰਾਗ ਵਿਸ਼ੇਸ਼ ਦੀ ਬੰਦਿਸ਼ ਦੇ ਮਤੀਹ ਵੀ। ਕਮਾਲ ਅਸਚਰਜ ਤਾਂ ਇਹ ਹੈ ਰਾਗ, ਕਾਵਿ-ਰੂਪ ਦੇ ਨਾਲ ਨਾਲ ਬਾਣੀਕਾਰਾਂ ਨੇ ਤੁਕ-ਵੇਰਵਾ ਵੀ ਦਿੱਤਾ ਹੈ ਉਦਾਹਰਣ ਵਜੋਂ:

**"ਸੋਰਠਿ ਮਹਲਾ ਪੰਚਪਦੇ ਚਉਤੁਕੇ"**

ਇਸਦਾ ਅਰਥ ਹੈ, ਗੁਰਮਤਿ ਸੰਗੀਤ ਨਿਰੋਲ ਸੰਗੀਤ ਦਾ ਅਨੁਸਰਾ ਨਹੀਂ ਇਸ ਵਿਚ ਸਰੋਤਾ ਸੰਗੀਤਕਾਰ ਜਾਂ ਪਾਠਕ ਵਿਸ਼ੇਸ਼ ਦੀ ਯੋਗਤਾ ਵੀ ਆਪੋ ਆਪਣਾ ਸੀਰ ਪਾਉਂਦੀ ਹੈ। ਗੁਰਮਤਿ ਸੰਗੀਤ ਦਾ ਬੁਨਿਆਦੀ ਲੱਛਣ ਇਹ ਰਾਗ ਵਿਸ਼ੇਸ਼ ਦੇ ਸ਼ੁੱਧ ਜਾਂ ਮਿਸ਼ਰਤ ਸਰੂਪ ਦਾ ਅਨੁਸਾਰੀ ਹੋਵੇਗਾ। ਇਸਦਾ ਦੂਸਰਾ ਸੰਬੰਧ ਕਾਵਿ-ਰੂਪ ਵਿਸ਼ੇਸ਼ ਨਾਲ ਹੋਵੇਗਾ। ਰਾਗਜਨ ਸ਼ੁੱਧ ਰਾਗ-ਯੁਗਤਾ ਜੇਹਾ ਕਿ ਅਲਾਪ-ਤਾਨ, ਪਲਟਾ, ਮੁਰਕੀ ਆਦਿ ਕਲਾਤਮਕ ਜੁਗਤਾਂ ਵਿਚ ਹੀ ਨਹੀਂ ਉਲਝੇ ਰਹਿਣਗੇ ਸਗੋਂ ਰਾਗਾਤਮਕ ਸ਼ਬਦ ਦੇ ਨਾਲ ਨਾਲ ਕਾਵਿ-ਰੂਪ ਵਲ ਵੀ ਵਿਸ਼ੇਸ਼ ਧਿਆਨ ਦੇਣਗੇ। ਪ੍ਰਸ਼ਨ ਹੋ ਸਕਦਾ ਹੈ ਗੁਰਬਾਣੀ ਵਿਚ ਕਾਵਿ-ਰੂਪ ਸੰਕੇਤ ਮਹਿਜ਼ ਸੰਕੇਤ ਹੀ ਹਨ ਜਾਂ ਇਹਨਾਂ ਦਾ ਰਾਗ ਵਿਸ਼ੇਸ਼ ਨਾਲ ਕੋਈ ਸੰਬੰਧ ਵੀ ਹੈ। ਦਰਅਸਲ, ਪਦਾ-ਬਾਣੀ, ਜੇਹਾ ਕਿ ਇਕ ਪਦਾ, ਦੁਪਦਾ, ਤਿਪਦਾ ਚਉਪਦਾ, ਪੰਚ ਪਦਾ, ਛਿਪਦਾ, ਸਪਤਪਦਾ ਤੇ ਅਸਟਪਦੀ ਤਥਾ ਸਲੋਕ ਅਤੇ ਪਉੜੀ ਸਾਰੇ ਦੇ ਸਾਰੇ ਪ੍ਰਮੁੱਖ ਕਲਾ-ਜੁਗਤਾਂ ਨਾਲ ਇਕ ਸੁਰ ਹਨ। ਇਹਨਾਂ ਦੀ ਪਹਿਲੀ ਜੁਗਤ ਰਾਗ ਹੈ ਦੂਸਰੀ ਪ੍ਰਗੀਤ।

ਜ਼ਾਹਿਰ ਹੈ ਪਦਾਯੁਕਤ ਬਾਣੀ ਪ੍ਰਗੀਤ ਦੇ ਅੰਤਰਗਤ ਆਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪ੍ਰਗੀਤ ਦੇ ਪ੍ਰਮੁੱਖ ਪਛਾਣ-ਚਿੰਨ੍ਹ ਜਾਣ ਲੈਣ ਉਚਿਤ ਹਨ:

1) ਪਦਾ ਮੁਕਤਕ ਕਾਵਿ ਦਾ ਹੀ ਇਕ ਰੂਪ ਹੈ। ਇਸਦੀ ਵਰਤੋਂ ਪੰਜਾਬੀ ਸਾਹਿਤ

ਵਿਚ ਪਹਿਲੀ ਵੇਰ ਬਾਬਾ ਫ਼ਰੀਦ ਜੀ ਨੇ ਕੀਤੀ।

2) ਪਦਾ ਆਪਣੇ ਅਕਾਰ ਵਿਚ ਛੋਟੇ ਹੁੰਦੇ ਹਨ ਤੇ ਉਹਨਾਂ ਨੂੰ ਰਾਗ ਵਿਸ਼ੇਸ਼ ਵਿਚ ਗਾਉਣ ਦਾ ਸੰਕੇਤ ਨਾਲੋਂ ਨਾਲ ਦਿੱਤਾ ਗਿਆ ਹੈ।

3) ਗੁਰੂ ਗ੍ਰੰਥ ਸਾਹਿਬ ਵਿਚਲੇ ਸ਼ਬਦ ਜਾਂ ਪਦੇ ਵਿਸ਼ੇ ਪ੍ਰਧਾਨ ਵੀ ਹੁੰਦੇ ਹਨ ਤੇ ਭਾਵ-ਪ੍ਰਧਾਨ ਵੀ। ਰਾਗ ਤੱਤ ਇਹਨਾਂ ਦਾ ਲਾਜ਼ਮੀ ਪੱਖ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਪਦ-ਬਾਣੀ ਰਾਗ ਯੁਕਤ ਵੀ ਹੋਵੇਗਾ ਤੇ ਰਹਾਉ ਯੁਕਤ ਵੀ। ਰਹਾਉ ਦੀ ਵਰਤੋਂ ਦੋ ਤਰ੍ਹਾਂ ਕੀਤੀ ਜਾਂਦੀ ਹੈ। ਪਹਿਲਾ, ਰਹਾਉ ਦੀ ਪੰਕਤੀ ਸ਼ਬਦਾਰਥ ਦੀ ਦ੍ਰਿਸ਼ਟੀ ਤੋਂ ਕੇਂਦਰੀ-ਸਿਧਾਂਤ ਦੀ ਨਿਰਣਾਇਕ ਹੁੰਦੀ ਹੈ। ਦੂਸਰਾ, ਰਹਾਉ ਗਾਇਨ ਦੀ ਦ੍ਰਿਸ਼ਟੀ ਤੋਂ ਸ਼ਬਦ ਦੀ ਮੂਲ ਟੇਕ ਹੈ। ਜ਼ਾਹਿਰ ਹੈ, ਗੁਰੂ ਗ੍ਰੰਥ ਸਾਹਿਬ ਵਿਚਲਾ ਸੰਗੀਤ ਸ਼ਾਸਤ੍ਰੀ ਬਰੀਕੀਆਂ ਨਾਲੋਂ ਵਧੀਕ ਸ਼ਬਦਾਰਥ ਦਾ ਅਨੁਸਾਰੀ ਹੈ। ਇਸ ਵਿਚਲੀ ਰਸਕਿਤਾ ਦਾ ਸਬੰਧ ਸ਼ਾਬਦਿਕ ਅਰਥਾਂ ਨਾਲ ਵੀ ਹੈ, ਸ਼ਬਦ-ਬੰਦਿਸ਼ ਨਾਲ ਤੇ ਸ਼ਬਦ ਦੀ ਅਦਾਇਕੀ ਨਾਲ ਵੀ।

4) ਪਦਾ-ਬਾਣੀ ਇਕ ਪਾਸੇ, ਉਚੇਰੀ ਭਾਵਨਾ ਦਾ ਦੀਦਾਰ ਕਰਾਉਂਦੀ ਹੈ। ਦੂਜੇ ਪਾਸੇ, ਅਧਿਆਤਮਕ ਭਾਵਨਾ ਨਾਲ ਓਤ-ਪ੍ਰੋਤ ਹੁੰਦੀ ਹੈ।

5) ਇਹਨਾਂ ਵਿਚ ਕਾਵਿ-ਗੁਣਾਂ ਦਾ ਚਮਤਕਾਰ ਤਾਂ ਹੈ ਪਰ ਕਲਾ-ਕੌਸ਼ਲ ਦਾ ਵਿਖਾਲਾ ਨਹੀਂ। ਅਨੇਕ ਪ੍ਰਕਾਰੀ ਅਲੰਕਾਰ ਤੇ ਛੰਦ ਇਸ ਵਿਚ ਸਹਿਜੇ ਹੀ ਰੂਪਮਾਨ ਹੋ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਕਿਸੇ ਵੀ ਤਰ੍ਹਾਂ ਦੀ ਕਰੜੀ ਸ਼ਾਸਤ੍ਰੀਅਤਾ ਦੀ ਗੁਲਾਮੀ ਤੋਂ ਮੁਕਤ ਹਨ।

ਨਿਰਣੇ ਵਜੋਂ, ਇਹ ਕਿਹਾ ਜਾ ਸਕਦਾ ਹੈ, ਗੁਰਬਾਣੀ ਵਿਧਾਨ ਵਿਚ ਸੰਗੀਤ ਖ਼ੁਦਮੁਖ਼ਤਿਆਰ ਹੋਂਦ ਹੈ। ਇਸ ਦਾ ਰਾਗਮੁਖ ਕੀਰਤਨ ਵੀ ਹੋ ਸਕਦਾ ਹੈ ਤੇ ਰਾਗ ਵਿਸ਼ੇਸ਼ ਹੇਠ ਦਰਜ ਸ਼ਬਦ ਨੂੰ ਕਿਸੇ ਦੂਸਰੇ ਰਾਗ ਦੀ ਬੰਦਿਸ਼ ਵਿੱਚ ਵੀ ਬੰਨ੍ਹਿਆ ਜਾ ਸਕਦਾ ਹੈ। ਰਾਗ ਵਿਸ਼ੇਸ਼ ਨਾਲ ਸੰਕੇਤਕ ਕਾਵਿ-ਰੂਪ ਜਿਥੇ ਆਪਣੇ ਕਾਵਿ ਵਿਧਾ ਦਾ ਸੰਕੇਤਕ ਹੈ, ਉੱਥੇ ਇਹ ਪਾਠਕ/ਸ੍ਰੋਤੇ ਨੂੰ ਇਕ ਦਿਸ਼ਾ ਵੀ ਦੇਂਦਾ ਹੈ। ਜਿਸਦਾ ਸੰਬੰਧ ਪਦੇ ਦੇ ਉਚਾਰ ਨਾਲ ਹੈ। ਇਥੇ ਹੀ ਇਕ ਧਿਆਨ ਜੋਗ ਨੁਕਤਾ ਹੋਰ ਵੀ ਹੈ। ਇਹਨਾਂ ਉੱਤੇ ਤੁਕ-ਵੇਰਵਾ ਵੀ ਦਿੱਤਾ ਜਾਂਦਾ ਹੈ। ਸਾਫ਼ ਹੈ, ਗੁਰਬਾਣੀ ਤਿੰਨ ਤਰ੍ਹਾਂ ਦੇ ਅਦਾਕਾਰਾਂ ਨਾਲ ਸਬੰਧਿਤ ਹੈ। ਪਹਿਲੇ ਉਹ ਜੋ ਰਾਗ ਵਿਚ ਪਾਰੰਗਤ ਹਨ। ਦੂਜੇ, ਉਹ ਜੋ ਰਾਗ-ਵਿਦਿਆ ਵਿਚ ਪ੍ਰਬੀਨ ਨਹੀਂ ਉਹ ਕਾਵਿ-ਸ਼ਾਸਤਰ ਦੀ ਮਦਦ ਨਾਲ ਕਾਵਿ ਰਸ ਨੂੰ ਪ੍ਰਾਪਤ ਹੋ ਸਕਦੇ ਹਨ। ਤੀਜੇ, ਉਹ ਜੋ ਰਾਗ ਅਤੇ ਕਾਵਿ-ਸ਼ਾਸਤ੍ਰ ਦਾ ਗਿਆਨ ਨਹੀਂ ਰਖਦੇ, ਉਹ ਇਸਦੇ ਉਚਾਰਣ ਜਾਂ ਤੁੱਕ-ਲੈਅ ਦੇ ਉਚਾਰਨ ਰਾਹੀਂ ਰਸ ਨੂੰ ਪ੍ਰਾਪਤ ਹੋ ਸਕਦੇ ਹਨ।

ਗੁਰਬਾਣੀ ਵਿਧਾਨ ਵਿੱਚ ਜਿੱਥੇ ਸੰਗੀਤ ਨੂੰ ਮਹੱਤਤਾ ਪ੍ਰਾਪਤ ਹੈ, ਉੱਥੇ ਕਾਵਿ-ਸ਼ਾਸਤਰ ਵੀ ਅਣਗੌਲਿਆ ਨਹੀਂ ਗਿਆ। ਇਸੇ ਤਰ੍ਹਾਂ ਲੈਅ ਮੁਖ ਉਚਾਰਣ ਵੀ ਆਪਣੇ ਉਚੇਰ ਮਹੱਤਵ ਨੂੰ ਪ੍ਰਾਪਤ ਹੈ। ਕਾਵਿ ਸ਼ਾਸਤ੍ਰੀ ਦ੍ਰਿਸ਼ਟੀ ਤੋਂ ਬਾਣੀ ਪਦਾ

ਪ੍ਰਗੀਤ-ਵਿਧਾ ਰਾਹੀਂ ਪ੍ਰਵਾਨ ਹੋਇਆ ਹੈ। ਧਿਆਨ ਰਹੇ, ਬਾਣੀ ਆਪਣੇ ਸੁਭਾਉ ਵਿਚ ਸੰਸ਼ਲੇਸ਼ਣਾਤਮਕ ਹੈ। ਇਸੇ ਕਰਕੇ ਰਾਗ ਪਦਾਂ ਤੇ ਤੁਕ ਇਕੋ ਵੇਲੇ ਇਕ ਦੂਜੇ ਦੇ ਸਮਵਿਥ ਹੋ ਕੇ, ਪ੍ਰਵਾਨ ਚੜ੍ਹਦੇ ਹਨ ਤੇ ਇਕ ਦੂਜੇ ਵਿਚ ਸ਼ਾਮਲ ਵੀ ਹਨ।

ਪ੍ਰਸ਼ਨ ਹੋ ਸਕਦਾ ਹੈ ਭੱਲਾ ਰਾਗ ਦਾ ਸੰਬੰਧ ਰਾਗ-ਸ਼ਾਸਤਰ ਨਾਲ ਹੈ ਤੇ ਪਦਾ ਦਾ ਕਾਵਿ-ਸ਼ਾਸਤਰ ਨਾਲ, ਤੁੱਕ-ਪ੍ਰਬੰਧ ਦਾ ਸੰਬੰਧ ਕਿਸ ਸ਼ਾਸਤਰ ਨਾਲ ਹੈ? ਗੁਰਬਾਣੀ ਸੰਸਾਰ ਰੂਪ ਦੇ ਪਖੋਂ ਖਾਸਾ ਪੇਚੀਦਾ ਹੈ। ਇਸ ਵਿਚ ਪ੍ਰਮੁੱਖਤਾ ਤਾਂ ਸੰਗੀਤ-ਸ਼ਾਸਤਰ ਨੂੰ ਹੀ ਪ੍ਰਾਪਤ ਹੈ ਪਰ ਕਾਵਿ-ਸ਼ਾਸਤਰ ਤੇ ਲੋਕ-ਸ਼ਾਸਤਰ ਵੀ ਮਹੱਤਵਪੂਰਨ ਪਦਵੀ ਨੂੰ ਪ੍ਰਾਪਤ ਹੁੰਦੇ ਹਨ। ਰਾਗ ਬੱਧ ਬਾਣੀ ਅਨੇਕ ਮੁੱਖ ਸ਼ੈਲੀਆਂ ਨੂੰ ਰੂਪਮਾਨ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਘੋੜੀਆਂ, ਲਾਵਾਂ, ਅੰਜਲੀਆਂ, ਸਦ, ਅਲਾਹਣੀਆਂ, ਮੁੰਦਾਵਣੀ, ਪਹਿਰ, ਦਿਨਰੈਣਿ, ਵਾਰਸਤ ਰੁਤੀ, ਥਿਤੀ, ਬਾਰਾਮਾਂਹ, ਕਰਹਲੇ, ਵਣਜਾਰਾ ਆਦਿ ਲੋਕ ਸ਼ੈਲੀਆਂ ਵੀ ਰਾਗ ਦੇ ਮਤੀਹ ਰਹਿ ਕੇ ਆਪੋ ਆਪਣੀ ਵਿਲੱਖਣ ਸ਼ੈਲੀ ਦੀ ਛਾਪ ਲਾਉਂਦੀਆਂ ਹਨ। ਸੁਆਲ ਹੈ, ਅਜੇਹਾ ਚਮਤਕਾਰ ਕਿਸ ਤਰ੍ਹਾਂ ਸੰਭਵ ਹੈ। ਲੋਕ ਗਾਇਨ ਆਪਣੀ ਲੈਅ-ਵਿਸ਼ੇਸ਼ ਕਰਕੇ ਆਪਣੀ ਵੱਖਰੀ ਪਹਿਚਾਣ ਬਣਾਉਂਦੀ ਹੈ। ਮਿਸਾਲ ਵਜੋਂ ਵਿਆਹ ਸ਼ਾਦੀਆਂ ਦੇ ਸਮੇਂ ਸਾਧਾਰਣ ਔਰਤਾਂ, ਜਦੋਂ ਘੋੜੀਆਂ, ਸੁਹਾਗ ਟੱਪੇ ਆਦਿ ਗਾਉਂਦੀਆਂ ਹਨ ਤੇ ਇਕ ਵਿਸ਼ੇਸ਼ ਲੈਅ-ਸ਼ੈਲੀ ਉਦੈ ਹੁੰਦੀ ਹੈ। ਇਸੇ ਤਰ੍ਹਾਂ ਜਦੋਂ ਊਠਾਂ ਵਾਲੇ ਦੇਸਾਂ ਪਰਦੇਸਾਂ ਵਿਚ ਵਿਚਰਦੇ ਰਾਹ ਤੇ ਜੰਗਲ ਦੀਆਂ ਔਕੜਾਂ ਨਾਲ ਦੋ-ਚਾਰ ਹੁੰਦੇ ਤਾਂ ਆਪਣੀ ਇੱਕਲ ਨੂੰ ਬੋਝਣ ਹੋਣ ਤੋਂ ਬਚਾਉਣ ਲਈ ਗੀਤ ਗਾਉਂਦੇ। ਉਹਨਾਂ ਦੀ ਗਾਇਨ ਸ਼ੈਲੀ ‘ਵਣਜਾਰੇ’ ਤੇ ‘ਕਰਹਲੇ’ ਕਰਕੇ ਰੂੜ੍ਹ ਹੋਈ। ਕਰਹਲੇ ਦਾ ਅਰਥ ਹੀ ਊਠ ਹੈ। ਹੁਣ ਸੁਆਲ ਹੋ ਸਕਦਾ ਹੈ ਲਾਵਾਂ ਤੇ ਘੋੜੀਆਂ ਵਡਹੰਸ ਰਾਗ ਵਿਚ ਦਰਜ ਹਨ। ਅੰਜਲੀਆਂ ਮਾਰੂ ਰਾਗ ਵਿਚ ਹਨ ਤੇ ਸਦ ਰਾਮਕਲੀ ਰਾਗ ਵਿਚ, ਵਾਰਾਂ ਇਕ ਦੋ ਵਧੀਕ ਰਾਗਾਂ ਵਿਚ ਇਕ ਪਾਸੇ ਇਹ ਲੋਕ ਗਾਇਨ ਸ਼ੈਲੀਆਂ ਹਨ ਤੇ ਆਪਣੀ ਲੈਅ-ਵਿਸ਼ੇਸ਼ ਕਰਕੇ ਰੂਪ ਰੂੜ ਹਨ। ਦੂਸਰੇ ਪਾਸੇ, ਇਹ ਰਾਗ ਵਿਸ਼ੇਸ਼ ਹੇਠ ਦਰਜ ਹਨ ਤੇ ਰਾਗ ਵਿਸ਼ੇਸ਼ ਦਾ ਆਪਣਾ ਸਰੂਪ ਹੈ, ਆਪਣਾ ਗਾਇਨ ਸਮਾਂ ਹੈ, ਰੁੱਤ ਹੈ, ਇਸ ਸਾਰੇ ਦਾ ਗੁਰਮਤਿ ਦੀ ਸੰਗੀਤ-ਸ਼ੈਲੀ ਵਿਚ ਕੀ ਵਿਧਾਨ ਹੈ। ਇਸਦਾ ਸਾਧਾਰਣ ਉੱਤਰ ਇਹੋ ਹੈ ਅਜੇਹੀਆਂ ਰਚਨਾਵਾਂ ਰਾਗ ਵਿਸ਼ੇਸ਼ ਅਨੁਸਾਰ ਗਾਈਆਂ ਵੀ ਜਾ ਸਕਦੀਆਂ ਹਨ। ਹੇਕ ਵਿਸ਼ੇਸ਼ ਅਨੁਸਾਰ ਲੈਅ ਮੁੱਖ ਹੋ ਕੇ ਵੀ ਉਚਾਰੀਆਂ ਜਾ ਸਕਦੀਆਂ ਹਨ। ਕਾਵਿ ਸ਼ਾਸਤਰੀ ਦ੍ਰਿਸ਼ਟੀ ਤੋਂ ਛੰਦ-ਵਿਸ਼ੇਸ਼ ਦੀ ਚਾਲ ਅਨੁਸਾਰ ਵੀ ਪੜ੍ਹੀਆਂ ਜਾ ਸਕਦੀਆਂ ਹਨ। ਇਤਨਾ ਤਾਂ ਸਪੱਸ਼ਟ ਹੈ ਰਾਗਬੱਧ ਬਾਣੀ ਤਿੰਨ ਸੰਭਾਵਨਾਵਾਂ ਉਜਾਗਰ ਕਰਦੀ ਹੈ। ਪਹਿਲੀ ਪਾਰੰਗਤ ਹੋ ਕੇ ਰਾਗਬੱਧ ਕੀਰਤਨ। ਦੂਸਰੀ, ਛੰਦ-ਚਾਲ ਅਨੁਸਾਰ ਪਾਠ, ਧਿਆਨ ਰਹੇ ਛੰਦ-ਚਾਲ ਦਾ ਵੀ ਆਪਣਾ ਸੰਗੀਤ ਹੁੰਦਾ ਹੈ। ਤੀਸਰਾ, ਲੋਕ ਸ਼ੈਲੀਆਂ ਦੇ ਅੰਤਰਗਤ ਹੇਕ ਵਿਸ਼ੇਸ਼ ਅਨੁਸਾਰ ਲੈਅ-ਉਚਾਰ। ਇੱਥੇ ਇਹ ਗੱਲ ਸਮਝਣ ਵਾਲੀ ਹੈ, ਗੁਰਬਾਣੀ ਦੇ ਰਾਗ ਬੱਧ ਸ਼ਬਦਾਂ ਵਿੱਚ ਰਹਾਉ-ਸੰਕੇਤ ਲਾਜ਼ਮੀ ਜੁਗਤ ਹੈ ਪਰ ਰਾਗਬੱਧ ਬਾਣੀ ਦੇ ਅੰਤਰਗਤ ਅੰਕਿਤ

ਲੋਕ ਸ਼ੈਲੀਆਂ ਵਾਲੀਆਂ ਰਚਨਾਵਾਂ ਵਿਚ ਰਹਾਉ ਸੰਕੇਤ ਦਾ ਅਭਾਵ ਹੈ। ਇਥੋਂ ਹੀ ਇਹ ਟੂਹ ਪ੍ਰਾਪਤ ਹੁੰਦੀ ਹੈ ਕਿ ਰਹਾਉ ਦਾ ਸੰਬੰਧ ਵਿਸ਼ੇਸ਼, ਕਰਕੇ ਰਾਗ ਨਾਲ ਹੈ। ਜਿਹੜੀਆਂ ਬਾਣੀਆਂ ਲੋਕ ਗਾਇਨ ਸ਼ੈਲੀਆਂ ਨਾਲ ਸੰਬੰਧਿਤ ਹਨ ਉਹਨਾਂ ਵਿਚ ਰਹਾਉ-ਸੰਕੇਤ ਦਾ ਅਸਲੋਂ ਅਭਾਵ ਹੈ। ਇਸੇ ਤਰ੍ਹਾਂ ਉਹ ਬਾਣੀ ਜੋ ਕਾਵਿ ਛੰਦ ਰਾਹੀਂ ਰੂਪਮਾਨ ਹੋਈ ਹੈ ਜਾਂ ਇਉਂ ਕਹੋ ਜਿਹਨਾਂ ਬਾਣੀਆਂ ਉੱਪਰ ਰਾਗ-ਸੰਕੇਤ ਨਹੀਂ ਦਿੱਤਾ ਗਿਆ। ਉਹਨਾਂ ਵਿਚ ਰਹਾਉ-ਸੰਕੇਤ ਅਸਲੋਂ ਅਲੋਪ ਹੈ। ਉਦਾਹਰਣ ਵਜੋਂ ਜਪੁਜੀ ਸਾਹਿਬ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਸਲੋਕ ਕਬੀਰ ਜੀ ਤੇ ਸ਼ੇਖ ਫਰੀਦ, ਸਵਈਏ ਤੇ ਚਉਬੋਲੇ, ਆਦਿ ਇਸ ਤੋਂ ਵੀ ਇਹ ਤੱਥ ਸਪੱਸ਼ਟ ਹੁੰਦਾ ਹੈ ਕਿ ਗੁਰਬਾਣੀ ਵਿਧਾਨ ਵਿਚ ਰਹਾਉ ਸੰਕੇਤ ਰਾਗ ਦੀ ਲਾਜ਼ਮੀ ਜੁਗਤ ਹੈ। ਰਾਗ ਬੰਦਿਸ਼ ਰਹਿਤ ਬਾਣੀ ਤੇ ਲੋਕ ਗਾਇਨ ਸ਼ੈਲੀਆਂ ਵਿਚ ਰਹਾਉ ਸੰਕੇਤ ਦੀ ਵਰਤੋਂ ਨਹੀਂ ਕੀਤੀ ਗਈ। ਗੁਰਬਾਣੀ ਵਿਧਾਨ ਵਿਚ ਘਰ ਸੰਕੇਤ ਤੇ ਅੰਕ-ਸੰਕੇਤ, ਦਾ ਸਬੰਧ ਸੰਗੀਤ ਸ਼ਾਸਤਰ ਨਾਲ ਹੈ। ਇਹਨਾਂ ਦੋਹਾਂ ਬਾਰੇ ਵਿਚਾਰ ਕਰ ਲੈਣੀ ਉਚਿਤ ਹੈ। ਇਸਦਾ ਮੂਲ ਕਾਰਣ ਹੈ, ਗੁਰਬਾਣੀ ਦੇ ਰਾਗਬੱਧ ਹਿੱਸੇ ਉੱਪਰ 17 ਤਰ੍ਹਾਂ ਦੇ ਘਰਾਂ ਦੀ ਵਰਤੋਂ ਹੋਈ ਹੈ ਤੇ ਇਹ ਅੰਕ ਸ਼ਬਦ ਵਿਸ਼ੇਸ਼ ਦੇ ਸਿਰਲੇਖੈਂ ਦਾ ਹੀ ਹਿੱਸਾ ਹਨ:

- ਰਾਗ ਸ਼ਾਸਤਰ ਅਨੁਸਾਰ ਮੂਲ ਸੁਰ ਹਨ 7 : ਸਾ ਰੇ ਗਾ ਮਾ ਪਾ ਧਾ ਨੀ
- ਇਹਨਾਂ ਵਿਚੋਂ 2 ਸੁਰ ਅਚੱਲ ਹਨ : ਸਾ ਤੇ ਪਾ
- ਬਾਕੀ ਪੰਜਾਂ ਵਿਚੋਂ ਇਕ ਸੁਰ ਤੀਬਰ ਹੈ : ਮ'
- ਬਾਕੀ ਚਾਰ ਸੁਰ ਕੋਮਲ ਹਨ : ਰੇ ਗਾ ਧਾ ਨੀ

ਇਹਨਾਂ ਚਾਰਾਂ ਦੇ ਅੱਗੋਂ ਤਿੰਨ ਤਿੰਨ ਭੇਦ ਹਨ : ਅਤੀ ਕੋਮਲ, ਕੋਮਲ ਸ਼ੁੱਧ

ਕੁਲ ਮਿਲਾ ਕੇ : 12 ਸੁਰ ਕੋਮਲ

3 ਸੁਰ ਤੀਬਰ

2 ਸੁਰ ਅਚੱਲ

ਦੂਸਰੇ ਪਾਸੇ 17 ਘਰਾਂ ਦਾ ਸੰਕੇਤ ਰਾਗ ਬੱਧ ਬਾਣੀ ਵਿਚ ਮੌਜੂਦ ਹੈ। ਮਾਲੂਮ ਹੁੰਦਾ ਹੈ, ਇਹਨਾ ਘਰਾਂ ਤੇ ਸੁਰਾਂ ਦਾ ਕੋਈ ਆਪਸੀ ਸਬੰਧ ਹੈ। ਰਾਗ-ਆਚਾਰੀਆ ਵਿਚ ਪਾਸੇ ਕੰਮ ਕਰ ਰਹੇ ਹਨ ਤੇ ਇਹ ਤੱਥ ਅਜੇ ਡੂੰਘੀ ਖੋਜ ਦਾ ਮੁਹਤਾਜ ਹੈ ਭਾਈ ਕਾਹਨ ਸਿੰਘ ਨੇ ਇਸਦੇ ਦੋ ਅਰਥ ਕੀਤੇ ਹਨ ਇਕ ਤਾਲ ਦੂਜਾ ਇਹ ਮੂਰਛਨਾ ਦਾ ਭੇਦ ਕਰਕੇ ਇਹ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ ਦਾ ਆਦੇਸ਼ ਹੈ। ਕਿ ਇਸ ਸ਼ਬਦ ਨੂੰ ਇਕਤਵੇਂ ਨੰਬਰ ਦੇ ਸੁਰ ਪ੍ਰਸਤਾਰ ਅਨੁਸਾਰ ਗਾਉ। ਅਜੋਕੇ ਵਿਦਵਾਨ ਇਸ ਤੱਥ ਤਾਂ ਇਹ ਹੈ ਕਿ ਇਹ ਅੰਕ ਕੇਵਲ ਗਉੜੀ ਰਾਗ ਵਿਚ 16 ਵਾਰ ਆਏ ਹਨ ਤੇ ਇਹਨਾਂ ਦੀ ਵਰਤੋਂ ਕੇਵਲ ਪੰਚਮ ਗੁਰੂ ਨੇ ਕੀਤੀ ਹੈ। ਰਾਗ ਉਦਾਹਰਣ ਵਜੋਂ:

ੳ) ਰਾਗ ਗਉੜੀ ਪੂਰਬੀ ਮਹਲਾ ੫ ਆਦਿ ਗ੍ਰੰਥ ਪੰਨਾ ੨੦੪

ਅ) ਰਾਗ ਗਉੜੀ ਮਹਲਾ ੫ ਆਦਿ ਗ੍ਰੰਥ ਪੰਨਾ ੨੦੫

ੲ) ਗਉੜੀ ਮਹਲਾ ੫ ਆਦਿ ਗ੍ਰੰਥ ਪੰਨਾ ੨੦੬
ਸ) ਗਉੜੀ ਮਹਲਾ ੫ ਆਦਿ ਗ੍ਰੰਥ ਪੰਨਾ ੨੧੨
ਹ) ਗਉੜੀ ਮਹਲਾ ੫ ਆਦਿ ਗ੍ਰੰਥ, ਪੰਨਾ ੨੦੯

ਸਪੱਸ਼ਟ ਹੈ ਕਿ ਅੰਕ ਰਾਗ ਵਿਸ਼ੇਸ਼ ਦੇ ਸਿਰਲੇਖ ਹੇਠ ਦਰਜ ਹਨ। ਇਹਨਾ ਵਿੱਚ ਪੰਜ ਅੰਕ ਨ੍ਹੀਂ ਫਿਰ ਛੇ ਅੰਕ ਹੈ। ਇਹਨਾਂ ਅੰਕਾਂ ਤੋਂ ਕੀ ਭਾਵ ਹੈ? ਇਹ ਅੰਕ ਖਾਸੇ ਰਹੱਸਾਤਮਕ ਹਨ। ਅਨੇਕਾਂ ਵਿਦਵਾਨਾਂ ਦੇ ਟੀਕੇ ਇਸ ਪਾਸੇ ਸੰਕੇਤ ਨਹੀਂ ਕਰਦੇ। ਇਤਨਾ ਕੁ ਤਾਂ ਸਪੱਸ਼ਟ ਹੀ ਹੈ, ਗੁਰਮਤਿ ਸੰਗੀਤ ਸਨਮੁਖ ਸੰਗੀਤਹੈ। ਇਸਦੀ ਸ਼ੈਲੀ ਸਨਮੁਖ ਬੈਠ ਕੇ ਹੀ ਸਿੱਖੀ ਜਾ ਸਕਦੀ ਹੈ। ਹੋਰ ਭਾਰਤੀ ਸੰਗੀਤ ਦੀ ਲਿਖਤੀ ਥਿਊਰੀ ਮੌਜੂਦ ਹੈ ਪਰ ਗੁਰਮਤਿ ਸੰਗੀਤ ਇਸ ਪੱਖੋਂ ਵਿਰਵਾ ਹੈ। ਸ਼ਾਇਦ ਗੁਰੂ ਕੀਰਤਨ ਦਾ ਆਪਣੀ ਅਸਲੀ ਪ੍ਰਥਾ ਤੋਂ ਪਛੜਨ ਦਾ ਇਹ ਇਕ ਗੰਭੀਰ ਕਾਰਣ ਹੋਵੇ। ਸੰਗੀਤ ਆਚਾਰੀਆ ਨੇ ਸਨਾਨਤੀ ਸੰਗੀਤ ਦੀ ਗਾਇਕੀ ਦੇ ਚਾਰ ਮਤ ਮੰਨੇ ਹਨ:

1) ਭਾਰਤ ਮਤ 3) ਸ਼ਿਵ ਮਤ
2) ਕਿਸ਼ਨ ਮਤ 4) ਹਨੂੰਮਾਨ ਮਤ
5) ਗੁਰਮਤਿ, ਜੋ ਗੁਰੂ ਸਾਹਿਬਾਨ ਨੇ ਚਲਾਇਆ

ਜੇ ਇਹਨਾ ਚਾਰ ਅੰਕਾਂ ਨੂੰ ਗਾਇਕੀ ਮਤ ਦਾ ਸੰਕੇਤਕ ਮੰਨ ਲਿਆ ਜਾਵੇ ਤਾਂ ਅੰਕ ਛੇ ਦੀ ਸਪੱਸ਼ਟਤਾ ਕਿੱਥੋਂ ਲਈਏ? ਡਾ. ਚਰਨ ਸਿੰਘ ਅਨੁਸਾਰ ਇਹ ਅੰਕ ਫਾਰਸੀ ਵਿੱਚ ਮੁਰਕੀ ਤੇ ਹਿੰਦੀ ਸੰਸਕ੍ਰਿਤ ਅਨੁਸਾਰ ਤਰੰਗ ਦੇ ਸੰਕੇਤਕ ਹਨ। ਅਸਲ 'ਚ ਮੁਰਕੀ ਨੂੰ ਛੋਟੀ ਹਰਕਤ ਵੀ ਨਹੀਂ ਕਿਹਾ ਜਾ ਸਕਦਾ ਹਰਕਤ ਜ਼ਰਾ ਲੰਬੀ ਲਈ ਜਾਂਦੀ ਹੈ। ਛੇ ਅੰਕ ਦਾ ਸੰਬੰਧ ਟੁੰਬ ਦੀ ਹਰਕਤ ਨਾਲ ਹੈ। ਮੁਰਕੀ ਤੋਂ ਭਾਵ ਰਾਗ ਵਿੱਚ ਇਕ ਤਰ੍ਹਾਂ, ਟੁੰਬ ਦੇਣਾ ਹੈ ਤੇ ਇਸੇ ਟੁੰਬ ਤੋਂ ਗਾਇਕ-ਸ਼ੈਲੀ ਦਾ ਮਤ ਪ੍ਰਗਟ ਹੁੰਦਾ ਹੈ। ਮਿਸਾਲ ਵਜੋਂ ਜੇ ਹਿੰਦੂ ਤੇ ਮੁਸਲਮਾਨ ਇੱਕੋ ਹੀ ਰਾਗ ਨੂੰ ਇੱਕੋ ਮਤ ਦੀ ਸ਼ੈਲੀ ਅਨੁਸਾਰ ਗਾ ਰਹੇ ਹੋਣ ਤਾਂ ਦੋਵੇਂ ਨਿਯਮ (ਰੁਕਣ) 'ਤੇ ਪਛਾਣੇ ਜਾਣਗੇ। ਅਨੁਮਾਨ ਹੈ, ਗੁਰੂ ਜੀ ਨੇ ਗਾਇਕੀ ਦੀ ਸ਼ੈਲੀ ਨੂੰ ਸਪੱਸ਼ਟੀਕਰਨ ਲਈ ਸਿਰਲੇਖ ਹੇਠ ਅੰਕ ਦਰਜ ਕੀਤੇ ਹਨ।

ਅੰਤ ਵਿੱਚ, ਇਹ ਕਿਹਾ ਜਾ ਸਕਦਾ ਹੈ, ਗੁਰੂ ਘਰ ਵਿੱਚ ਕੀਰਤਨ ਗਾਇਕੀ ਦੇ ਪੱਖੋਂ ਬਹੁਤ ਗਹਿਰਾ ਹੈ ਪਰ ਲਿਖਿਤ ਥਿਊਰੀ ਨਾ ਹੋਣ ਕਰਕੇ ਇਸਦੀ ਪ੍ਰਮਾਣਿਕਤਾ ਸਿੱਧ ਕਰਨੀ ਕਠਿਨ ਹੈ। ਕੁਲ ਮਿਲਾ ਕੇ ਗੁਰਮਤਿ ਸੰਗੀਤ ਦਾ ਨੇਮ-ਵਿਧਾਨ ਅਣਲਿਖਿਤ ਹੈ। ਇਸਦਾ ਨੇਮ-ਵਿਧਾਨ ਪਛਾਨਣ ਲਈ ਰਾਗ ਬੱਧ ਬਾਣੀ ਵਿੱਚੋਂ ਸਿਰਲੇਖ ਹੀ ਦਿਸ਼ਾ ਪ੍ਰਦਾਨ ਕਰਦੇ ਹਨ। ਗੁਰਬਾਣੀ ਸ਼ੁੱਧ, ਮਿਸ਼ਰਤ (ਛਾਇਆ ਲੱਗ) ਤੇ ਸੰਕੀਰਣ ਰਾਗਾਂ ਰਾਹੀਂ ਗਾਈ ਜਾ ਸਕਦੀ ਹੈ। ਗੁਰਬਾਣੀ ਵਿੱਚ ਰਾਗ ਤੋਂ ਇਲਾਵਾ ਕਾਵਿ-ਸ਼ੈਲੀਆਂ ਤੋਂ ਲੋਕ ਸ਼ੈਲੀਆਂ ਦਾ ਮਹੱਤਵਪੂਰਣ ਸਥਾਨ ਹੈ। ਪਹਿਲ ਸਦਾ ਰਾਗ ਵਿਸ਼ੇਸ਼ ਨੂੰ ਹੀ ਮਿਲੀ ਹੈ। ਕਾਵਿ ਸ਼ੈਲੀਆਂ ਤੇ ਲੋਕ ਗਾਇਨ ਸ਼ੈਲੀਆਂ ਨੂੰ ਪਹਿਲ ਦੂਜ ਵਿਚ ਨਹੀਂ ਵੰਡਿਆ ਜਾ ਸਕਦਾ ਸਗੋਂ ਇਹ ਸਾਰੀਆਂ ਇੱਕੋ ਵੇਲੇ ਇਹ ਦੂਜੇ ਦੀਆਂ

ਹਾਣੀ ਬਣਕੇ ਤੁਰੀਆਂ ਹਨ। ਇਹੋ ਕਾਰਨ ਹੈ ਰਾਗ-ਸੰਕੇਤ ਦੇ ਨਾਲ ਨਾਲ ਕਾਵਿ-ਪਦੇ ਦਾ ਸੰਕੇਤ ਤੇ ਤੁਕ-ਸੰਕੇਤ ਵੀ ਦਿੱਤੇ ਗਏ ਹਨ। ਗੁਰਮਤਿ ਵਿਚ ਰਸਾਤਮਕ ਕੀਰਤਨ ਕਰਨ ਦਾ ਵਿਧਾਨ ਹੈ ਇਸ ਵਿਚ ਕਲਾ-ਕੌਸ਼ਲ ਦੇ ਪ੍ਰਦਰਸ਼ਨ ਨੂੰ ਉਤਸ਼ਾਹ ਨਹੀਂ ਦਿੱਤਾ ਗਿਆ। ਰਾਗਬੱਧ ਬਾਣੀ ਪ੍ਰਗੀਤ ਵਿਧਾ ਨਾਲ ਪ੍ਰਵਾਨ ਚੜ੍ਹੀ ਹੈ। ਗੁਰਮਤਿ ਸੰਗੀਤ ਵਿਚ ਰਹਾਉ ਮੁਖ ਟੇਕ ਜਾਂ ਅਸਥਾਈ ਦੀ ਪ੍ਰਤੀਕ ਹੈ। ਇਸਦੀ ਵਰਤੋਂ ਸ਼ੁਧ ਲੋਕ ਗਾਇਨ ਸ਼ੈਲੀਆਂ ਨਾਲ ਜੁੜੀਆਂ ਬਾਣੀਆਂ ਤੇ ਸ਼ੁਧ ਕਾਵਿ ਛੰਦ ਵਿਚ ਨਹੀਂ ਕੀਤੀ ਗਈ। ਗੁਰਮਤਿ ਵਿਚ ਕਲਾ-ਕੌਸ਼ਲ ਸੰਜਮ ਦਾ ਸੁਆਮੀ ਰਹੇਗਾ ਇਸੇ ਕਾਰਨ ਘਰ-ਅੰਕ ਦਾ ਸੰਕੇਤ ਤਾਂ ਹੈ ਪਰ ਉਹਨਾਂ ਦਾ ਉਚੇਚਾ ਪ੍ਰਦਰਸ਼ਨ ਨਹੀਂ। ਇਸੇ ਤਰ੍ਹਾਂ ਰਾਗ ਵਿਸ਼ੇਸ਼ ਦੇ ਪੈਰਾ ਵਿਚਲੇ ਅੰਕ ਰਾਗਮਤ ਦੀ ਗਾਇਕੀ ਸ਼ੈਲੀ ਦੇ ਅਨੁਸਾਰੀ ਵੀ ਹਨ ਤੇ ਰਾਗ ਕੌਸ਼ਲ ਦੇ ਸੰਕੇਤਕ ਵੀ। ਗੁਰਮਤਿ ਵਿਚ ਸਨਮੁਖ ਸੰਗੀਤ ਨੂੰ ਹੀ ਮਹੱਤਵ ਪ੍ਰਾਪਤ ਹੈ। ਗੁਰੂ ਸਾਹਿਬਾਨ ਨੇ ਆਪਣੀ ਬਾਣੀ ਰਾਗਬੱਧ ਸੰਗੀਤ ਦੇ ਮਾਧਿਅਮ ਰਾਹੀਂ ਜਨਤਾ ਤਕ ਪਹੁੰਚਾਉਂਦੇ ਹੋਏ ਰਾਗਬੱਧ ਕੀਰਤਨ ਉੱਤੇ ਬਲ ਦਿੱਤਾ ਹੈ। ਕੀਰਤਨ ਸਿੱਖ ਧਰਮ ਦੀ ਜਿੰਦ ਜਾਨ ਹੈ। ਬਾਣੀ ਜੋ ਰਾਗਬੱਧ ਹੈ, ਉਸਨੂੰ ਉਸੇ ਢੰਗ ਨਾਲ ਗਾਉਣਾ ਹੀ ਗੁਰਮਤਿ ਸੰਗੀਤ ਦਾ ਵਿਧਾਨ ਹੈ।

ਅੰਤ ਵਿਚ ਇਹ ਸੰਕੇਤ ਕਰਨਾ ਉਚਿਤ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਭਾਵੇਂ ਰਾਗਬੱਧ ਹੈ ਤਾਂ ਵੀ ਗੁਰੂ ਸਾਹਿਬ ਨੇ ਗਾਇਨ ਦਾ ਸੰਬੰਧ ਕਲਾ-ਕੌਸ਼ਲ ਨਾਲ ਨਹੀਂ ਜੋੜਿਆ ਸਗੋਂ ਕੀਰਤਨ ਉਹ ਜੋ ਆਤਮ ਰੰਗ ਵਿਚ ਰੰਗੀਲ ਕੇ ਕੀਤਾ ਜਾਵੇ:

**ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥**
**ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥**
**ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥੧॥**
**ਭਲੋ ਭਲੋ ਰੇ ਕੀਰਤਨੀਆ॥ ਰਾਮ ਰਮਾ ਰਾਮਾ ਗੁਨ ਗਾਉ॥**
**ਛੋਡਿ ਮਾਇਆ ਕੇ ਧੰਧ ਸੁਆਉ॥ ਰਹਾਉ॥**
**ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ॥**
**ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ॥**
**ਫੇਰੀ ਫੇਰੁ ਨਾ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ॥੨॥**
**ਨਾਰਦੀ ਨਰਹਰ ਜਾਣਿ ਹਦੂਰੇ॥**
**ਘੂੰਘਰ ਖੜਕੁ ਤਿਆਗਿ ਵਿਸੂਰੇ॥ ਸਹਜ ਅਨੰਦ ਦਿਖਾਵੈ ਭਾਵੈ॥**
**ਏਹੁ ਨਿਰਤਿਕਾਰੀ ਜਨਮਿ ਨ ਆਵੈ॥੩॥**
**ਜੇ ਕੋ ਅਪਨੇ ਠਾਕੁਰ ਭਾਵੈ॥ ਕੋਟਿ ਮਧਿ ਏਹੁ ਕੀਰਤਨੁ ਗਾਵੈ॥**
**ਸਾਧਸੰਗਤਿ ਕੀ ਜਾਵਉ ਟੇਕ॥ ਕਹੁ ਨਾਨਕ ਤਿਸੁ ਕੀਰਤਨੁ ਏਕ॥੪॥੮॥**

*(੮੮੫)*

ਗੁਰਮਤਿ ਸੰਗੀਤ ਵਿਚ ਬਾਣੀ-ਕੀਰਤਨ ਕਰਨ ਦਾ ਵਿਧਾਨ ਹੈ। ਦਿਮਾਗੋਂ

ਰਾਗ ਦਿਲੋਂ ਧੁਨਿ, ਹਿਰਦੇ ਤੋਂ ਸੁਰਤ, ਹੱਥੋਂ ਪੰਜ ਸਾਜ, ਮੂੰਹੋਂ ਸਤ ਸੁਰਾਂ, ਕੰਨੋਂ ਤਾਨ, ਪੈਰੋਂ ਨਿਰਤ ਜੇ ਇਹ ਸਾਰਾ ਕੁਝ ਪ੍ਰਭੂ ਨੂੰ ਚੰਗਾ ਲਗ ਜਾਵੇ, ਤਾਂ ਕਰੋੜਾਂ ਵਿੱਚੋਂ ਢੂੰਡੇ ਕੀਰਤਨੀਏ ਨੂੰ ਸਾਧ ਸੰਗਤ ਦਾ ਆਸਰਾ ਲੈ ਕੇ ਉਸ ਇਕ ਅਕਾਲ ਪੁਰਖ ਦਾ ਗੁਣ ਗਾਇਨ ਕਰ੍ਨਾ ਚਾਹੀਦਾ ਹੈ।

ਇਹੋ ਹੈ, ਉਸ 'ਇਕ' ਨਾਲ ਇਕਸੁਰ ਹੋਣ ਦਾ ਸਾਧਨਾ ਸੰਗੀਤ ਹਿਰਦੇ ਦੀ ਕੋਮਲ ਧੁੰਨਿਤ ਭਾਸ਼ਾ ਹੋਣ ਕਰਕੇ ਤਰਕ ਅਤੇ ਬੁੱਧੀ ਦੇ ਘੇਰੇ ਤੋਂ ਬਾਹਰ ਦੀ ਭਾਵੁਕ ਵਸਤੂ ਹੈ ਇਸਨੂੰ ਕੇਵਲ ਅਨੁਭਵ ਰਾਹੀਂ ਮਾਣਿਆ ਜਾ ਸਕਦਾ ਹੈ। ਜ਼ਾਹਿਰ ਹੈ, ਕੀਰਤਨ ਸਭ ਨੂੰ ਟਿਕਾਉ ਪ੍ਰਦਾਨ ਕਰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਇਸਦਾ ਸਪੱਸ਼ਟ ਸੰਕੇਤ ਦਿੱਤਾ ਹੈ।

**ਠਾਕੁਰੁ ਗਾਈਐ ਆਤਮ ਰੰਗਿ ॥**
**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ ਰਹਾਉ ॥**

*(੬੮੦)*

ਗੁਰੂ ਘਰ ਵਿੱਚ ਸੰਗੀਤ ਨੂੰ ਆਤਮ ਰੰਗ ਵਿੱਚ ਗਾਉਣ ਦਾ ਵਿਧਾਨ ਹੈ। ਕਬੀਰ ਜੀ ਨੇ ਕਿਹਾ ਹੈ:

**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥**
**ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥**

*(੩੩੫)*

ਜ਼ਾਹਿਰ ਹੈ, ਗੁਰਬਾਣੀ ਵਿਧਾਨ ਵਿਚ ਸੰਗੀਤ ਨਿਰਾਪੁਰਾ ਗਾਇਨ ਨਹੀਂ ਸਗੋਂ ਬ੍ਰਹਮ ਨਾਲ ਇਕਸੁਰ ਹੋਣ ਦਾ ਇਕ ਕਾਰਗਰ ਸਾਧਨ ਹੈ। ਗੁਰੂ ਘਰ ਵਿਚ ਕੀਰਤਨ ਹੀ ਨਾਮ ਰਸਾਤਮਕ ਹੈ। ਰਸ ਭਿੱਜਾ ਜੋ ਕੋਈ ਬਾਣੀ ਦਾ ਰਸ ਭਿੰਨਾ ਕੀਰਤਨ ਕਰੇਗਾ ਤਾਂ ਉਹ:

**ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥**
**ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੧॥**

*(੭੪੯)*

ਬੈਕੁੰਠ ਨੂੰ ਇਸ ਲੋਕ ਵਿੱਚ ਹੀ ਪ੍ਰਤੀਤ ਕਰ ਲਏਗਾ। ਕੀਰਤਨ ਨੂੰ ਗੁਰੂ ਸੰਗਤ ਵਿਚ ਗਾਇਨ ਕਰਨ ਦਾ ਵਿਧਾਨ ਹੈ। ਇਹੋ ਕਾਰਣ ਹੈ, ਸਾਰਿਆਂ ਗੁਰਦੁਆਰਿਆਂ ਵਿੱਚ ਅੱਜ ਵੀ ਕੀਰਤਨ ਹੀ ਰਸਦਾਇਕ ਘੇਰਾ ਬਣਾਉਂਦਾ ਹੈ। ਨਾ ਕੇਵਲ ਜਗਿਆਸੂ ਕੀਰਤਨ ਨਾਲ ਇਕਸੁਰ ਹੀ ਹੁੰਦਾ ਹੈ ਬਲਕਿ ਉਸ ਲਈ ਤਾਂ ਇਹ ਕਲਿਆਣਕਾਰੀ ਸਾਧਨ ਹੈ। "**ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥**" (੨੧੪)

ਸੰਖੇਪ ਵਿੱਚ ਗੁਰ ਬਾਣੀ ਵਿਧਾਨ ਵਿੱਚ ਕੀਰਤਨ ਪਰਮਾਤਮਾ ਨਾਲ ਇਕ ਸੁਰ ਹੋਣ ਦਾ ਸਾਧਨ ਵੀ ਹੈ, ਸਭ ਤਰ੍ਹਾਂ ਦੀਆਂ ਤ੍ਰਿਸ਼ਨਾਵਾਂ ਨੂੰ ਮਿਟਾਉਣ ਵਾਲਾ ਮਾਧਿਅਮ ਵੀ ਤੇ ਹਰੀ ਰੂਪ ਹੋ ਜਾਣ ਵਾਲੀ ਪ੍ਰਾਪਤੀ ਵੀ।

# ਕਿਨਿ ਬਿਧਿ ਕੀਰਤਨ ਗਾਇ ਜੀਓ?

*ਪ੍ਰੋ. ਪਰਮਜੋਤ ਸਿੰਘ,*
*ਡਿਵੋਸ਼ਨਲ ਮਿਊਜਕ ਆਰਕਾਈਜ਼ ਗਰੀਨ ਪਾਰਕ, ਜਲੰਧਰ*

ਗੁਰੂ ਸਾਹਿਬ ਜੀ ਦੀ ਅਪਾਰ ਕ੍ਰਿਪਾ ਦੁਆਰਾ ਬਚਪਨ ਤੋਂ ਹੀ ਮੈਨੂੰ ਕੀਰਤਨ ਸੁਣਨ ਤੇ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ। ਕੀਰਤਨ ਦੀ ਗੁੜਤੀ ਮੈਨੂੰ ਆਪਣੇ ਪਿਤਾ ਜੀ ਤੋਂ ਵਿਰਸੇ ਵਿੱਚੋਂ ਮਿਲੀ। ਘਰ ਤੇ ਪਰਿਵਾਰ ਦੇ ਵਾਤਾਵਰਣ ਨੇ ਮੈਨੂੰ ਸਵਰਾਂ ਨਾਲ ਜੋੜ ਲਿਆ। ਉਨ੍ਹਾਂ ਹੀ ਸਵਰਾਂ ਤੇ ਧੁਨੀਆਂ ਵਿਚ ਪਰੋਏ ਹੋਏ ਸ਼ਬਦ ਮਸਤੀ ਤੇ ਅਨੰਦ ਬਖ਼ਸ਼ਦੇ।

ਸੁਰਤ ਸੰਭਾਲਣ ਤੇ ਮੈਨੂੰ ਪ੍ਰਸਿੱਧ ਕੀਰਤਨੀਆਂ ਨੂੰ ਸਨਮੁਖ ਬੈਠ ਕੇ ਸੁਣਨ ਦਾ ਮੌਕਾ ਮਿਲਿਆ ਜਿਨ੍ਹਾਂ ਵਿਚੋਂ ਭਾਈ ਸੁੱਧ ਸਿੰਘ, ਪ੍ਰਧਾਨ ਸਿੰਘ, ਭਾਈ ਸਮੁੰਦ ਸਿੰਘ, ਸੰਤ ਸੁਜਾਨ ਸਿੰਘ, ਭਾਈ ਸੰਤਾ ਸਿੰਘ, ਭਾਈ ਸੁਰਜਨ ਸਿੰਘ, ਭਾਈ ਗੁਰਚਰਨ ਸਿੰਘ ਅਵਤਾਰ ਸਿੰਘ, ਭਾਈ ਸੰਤਾ ਸਿੰਘ ਚਮਕ, ਭਾਈ ਧਰਮ ਸਿੰਘ ਜ਼ਖ਼ਮੀ, ਭਾਈ ਜੱਸਾ ਸਿੰਘ, ਪਾਲਾ ਸਿੰਘ (ਰਬਾਬੀ), ਭਾਈ ਮਿਹਰ ਸਿੰਘ ਤਾਨ, ਭਾਈ ਬਖ਼ਸ਼ੀਸ਼ ਸਿੰਘ ਆਦਿ। ਕੀਰਤਨ ਸੁਣਨ ਸਮੇਂ ਅਕਸਰ ਇਹ ਮਹਿਸੂਸ ਹੁੰਦਾ ਕਿ ਕੀਰਤਨ ਤਾਂ ਇਹ ਸਾਰੇ ਰਾਗੀ ਸਿੰਘ ਕਰਦੇ ਹਨ ਪਰ ਇਨ੍ਹਾਂ ਦੀਆਂ ਗਾਇਨ-ਸ਼ੈਲੀਆਂ ਇਕ ਦੂਸਰੇ ਨਾਲੋਂ ਬਿਲਕੁਲ ਭਿੰਨ-ਭਿੰਨ ਤੇ ਵੱਖਰੀ ਪਛਾਣ ਰੱਖਦੀਆਂ ਹਨ। ਕਿਸੇ ਵਿਚ ਰਾਗ ਦੀ, ਕਿਸੇ ਵਿੱਚ ਸ਼ਬਦ ਦੀ, ਕਿਸੇ ਵਿੱਚ ਪ੍ਰਮਾਣਾਂ ਦੀ, ਕਿਸੇ ਵਿੱਚ ਸਾਜ਼ ਦੀ ਪ੍ਰਧਾਨਤਾ ਦੇਖਣ-ਸੁਣਨ ਵਿੱਚ ਆਈ। ਕਈ ਵਾਰ ਮੇਰੇ ਮਨ ਵਿੱਚ ਇਹ ਵਿਚਾਰ ਪੈਦਾ ਹੁੰਦੇ ਕਿ ਗੁਰੂ-ਘਰ ਵਿੱਚ ਕਿਸ ਕਿਸਮ ਦਾ ਕੀਰਤਨ ਪ੍ਰਵਾਨ ਹੋਵੇਗਾ, ਕਿਹੜੀ ਵਿਧੀ ਪ੍ਰਚਲਿਤ ਹੋਵੇ ਜਿਸਨੂੰ ਅਪਣਾਇਆ ਤੇ ਸਰਵ-ਪ੍ਰਮਾਣਿਤ ਹੋ ਸਕੇ। ਇਕ ਦਿਨ ਪਾਠ ਕਰਦਿਆਂ ਇਹ ਤੁੱਕ 'ਕਿਨਿ ਬਿਧਿ ਕੀਰਤਨ ਗਾਇ ਜੀਓ' ਪ੍ਰਸ਼ਨ ਰੂਪ ਵਿੱਚ ਦ੍ਰਿਸ਼ਟੀ ਗੋਚਰ ਹੋਈ। ਇਹ ਤੁਕ ਰਾਗ ਮਾਝ ਪੰਨਾ ੧੩੧ ਤੇ ਵਿਦਮਾਨ ਹੈ। ਜਿਸ ਨੇ ਮੇਰੇ ਸ਼ੰਕੇ ਦੀ ਨਵਿਰਤੀ ਕਰ, ਮੈਨੂੰ ਇਹ ਵਿਚਾਰ ਸਾਂਝੇ ਕਰਨ ਲਈ ਪ੍ਰੇਰਿਤ ਕੀਤਾ।

ਸਭ ਤੋਂ ਪਹਿਲਾਂ ਆਪਾਂ ਸਮੇਂ ਸਮੇਂ ਪ੍ਰਚਲਿਤ ਭਿੰਨ ਭਿੰਨ ਕੀਰਤਨ-ਪੱਧਤੀਆਂ ਦਾ ਵਿਵੇਚਨ ਕਰਦੇ ਹਾਂ ਜਿਨ੍ਹਾਂ ਨੇ ਅਨੇਕਾਂ ਕੀਰਤਨੀਆਂ ਨੇ ਅਪਣਾਇਆ।

## 1) ਪਰੰਪਰਾਵਾਦੀ ਕੀਰਤਨ-ਪੱਧਤੀ

ਇਸ ਕੀਰਤਨ ਪੱਧਤੀ ਦਾ ਧੁਰਾ ਅਸੀਂ ਸ੍ਰੀ ਹਰਿਮੰਦਰ ਸਾਹਿਬ ਨੂੰ ਮੰਨਦੇ ਹਾਂ। ਇਹ ਇਕ ਐਸਾ ਅਸਥਾਨ ਹੈ ਜਿੱਥੇ ਗੁਰੂ-ਆਸ਼ੇ ਤੇ ਮਰਿਆਦਾਬੱਧ ਤੌਰ ਤੇ ਕੀਰਤਨ ਹੁੰਦਾ ਹੈ। ਇਸ ਮਰਿਆਦਾ ਦੇ ਮੋਢੀ ਭਾਈ ਮਨੀ ਸਿੰਘ ਜੀ ਮੰਨੇ ਜਾਂਦੇ ਹਨ। ਇਸ ਮਰਿਆਦਾ ਅਧੀਨ ਕੀਰਤਨ ਚਾਰ ਚਉਂਕੀਆਂ ਰਾਹੀਂ ਹੁੰਦਾ ਹੈ। ਆਸਾ ਜੀ ਦੀ ਵਾਰ ਦੀ ਚਉਂਕੀ ਵਿਚ ਛੰਤ, ਸਲੋਕ ਤੇ ਪਉੜੀ ਲਾਉਣ ਦਾ ਢੰਗ ਆਪਣੇ-ਆਪ

ਵਿੱਚ ਨਿਵੇਕਲਾ ਤੇ ਵਿਲੱਖਣ ਹੈ। ਉਸ ਤੋਂ ਉਪਰੰਤ ਬਿਲਾਵਲ, ਸ਼ਾਮ ਨੂੰ ਸੋਦਰ ਤੇ ਰਾਤ ਨੂੰ ਕਲਿਆਣ ਰਾਗ ਦੀ ਚਉਂਕੀ ਕੀਰਤਨ ਪ੍ਰੇਮੀਆਂ ਨੂੰ ਅਨੂਠਾ ਰਸ ਪ੍ਰਦਾਨ ਕਰਦੀ ਹੈ।

ਚਉਕੀ ਚਾਰ ਸੰਗੀਤ-ਪ੍ਰਬੰਧਾਂ ਤੇ ਅਧਾਰਿਤ ਹੈ। ਪਹਿਲਾਂ ਮੰਗਲਾਚਰਨ ਫਿਰ ਵੱਡੇ ਤਾਲ ਵਿੱਚ ਗਾਈ ਧਰੁਪਦ-ਧਮਾਰ ਸ਼ੈਲੀ ਦੀ ਬੰਦਸ਼ ਫਿਰ ਸੁਗਮ ਗੀਤ ਤੇ ਅੰਤ ਵਿੱਚ ਵਾਰ ਦੀ ਪਉੜੀ ਨਾਲ ਚਉਂਕੀ ਨੂੰ ਸਮਾਪਤ ਕੀਤਾ ਜਾਂਦਾ ਹੈ।

ਰੁੱਤਾਂ ਦੇ ਬਦਲਣ ਨਾਲ ਹਰਿਮੰਦਰ ਦਾ ਕੀਰਤਨ ਹੋਰ ਵੀ ਰਾਗਮਈ ਹੋ ਜਾਂਦਾ ਹੈ। ਬਸੰਤ ਰਾਗ ਦਾ ਕੀਰਤਨ ਮਾਘੀ ਵਾਲੇ ਦਿਨ ਤੋਂ ਆਰੰਭ ਹੋ ਜਾਂਦਾ ਹੈ। ਸਾਵਣ ਤੇ ਭਾਦੋਂ ਮਹੀਨੇ ਵਿਚ ਮਲਾਰ ਰਾਗ ਛਾਇਆ ਰਹਿੰਦਾ ਹੈ। ਇਸ ਪਰੰਪਰਾਵਾਦੀ ਕੀਰਤਨ-ਪੱਧਤੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗਾਂ ਤਾਲਾਂ-ਪੜਤਾਲਾਂ, ਵਾਰਾਂ ਤੇ ਧੁਨੀਆਂ ਨੂੰ ਮੌਲਿਕ ਸ਼ੈਲੀ ਵਜੋਂ ਅਪਣਾਇਆ ਹੈ। ਇਹ ਪੱਧਤੀ ਆਪਣੇ ਆਪ ਵਿੱਚ ਸਾਡਾ ਵੱਡਮੁੱਲਾ ਤੇ ਅਮੋਲਕ ਖ਼ਜ਼ਾਨਾ ਸਮੋਈ ਬੈਠਾ ਹੈ।

## 2) ਵਿਆਖਿਆ ਪ੍ਰਧਾਨ ਕੀਰਤਨ

ਭਾਈ ਵੀਰ ਸਿੰਘ ਅਨੁਸਾਰ ਸੰਗਤ ਵਿੱਚ ਕਥੌਨੀ ਕੀਰਤਨ (ਕਥਾ ਦੇ ਰੂਪ ਵਿੱਚ ਬਿਆਨ ਕੀਤੇ ਜਾਣ ਵਾਲਾ ਕੀਰਤਨ) ਪ੍ਰਚਲਿਤ ਹੋਇਆ ਇਸ ਪ੍ਰਕਾਰ ਦੇ ਕੀਰਤਨ ਵਿਚ ਇੱਕ ਇੱਕ ਤੁਕ ਦੀ ਵਿਆਖਿਆ ਸਾਖੀਆਂ, ਪ੍ਰਮਾਣਾਂ, ਇਤਿਹਾਸਕ ਹਵਾਲਿਆਂ ਤੇ ਦੁਨਿਆਵੀ ਮਿਸਾਲਾਂ ਦੇ ਕੇ ਗੁਰਬਾਣੀ ਦੇ ਭਾਵ ਨੂੰ ਉਜਾਗਰ ਕਰਨ ਤੇ ਜ਼ੋਰ ਦਿੱਤਾ ਜਾਂਦਾ ਹੈ। ਇਸ ਪ੍ਰਕਾਰ ਦੇ ਕੀਰਤਨ ਦੌਰਾਨ ਰਾਗੀ ਸਿੰਘ ਕੀਰਤਨ ਥੋੜ੍ਹਾ ਤੇ ਵਿਆਖਿਆ ਤੇ ਜ਼ਿਆਦਾ ਸਮਾਂ ਲਗਾਉਂਦੇ ਹਨ। ਪੁਰਾਤਨ ਰਾਗੀਆਂ ਵਿੱਚੋਂ ਭਾਈ ਹੀਰਾ ਸਿੰਘ ਜੀ ਤੇ ਸੰਤ ਸੁਜਾਨ ਸਿੰਘ ਇਸ ਪ੍ਰਕਾਰ ਦਾ ਕੀਰਤਨ ਕਰਿਆ ਕਰਦੇ ਸਨ। ਉਨ੍ਹਾਂ ਦੀ ਪ੍ਰਸਿੱਧਤਾ ਇਸੇ ਕੀਰਤਨ-ਸ਼ੈਲੀ ਕਰਕੇ ਸੀ। ਇਕ ਵਾਰ ਭਾਈ ਹੀਰਾ ਸਿੰਘ ਨੂੰ ਐਸ.ਐਸ. ਅਮੋਲ ਨੇ ਪ੍ਰਸ਼ਨ ਕੀਤਾ, ਭਾਈ ਸਾਹਿਬ! ਤੁਸੀਂ ਸ਼ਬਦ ਦੀ ਏਨੀ ਲੰਮੀ ਵਿਆਖਿਆ ਕਰਦੇ ਹੋ ਤਾਂ ਕੀਰਤਨ ਦਾ ਰਸ ਲੈਣ ਵਾਲੇ ਸਰੋਤੇ ਤਾਂ ਕਾਫ਼ੀ ਘਾਟ ਮਹਿਸੂਸ ਕਰਦੇ ਹੋਣਗੇ। ਉਨ੍ਹਾਂ ਉੱਤਰ ਦਿੱਤਾ ਬਾਣੀ ਸਮਝਾਉਣ ਜਾਂ ਬਾਣੀ ਦੇ ਭਾਵ ਨੂੰ ਹੋਰ ਦ੍ਰਿੜ੍ਹ ਕਰਵਾਉਣ ਲਈ ਹੀ ਮੈਂ ਵਿਆਖਿਆ ਕਰਦਾ ਹਾਂ ਤੇ ਗੁਰ ਇਤਿਹਾਸ ਸੁਣਾਉਂਦਾ ਹਾਂ ਜੇ ਇਹ ਵਿਆਖਿਆ ਉਨ੍ਹਾਂ ਨੂੰ ਚੰਗੀ ਨਾ ਲਗਦੀ ਹੋਵੇ ਤਾਂ ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿੱਚ ਕਿਉਂ ਇਕੱਤਰ ਹੋਈਆਂ ਜੁੜੀਆਂ ਰਹਿੰਦੀਆਂ ਹਨ। ਇਸ ਸ਼ੈਲੀ ਨੂੰ ਭਾਈ ਹਰਬੰਸ ਸਿੰਘ (ਜਗਾਧਰੀ ਵਾਲੇ) ਭਾਈ ਬਲਵਿੰਦਰ ਸਿੰਘ ਰੰਗੀਲਾ ਤੇ ਭਾਈ ਜਸਬੀਰ ਸਿੰਘ ਜੋਸ਼ੀ ਅਪਣਾ ਰਹੇ ਹਨ।

## 3) ਪ੍ਰਮਾਣ-ਪ੍ਰਧਾਨ ਕੀਰਤਨ-ਪੱਧਤੀ

ਗੁਰਬਾਣੀ ਦੀ ਇਕ ਤੁਕ ਨੂੰ ਅਧਾਰ ਬਣਾ ਕੇ ਉਸ ਵਿਚਲੇ ਵਿਸ਼ੇ ਤੇ ਗੁਰਬਾਣੀ ਵਿੱਚੋਂ ਪ੍ਰਮਾਣ ਦੇ ਕੇ ਕੀਰਤਨ ਕਰਨ ਨੂੰ ਇਸ ਵਿਧੀ ਹੇਠ ਲਿਆਂਦਾ ਜਾਂਦਾ ਹੈ। ਇਹ ਮਰਿਆਦਾ ਵੀ ਬਹੁਤ ਪ੍ਰਚਲਿਤ ਹੋ ਰਹੀ ਹੈ। ਇਸ ਢੰਗ ਦੇ ਕੀਰਤਨ ਕਰਨ ਦੀ ਪ੍ਰਥਾ

ਦੇ ਮੋਢੀ ਰਬਾਬੀ ਭਾਈ ਚਾਂਦ ਜੀ ਸਨ। ਉਹ ਕੀਰਤਨ ਕਰਦੇ ਸਮੇਂ ਅਨੇਕਾਂ ਹੀ ਪ੍ਰਮਾਣਾਂ ਦੀ ਝੜੀ ਲਾ ਦਿੰਦੇ ਤੇ ਸੰਗਤਾਂ ਅਡੋਲ ਬੈਠੀਆਂ ਉਨ੍ਹਾਂ ਦਾ ਕੀਰਤਨ ਸੁਣਦੀਆਂ ਰਹਿੰਦੀਆਂ। ਅੱਜ ਕੱਲ੍ਹ ਬਹੁਤ ਸਾਰੇ ਰਾਗੀ ਇਸ ਢੰਗ ਨੂੰ ਅਪਣਾ ਰਹੇ ਹਨ। ਪ੍ਰੋ. ਦਰਸ਼ਨ ਸਿੰਘ ਇਸੇ ਪ੍ਰਕਾਰ ਦੇ ਕੀਰਤਨ ਕਰਕੇ ਸਤਿਕਾਰੇ ਜਾਂਦੇ ਹਨ।

### 4 ) ਅਖੰਡ ਕੀਰਤਨ-ਪੱਧਤੀ

ਇਹ ਪਰਿਪਾਟੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਆਰੰਭੀ। ਜਿਸ ਵਿੱਚ ਨਿਰੋਲ ਗੁਰਬਾਣੀ ਦੇ ਸ਼ਬਦਾਂ ਦੀਆਂ ਤੁਕਾਂ ਨੂੰ ਬਾਰ ਬਾਰ ਦੁਹਰਾ ਕੇ, ਗੁਰਮੰਤਰ ਦਾ ਅਭਿਆਸ ਕਰਵਾ ਕੇ ਸਧਾਰਨ ਰੀਤ ਵਿੱਚ ਗਾਇਆ ਜਾਂਦਾ ਹੈ। ਇਕ-ਰਸ ਇਕ-ਅਨੰਦ ਵਿੱਚ ਸਾਰੀਆਂ ਸੰਗਤਾਂ ਜੁੜ ਜਾਂਦੀਆਂ ਹਨ। ਗੁਰਬਾਣੀ ਦੇ ਰਸੀਏ ਇਲਾਹੀ ਸਰੂਰ ਦਾ ਰਸ ਮਾਣਦੇ ਹੋਏ ਇਹਦੇ ਵਿਚ ਸਰਸ਼ਾਰ ਹੋ ਜਾਂਦੇ ਹਨ। ਇਸ ਪਰਿਪਾਟੀ ਨੇ ਅਨੇਕਾਂ ਨਾਮ-ਰਸੀਏ ਪੈਦਾ ਕੀਤੇ ਤੇ ਰੈਣ-ਸਬਾਈ ਕੀਰਤਨ-ਸਮਾਗਮ ਦੀ ਪਰਿਪਾਟੀ ਤੋਰੀ। ਇੱਥੇ ਇਹ ਘਟਨਾ ਦਾ ਜ਼ਿਕਰ ਜ਼ਰੂਰੀ ਹੈ ਕਿ ਇਕ ਵਾਰ ਭਾਈ ਰਣਧੀਰ ਸਿੰਘ ਜੀ ਕੀਰਤਨ ਕਰ ਰਹੇ ਸਨ। ਉਨ੍ਹਾਂ ਨਾਲ ਤਬਲਾ ਵਜਾਉਣ ਵਾਲਾ ਰਾਗ ਵਿੱਦਿਆ ਵਿਚ ਪ੍ਰਬੀਨ ਸੀ। ਭਾਈ ਸਾਹਿਬ ਰਸ-ਮੁਗਧ ਹੋਏ ਘੰਟਿਆਂ-ਬੱਧੀ ਕੀਰਤਨ ਕਰੀ ਜਾ ਰਹੇ ਸਨ। ਜਦੋਂ ਕੀਰਤਨ ਦੀ ਸਮਾਪਤੀ ਹੋਈ ਤਾਂ ਤਬਲੇ ਵਾਲਾ ਕਹਿਣ ਲੱਗਾ, "ਅੱਜ ਬਿਲਾਵਲ ਰਾਗ ਵਿਚ ਜੋ ਕੀਰਤਨ ਸੁਣ ਕੇ ਅਨੰਦ ਆਇਆ ਹੈ ਉਹ ਕਦੀ ਨਹੀਂ ਆਇਆ।" ਇਹ ਗੱਲ ਸੁਣ ਕੇ ਜੱਥੇ ਦੇ ਸਿੰਘ ਜੋ ਰਾਗ ਸੰਗੀਤ ਤੋਂ ਅਣਜਾਣ ਸਨ ਸੋਚ ਕੇ ਹੈਰਾਨ ਹੋ ਗਏ ਉਨ੍ਹਾਂ ਦਾ ਕੀਰਤਨ ਰਾਗਮਈ ਕਿਵੇਂ ਹੋ ਗਿਆ ਜਦੋਂਕਿ ਉਨ੍ਹਾਂ ਨੂੰ ਰਾਗਾਂ ਦੀ ਕੋਈ ਸੋਝੀ ਨਹੀਂ। ਭਾਈ ਸਾਹਿਬ ਨੇ ਕਿਹਾ ਕਿ ਗੁਰੂ ਸਾਹਿਬ ਨੇ ਆਪ ਆਪਣੀ ਕਲਾ ਵਰਤਾ ਕੇ ਆਪ ਹੀ ਰਾਗ-ਬੱਧ ਕੀਰਤਨ ਕਰਵਾਇਆ ਹੈ।

### 5 ) ਸਾਜ਼-ਪ੍ਰਧਾਨ ਕੀਰਤਨ

ਕੀਰਤਨ ਕਰਨ ਵੇਲੇ ਜਦੋਂ ਸਾਜ਼ਾਂ ਦੀ ਆਵਾਜ਼ ਦੀ ਪ੍ਰਧਾਨਤਾ ਹੋਵੇ ਉਸਨੂੰ ਸਾਜ਼ ਪ੍ਰਧਾਨ ਕੀਰਤਨ ਕਿਹਾ ਜਾਂਦਾ ਹੈ। ਇਸ ਪ੍ਰਕਾਰ ਦੇ ਕੀਰਤਨ ਵਿੱਚ ਕੀਰਤਨੀਏ ਢੋਲਕੀ, ਛੈਣੇ, ਖੜਤਾਲਾਂ ਚਿਮਟੇ ਤੇ ਹੋਰ ਸਾਜ਼ਾਂ ਨਾਲ ਸਿੱਧੀਆਂ ਧਾਰਨਾ ਲਗਾ ਕੇ ਕੀਰਤਨ ਕਰਦੇ ਹਨ। ਆਮ ਤੌਰ ਤੇ ਅਜਿਹਾ ਕੀਰਤਨ ਸੰਤਾਂ ਦੇ ਡੇਰਿਆਂ ਤੇ ਅਤੇ ਪੇਂਡੂ ਧਾਰਮਿਕ ਅਸਥਾਨਾਂ ਤੇ ਕਾਫ਼ੀ ਪ੍ਰਚਲਿਤ ਹੈ। ਇਸ ਪਰੰਪਰਾ ਅਧੀਨ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਤੇ ਸੰਤ ਈਸ਼ਰ ਸਿੰਘ ਜੀ ਰਾੜੇ ਵਾਲਿਆਂ ਨੇ ਸੰਗਤਾਂ ਵਿੱਚ ਗੁਰਬਾਣੀ ਕੀਰਤਨ ਦੀਆਂ ਝੜੀਆਂ ਲਾ ਕੇ ਗੁਰਮਤਿ ਦਾ ਪ੍ਰਚਾਰ ਕੀਤਾ।

### 6 ) ਸਮੂਹਿਕ ਕੀਰਤਨ

ਇਸ ਸ਼ੈਲੀ ਅਧੀਨ ਕੀਰਤਨੀਏ ਸਮੂਹਿਕ ਰੂਪ ਵਿੱਚ ਸ਼ਬਦ ਕੀਰਤਨ ਕਰਦੇ ਹਨ ਜਿਸ ਵਿੱਚ ਸੁਰ, ਤਾਲ ਅਤੇ ਲੈਅ ਨੂੰ ਪ੍ਰਗਟਾਇਆ ਤਾਂ ਜਾਂਦਾ ਹੈ ਪਰ

ਮਹਾਨਤਾ ਸ਼ਬਦ ਨੂੰ ਦਿੱਤੀ ਜਾਂਦੀ ਹੈ। ਇਸਦਾ ਮਨੋਰਥ ਸੰਗਤ ਵਿੱਚ ਸ਼ਬਦ ਦਾ ਰਸ ਲੈਣ ਲਈ ਜੁੜਨਾ ਹੈ। ਪ੍ਰਭਾਤ ਫੇਰੀਆਂ ਨਗਰ ਕੀਰਤਨ, ਸੋਦਰ, ਆਰਤੀ ਵੇਲੇ ਇਸ ਪੱਧਤੀ ਨੂੰ ਅਪਣਾਇਆ ਜਾਂਦਾ ਹੈ। ਅੱਜ ਕੱਲ੍ਹ ਇਸਤ੍ਰੀ ਸਤਿਸੰਗ ਸਭਾਵਾਂ, ਸੁਖਮਨੀ ਸਾਹਿਬ ਸੁਸਾਇਟੀਆਂ ਇਸ ਸ਼ੈਲੀ ਨੂੰ ਅਪਣਾ ਰਹੀਆਂ ਹਨ।

### 7) ਸ਼ਬਦ-ਗੀਤ ਪ੍ਰਧਾਨ ਕੀਰਤਨ

ਅਜੋਕੇ ਸਮੇਂ ਵਿੱਚ ਬਹੁਤ ਸਾਰੇ ਕੀਰਤਨੀਏ ਰਾਗ-ਗੀਤ ਮਰਿਆਦਾ ਤੋਂ ਓਹਲੇ ਹੋ ਕੇ ਸ਼ਬਦ-ਗੀਤ ਪ੍ਰਧਾਨ ਪੱਧਤੀ ਨੂੰ ਅਪਣਾ ਰਹੇ ਹਨ। ਇਸ ਅਧੀਨ ਸ਼ਬਦ ਨੂੰ ਵੱਖ-ਵੱਖ ਗੀਤਾਂ ਵਿੱਚ ਪਰੋ ਕੇ ਸੰਗਤਾਂ ਨੂੰ ਰਸ ਮੁਗਧ ਕੀਤਾ ਜਾਂਦਾ ਹੈ। ਇਸ ਪੱਧਤੀ ਰਾਹੀਂ ਨਵੀਨ ਸਾਜ਼ਾਂ ਦੀ ਵਰਤੋਂ ਕਰਕੇ ਲੈਅਬੱਧ ਰੂਪ ਵਿੱਚ ਤਾਂ ਕੀਰਤਨ ਕੀਤਾ ਜਾਂਦਾ ਹੈ ਪਰ ਪ੍ਰਧਾਨਤਾ ਸ਼ਬਦ-ਭਾਵ ਨੂੰ ਦਿੱਤੀ ਜਾਂਦੀ ਹੈ। ਕੀਰਤਨੀਏ ਦੁਆਰਾ ਉਚਾਰਿਆ ਸ਼ਬਦ ਆਮ ਸੰਗਤ ਨੂੰ ਸਮਝ ਆਉਂਦਾ ਹੈ ਸਿੱਟੇ ਵਜੋਂ ਸਰੋਤੇ ਦੀ ਸੁਰਤੀ ਸੁਭਾਵਿਕ ਸ਼ਬਦ ਨਾਲ ਮੇਲ ਖਾਂਦੀ ਹੈ। ਕੀਰਤਨ ਅਭਿਲਾਖੀ ਕੀਰਤਨ ਵਿੱਚ ਲੀਨ ਹੋ ਕੇ ਆਤਮਿਕ ਅਨੰਦ ਦੇ ਹੁਲਾਰੇ ਲੈਂਦੇ ਹਨ। ਅਨੇਕਾਂ ਕੀਰਤਨੀਏ ਇਸ ਪੱਧਤੀ ਰਾਹੀਂ ਗੁਰ-ਸ਼ਬਦ ਦਾ ਪ੍ਰਚਾਰ ਕਰ ਰਹੇ ਹਨ। ਭਾਈ ਸੁਰਜਨ ਸਿੰਘ, ਭਾਈ ਗੁਪਾਲ ਸਿੰਘ ਇਸ ਕੀਰਤਨ ਪੱਧਤੀ ਦੇ ਅੰਤਰਗਤ ਆਉਂਦੇ ਹਨ।

### ਰਾਗ-ਪ੍ਰਧਾਨ ਕੀਰਤਨ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਬਾਣੀ ਰਾਗ-ਰਤਨ-ਵਿਧਾਨ ਅੰਦਰ ਨਿਯਮਤ ਹੈ। ਗੁਰੂ ਸਾਹਿਬ ਦੀ ਰਾਗ-ਬੱਧ ਬਾਣੀ ਨਿਰਧਾਰਿਤ ਕਰਨਾ ਇੱਕ ਵਿਲੱਖਣ ਦੇਣ ਹੈ। ਇਸ ਵਿਲੱਖਣਤਾ ਦੀ ਮਹਾਨਤਾ ਨੂੰ ਗੁਰੂ ਸਾਹਿਬ ਨੇ ਥਾਂ ਥਾਂ ਪ੍ਰਗਟਾਇਆ ਹੈ। ਵਾਰ ਰਾਮਕਲੀ ਵਿੱਚ ਗੁਰੂ ਸਾਹਿਬ ਇਸਦਾ ਸੰਕੇਤ ਦਿੰਦੇ ਹਨ: "ਧੰਨੁ ਸੁ ਰਾਗ ਸੁਰੰਗੜੇ, ਆਲਾਪਤ ਸਭ ਤਿਖ ਜਾਇ" ਇਸੇ ਤਰ੍ਹਾਂ ਇਕ ਥਾਂ ਹੋਰ ਦਰਸਾਇਆ ਹੈ।

'ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ' ਸੋ ਰਾਗ ਦੀ ਪ੍ਰਧਾਨਤਾ ਨੂੰ ਮਹਿਸੂਸ ਕਰਦਿਆਂ ਹੋਇਆਂ ਕੁਝ ਕੁ ਪਰਪੱਕ ਰਾਗੀਆਂ ਨੇ ਇਸ ਪ੍ਰਕਾਰ ਦੇ ਕੀਰਤਨ ਨੂੰ ਤਰਜੀਹ ਦਿੱਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਚਿਤ ਬਾਣੀ ਨੂੰ ਉਸੇ ਰਾਗ ਵਿੱਚ ਗਾ ਕੇ ਆਪ ਵੀ ਅਨੰਦ ਮਾਣਦੇ ਹਨ ਤੇ ਸੰਗਤਾਂ ਨੂੰ ਵੀ ਅਨੰਦ ਵਿਭੋਰ ਕਰਦੇ ਹਨ। ਜਦੋਂ ਸ਼ਬਦ ਨੂੰ ਰਾਗ ਵਿੱਚ ਮਰਿਆਦਾ-ਬੱਧ ਕਰਕੇ ਧੁਨੀ-ਪ੍ਰਬੰਧ ਅਨੁਸਾਰ ਗਾਇਆ ਜਾਂਦਾ ਹੈ ਤਾਂ ਮਨੁੱਖੀ ਮਨ ਦੀਆਂ ਤਰਬਾਂ ਲਰਜਿਤ ਹੋ ਜਾਂਦੀਆਂ ਹਨ। ਇਸੇ ਕਰਕੇ ਅੱਜ ਕੱਲ੍ਹ ਸੰਗਤਾਂ ਵਿੱਚ ਰਾਗ-ਪ੍ਰਧਾਨ ਕੀਰਤਨ ਪ੍ਰਚਲਿਤ ਹੋ ਰਿਹਾ ਹੈ। ਵਿਦਿਅਕ ਅਦਾਰਿਆਂ ਵਿੱਚ ਵੀ ਸ਼ਬਦ-ਗਾਇਨ ਪ੍ਰਤੀਯੋਗਤਾਵਾਂ ਸਮੇਂ ਨਿਰਧਾਰਿਤ ਰਾਗ ਨੂੰ ਤਰਜੀਹ ਦਿੱਤੀ ਜਾ ਰਹੀ ਹੈ। ਅਜਿਹਾ ਕੀਰਤਨ ਕੀਰਤਨੀਏ ਲਈ ਸਖ਼ਤ ਮਿਹਨਤ, ਰਿਆਜ਼ ਤੇ ਅੰਦਰਲੀ ਸੋਝੀ ਦਾ ਮੁਹਤਾਜ ਹੈ।

ਅੱਜ ਕੱਲ੍ਹ ਦੋ ਪ੍ਰਕਾਰ ਦਾ ਰਾਗ-ਪ੍ਰਧਾਨ ਕੀਰਤਨ ਪ੍ਰਚਲਿਤ ਹੋ ਰਿਹਾ ਹੈ। ਇੱਕ ਵਿੱਚ ਸ਼ਬਦ ਉੱਤੇ ਰਾਗ ਭਾਰੂ ਹੋ ਰਿਹਾ ਹੈ ਤੇ ਦੂਸਰੇ ਵਿੱਚ ਸ਼ਬਦ ਨੂੰ ਪ੍ਰਧਾਨਤਾ

ਦੇ ਕੇ ਰਾਗ-ਬੱਧ ਕਰਨ ਦਾ ਯਤਨ ਹੈ ਤਾਂ ਜੋ ਸ਼ਬਦ ਦਾ ਅਰਥ-ਭਾਵ ਤੇ ਰਸ ਕਾਇਮ ਰਹਿ ਸਕੇ। ਰਾਗ-ਭਾਰੂ ਕੀਰਤਨ ਕਰਨ ਸਮੇਂ ਰਾਗੀ ਰਾਗ ਦੀਆਂ ਬਾਰੀਕੀਆਂ, ਕਲਾਕਾਰੀ ਤਾਨਾਂ ਤੇ ਸਰਗਮਾਂ ਦਾ ਪ੍ਰਯੋਗ ਕਰਕੇ ਆਪਣੀ ਕਲਾ ਦੇ ਜੌਹਰ ਦਿਖਾਉਣਾ ਬਰਾਬਰ ਤੇ ਆ ਜਾਂਦਾ ਹੈ। ਉਨ੍ਹਾਂ ਦੀ ਅਜਿਹੀ ਪੇਸ਼ਕਾਰੀ ਮਨ ਤੇ ਬੁੱਧੀ ਤਕ ਸੀਮਿਤ ਰਹਿੰਦੀ ਤੇ ਕਲਾ-ਪੱਖ ਪੇਸ਼ ਕਰਕੇ ਹਉਮੈ ਦਾ ਪ੍ਰਗਟਾਵਾ ਕਰਦੀ ਹੈ ਅਜਿਹਾ ਕਰਨ ਨਾਲ ਸ਼ਬਦ ਭਾਵ ਪ੍ਰਗਟ ਨਹੀਂ ਹੁੰਦੇ ਤੇ ਸੰਗਤਾਂ ਗੁਰ-ਸ਼ਬਦ ਨਾਲ ਇਕਸੁਰ ਹੋਣ ਤੋਂ ਅਸਮਰੱਥ ਹੋ ਜਾਂਦੀਆਂ ਹਨ।

ਸੋ ਲੋੜ ਹੈ ਰਾਗ-ਮਰਿਆਦਾ ਵਿੱਚ ਰਹਿ ਕੇ ਸ਼ਬਦ ਪ੍ਰਧਾਨ ਕੀਰਤਨ ਦੀ। ਤਾਂ ਜੋ ਮਨੁੱਖੀ ਮਨ ਸ਼ਬਦ-ਸੁਰਤ ਦੀ ਇਕਸੁਰਤਾ ਨੂੰ ਕਾਇਮ ਰਖ ਸਕੇ ਤੇ ਗੁਰ-ਕਿਰਪਾ ਦਾ ਪਾਤਰ ਬਣ ਸਕੇ।

ਸੋ ਉਪਰੋਕਤ ਭਾਵਾਂ ਤੋਂ ਸਪੱਸ਼ਟ ਹੈ ਕਿ ਕੀਰਤਨੀਏ ਸ਼ਬਦ-ਗਾਇਨ ਵੇਲੇ ਰਾਗ ਦਾ ਪ੍ਰਯੋਗ ਇਸ ਢੰਗ ਨਾਲ ਕਰਨ ਕਿ ਸ਼ਬਦ-ਭਾਵ ਰਾਗ ਵਿੱਚ ਗੁਆਚ ਨਾ ਜਾਏ। ਭਾਈ ਸੁੰਦਰ ਸਿੰਘ ਤੇ ਭਾਈ ਸਮੁੰਦ ਸਿੰਘ ਉੱਚ ਕੋਟੀ ਦੇ ਰਾਗੀ ਹੋਏ ਹਨ ਜਿਨ੍ਹਾਂ ਨੇ ਸ਼ਬਦ ਉੱਤੇ ਰਾਗ ਨੂੰ ਕਦੀ ਭਾਰੀ ਨਹੀਂ ਸੀ ਹੋਣ ਦਿੱਤਾ। ਇਕ ਵਾਰ ਐਸ.ਐਸ. ਅਮੋਲ ਨੇ ਰਾਗੀ ਸੁੰਦਰ ਸਿੰਘ ਨੂੰ ਪ੍ਰਸ਼ਨ ਕੀਤਾ "ਤੁਸੀਂ ਏਡੇ ਵੱਡੇ ਗਵੱਈਏ ਤੇ ਸੰਗੀਤਕਾਰ ਹੁੰਦਿਆਂ ਵੀ ਕੀਰਤਨ ਵਿੱਚ ਨਾ ਗਲਾ ਫੇਰਦੇ ਹੋ, ਨਾ ਤਾਨ, ਅਲਾਪ, ਪਲਟੇ ਲਾਉਂਦੇ ਹੋ ਹਾਲਾਂਕਿ ਸੰਗੀਤ ਦਰਬਾਰਾਂ ਵਿੱਚ ਉਸੇ ਉੱਤੇ ਤੁਹਾਨੂੰ ਇੰਨੀ ਵਾਹ ਵਾਹ ਮਿਲਦੀ ਹੈ।" ਉਨ੍ਹਾਂ ਉੱਤਰ ਦਿੱਤਾ, "ਥਾਂ ਥਾਂ ਦਾ ਫਰਕ ਹੈ। ਏਥੇ ਗੁਰੂ ਦਰਬਾਰ ਵਿੱਚ ਕੀਰਤਨ ਦੀ ਲੋੜ ਹੁੰਦੀ ਹੈ, ਇੱਕ ਰੰਗ ਬੰਨ੍ਹਣ ਦੀ ਨਾ ਕਿ ਕਲਾ ਦੀ ਨੁਮਾਇਸ਼ ਦੀ। ਇੱਥੇ ਆਪ ਭਿੱਜ ਜਾਈਦਾ ਹੈ, ਆਪ ਭੁੱਲ ਜਾਈਦਾ ਹੈ। ਗੁਰ ਚਰਨਾਂ ਵਿੱਚ ਵੀ ਹਾਜ਼ਰੀ ਭਰਨੀ ਹੁੰਦੀ ਹੈ ਪਰ ਸ਼ਬਦ ਪੜ੍ਹਣ ਸਮੇਂ ਸੁਰ, ਤਾਲ ਲੈਅ ਦਾ ਸਮੇਂ ਅਨੁਸਾਰ ਢੁਕਵੀਂ ਗੀਤ ਦਾ, ਉਸਦੇ ਪ੍ਰਭਾਵ ਦਾ ਧਿਆਨ ਜ਼ਰੂਰ ਹੁੰਦਾ ਹੈ। ਇਸ ਬਿਨਾਂ ਕੀਰਤਨ, ਕੀਰਤਨ ਹੀ ਨਹੀਂ। ਬਾਣੀ ਸ਼ੁੱਧ ਪੜ੍ਹਣੀ ਵੀ ਜ਼ਰੂਰੀ ਹੈ।

ਇਸ ਤਰ੍ਹਾਂ ਜਦੋਂ ਭਾਈ ਸਮੁੰਦ ਸਿੰਘ ਜੀ ਨੂੰ ਪੁੱਛਿਆ ਗਿਆ ਕਿ ਕੀ ਕੀਰਤਨ ਦੇ ਸਰੋਤੇ ਆਮ ਹੀ ਆਖਦੇ ਹਨ ਕਿ ਪੱਕੇ ਰਾਗਾਂ ਦੀ ਸਾਨੂੰ ਕੋਈ ਸਮਝ ਨਹੀਂ ਪੈਂਦੀ। ਪਤਾ ਨਹੀਂ ਤੁਹਾਡਾ ਕੀਰਤਨ ਕਿਵੇਂ ਸੰਗਤਾਂ ਨੂੰ ਖਿੱਚ ਪਾਉਂਦਾ ਹੈ। ਉਨ੍ਹਾਂ ਉੱਤਰ ਦਿੱਤਾ ਸਮਝ ਗੱਲ ਇਹ ਜਾਪਦੀ ਹੈ ਕਿ ਗੁਰੂ ਸਾਹਿਬ ਨੇ ਕੀਰਤਨ ਦੀ ਮਹਾਨਤਾ ਹੀ ਇਸ ਕਰਕੇ ਮਿੱਥੀ ਹੈ ਕਿ ਬਾਣੀ ਦੇ ਨਾਲ ਨਾਲ ਜਦ ਸੰਗੀਤ ਕਲਾ ਤੇ ਰਾਗੀ ਦਾ ਗਲਾ ਰਲ ਜਾਂਦਾ ਹੈ ਤਾਂ ਉਹ ਰਾਗੀ ਕਠੋਰ ਮਨ ਤੇ ਵੀ ਅਸਰ ਕਰਦਾ ਹੈ। ਜੋ ਰਾਗੀ ਬਾਣੀ ਨੂੰ ਪਿੱਛੇ ਤੇ ਰਾਗ ਨੂੰ ਅੱਗੇ ਕਰ ਦਿੰਦੇ ਉਹ ਸੰਗਤਾਂ ਦੀ ਆਤਮਿਕ ਸੰਤੁਸ਼ਟਤਾ ਨਹੀਂ ਕਰ ਸਕਦੇ। ਕਿਉਂਕਿ ਸਾਰੀ ਸੰਗਤ ਵਿੱਚ ਕੁਝ ਵਿਰਲੇ ਹੀ ਸੰਗੀਤ ਦੀ ਕਲਾ ਦੇ ਗੁੱਝੇ ਤੇ ਡੂੰਘੇ ਰੰਗਾਂ ਦੇ ਭੇਤਾਂ ਨੂੰ ਸਮਝਦੇ ਹੁੰਦੇ ਨੇ। ਉਨ੍ਹਾਂ ਨੂੰ ਲੋੜ ਹੁੰਦੀ ਹੈ ਰਸ ਦੀ

ਸ਼ਬਦ ਦੇ ਭਾਵ ਦੀ ਜਾਂ ਗੁਰੂ ਦੇ ਸੰਦੇਸ਼ ਦੀ।"

ਸੋ ਉਪਰੋਕਤ ਹਵਾਲਿਆਂ ਦੇ ਆਧਾਰ ਤੇ ਇਹ ਨਿਚੋੜ ਕੱਢਿਆ ਜਾ ਸਕਦਾ ਹੈ ਕਿ ਰਾਗ ਨਾਦ ਤਦ ਹੀ ਸ਼ੋਭਨੀਕ ਤੇ ਸਕਾਰਥਾ ਹੋ ਸਕਦੇ ਹਨ ਜੇ ਮਨੁੱਖ ਇਸ ਵਿੱਚ ਰਚੀ ਬਾਣੀ ਨੂੰ ਗਾ ਕੇ ਸੁਣਕੇ ਸੱਚੇ ਨਾਲ ਪਿਆਰ ਪਾ ਕੇ ਸੱਚ ਸਰੂਪ ਵਾਹਿਗੁਰੂ ਨੂੰ ਚਿੱਤ ਵਿੱਚ ਵਸਾ ਸਕੇ:

**ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ॥** (੮੪੯)

ਸੋ ਇਹ ਸਾਰੀਆਂ ਕੀਰਤਨ ਪੱਧਤੀਆਂ ਤਾਂ ਕੀਰਤਨੀਆਂ ਵਲੋਂ ਆਪਣੀ ਰੁਚੀ ਤੇ ਸਮਰੱਥਾ ਅਨੁਸਾਰ, ਸੰਗਤਾਂ ਦੀ ਲੋੜ ਅਤੇ ਮੰਗ ਅਨੁਸਾਰ ਤੇ ਸਮਾਜ ਦੀ ਬਦਲਦੀ ਪ੍ਰਵਿਰਤੀ ਅਨੁਸਾਰ ਅਪਣਾਈਆਂ ਗਈਆਂ ਹਨ ਪਰ ਹੁਣ ਇਹ ਵਿਚਾਰ ਪੈਦਾ ਹੁੰਦਾ ਹੈ ਕਿ ਉਹ ਕਿਹੜੀ ਕੀਰਤਨ ਸ਼ੈਲੀ ਹੈ ਜਿਸ ਤੇ ਗੁਰੂ ਸਾਹਿਬ ਰੀਝਦੇ ਹੋਣ ਤੇ ਉਹ ਕਿਹੜੀ ਵਿਧੀ ਹੈ ਜਿਸਨੂੰ ਸੰਗਤਾਂ ਪ੍ਰਵਾਨ ਕਰਨ। **"ਕਿਨਿ ਬਿਧਿ ਕੀਰਤਨ ਗਾਇ ਜੀਉ"** ਪ੍ਰਸ਼ਨ ਦਾ ਉੱਤਰ ਗੁਰੂ ਸਾਹਿਬ ਆਪ ਹੀ ਸੁਲਝਾਉਂਦੇ ਹਨ ਕਿ **'ਗੁਰਮੁਖਿ ਕੀਰਤਨ ਗਾਇ ਜੀਉ।'**

ਗੁਰੂ ਸਾਹਿਬ ਤਾਂ ਉਨ੍ਹਾਂ ਕੀਰਤਨੀਆਂ ਤੋਂ ਰੀਝਦੇ ਹਨ ਜੋ ਗੁਰਮੁਖ ਬਣ ਕੇ ਨਿਰਇੱਛਤ ਹੋ ਕੇ ਗੁਰੂ ਦੀ ਸਿਫਤ-ਸਲਾਹ ਕਰਦੇ ਹਨ ਉਨ੍ਹਾਂ ਦੀ ਕੀਰਤਨ-ਸ਼ੈਲੀ ਸੁਤੇ ਸਿਧ ਹੀ ਰਾਗਮਈ ਹੋ ਜਾਂਦੀ ਹੈ, ਉਨ੍ਹਾਂ ਦੀ ਆਤਮਿਕ ਅਵਸਥਾ ਸ਼ਬਦ-ਰਸ ਵਿੱਚ ਅਡੋਲ ਬੈਠੀ ਗਾਇਨ ਕਰ ਰਹੀ ਹੁੰਦੀ ਹੈ-

**ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ॥**
**ਅਨਿਕ ਬਾਰ ਕਰਿ ਬੰਦਨ ਸੰਤਨ**
**ਊਹਾ ਚਰਨ ਗੋਬਿੰਦ ਜੀ ਕੇ ਬਸਨਾ॥** (੧੨੯੮/੧੫)

ਉਨ੍ਹਾਂ ਦਾ ਮਨ ਨਿਰੋਲ ਕੀਰਤਨ ਦੁਆਰਾ "ਧਾਵਨਿ ਤੇ ਛੂਟਿਓ" ਹੋ ਕੇ ਅਕਾਲ-ਪੁਰਖ ਵਿਚ ਧਿਆਨ ਮਗਨ ਹੋ ਕੇ ਨਿੱਜ 'ਅਸਥਾਨ' ਦੇ ਪ੍ਰਵੇਸ਼ ਕਰਦਾ ਹੈ ਤੇ ਉਨ੍ਹਾਂ ਦੀ ਅਵਸਥਾ-

**ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ**
**ਕੀਰਤਨੁ ਹਰਿ ਹਰਿ ਗਾਈ॥**
**ਸ੍ਰਮੁ ਥਾਕਾ ਪਾਏ ਬਿਸ੍ਰਾਮਾ**
**ਮਿਟਿ ਗਈ ਸਗਲੀ ਧਾਈ॥** (੧੦੦੦/੭)

ਜਦੋਂ ਕੋਈ ਗੁਰਮੁਖ ਕੀਰਤਨੀਆ ਨਿਰਇੱਛਤ ਹੋ ਕੇ ਗੁਰੂ ਦੀ ਵਡਿਆਈ ਕਰਦਾ ਹੈ ਉਸ ਲਈ ਗੁਰੂ ਘਰ ਵਲੋਂ ਬਖ਼ਸ਼ਿਸ਼ਾਂ ਦੇ ਭੰਡਾਰ ਖੁੱਲ੍ਹ ਜਾਂਦੇ ਹਨ। ਗੁਰਬਾਣੀ ਵਿੱਚ ਇਸ ਪ੍ਰਤੀ ਸਪੱਸ਼ਟ ਹੈ-

**ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ॥**
**ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ॥** (੩੯੮/੧੪)

ਇਸ ਦੀ ਪੁਸ਼ਟੀ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੌਰਾਨ ਹਰਿਮੰਦਰ ਸਾਹਿਬ ਦੇ ਮੁਖ ਕੀਰਤਨੀਏ ਭਾਈ ਮਨਸ਼ਾ ਸਿੰਘ ਦੇ ਜੀਵਨ ਵਿੱਚੋਂ ਮਿਲਦੀ ਹੈ। ਉਹ ਇਤਨੇ ਨਿਮਾਣੇ ਤੇ ਗਰੀਬੜੇ ਕੀਰਤਨੀਏ ਸਨ ਕਿ ਉਨ੍ਹਾਂ ਪਾਸ ਰੋਟੀ ਪਕਾਉਣ ਲਈ ਇਕ ਤਵਾ ਵੀ ਨਹੀਂ ਸੀ। ਉਹ ਤੌੜੀ ਦੀ ਇੱਕ ਪੱਚਰ ਮੂਧੀ ਮਾਰ ਕੇ ਰੋਟੀ ਪਕਾਉਂਦੇ ਸਨ। ਇਸ ਗੱਲ ਦਾ ਜਦੋਂ ਮਹਾਰਾਜਾ ਸਾਹਿਬ ਨੂੰ ਪਤਾ ਲੱਗਾ ਉਹ ਮਾਇਆ ਦੀਆਂ ਥੈਲੀਆਂ ਭਰ ਕੇ ਆਪਣੇ ਅਹਿਲਕਾਰਾਂ ਸਮੇਤ ਜਾ ਹਾਜ਼ਰ ਹੋਏ। ਪਰੰਤੂ ਭਾਈ ਸਾਹਿਬ ਨੇ ਬਿਨਾਂ ਦਰਵਾਜ਼ਾ ਖੋਲਿਆਂ ਮਹਾਰਾਜੇ ਨੂੰ ਮੋੜ ਦਿੱਤਾ ਤੇ ਨਿਮਰਤਾ ਨਾਲ ਅੰਦਰੋਂ ਹੀ ਬੋਲੇ ਕਿ ਜੇ ਕਿਸੇ ਤਰ੍ਹਾਂ ਦੀ ਇੱਛਾ ਹੋਵੇਗੀ ਤਾਂ ਖ਼ੁਦ ਸਤਿਗੁਰੂ ਰਾਮਦਾਸ ਜੀ ਪਾਸੋਂ ਮੰਗ ਲਵਾਂਗਾ। ਅਸਲ ਵਿੱਚ ਤਾਂ ਉਨ੍ਹਾਂ ਨੇ ਭਾਵਨੀ-ਭਗਤ ਵਾਲਾ ਕੀਰਤਨ ਹੀ ਆਪਣਾ ਆਧਾਰ ਬਣਾਇਆ ਸੀ। ਗੁਰਬਾਣੀ ਵਿੱਚ ਅੰਕਿਤ ਹੈ

**ਭਾਇ ਭਗਤ ਹਰਿ ਕੀਰਤਨ ਕਰੀਏ**
**ਜਪੁ ਪਾਰ ਨਾਨਕ ਨਿਸਤਰੀਏ**
**ਜੋ ਗੁਰਮੁਖ ਬਣਕੇ ਕੀਰਤਨ ਨਹੀਂ ਕਰਦੇ ਉਨ੍ਹਾਂ ਬਾਰੇ ਫੁਰਮਾਨ ਹੈ:**
**ਇਕਿ ਗਾਵਤ ਰਹੇ ਮਨਿ ਸਾਦ ਨ ਪਾਇ॥**
**ਹਉਮੈ ਵਿਚਿ ਗਾਵਹਿ ਬਿਰਥਾ ਜਾਇ॥"**

ਅਤੇ ਇਕ ਥਾਂ ਹੋਰ ਸਪੱਸ਼ਟ ਹੈ:-

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ॥** *(੪੫੦/੧੨)*

ਗੁਰਮੁਖ ਜਦੋਂ ਪ੍ਰੇਮ ਭਗਤੀ ਨਾਲ ਕੀਰਤਨ ਕਰਦਾ ਹੈ ਅਜਿਹੇ ਗੁਰਮੁਖਿ ਕੀਰਤਨ ਦੀ ਸ਼ੈਲੀ ਆਪੇ ਹੀ ਰਾਗਮਈ ਹੋ ਨਿਬੜਦੀ ਹੈ। ਸਪੱਸ਼ਟ ਹੈ:-

**ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ॥**
**ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ॥** *(੧੧੪/੧੩)*

ਉਹ ਅਨੰਦ ਦੀ ਅਵਸਥਾ ਵਿੱਚੋਂ ਜੋ ਸ਼ਬਦ ਵੀ ਗਾਉਂਦਾ ਹੈ ਉਸ ਤੇ ਵਾਹਿਗੁਰੂ ਆਪ ਪ੍ਰਸੰਨ ਹੁੰਦਾ ਹੈ।

ਅਜਿਹੀ ਅਵਸਥਾ ਤੇ ਪਹੁੰਚ ਕੇ ਸਹਿਜ-ਅਨੰਦ ਮਾਰਗ ਦੇ ਪਾਂਧੀ ਅਮੋਲਕ ਤੇ ਦੁਰਲਭ ਖ਼ਜ਼ਾਨੇ ਲੱਭ ਲੈਂਦੇ ਹਨ ਤੇ ਇਸ ਖ਼ਜ਼ਾਨੇ ਦਾ ਮੂੰਹ ਸੰਗਤਾਂ ਲਈ ਵੀ ਖੋਲ੍ਹ ਦਿੰਦੇ ਹਨ ਤੇ ਜਿਸ ਸਦਕਾ ਸੰਗਤਾਂ ਵੀ ਅਨੰਦਿਤ ਹੋ ਜਾਂਦੀਆਂ ਹਨ।

**ਖੋਲ੍ਹ ਖਜਾਨਾ ਸਬਦ ਦਾ ਸਾਧ ਸੰਗਤ ਸਚੁ ਮੇਲ ਮਿਲਾਇਆ॥**

-o-

# ਵਾਜੰਤ੍ਰ-ਵਿਦਿਆ ਤੇ ਸਿੱਖ

*ਡਾ. ਦੇਵਿੰਦਰ ਸਿੰਘ ਵਿਦਿਆਰਥੀ*

ਸੰਗੀਤ ਵਿਦਿਆ (Musicology) ਨਾਲ ਸਬੰਧਿਤ ਵਾਜਿਆਂ ਦੀ ਵੀ ਇਕ ਨਿਖੜਵੀਂ ਵਿਦਿਆ 'ਵਾਜੰਤ੍ਰ ਵਿਦਿਆ' (Organology) ਹੈ, ਜਿਸ ਗੱਲ ਵੱਲ ਅੱਜ ਦੇ ਵਿਦਵਾਨਾਂ ਨੇ ਬੜਾ ਘੱਟ ਧਿਆਨ ਦੇਣਾ ਜ਼ਰੂਰੀ ਸਮਝਿਆ ਹੈ। ਵਾਜੰਤ੍ਰ-ਵਿਦਿਆ ਦਾ ਮਹੱਤਵ ਸੰਗੀਤ ਸ਼ਾਸਤ੍ਰ ਲਈ ਤਾਂ ਜੀਵ ਅਤੇ ਸਰੀਰ ਵਾਲਾ ਹੀ ਹੈ ਪਰ ਇਤਿਹਾਸ ਅਤੇ ਖਾਸ ਕਰਕੇ ਸਾਂਸਕ੍ਰਿਤਕ ਅਤੇ ਸਮਾਜਿਕ ਇਤਿਹਾਸ ਲਈ ਵੀ ਇਸ ਵਿਦਿਆ ਦਾ ਮਹੱਤਵ ਘਟ ਨਹੀਂ ਕੁਝ ਪਾਠਕ ਇਸ ਕਥਨ ਉੱਤੇ ਚੌਂਕਣਗੇ, ਪਰ ਉਹ ਸ਼ਾਇਦ ਇਹ ਵਿਸਾਰ ਦਿੰਦੇ ਹਨ ਕਿ ਇਤਿਹਾਸ ਕੇਵਲ ਦਿਨਾਂ ਤਾਰੀਖਾਂ ਅਤੇ ਸਾਲਾਂ ਦੇ ਅੰਕਾਂ ਨਾਲ ਜੁੜੀਆਂ ਜਿੱਤ-ਹਾਰ ਦੀਆਂ ਜਾਂ ਰਾਜਿਆਂ-ਮਹਾਰਾਜਿਆਂ ਦੇ ਚੁਹਲਾਂ-ਮੁਹਲਾਂ ਦੀਆਂ ਘਟਨਾਵਾਂ ਦੇ ਵਰਨਣ ਦਾ ਹੀ ਨਾਉਂ ਨਹੀਂ, ਸਗੋਂ ਇਤਿਹਾਸ ਕਿਸੇ ਦੇਸ਼, ਕਿਸੇ ਕੌਮ, ਕਿਸੇ ਭਾਈਚਾਰੇ ਦੇ ਮਾਨਸਿਕ ਵਿਕਾਸ ਅਤੇ ਉਸਦੇ ਉੱਥਾਨ-ਪਤਨ ਦੀ ਕਥਾ ਦੇ ਨਾਲ, ਆਰਥਿਕ, ਸਮਾਜਿਕ, ਕਲਾਤਮਕ ਅਤੇ ਸੁਹਜਾਤਮਕ-ਬੋਧ ਦੇ ਵਿਕਾਸ-ਹਰਾਸ ਦਾ ਲੇਖਾ ਜੋਖਾ ਭੀ ਹੈ। ਕਿਸੇ ਖੇਤਰ ਦੇ ਲੋਕਾਂ ਦੀ ਆਪਸੀ ਵਿਉਹਾਰਕ ਭਾਵਨਾ ਅਤੇ ਵਰਤੋਂ, ਚਿੰਤਨ ਅਤੇ ਚੇਤਨਾ ਦੀਆਂ ਗਤੀਆਂ ਵਿਧੀਆਂ, ਸੰਗਠਨਾਂ ਵਿਗਠਨਾਂ, ਆਪਸਦਾਰੀਆਂ ਅਤੇ ਖਹਿਬੜਾਂ ਦੇ ਕਾਰਨਾਂ ਦੀ ਪਰਖ ਦਾ ਸਾਧਨ ਅਤੇ ਸੂਚਕ ਹੈ।

ਵਾਜਿਆਂ ਦੇ ਇਤਿਹਾਸ-ਪ੍ਰੇਰਿਤ ਵਿਕਾਸ ਅਤੇ ਵਿਕਾਸਤਾਮਕ ਇਤਿਹਾਸ ਦੇ ਤੱਤਾਂ ਅਤੇ ਤੱਥਾਂ ਦੀ ਚੋਖੀ ਸਾਮਗਰੀ ਸਾਡੇ ਜੀਵਨ ਦਾ ਸ਼ੀਸ਼ਾ ਹੁੰਦੀ ਹੈ। ਇਸ ਲਈ ਸੂਝਵਾਨ ਲੋਕ ਅਜਿਹੇ ਅਧਿਐਨਾਂ ਤੋਂ ਅਵੇਸਲੇ ਨਹੀਂ ਰਹਿੰਦੇ। ਖੈਰ, ਇਹ ਤਾਂ ਵਿਸਥਾਰ ਮੰਗਦਾ ਵਿਸ਼ਾ ਹੈ। ਇਸ ਥਾਂ ਇਸਦਾ ਸੰਕੇਤ ਕਰਨਾ ਹੀ ਕਾਫ਼ੀ ਹੋਵੇਗਾ, ਵਧੇਰੇ ਖੁਲ੍ਹੀ ਗੱਲ ਕਦੇ ਫੇਰ ਸਹੀ।

ਮੋਟੇ ਤੌਰ 'ਤੇ ਇਹ ਗੱਲ ਕਹਿ ਲੈਣਾ ਉਚਿਤ ਹੈ ਕਿ ਵਾਜੰਤ੍ਰਾਂ ਦੀ ਕਾਢ ਸੰਗੀਤ ਵਿਦਿਆ ਦੇ ਵਿਕਾਸ ਨੂੰ ਕਈ ਬੁਨਿਆਦੀ ਮਸਲਿਆਂ ਦੇ ਹੱਲ ਉਪਲੱਬਧ ਕਰਾਏ ਹਨ। ਜਿਹਾ ਕਿ ਸ਼ਰੁਤੀਆਂ, ਸੁਰਾਂ ਅਤੇ ਮੂਰਛਨਾਂ ਆਦਿ ਦੀ ਸਥਾਪਨਾ ਦੇ ਆਧਾਰ, ਉਨ੍ਹਾਂ ਦੇ ਕੰਪਨ-ਪ੍ਰਾਤਮਾਨ ਆਦਿ। ਰਿਸ਼ੀਯਾਚਾਰੀਆਂ ਨਾਰਦ ਨੇ ਆਪਣੀ ਵੀਣਾਂ ਦੇ ਪ੍ਰਯੋਗ ਨਾਲ ਹੀ ਵੈਦਿਕ ਅਤੇ ਲੌਕਿਕ ਸੁਰਾਂ ਦੇ ਅੰਤਰ ਦੀ ਪਛਾਣ ਕਰਵਾਈ। ਮੁਨੀਭਰਤ ਨੂੰ ਨਾਟ ਸ਼ਾਸਤ੍ਰ ਵਿੱਚ ਚਲ ਅਤੇ ਅਚੱਲ ਵੀਣਾ ਦੀ ਸਥਾਪਨਾ ਅਤੇ ਤੁਲਨਾਤਮਕ ਪ੍ਰਯੋਗ ਰਾਹੀਂ ਸੁਰਤੀਆਂ ਦੀਆਂ ਵਿਥਾਂ ਅਤੇ ਸਥਾਨ ਨੀਯਤ ਕੀਤੇ। ਅਹੋਬਲ ਅਚਾਰੀਆਂ ਨੇ ਵੀਣਾ ਦੀ ਡਾਂਡ ਉੱਤੇ ਸੁਰਬੰਧਾ ਨੂੰ ਬੰਨ੍ਹਣ ਦਾ ਹੁਨਰ ਪ੍ਰਗਟ ਕੀਤਾ। ਇਨ੍ਹਾਂ ਵਾਜੰਤਰਾਂ ਦੇ ਸੁਭਾਉ ਦੇ ਪ੍ਰਭਾਵ ਨੇ ਸਦਾ ਸਮੇਂ ਦੀ ਗਾਇਕੀ ਉੱਤੇ ਉਸ ਗਾਇਕੀ ਨੂੰ ਆਧਾਰ ਬਣਾ ਕੇ ਰਚੇ ਜਾਣ ਵਾਲੇ ਸੰਗੀਤ

ਸ਼ਾਸਤ੍ਰਾਂ ਵਿਚਲੇ ਵਰਨਣਾਂ ਨੂੰ ਪ੍ਰਭਾਵਿਤ ਕੀਤਾ ਹੈ। ਦਸਵੀਂ ਸਦੀ ਈਸਵੀ ਦੇ ਆਸਪਾਸ ਸੁਰਮੰਡਲ ਦੀ ਕਿਸਮ ਦੇ ਵਾਜੰਤ੍ਰ ਲਗਪਗ ਵਿਊਹਾਰ ਵਿੱਚ ਆਉਣੋਂ ਰਹਿ ਗਏ ਅਤੇ ਉਨ੍ਹਾਂ ਦੀ ਥਾਵੇਂ ਵੀਣਾ ਦੇ ਅਨੇਕ ਪ੍ਰਕਾਰ ਪ੍ਰਧਾਨ ਰੂਪ ਵਿੱਚ ਵਰਤੇ ਜਾਣ ਲੱਗੇ। ਵੀਣਾ ਦੀ ਪ੍ਰਭੁਤਾ ਦੇ ਕਾਰਨ ਨੇ ਸਾਡੀ ਗਾਇਕੀ ਅਤੇ ਸ਼ਾਸਤ੍ਰੀ ਵੇਰਵਿਆਂ ਨੂੰ ਬਹੁਤ ਕੁਝ ਬਦਲ ਕੇ ਰੱਖ ਦਿੱਤਾ। ਰਸਾਤਮਕਤਾ ਦਾ ਇਕ ਨਵਾਂ ਆਦਰਸ਼ ਸਾਡੇ ਸਾਹਮਣੇ ਮੂਰਤੀਮਾਨ ਹੋ ਗਿਆ। ਗਮਕ, ਮੀਂਡ, ਅੰਦੋਲਨ, ਕਣ, ਗਿਟਕਰੀ, ਜਮਜਮਾ ਆਦਿ ਸੰਗੀਤ-ਸ਼ਾਸਤ੍ਰ ਵਿੱਚ ਵਰਤੀਂਦੀਆਂ ਅਨੇਕ ਸੰਗਿਆਵਾਂ ਦੀਆਂ ਪਰਿਭਾਸ਼ਾਵਾਂ ਵਿੱਚ ਚੋਖਾ ਫੇਰ ਬਦਲ ਹੋਇਆ। ਅਰਥਾਂਤਰ ਵੀ ਆਇਆ ਯੂਰਪ ਦੇ ਕੁਝ ਮਾਨਵ-ਤੱਤ ਸ਼ਾਸਤ੍ਰੀ (Anthropologists) ਅਤੇ ਸਮਾਜ ਸ਼ਾਸਤ੍ਰੀ (Sociologists) ਅਨੁਮਾਨ ਕਰਦੇ ਹਨ ਕਿ ਵਾਜੰਤ੍ਰਾਂ ਦਾ ਮੁੱਢਲਾ ਪ੍ਰੇਰਕ ਅਨੁਭਵ ਸ਼ਿਕਾਰੀ ਜ਼ਿੰਦਗੀ ਦੀ ਦੇਣ ਹੈ। ਪਹਿਲੇ ਵਾਜੰਤ੍ਰ, ਸ਼ਾਇਦ ਤਤ ਜਾਂ ਤੰਤਰੀ ਹੀ ਰਹੇ ਹੋਣਗੇ ਅਤੇ ਉਨ੍ਹਾਂ ਦੀ ਪ੍ਰੇਰਣਾ ਧਨੁਖ ਦੀ ਵਰਤੋਂ ਵਿੱਚੋਂ ਉਪਜੀ ਹੋਵੇਗੀ। ਧਨੁੱਖ ਦੇ ਅਕਾਰ ਦਾ ਪ੍ਰਭਾਵ ਪੁਰਾਣੇ ਵਾਜੰਤ੍ਰਾਂ ਦੇ ਕੰਧ-ਚਿੱਤਰਾਂ ਵਿੱਚ ਮਿਲਦੇ ਅੰਕਣ ਤੋਂ ਸਿੱਧ ਹੋ ਜਾਂਦਾ ਹੈ। ਸ਼ਿਕਾਰ ਕਰਕੇ ਲਿਆਂਦੇ ਜਾਨਵਰਾਂ ਦੀ ਖੱਲ ਅਵਨੱਧ ਜਾਂ ਚਰਮ ਬੱਧ ਵਾਜੰਤ੍ਰਾਂ ਦੀ ਉਪਜ ਵਿੱਚ ਸਹਾਇਕ ਹੋਈ ਹੋਵੇਗੀ। ਲੋਕ ਗੀਤਾਂ ਵਿੱਚ ਬਾਂਦਰ ਦੀ ਖੱਲ ਅਤੇ ਹੀਰੇ ਹਰਨ ਦੀ ਖੱਲ ਤੋਂ ਬਣਾਈਆਂ ਗਈਆਂ ਟਮਕੀਆਂ ਦਾ ਵਰਣਨ ਆਉਂਦਾ ਹੈ, ਧਨੁਖ ਦੀ ਪ੍ਰਤੰਦਾ ਦੀ ਟੁਣਕਾਰ ਨੇ ਕਸੀ ਹੋਈ ਤੰਦੀ ਵਿੱਚੋਂ ਉਪਜਦੀ ਆਵਾਜ਼ ਵਲ ਧਿਆਨ ਖਿੱਚਿਆ ਹੋਵੇਗਾ। ਵਰਤਣਾ ਵਜੋਂ ਵਰਤੇ ਜਾਂਦੇ ਤੂੰਬਿਆਂ ਆਦਿ ਦੇ ਪੋਲੇ ਖੋਖੇ ਮੜ੍ਹਣ ਲਈ ਸਹਿਜੇ ਹੱਥ ਆਏ ਹੋਣਗੇ। ਇਹ ਸੰਕਲਪ ਕਈ ਪੱਖਾਂ ਤੋਂ ਅਧੂਰੇ ਹੁੰਦੇ ਹੋਏ ਵੀ ਨਿਰੇ ਸੁਪਨਿਆਂ ਤੇ ਹੀ ਅਧਾਰਿਤ ਨਹੀਂ ਕਹੇ ਜਾ ਸਕਦੇ ਇਨ੍ਹਾਂ ਕਥਨਾਂ ਪਿੱਛੇ ਸੰਭਾਵਨਾਵਾਂ ਦੀ ਸਹੂਲਤ ਪ੍ਰਤੱਖ ਦੇਖੀ ਜਾ ਸਕਦੀ ਹੈ। ਤਾਂ ਵੀ ਅਸੀਂ ਅੱਜ ਇਸ ਸਥਿਤੀ ਵਿੱਚ ਨਹੀਂ ਕਿ ਨਿੱਠ ਕੇ ਉਸ ਮੁੱਢਲੇ ਯੁਗ ਦੀ ਕਹਾਣੀ ਦੇ ਵੇਰਵੇ ਪ੍ਰਾਪਤ ਸਾਹਿਤ ਜੁਟਾ ਸਕੀਏ। ਪਹਿਲਾਂ ਵਾਜੰਤ੍ਰ ਉਸਦਾ ਰਚਣਹਾਰਾ ਉਸਦੀ ਵਰਤੋਂ ਨੂੰ ਰਸਾਤਮਕ ਮੋੜ੍ਹ ਦੇਣ ਵਾਲਾ ਸ਼ਾਇਦ ਕਿਧਰੇ ਵੀ ਕੋਈ ਇਕ ਨਿਸ਼ਚਿਤ ਮਨੁੱਖ ਟਿਕਾਇਆ ਨਾ ਜਾ ਸਕੇ ਅਤੇ ਇਹ ਸਭ ਕੁਝ ਇਕ ਵਿਕਾਸਾਤਮਕ ਕ੍ਰਿਆ (Growing process) ਦੀ ਹੀ ਕਰਾਮਾਤ ਹੋਵੇ? ਭਾਰਤ ਵਿੱਚ ਵਾਜੰਤ੍ਰ ਵਿਦਿਆ (Organology) ਦਾ ਵਿਕਾਸ ਸੰਗੀਤ ਸ਼ਾਸਤ੍ਰ ਦੇ ਇਕ ਅੰਗ ਦੇ ਰੂਪ ਵਿੱਚ ਹੀ ਹੋਇਆ ਮਿਲਦਾ ਹੈ, ਯੂਰਪੀਨ ਦੇਸ਼ ਵਾਂਗ ਇਸ ਵਿੱਦਿਆ ਦੀ ਸੁਤੰਤਰ ਹਸਤੀ ਏਥੇ ਨਹੀਂ ਰਹੀ। ਇਸ ਵਿਦਿਆ ਦਾ ਸਭ ਤੋਂ ਪੁਰਾਣਾ ਅਧਿਐਨ ਭਰਤ ਮੁਨੀ ਦੇ ਨਾਟਯ ਸ਼ਾਸਤ੍ਰ ਵਿੱਚ ਹੀ ਮਿਲਦਾ ਹੈ। ਉਸ ਥਾਂ ਵਾਜੰਤ੍ਰਾਂ ਦੇ ਚਾਰ ਵਰਗ ਗਿਣਾਏ ਗਏ ਹਨ, ਜਿਵੇਂ ਕਿ ਘਣ (ਠੋਸ), ਅਵਨੱਧ (ਮੜ੍ਹੇ ਹੋਏ), ਸੁਸ਼ਿਰ (ਫੂਕ ਨਾਲ ਵੱਜਣ ਵਾਲੇ) ਅਤੇ ਤੱਤ (ਤੰਦੀ ਵਾਲੇ ਜਾਂ ਤਾਰ ਵਾਲੇ)। ਭਾਵੇਂ ਹੋਰ ਵੀ ਅਨੇਕਾਂ ਵਿਦਵਾਨਾਂ ਨੇ ਆਪਣੇ ਆਪਣੇ ਢੰਗ ਨਾਲ ਵਾਜੰਤ੍ਰਾਂ ਦੀਆਂ ਵਰਗ-ਵੰਡਾਂ ਕੀਤੀਆਂ, ਜਿਵੇਂ ਕਿ ਤਤ, ਵਿਤਤ ਅਤੇ ਤਤ-ਵਿਤਰ ਵਾਲੀ ਭਿੰਨ-ਵਰਗੀ

ਕਲਪਨਾ। ਪਰ ਇਹ ਵਿਆਪਕ ਨਾ ਹੋ ਕੇ ਕੁਝ ਇਕ ਵਾਜੰਤ੍ਰਾਂ ਉੱਤੇ ਹੀ ਲਾਗੂ ਕਰਨ ਯੋਗ ਰਹੀਆਂ ਅਤੇ ਬਹੁਤਾ ਪ੍ਰਚਾਰ ਨਾ ਪਾ ਸਕੀਆਂ। ਕਿਧਰੇ ਕਿਧਰੇ ਗ੍ਰੰਥਾਂ ਵਿੱਚ ਉਨ੍ਹਾਂ ਦਾ ਜ਼ਿਕਰ ਮਿਲ ਜਾਂਦਾ ਹੈ। ਮੋਟੇ ਤੌਰ ਉੱਤੇ ਕੋਹੋਲ ਨੇ, ਜੋ ਛੇਵੀਂ ਸਦੀ ਤੋਂ ਪਹਿਲਾਂ ਹੋਇਆ ਸੀ, ਭਰਤ ਦੀ ਵੰਡ ਨੂੰ ਦੁਹਰਾ ਕੇ ਉਸ ਉੱਤੇ ਪਕਿਆਈ ਦੀ ਮੁਹਰ ਲਾ ਦਿੱਤੀ। ਕੋਹੋਲ ਨੇ ਅਵਨੱਧ ਨੂੰ ਚਰਮ ਬੁੱਧ ਅਤੇ ਤਤ ਨੂੰ ਤੰਤਰੀ ਨਾਉਂ ਦਿੱਤਾ ਹੈ, ਘਨ ਅਤੇ ਸੁਸ਼ਿਰ ਓਵੇਂ ਰੱਖੇ ਹਨ। ਇਹ ਵੰਡ ਬਣਤਰ ਅਨੁਸਾਰ ਸੀ।

ਇਤਿਹਾਸਕ ਡੀਠ ਤੋਂ ਵਾਜੰਤ੍ਰ ਵਿਦਿਆ ਦੇ ਹੋਰ ਵੀ ਕਈ ਜ਼ਰੂਰੀ ਪੱਖ ਹਨ ਜਿਵੇਂ ਵਾਜੰਤ੍ਰ ਦਾ ਮੂਲ ਸੰਕਲਪ ਪਹਿਲੇ ਵਾਜੇ ਦਾ ਸਰੂਪ, ਉਸਦੇ ਵਿਕਾਸ-ਕਾਲ ਦਾ ਨਿਰਣਾ, ਪਹਿਲੇ ਸਿਰਜਣ ਦਾ ਨਾਉਂ-ਪਤਾ ਆਦਿ, ਜਿਨ੍ਹਾਂ ਬਾਰੇ ਅੱਜ ਸਾਡੀ ਜਾਣਕਾਰੀ ਨਾ ਹੋਣ ਦੇ ਬਰਾਬਰ ਹੈ, ਪਰ ਜਦੋਂ ਇਹ ਜਾਣਕਾਰੀ ਕਦੇ ਲੱਭੀ ਜਾ ਸਕੀ ਤਾਂ ਆਸ ਹੈ ਬੜੀ ਹੀ ਸੂਝ-ਸੁਝਾਉ ਭਰੀ ਅਤੇ ਰਸ-ਦਾਇਕ ਹੋਵੇਗੀ।

ਸਾਡੇ ਪੁਰਾਣੇ ਅਣਪੜ੍ਹ, ਅਧਪੜ੍ਹ ਅਤੇ ਵਹਿਮੀ ਦੱਸੇ ਜਾਂਦੇ ਵਡੇਰਿਆਂ ਦੇ ਸੁਭਾ ਦਾ ਇਕ ਖਾਸਾ ਸੀ ਕਿ ਉਹ ਜਿਸ ਗੱਲ ਨੂੰ ਜਾਨਣਾ ਚਾਹੁੰਦੇ ਸਨ ਉਸਦੀ ਵੱਧ ਤੋਂ ਵੱਧ ਸੰਭਵ ਗਹਿਰਾਈ ਤਕ ਜਾਣ ਦਾ ਜਤਨ ਕਰਦੇ ਸਨ। ਕਦੇ ਕਦੇ ਤਾਂ ਉਹ ਘੋਖ-ਪਰਖ ਦੀ ਮਸਤੀ ਵਿੱਚ ਏਨੇ ਗਲਤਾਨ ਹੋ ਜਾਂਦੇ ਸਨ ਕਿ ਘੋਖੇ ਕਰਦੇ ਜਾਣਾ ਹੀ ਉਨ੍ਹਾਂ ਦਾ ਨਿਸ਼ਾਨਾ ਹੋ ਜਾਂਦਾ ਸੀ ਅਤੇ 'ਮੰਤਵ' ਜਿਸ ਲਈ ਘੋਖ ਆਰੰਭੀ ਗਈ ਸੀ, ਪਿੱਛੇ ਰਹਿ ਜਾਂਦਾ, ਉਨ੍ਹਾਂ ਦੇ ਇਸ ਨਿਰੰਤਰ ਖੋਜੀ ਸੁਭਾਅ ਦੀਆਂ ਪ੍ਰਾਪਤੀਆਂ ਨੂੰ ਜੇ ਅਸੀਂ ਅੱਜ ਦੇ ਅਥਾਹ ਚਾਨਣ ਦੀ ਚਕਾਚੌਂਧ ਵਿੱਚ ਪਛਾਣ ਨਾ ਸਕਦੇ ਹੋਈਏ ਤਾਂ ਗੱਲ ਹੋਰ ਹੈ। ਵਾਜੰਤ੍ਰਾਂ ਦੇ ਵਰਗੀਕਰਣ ਦੇ ਮਸਲੇ ਵਿੱਚ ਵੀ ਇਹੋ ਦੂਰ ਤਕ ਘੋਖਣ ਦੀ ਪ੍ਰਵਿਰਤੀ ਸਾਡੇ ਗ੍ਰੰਥਾਂ (ਜਿਨ੍ਹਾਂ ਵਿੱਚੋਂ ਅੱਜ ਵੀ ਬਹੁਤੇ ਅਪ੍ਰਕਾਸ਼ਿਤ ਹੀ ਹਨ।) ਵਿੱਚੋਂ ਦੇਖਣ ਨੂੰ ਮਿਲਦੀ ਹੈ। ਵਾਜੰਤ੍ਰਾਂ ਦੇ ਰੰਗ, ਵੰਸ, ਜਾਤ ਗੋਤ ਆਦਿ ਤਕ ਵਰਣਨ ਕੀਤੇ ਮਿਲਦੇ ਹਨ। ਇਨ੍ਹਾਂ ਵਿੱਚੋਂ ਬਹੁਤੇ ਵਰਣਨ ਸੰਕੇਤਕ ਜਾਂ ਰੂਪਾਤਮਕ ਹਨ ਅਤੇ ਅਸੀਂ ਕੇਵਲ ਅੱਖਰਰਥਾਂ ਤੋਂ ਅੱਗੇ ਨਾ ਜਾਣ ਕਰਕੇ ਉਨ੍ਹਾਂ ਦਾ ਗੁਹਜੱਤਤ ਸਮਝਨ ਅਤੇ ਲੱਭਣ ਤੋਂ ਅਸਮਰਥ ਰਹਿ ਜਾਂਦੇ ਹਾਂ, ਕਿਉਂਕਿ ਉਸ ਯੁਗ ਦੀ ਵਰਣਨ ਸ਼ੈਲੀ ਅਜੋਕੜੀ ਵਿਆਸਤਮਕ ਸ਼ੈਲੀ ਤੋਂ ਵੱਖਰੀ ਸੀ। ਕੁਝ ਇਕ ਸੰਕਲਪ ਅਜਿਹੇ ਹਨ ਜੋ ਅੱਜ ਵੀ ਸਹਜੇ ਸਮਝੇ ਅਤੇ ਵਰਤੇ ਜਾ ਸਕਦੇ ਹਨ, ਜਿਵੇਂ ਕਿ ਵਾਜੰਤ੍ਰਾਂ ਦਾ ਹੇਠ ਲਿਖਿਆ ਵੰਸ ਵਰਨਣ :-

**ਬੰਸ ਬਿਨਾ ਕੋਉ ਨਹੀਂ ਕਿਆ ਰਾਣਾ ਕਿਆ ਰਾਉ**
**ਬੰਸ ਸੁਨਾਉ ਸਾਜ ਕੋ ਜਾ ਕੇ ਬਣੇ ਬਨਾਉ ॥੯੯॥**
**ਸੀਸਮ, ਸਿਰਸ, ਸਪੰਸਗੁਨ, ਬਿਜੈ ਸਾਰ ਕੋ ਦਾਰ॥**
**ਖੈਰ ਬਿਰਖ ਅਰ ਅੰਬ ਪੁਨ ਰਾਤਾ ਚੰਦਨ ਸਾਰ॥੧੦੦॥**

ਇਸ ਥਾਂ ਪੰਜ ਪ੍ਰਕਾਰ ਦੇ ਵਾਜਿਆਂ ਲਈ ਪੰਜ ਲਕੜੀਆਂ ਦੀ ਗੱਲ ਕ਼ੀਤੀ ਗਈ ਹੈ ਪਰ ਵਾਜੰਤ੍ਰ ਹੋਰਨਾਂ ਲਕੜੀਆਂ ਅਤੇ ਧਾਤਾਂ ਮਿੱਟੀ ਆਦਿ ਦੇ ਵੀ ਬਣਦੇ

ਰਹੇ ਹਨ ਅਤੇ ਬਣਦੇ ਹਨ। ਕਹਿੰਦੇ ਨੇ ਚੀਨੀਆਂ ਵੀ ਕਦੇ ਵਾਜਿਆਂ ਦੇ ਵਰਗ ਇਸੇ ਆਧਾਰ ਉੱਤੇ ਕਲਪੇ ਹੋਏ ਸਨ ਕਿ ਉਨ੍ਹਾਂ ਦੇ ਬਣਾਉਣ ਵਿੱਚ ਕਿਹੜੀ ਵਸਤੂ ਵਰਤੀ ਗਈ ਹੈ।

ਗੁਰਬਾਣੀ ਵਿੱਚ ਵੀ 'ਪੰਚ-ਸ਼ਬਦ ਧੁਨੀ' ਦੀ ਗੱਲ ਅਨੇਕ ਬਾਰ ਆਈ ਹੈ ਇਹਦਾ ਅਧਿਆਤਮਕ ਅਰੰਥ ਤਾਂ ਅਧਿਆਤਮ-ਵੇਤਾ ਕਰਨੀ ਵਾਲੇ ਜਾਣਦੇ ਹਨ ਪਰ ਸਧਾਰਨ ਅਰਥ ਪੰਜ ਪ੍ਰਕਾਰ ਦੇ ਵਾਜਿਆਂ ਦੇ ਵਾਜ ਤੋਂ ਉਪਜਦਾ ਹੈ। ਸੰਗੀਤ ਸ਼ਾਸਤ੍ਰ ਦਾ ਇਕ ਗ੍ਰੰਥਕਾਰ ਇਸਨੂੰ ਇਉਂ ਦਰਸਾਉਂਦਾ ਹੈ:-

**ਬਾਜਾ ਪਾਂਚ ਪ੍ਰਕਾਰ ਕੋ ਬਾਜਤ ਹੈ ਸਬ ਠੌਰ**
**ਤਾ ਕੇ ਨਾਮ ਬਖਾਣ ਹੋ ਪੰਡਿਤ ਸੁਨੋ ਕਿਸ਼ੋਰ ॥੬੫॥**
**ਪ੍ਰਥਮ ਨਾਮ ਉਦੋਤ ਹੈ ਦੂਜੋ ਮੰਗਲਚਾਰ**
**ਤੀਜੋ ਨਿੰਮਲ ਜਾਨੀਏ ਚੌਥ ਮਹੋਤਸਵ ਧਾਰ ॥੬॥**

ਫਿਰ ਇਨਾਂ ਪੰਜ ਪ੍ਰਕਾਰ ਦੇ ਵਾਜਿਆਂ ਦੀ ਵਰਤੋਂ ਦੇ ਸਥਾਨ ਅਤੇ ਅਵਸਰ ਦੀ ਗੱਲ ਕੀਤੀ ਗਈ ਹੈ ਅਤੇ ਵਾਜਿਆਂ ਦੀ ਧੁਨੀ ਦਾ ਰੰਗ ਬਿਆਨਿਆ ਗਿਆ ਹੈ:-

**ਰਾਜਨ ਦੇ ਦਰਬਾਰ ਦੁੰਦਭਿ ਉਦੋਤਿ ਬਾਜੇ**
**ਤਾਂ ਕੋ ਰੰਗ ਉੱਜਲ ਹੈ ਨੀਕੋ ਕਰ ਜਾਨੀਏ।**
**ਬਯਾਰ ਕੇ ਬਨਾਇ ਮਾਂਝ ਮੰਗਲ ਬਨਯੋ ਹੈ ਲਾਲ**
**ਨਿੰਮਲ ਪੀਤ ਰੰਗ ਭਮਿ ਭਾ ਸਮਾਨੀਏ।**
**ਮਹੋਤਸਵ ਪੂਤ ਕੋ ਜਨਮ ਹਰਯੋ ਭਰਯੋ ਜੋਗ**
**ਸਪਰਸ ਰੀਤ ਗੁਨੀ ਐਸੇ ਉਹ ਮਾਨੀਏ।**
**ਪਾਂਚਏ ਕਲਿਆਨ ਰਸ ਸੁੰਦਰ ਨਿਸਾਮੇ ਹੋਤ**
**ਪਾਂਚ ਭਾਂਤ ਬਾਜਾ ਯੋ ਹੀ ਬਾਜਤ ਪਛਾਨੀਏ ॥੯੮॥**

ਏਸੇ ਤਰ੍ਹਾਂ ਹੋਰ ਵੰਡਾਂ-ਵਰਣਨਾਂ ਦਾ ਵਿਸਤਾਰ ਹੈ।

ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਵਿੱਚ ਇਕ ਵਾਰਤਾ ਆਉਂਦੀ ਹੈ। ਗੁਰੂ ਜੀ ਮਰਦਾਨੇ ਦੇ ਨਾਲ ਕਿਸੇ ਪਿੰਡ ਪਹੁੰਚੇ ਹਨ। ਉਸ ਪਿੰਡ ਦੇ ਨਵੀਨ ਸੂਝ ਬੂਝ ਅਤੇ ਗਿਆਨ ਦੇ ਜਗਿਆਸੂ ਹਨ। ਗਿਆਨ-ਧਿਆਨ ਵਾਲੇ ਸਾਧਾਂ ਸੰਤਾਂ ਦੇ ਸ਼ਰਧਾਲੂ ਹਨ, ਆਏ ਗਏ ਦੀ ਸੇਵਾ ਕਰਨਾ ਜਾਣਦੇ ਸਨ। ਬਾਬੇ ਨੇ ਕੀਰਤਨ ਦੀ ਧੁਨਿ ਉਠਾਈ, ਮਰਦਾਨੇ ਰਬਾਬ ਉੱਤੇ ਸਾਥ ਦਿੱਤਾ, ਪਿੰਡ ਤਕ ਗੂੰਜ ਪਹੁੰਚੀ ਕੁਝ ਭਲੇ ਬੰਦੇ ਬਸਤੀ ਤੋਂ ਬਾਹਰ ਆ ਕੇ ਬਾਬੇ ਨੂੰ ਸ਼ਰਧਾ ਨਾਲ ਬਸਤੀ ਵਿੱਚ ਲੈ ਗਏ। ਖ਼ੂਬ ਗਿਆਨ ਚਰਚਾ ਛਿੜੀ। ਅਨੇਕਾਂ ਮਨਾਂ ਦੇ ਸੰਸੇ ਨਵਿਰਤ ਹੋਏ। ਬਾਬੇ ਦੀ ਪ੍ਰੁੱਜ ਕੇ ਸੇਵਾ ਸੰਭਾਲ ਕੀਤੀ। ਵਿਦਾ ਹੋਣ ਲੱਗੇ ਬਾਬੇ ਕਿਹਾ ਭਲੇ ਪੁਰਸ਼ੋ ਉਜੜ ਜਾਵੋ ਤੇ ਥਾਂ ਥਾਂ ਵਸੋ। ਮਰਦਾਨੇ ਨੂੰ ਇਸ ਅਨੋਖੀ ਆਸ਼ੀਰਵਾਦ ਉੱਤੇ ਅਚੰਭਾ ਹੋਇਆ। ਰਹਿ ਨਾ

ਸਕਿਆ, ਪੁੱਛ ਬੈਠਾ, ਬਾਬਾ ਇਹ ਕੀ ਕੀਤਾ? ਭਲੇ ਬੰਦਿਆਂ ਨੂੰ ਚੰਗਾ ਨੇਕੀ ਦਾ ਮੁੱਲ ਤਾਰਿਆ। ਪਹਿਲਾਂ ਸਿੱਖ ਬਣਾ ਕੇ ਸੇਵਾ ਕਰਵਾਈ ਅਤੇ ਟੁਰਦੇ ਸਮੇਂ ਉਜੜ ਜਾਣ ਦਾ ਸਰਾਪ ਦੇ ਦਿੱਤਾ। ਬਾਬੇ ਆਖਿਆ- ਮਰਦਾਨਿਆ, ਅਜਿਹੇ ਭਲੇ ਬੰਦੇ ਉਜੜੇ ਭਲੇ, ਇਕ ਥਾਂ ਵਸਦਿਆਂ ਦਾ ਕੀ ਲਾਭ? ਏਥੇ ਰਹੇ ਤਾਂ ਸੀਮਿਤ ਰਹਿਣਗੇ, ਉਜੜਨਗੇ ਤਾਂ ਜਿੱਥੇ ਜਿੱਥੇ ਜਾਣਗੇ ਉੱਥੇ ਉੱਥੇ ਆਪਣੀ ਭਲੇਰੀ ਸੰਗਤ ਦੇ ਪ੍ਰਭਾਵ ਨਾਲ ਭਲਾਈ ਦਾ ਵਿਕਾਸ ਕਰਨਗੇ। ਹੋਰਨਾਂ ਲੋਕਾਂ ਨੂੰ ਸਿੱਖੀ ਦੀ ਜਾਗ ਲਾਣਗੇ। ਇਸ ਸਾਖੀ ਵਿਚਲੇ ਤੱਥ ਕੁਝ ਇਸ ਪ੍ਰਕਾਰ ਦਰਸਾਏ ਜਾ ਸਕਦੇ ਹਨ।

1. ਇਹ ਲੋਕ ਗੁਣ ਪ੍ਰੇਮੀ ਸਨ।
2. ਇਹ ਲੋਕ ਉਦਮੀ ਸਨ।
3. ਇਹ ਦੂਜਿਆਂ ਦੇ ਸੁਖ-ਦੁਖ ਨੂੰ ਸਾਂਝਾ ਕਰਨਾ ਜਾਣਦੇ ਸਨ।
4. ਇਨ੍ਹਾਂ ਨੂੰ ਮੁੜ ਵੱਸਣ ਤੇ ਵਧਣ ਫੁੱਲਣ ਦੀ ਸਮਰੱਥਾ ਸੀ।
5. ਇਹਨਾਂ ਦਾ ਆਚਰਣ ਹੋਰਨਾਂ ਨੂੰ ਨੇਕੀ ਦੀ ਛੂਤ ਲਾਉਣ ਜੋਗਾ ਸੀ।
6. ਉਨ੍ਹਾਂ ਵਿੱਚ ਚਰਚਾ ਕਰਨ ਦਾ ਚੱਜ ਸੀ।
7. ਉਨ੍ਹਾਂ ਨੂੰ ਕੀਰਤਨ 'ਚੋਂ ਰਸ ਆਉਂਦਾ ਸੀ, ਰਾਗ ਅਤੇ ਰਾਸ ਨਾਲ ਭਿਜਦੇ ਸਨ।

ਬਾਬੇ ਦੇ ਬਚਨਾਂ ਦਾ ਸਦਕਾ, ਸ਼ਾਇਦ ਥੋੜ੍ਹੇ ਦਿਨਾਂ ਵਿੱਚ ਹੀ, ਉਸ ਪਿੰਡ ਦੇ ਭਲੇ ਲੋਕ, ਉੱਜੜ ਗਏ ਅਤੇ ਥਾਂ ਥਾਂ ਵਸਣ ਲਈ ਨਿਖੜ ਗਏ। ਉਹ ਜਿੱਥੇ ਵੀ ਗਏ ਕੀਰਤਨ ਅਤੇ ਸੱਚ ਦੀ ਖੋਜ ਵਾਲੀ ਗੁਰਬਾਣੀ ਦੀ ਚਰਚਾ ਨਾਲ ਗਈ। ਇਸ ਕੀਰਤਨ ਅਤੇ ਚਰਚਾ ਦਾ ਸਦਕਾ ਸਿੱਖੀ ਦਾ ਉਹ ਅਣਪਛਾਤਾ ਬੂਟਾ ਜੋ ਬਾਬੇ ਬੀਜਿਆ ਸੀ ਇਕ ਤੋਂ ਇਕੀਸ ਹੁੰਦਾ ਗਿਆ। ਕੀਰਤਨ ਲਈ ਉਨ੍ਹਾਂ ਨੂੰ ਕੁਝ ਵਾਜਿਆਂ ਦੀ ਲੋੜ ਪਈ ਅਤੇ ਆਪਣੀ ਸੂਝ ਅਨੁਸਾਰ ਕੀਰਤਨ ਦੀ ਪ੍ਰਵਿਰਤੀ ਅਨੁਕੂਲ ਉਨ੍ਹਾਂ ਕੁਝ ਖਾਸ ਵਾਜੇ ਅਪਣਾ ਲਏ। ਦੇਸ਼ ਦੇ ਹੋਰ ਲੋਕ ਵੀ ਇਨ੍ਹਾਂ ਵਾਜਿਆਂ ਦੀ ਵਰਤੋਂ ਆਪਣੇ ਆਪਣੇ ਰਿਵਾਜ ਅਨੁਸਾਰ ਆਪਣੇ ਮੰਤਵਾਂ ਲਈ ਕਰਦੇ ਸਨ ਪਰ ਜੋ ਵਾਜੇ ਸਿੱਖਾਂ ਅਪਣਾਏ ਉਹ ਅੱਗੋਂ ਨਿਖੇੜਦੀ ਡੀਠ ਲਈ 'ਸਿੱਖਾਂ ਦੇ ਵਾਜੇ' ਵੀ ਸਦਵਾਉਣ ਲੱਗੇ, ਜਿਵੇਂ ਭਾਰਤ ਦਾ ਸਮਕਾਲੀ ਸੰਗੀਤ ਦਾ ਇਕ ਰੂਪ ਗੁਰਬਾਣੀ ਨਾਲ ਜੁੜ ਕੇ ਹੀ 'ਸਿੱਖ-ਸੰਗੀਤ' ਦੀ ਸੰਗਿਆ ਦਾ ਅਧਿਕਾਰੀ ਹੋ ਗਿਆ ਸੀ ਅਤੇਂ ਗੁਰਬਾਣੀ ਸਿੱਖਾਂ ਦੀ ਧਾਰਮਿਕ ਬਾਣੀ ਮੰਨੀ ਜਾਣ ਲੱਗੀ ਸੀ। ਉਹ ਵਾਜੇ ਸਿੱਖ ਸੰਗੀਤ ਦੇ ਵਾਜੇ ਉਨ੍ਹਾਂ ਹੀ ਅਰਥਾਂ ਵਿੱਚ ਜਿਨ੍ਹਾਂ ਅਰਥਾਂ ਵਿੱਚ ਮਥੁਰਾ ਦੇ ਚੂਨੀ ਲਾਲ 'ਸ਼ੇਸ' ਨੇ ਆਪਣੀ ਪੁਸਤਕ (ਅਸ਼ਟ ਥਾਪ ਕੇ ਵਾਦਯ ਯੰਤ੍ਰ) ਵਿੱਚ ਕੁਝ ਵਾਜਿਆਂ ਦਾ ਜ਼ਿਕਰ ਕੀਤਾ ਹੈ ਜੋ ਬਿੰਦ੍ਰਾਬਨ ਦੇ 'ਹਵੇਲੀ ਸੰਗੀਤ' ਵਿੱਚ ਵਰਤੇ ਜਾਣ ਕਰਕੇ 'ਅਸ਼ਟ ਛਾਪ ਦੇ' ਵਾਜੇ ਅਖਵਾਨ ਦੇ ਯੋਗ ਹੋ ਗਏ ਸਨ। ਉਂਵ ਇਹ ਸਾਰੇ ਵਾਜੇ ਭਾਰਤੀ ਵਾਜੰਤ੍ਰ ਸਮੂਹ ਦਾ ਹੀ ਅੰਗ ਹਨ, ਭਾਵੇਂ ਇਨ੍ਹਾਂ ਵਿੱਚ ਕਈ

ਭਾਰਤ ਤੋਂ ਬਾਹਰਲੇ ਦੇਸ਼ਾਂ ਤੋਂ ਆਏ ਲੋਕਾਂ ਦੀ ਕਾਢ ਵੀ ਹਨ।

ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿੱਚ ਸਿੱਖਾਂ ਦੇ ਵਰਤਮਾਨ ਪ੍ਰਮੁਖ ਸਾਜ਼ਾਂ (ਵਾਜਿਆਂ) ਵਿੱਚ ਸੱਤ ਵਾਜੇ ਗਿਣਾਏ ਹਨ। ਲੜੀਵਾਰ ਉਨ੍ਹਾਂ ਦੇ ਨਾਂ ਸਾਰੰਦਾ, ਸਿਤਾਰ, ਤਾਊਸ, ਤਾਨਪੁਰਾ, ਦੁਤਾਰਾ, ਰਬਾਬ ਤੇ ਜੋੜੀ (ਤਬਲਾ) ਹਨ। ਪਹਿਲੇ ਛੇ ਵਾਜੇ ਸੁਰ ਨਾਲ ਸਬੰਧਿਤ ਹਨ ਅਤੇ ਸੱਤਵਾਂ 'ਤਾਲ' ਨਾਲ। ਇਨ੍ਹਾਂ ਸੱਤਾਂ ਵਿੱਚ ਛੇ ਤਾਰ ਵਾਲੇ ਵਾਜੇ ਹਨ ਅਤੇ ਸੱਤਵਾਂ ਚੰਮ ਨਾਲ ਮੜ੍ਹਿਆ। ਇਨ੍ਹਾਂ ਸੱਤਾਂ ਵਿੱਚੋਂ ਤਿੰਨਾਂ ਬਾਰੇ ਰਵਾਇਤਾਂ ਹਨ ਕਿ ਉਨ੍ਹਾਂ ਦੀ ਕਾਢ ਸਿੱਖਾਂ ਦੇ ਕੀਰਤਨ ਲਈ ਹੀ ਗੁਰੂ ਸਾਹਿਬਾਨ ਨੇ ਆਪ ਕੀਤੀ ਸੀ। ਤਾਨਪੁਰਾ ਕੇਵਲ ਬੁਨਿਆਦੀ ਸੁਰ ਦੀ ਆਸ ਦੇਣ ਵਾਲ਼ਾ (Drone instrument) ਯੰਤਰ ਹੈ। ਸਿਤਾਰ ਅਤੇ ਤਾਊਸ ਮੁਸਲਮਾਨ ਵਿਦਵਾਨਾਂ ਦੀ ਦੇਣ ਮੰਨੇ ਜਾਂਦੇ ਹਨ। ਕੇਵਲ਼ ਦੁਤਾਰਾ ਹੀ ਸਾਡਾ ਪੁਰਾਣਾ ਯੰਤਰ ਸਦਵਾ ਸਕਦਾ ਹੈ ਜੋ ਉੱਚ ਅਤੇ ਸ਼ਾਸਤ੍ਰੀ ਸੰਗੀਤ ਨਾਲੋਂ ਨਿਖੜਕੇ ਲੋਕ-ਸੰਗੀਤ ਦੇ ਲੜ ਲਗਿਆ ਰਹਿ ਗਿਆ ਹੈ।

ਪੋਥੀਆਂ ਵਿੱਚੋਂ ਕੁਝ ਪ੍ਰਮਾਣ ਵੀਣਾ ਅਤੇ ਮ੍ਰਿਦੰਗ ਦੀ ਵਰਤੋਂ ਦੇ ਵੀ ਮਿਲਦੇ ਹਨ। ਮ੍ਰਿਦੰਗ ਤਾਂ ਗੁਰੂ ਤੇਗ ਬਹਾਦਰ ਜੀ ਦਾ ਮਨ ਭਾਉਂਦਾ ਵਾਜਾ ਪ੍ਰਤੀਤ ਹੁੰਦਾ ਹੈ ਕਿਉਂਕਿ ਆਪਣੀ ਪੂਰਬ ਦੀ ਯਾਤਰਾ ਸਮੇਂ ਆਪ ਨੇ ਆਪਣੀ ਨਿਜੀ ਵਰਤੋਂ ਦਾ ਮ੍ਰਿਦੰਗ ਇਕ ਸਿੱਖ ਉੱਤੇ ਦਿਆਲ ਹੋ ਕੇ ਬੰਗਾਲ ਦੇਸ਼ ਵਿੱਚ ਬਖ਼ਸ਼ਿਸ਼ ਕੀਤਾ ਸੀ।

ਰਬਾਬੀ ਢੱਡ-ਸਾਰੰਗੀ ਦੀ ਵਰਤੋਂ, ਜਾਪਦਾ ਹੈ ਆਦਿ ਕਾਲ ਤੋਂ ਕਰਦੇ ਆ ਰਹੇ ਹਨ। ਕੀਰਤਨ ਸਮੇਂ ਭਾਵੇਂ ਸਾਰੰਗੀ ਦੀ ਵਰਤੋਂ ਹੁੰਦੀ ਆਮ ਨਹੀਂ ਦੇਖੀ ਗਈ ਪਰ ਇਕ ਅੱਧ ਪ੍ਰਮਾਣ ਇਸ ਬਾਰੇ ਵੀ ਮਿਲ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਇਸਨੂੰ ਕੀਰਤਨ ਯੋਗ ਪ੍ਰਵਾਨ ਨਹੀਂ ਕੀਤਾ ਭਾਵੇਂ ਇਕ ਅੱਧ ਵਾਰੀ ਇਸਦੀ ਵਰਤੋਂ ਦਾ ਉਲੇਖ ਜ਼ਰੂਰ ਮਿਲਦਾ ਹੈ।

ਵਾਇਲਨ ਇਕ ਅਜਿਹਾ ਅੰਗਰੇਜ਼ੀ ਸਾਜ਼ ਹੈ ਜੋ ਲਗਭਗ ਡੇਢ ਸੌ ਵਰ੍ਹੇ ਤੋਂ ਭਾਰਤ ਵਿੱਚ ਪੈਰ ਜਮਾ ਰਿਹਾ ਹੈ। ਆਪਣੇ ਨਵੇਂ ਫਨ ਦੇ ਕਾਰਣ ਅਤੇ ਹਲਕਾ ਫੁਲਕਾ ਜਿਹਾ ਹੋਣ ਕਾਰਨ ਉਹ ਭਾਰਤੀ ਸੰਗੀਤ ਵਿੱਚ ਚੋਖਾ ਆਦਰ ਲੈ ਚੁੱਕਾ ਹੈ। ਪਿਛਲੇ ਪੰਜਾਹ ਕੁ ਸਾਲਾਂ ਤੋਂ ਸਿੱਖ ਰਾਗੀ ਵੀ ਉਸ ਵਿੱਚ ਸ਼ਰਧਾ ਰੱਖਣ ਲਗ ਪਏ ਹਨ। ਹਰ ਉਹ ਰਾਗੀ ਜੋ ਤੰਤਕਾਰ ਹੋਣ ਦਾ ਦਮ ਭਰਦਾ ਹੈ ਸ਼ਬਦ-ਕੀਰਤਨ ਕਰਨ ਸਮੇਂ ਇੱਕ ਅੱਧ ਆਈਟਮ (Item) ਵਾਇਲਨ ਨਾਲ ਪੇਸ਼ ਕਰ ਸਕਣ ਵਿੱਚ ਮਾਣ ਪ੍ਰਤੀਤ ਕਰਦਾ ਹੈ।

ਇਵੇਂ ਹੀ ਹਾਰਮੋਨੀਅਮ ਭੀ ਅੰਗੇਰਜ਼ਾਂ ਦੇ ਨਾਲ ਹੀ ਭਾਰਤ ਵਿੱਚ ਆਇਆ। ਇਹ ਗਿਰਜਾ 'ਘਰਾਂ' ਵਿੱਚ ਆਰਗਨ ਦੇ ਰੂਪ ਵਿੱਚ 'ਦੁਆ' ਦੇ ਵਾਜੇ ਦੇ ਰੂਪ ਵਿੱਚ ਆਇਆ ਸੀ, ਫੇਰ ਆਪਣੇ ਸੰਖਿਪਤ ਸੰਸਕਰਣ ਵਿੱਚ, ਘਰ ਘਰ ਵਿੱਚ ਜਾ ਵੜਿਆ। ਸ਼ਾਸਤ੍ਰੀ ਸੰਗੀਤ ਦੀ ਸੰਗਤ ਦੇ ਵਾਜੇ ਦੇ ਰੂਪ ਵਿੱਚ ਇਕ ਸੁਰਤੀਆਂ ਵਾਲਾ ਸੰਸਕਰਣ ਵੀ ਤਿਆਰ ਹੋਇਆ ਪਰ ਬਹੁਤ ਉਲਝੇਵੇਂ ਵਾਲਾ ਹੋਣ ਕਰਕੇ ਅਤੇ

ਕੇਵਲ ਇੱਕ ਬੱਝਵੀਂ ਸੁਰ ਤਕ ਸੀਮਿਤ ਹੋਣ ਕਾਰਨ ਸਫਲ ਨਾ ਹੋ ਸਕਿਆ। ਬਾਰਾਂ ਸੁਰਾਂ ਕੋਮਲ ਅਤੇ ਤੀਬਰ ਵੰਡ ਵਾਲਾ, ਆਪਣੇ ਸਾਂਭੇ ਜਾਣ ਯੋਗ ਆਕਾਰ ਅਤੇ ਹਰ ਵਾਰੀ ਗਾਉਣ ਤੋਂ ਪਹਿਲਾਂ ਸੁਰ ਕਰਨ ਦੇ ਝੰਜਟ ਤੋਂ ਮੁਕਤ ਹੋਣ ਕਾਰਨ ਅੱਜ ਹਰ ਮੰਦਿਰ ਗੁਰਦੁਆਰੇ ਦੇ ਕੀਰਤਨ, ਕੱਵਾਲਾਂ ਦੀਆਂ ਮਹਿਫ਼ਲਾਂ, ਜਗਰਾਤੇ ਦੀਆਂ ਭਜਨ ਮੰਡਲੀਆਂ, ਗਜ਼ਲਕਾਰਾਂ, ਗਵੱਈਆਂ, ਨਾਚ ਦੇ ਅਖਾੜਿਆਂ ਵਿੱਚ ਪ੍ਰਧਾਨ ਵਾਜੇ ਦੇ ਰੂਪ ਵਿੱਚ ਵਰਤੀਂਦਾ ਹੈ। ਇਸ ਵਾਜੇ ਦੀ ਲੋਕ-ਮਾਨਤਾ ਦਾ ਅਨੁਮਾਨ ਇਸ ਗੱਲੋਂ ਹੀ ਕੀਤਾ ਜਾ ਸਕਦਾ ਹੈ ਕਿ ਜਦੋਂ ਵੀ ਕਿਧਰੇ ਇਕ ਵਾਜੰਤ੍ਰ ਲਈ 'ਵਾਜੇ' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ ਤਾਂ ਉਸ ਤੋਂ ਭਾਵ ਕੇਵਲ ਅਤੇ ਕੇਵਲ ਹਾਰਮੋਨੀਅਮ ਹੀ ਲਿਆ ਜਾਂਦਾ ਹੈ। ਭਾਰਤੀ ਸੰਗੀਤ ਦੇ ਹਮਾਇਤੀਆਂ ਨੇ ਇਸ ਵਾਜੇ ਉੱਤੇ ਰਾਗਾਂ ਦਾ ਸਰੂਪ ਵਿਗਾੜਣ ਦਾ ਦੋਸ਼ ਲਾ ਕੇ ਦੇਸ਼-ਨਿਕਾਲਾ ਦੇਣ ਦੇ ਕਾਫ਼ੀ ਯਤਨ ਕੀਤੇ ਪਰ ਸਦਾ ਇਸਦੇ ਹਮਾਇਤੀਆਂ ਦਾ ਪੱਲਾ ਭਾਰੀ ਰਿਹਾ ਅਤੇ ਅੰਗਰੇਜ਼ੀ ਬੋਲੀ ਵਾਂਗ ਹੀ ਸਦਾ ਲਈ ਭਾਰਤੀ ਜੀਵਨ ਵਿੱਚ ਰਚ ਮਿਚ ਗਿਆ।

ਮੁਗ਼ਲ ਰਾਜ ਦੇ ਅੰਤਲੇ ਦਿਨਾਂ ਵਿੱਚ ਜਦੋਂ ਸਿੱਖ ਸਰਕਾਰ ਦੇ ਮੁਖੀ ਬਾਗੀਆਂ ਵਿੱਚ ਗਿਣੇ ਜਾਂਦੇ ਸਨ ਅਤੇ ਕਿਤੇ ਕਿਧਰੇ ਵੀ ਉਨ੍ਹਾਂ ਦਾ ਟਿਕ ਕੇ ਵਸੇਬਾ ਸੰਭਵ ਨਹੀਂ ਸੀ, ਗੁਰਦੁਆਰਿਆਂ ਦੀ ਸਾਂਭ ਸੰਭਾਲ ਉਨ੍ਹਾਂ ਉਦਾਸੀ ਪੰਥੀ ਸਾਧਾਂ ਤੇ ਬਜ਼ੁਰਗ ਨੇ ਨਿਭਾਈ ਜਿਨ੍ਹਾਂ ਦੇ ਪੰਥ ਦਾ ਵਜੂਦ ਹੀ ਇਸ ਲਈ ਕਾਇਮ ਹੋਇਆ ਕਿ ਗੁਰੂ ਨਾਨਕ ਦੀ ਗੱਦੀ ਦਾ ਅਧਿਕਾਰ ਗੁਰੂ ਜੀ ਦੇ ਵੱਡੇ ਪੁੱਤਰ ਸ੍ਰੀ ਚੰਦ ਨੂੰ ਨਾ ਦਿੱਤਾ ਗਿਆ ਅਤੇ ਸ੍ਰੀ ਚੰਦ ਨੇ ਪਿਤਾ ਗੁਰੂ ਨਾਨਕ ਵਲੋਂ ਪੁਰਾਤਨ ਸਮੇਂ ਤੋਂ ਚਲੀਆਂ ਆਉਂਦੀਆਂ ਸਨਾਤਨ-ਹਿੰਦੂ ਜੀਵਨ, ਰੀਤਾਂ, ਰਸਮਾਂ ਅਤੇ ਵਿਸ਼ਵਾਸਾਂ ਦਾ ਕੂੜ ਕਹਿ ਕੇ ਨਿਰਾਦਰ ਕੀਤਾ ਸੀ। ਸ੍ਰੀ ਚੰਦ ਨੇ ਜਿਸ ਉਦਾਸੀ ਮਤ ਦੀ ਦੀਖਿਆ ਲਈ, ਉਹ ਕੱਟੜ ਸਨਾਤਨਵਾਦੀ ਸੀ ਪਰੰਤੂ ਗੁਰੂ ਨਾਨਕ ਦੇ ਸਿੱਖਾਂ ਨੂੰ ਉਸ ਪੁਰਾਤਨਵਾਦ ਵੱਲ ਪਰਤਾ ਕੇ ਲਿਆਉਣ ਅਤੇ ਮੁੜ ਸਨਾਤਨੀ ਹਿੰਦੂਆਂ ਦੀਆਂ ਰੀਤਾਂ ਰਸਮਾਂ ਸੁਰਜੀਤ ਕਰਨ ਲਈ ਜ਼ਰੂਰੀ ਸੀ ਕਿ ਪ੍ਰਚਾਰ ਸਿੱਖ ਕੇਂਦਰਾਂ ਵਿੱਚ ਬੈਠ ਕੇ ਗੁਰੂ ਨਾਨਕ ਦਾ ਨਾਉਂ ਲੈ ਕੇ ਹੀ ਕੀਤਾ ਜਾਵੇ ਅਤੇ ਦੱਸਿਆ ਜਾਵੇ ਕਿ ਗੁਰੂ ਨਾਨਕ ਦਾ ਸੁਧਾਰਵਾਦ ਲੋਕਾਂ ਨੂੰ ਪਾਂਡਿਆਂ, ਪ੍ਰੋਹਤਾਂ, ਬਰਤਾਂ-ਦਾਨਾਂ ਅਤੇ ਮੰਨਤਾਂ-ਮੰਨੌਤਾਂ ਤੋਂ ਹੋੜਨਾ ਨਹੀਂ ਸੀ ਸਗੋਂ ਅਨਪੜ੍ਹ ਪੁਜਾਰੀਆਂ ਨੂੰ ਇਹ ਦੱਸਣਾ ਸੀ ਕਿ ਸੰਸਕ੍ਰਿਤੀ ਪੜ੍ਹੇ-ਪੜ੍ਹਾਏ ਬਿਨਾਂ ਵੀ ਉਹ ਭਾਸ਼ਾ ਰਚੀ ਬਾਣੀ ਨਾਲ ਆਪਣੀ ਪੂਜਾ ਪ੍ਰਤਿਸ਼ਠਾ ਦਾ ਕਾਰਜ ਚਲਾਈ ਰੱਖ ਸਕਦੇ ਹਨ। ਸਾਧਾਂ ਸੰਤਾਂ ਦੇ ਇਸ ਦੌਰ ਵਿੱਚ ਹਰਿ-ਕੀਰਤਨ ਵਿੱਚ ਵੀਚਾਰ ਨਾਲੋਂ ਭਾਵੁਕਤਾ ਦੀ ਅਲਮਸਤੀ ਉੱਤੇ ਜ਼ੋਰ ਦਿੱਤਾ ਜਾਣ ਲੱਗਾ ਜਿਸ ਕਾਰਨ ਮਜੀਰੇ, ਕੈਂਸੀਆਂ, ਛੈਣੇ, ਚਿਮਟੇ, ਘੁੱਗੂ, ਸੰਖ ਅਤੇ ਘੜਿਆਲਾਂ ਆਦਿ ਦੀ ਵੀ ਵਰਤੋਂ ਖ਼ੂਬ ਹੋਣ ਲੱਗੀ। ਖੜਤਾਲ (ਕਠਤਾਲਾਂ) ਨਾਲ ਵੀ ਸੰਗਤ ਵਿੱਚ ਜਾਏ ਬਿਨਾ, ਘਰ ਦੇ ਇਕੱਲ ਵਿੱਚ ਹਰੀ-ਭਜਨ ਦਾ ਰਸ ਲਿਆ ਜਾਣ ਲੱਗਾ। ਮਾਝੇ ਦੇਸ਼ ਦੇ ਕੁਝ ਗੁਰਦੁਆਰਿਆਂ ਵਿੱਚ ਮੈ ਇਕਤਾਰੇ, ਅਤੇ ਤੂੰਬੀ ਨਾਲ ਵੀ ਲੋਕ-ਧਾਰਨਾਵਾਂ ਵਿੱਚ ਸ਼ਬਦ-ਕੀਰਤਨ ਹੁੰਦਾ

ਸੁਣਿਆ ਹੈ। ਲੋਕ-ਧਾਰਨਾਵਾਂ ਵਿੱਚ ਸ਼ਬਦ-ਕੀਰਤਨ ਦੀ ਰੀਤ ਸੰਤ ਅਤਰ ਸਿੰਘ ਜੀ ਆਦਿ ਕੁਝ ਸਿੱਖ ਸੰਤਾਂ ਨੇ ਸਿੰਘ-ਸਭਾ ਲਹਿਰ ਦੇ ਮੁੱਢਲੇ ਯੁਗ ਵਿੱਚ ਤੋਰੀ ਸੀ। ਉਨ੍ਹਾਂ ਦਾ ਮੰਤਵ ਤਤਕਾਲੀ ਲੋਕ ਰੁਚੀਆਂ ਨੂੰ ਗੁਰਬਾਣੀ ਪੜ੍ਹਣ ਸੁਨਣ ਨਾਲੋਂ ਮੋੜਨ ਦਾ ਸੀ। ਇਸ ਢੰਗ ਨਾਲ ਸ਼ਬਦ ਗਾਇਨ ਕਰਦੇ ਸਮੇਂ ਲੋਕ-ਵਾਜਿਆਂ ਦੀ ਵਰਤੋਂ ਇਕ ਜ਼ਰੂਰੀ ਤੇ ਸੁਭਾਵਕ ਤੱਤ ਸੀ। ਕੀਰਤਨ ਨੂੰ ਕਲਾਸਿਕੀ ਵਾਤਾਵਰਣ ਦੀ ਜਕੜਨ ਥਾਂ ਨਿਖੇੜ ਕੇ ਪੂਰੀ ਤਰ੍ਹਾਂ ਲੋਕ-ਵਾਤਾਵਰਣ ਨਾਲ ਜੋੜਨ ਅਤੇ ਇਕ ਲਹਿਰ ਦਾ ਰੂਪ ਦੇਣ ਲਈ ਅਕਸਰ 'ਟੇਕ' ਦੀਆਂ ਤੁਕਾਂ (ਰਹਾਉ ਦੀਆਂ ਨਿਸ਼ਚਤ ਤੁਕਾਂ ਨਾਲ) ਲੋਕ-ਅੰਦਾਜ਼ ਵਿੱਚ ਸਿਰਜ ਕੇ ਵੱਖਰੀਆਂ ਭੀ ਜੋੜ ਲਈਆਂ ਜਾਂਦੀਆਂ ਸਨ। ਇਸ ਲਹਿਰ ਦੇ ਅੰਤਿਮ ਆਗੂ ਸੰਤ ਈਸ਼ਰ ਸਿੰਘ ਜੀ ਰਾੜਵਾਲੇ ਪ੍ਰਸਿੱਧ ਕੀਰਤਨੀਏ ਸਨ। ਜਿਨ੍ਹਾਂ ਕਦੇ ਆਪਦਾ ਕੀਰਤਨ ਸੁਣਿਆ ਹੈ ਉਹ ਰਸਮੀ ਬਹਿਸਾਂ ਤੋਂ ਸੁਤੰਤਰ ਹੋ ਕੇ ਇਸ ਰੀਤ ਦੀ ਲਾਹੇਵੰਦੀ ਅਤੇ ਲੋਕਾਂ ਵਿੱਚ ਗੁਰਬਾਣੀ ਪ੍ਰਚਾਰ ਲਈ ਪ੍ਰਭਾਵਸ਼ੀਲਤਾ ਦਾ ਕਾਇਲ ਹੋਏ ਬਿਨਾ ਨਹੀਂ ਰਹਿ ਸਕਦੇ ਸਨ।

ਇਸ ਤਰ੍ਹਾਂ ਅਸੀਂ ਵੇਖ ਸਕਦੇ ਹਾਂ ਕਿ ਸਿੱਖਾਂ ਵਿੱਚ ਘਨ ਅਵਨੱਧ ਅਤੇ ਤੰਤੀ ਵਾਜੇ ਤਾਂ ਆਏ ਹਨ, ਪਰ ਸ਼ਿਸ਼ਰ ਵਾਜਿਆਂ ਦੀ ਵਰਤੋਂ ਨਹੀਂ। ਸ਼ਿਸ਼ਰ ਵਾਜੇ ਕੇਵਲ ਰਾਜਿਆਂ ਦੇ ਸਮੇਂ ਨੌਬਤ ਲਈ ਜਾਂ ਉਸ ਤੋਂ ਵੀ ਪਹਿਲਾਂ ਜੰਗਾਂ ਯੁੱਧਾਂ ਵਿੱਚ ਵਰਤੇ ਜਾਂਦੇ ਹਨ, ਨਗਰ ਕੀਰਤਨ ਦੀ ਮੁਹਰੈਲ ਮੰਡਲੀ ਵੀ ਵਰਤਦੀ ਰਹੀ ਹੈ ਕੀਰਤਨ ਦੀ ਸੰਗਤ ਵਿੱਚ ਇਹ ਵਾਜੇ ਕੇਵਲ ਰੇਡੀਓ ਅਤੇ ਸਿਨੇਮਾ ਹੀ ਵਰਤਦਾ ਹੈ। ਹੋ ਸਕਦਾ ਹੈ ਦੇਖਾ ਦੇਖੀ ਸੰਗਤਾਂ ਵਿੱਚ ਵੀ ਵਰਤੇ ਜਾਣੇ ਆਰੰਭ ਹੋ ਜਾਣ। ਹਾਰਮੋਨੀਅਮ, 'ਸੁਸਿਰ' ਵਾਜਾ ਹੈ ਜਾਂ ਨਹੀਂ, ਇਹ ਵਿਵਾਦ ਦਾ ਵਿਸ਼ਾ ਹੋ ਸਕਦਾ ਹੈ।

ਡਾ. ਬੀ.ਸੀ. ਦੇਵ ਨੇ ਇਕ ਵੰਡ, ਵਿਉਹਾਰਕ ਆਧਾਰ ਤੇ ਦਿੱਤੀ ਹੈ ਜਿਵੇਂ ਕਿ ਗੀਤਾਨੁਗ (ਗਾਉਣ ਵਾਲੇ ਦਾ ਸਾਥ ਕਰਨ ਵਾਲੇ), ਨ੍ਰਿਤਯਨੁਖ (ਨਾਚ ਦਾ ਸਾਥ ਦੇਣ ਵਾਲੇ) ਅਤੇ ਸੁਸਕ (ਸੁਤੰਤਰ ਵਜਾਏ ਜਾਣ ਵਾਲੇ) ਇਨ੍ਹਾਂ ਵਿੱਚੋਂ ਪਿਛਲੇ ਦੋਵੇਂ ਪ੍ਰਕਾਰ ਸਿੱਖਾਂ ਵਿੱਚ ਪ੍ਰਚਲਿਤ ਨਹੀਂ ਦੇਖੇ ਜਾਂਦੇ। ਨਾਚ ਸਿੱਖਾਂ ਵਿੱਚ ਸਮਾਜਿਕ ਕ੍ਰਿਆ ਨਹੀਂ।

ਇਸ ਸਮੇਂ ਤਕ ਹੋਈ ਵਿਚਾਰ ਤੋਂ ਇਹ ਤਾਂ ਸਪੱਸ਼ਟ ਹੋ ਹੀ ਗਿਆ ਹੈ ਕਿ ਸਿੱਖਾਂ ਦੇ ਵਾਜਿਆਂ ਵਿੱਚ ਪਰੰਪਰਾ ਤੋਂ, ਤਾਰ ਦੇ ਵਾਜਿਆਂ ਦੀ ਪ੍ਰਭੁਤਾ ਬਣੀ ਆਈ ਹੈ। ਭਾਵੇਂ ਪਿਛਲੇ ਪੰਜਾਹ ਸੱਠ ਸਾਲਾਂ ਤੋਂ ਹਾਰਮੋਨੀਅਮ ਦੀ ਵਰਤੋਂ ਨਿਰੰਤਰ ਵਧਦੀ ਆਈ ਹੈ ਅਤੇ ਇਸ ਹੱਦ ਤਕ ਵੱਧ ਗਈ ਹੈ ਕਿ ਅੱਜ ਤਾਰ ਦੇ ਸਾਜਾਂ ਦੀ ਵਰਤੋਂ ਨਾ ਪੈਦਾ ਹੋ ਕੇ ਰਹਿ ਗਈ ਹੈ, ਤਾਂ ਵੀ, ਸ਼ਿਖ ਵਿਚਲੇ ਸੂਝਵਾਨਾਂ ਦਾ ਵੱਡਾ ਅੰਸ਼ ਇਹ ਪ੍ਰਤੀਤ ਕਰਦਾ ਰਿਹਾ ਹੈ ਅਤੇ ਕਰ ਰਿਹਾ ਹੈ ਕਿ ਗੁਰਬਾਣੀ ਵਿਚਲੇ ਰਾਗਾਂ ਦਾ ਗਾਇਨ ਅਤੇ ਉਨ੍ਹਾਂ ਦੀ ਸੂਠ ਸਿੱਖਾਂ ਦੀ ਸੁਹਜਾਤਮਕ (aesthetic) ਤ੍ਰਿਪਤੀ ਲਈ ਇਕ ਬੁਨਿਆਦੀ ਤੱਤ ਹੈ। ਇਸ ਬੁਨਿਆਦੀ ਤੱਤ ਦੀ ਪੁਨਰ-ਉਸਾਰੀ ਅਤੇ ਉਸਦਾ ਪ੍ਰਚਾਰ ਸਿੱਖਾਂ ਦੀ ਮਾਨਸਿਕ ਸੁਖ-ਸਿਰਜਣਾ ਲਈ ਸੁਭਾਵਕ ਵੀ ਹੈ ਅਤੇ

ਲਾਜ਼ਮੀ ਵੀ। ਅਜੋਕੜੇ ਸਿੱਖ ਜੀਵਨ ਵਿੱਚ ਵਿਆਪ ਰਹੀ ਨੀਰਸਤਾ, ਵਿਰਾਸਤਾ ਅਤੇ ਚਿੜਚਿੜੀ ਪ੍ਰਵਿਰਤੀ ਦਾ ਇੱਕ ਮੁਖ ਕਾਰਨ ਉਨ੍ਹਾਂ ਦੀ ਜ਼ਿੰਦਗੀ ਵਿੱਚੋਂ ਕੀਰਤਨ ਦੀ ਰਸਾਤਮਕਤਾ ਅਤੇ ਉਸਦੇ ਸੁਆਦ ਨੂੰ ਨਾ ਮਾਣ ਸਕਣ, ਵਿਸਮਾਦ ਵਿੱਚ ਮਨ ਦੀ ਖਿੰਨਤਾ ਅਤੇ ਚਿੰਤਾਤੁਰਤਾ ਨੂੰ ਲੀਣ ਨਾ ਕਰ ਸਕਣ ਕਾਰਨ ਵਧਦੇ ਵਿਚਾਰ ਗ੍ਰਸਤ ਮਨੋਬੋਧ (disturbed conciousness) ਦੀ ਦੇਣ ਹੈ। ਸਤਿਗੁਰਾਂ ਨੇ ਸਿੱਖ ਲਈ ਨਿਤਨੇਮ ਨਾਲ ਕੀਰਤਨ ਨਾਲ ਜੁੜਨ, ਸਤਿਸੰਗਤ ਵਿੱਚ ਬੈਠਣ, ਗੁਰਬਾਣੀ-ਦਰਸ਼ਨ ਨੂੰ ਵਿਚਾਰਣ-ਪਰਖਣ ਦੀ ਹਦਾਇਤ ਐਵੇਂ ਨਹੀਂ ਕੀਤੀ ਸੀ। ਨਿਤ ਦੇ ਕਾਰੋਬਾਰਾਂ ਵਿੱਚ ਰੁੱਝਿਆ ਮਨ ਸ਼ਸਤ੍ਰ ਦਾ ਧਾਰਨੀ ਸਰੀਰ ਅਤੇ ਨਿਰਭੈ ਚੇਤਨਾ ਕੀਰਤਨ ਦੀ ਕਲਾਤਮਕ ਚਾਸਣੀ ਬਿਨਾਂ ਥਕਾਣ, ਨਿਰਾਸ਼ਾ ਅਤੇ 'ਮੈਂ-ਵਾਦ' ਵਿੱਚ ਉਲਝ ਜਾਂਦੇ ਹਨ।

ਸਿੱਖਾਂ ਦੁਆਰਾ ਵਰਤੇ ਜਾਂਦੇ ਵਾਜਿਆਂ ਦੀ ਪਰਖ ਕਰਦੇ ਸਮੇਂ ਪਤਾ ਚਲਦਾ ਹੈ ਕਿ 'ਘਨ' ਵਰਗ ਦੇ ਵਾਜੇ, ਨਾ ਤਾਂ ਬਹੁਤੀ ਤਕਨੀਕੀ ਸੁਘੜਤਾ ਦੀ ਮੰਗ ਵਜਾਉਣ ਵਾਲੇ ਤੋਂ ਕਰਦੇ ਹਨ ਅਤੇ ਨਾ ਸੁਣਨ ਵਾਲੇ ਨੂੰ ਕੋਈ ਬਹੁਤੀ ਰਸਾਤਮਕ ਅਨੁਭੂਤੀ ਦੇਣ ਵਿੱਚ ਸਮਰਥ ਹੁੰਦੇ ਹਨ। ਕਾਸ਼ਟਤਰੰਗ ਜਿਹੇ ਸੁਰਪੂਰਨ ਯੰਤਰ ਵੀ ਵਧੇਰੇ ਕਰਕੇ ਚੰਗਾ ਸੰਗੀਤ ਨਹੀਂ ਉਪਜਾ ਸਕਦੇ। ਉਨ੍ਹ ਦੀ ਕਾਠਕੀ (wooden) ਬ੍ਰਿਤੀ ਉਨ੍ਹਾਂ ਵਿੱਚੋਂ ਉਪਜਾਏ ਸੁਰ ਦੀ ਲਚਕਹੀਣਤਾ ਕਾਰਨ ਰੋਚਕਤਾ ਦੀ ਥਾਂ ਉਤਸੁਕਤਾ ਦਾ ਪ੍ਰਭਾਵ ਹੀ ਦਿੰਦੀ ਹੈ, ਜਾਂ ਕੇਵਲ ਇਕ ਝਨਕਾਰਾਤਮਕ ਸ਼ੋਰ ਉਤਪੰਨ ਕਰਦੇ ਹਨ, ਜੋ ਸਮੂੰਹ ਦੀਆਂ ਆਵਾਜ਼ਾਂ ਦੀ ਸੁਰ-ਭਿੰਨਤਾ ਨੂੰ ਲੁਕਾਣ ਵਿੱਚ ਸਹਾਈ ਹੁੰਦੀਆਂ ਗੂੰਜਾਂ (drones) ਉਪਜਾਉਂਦੇ ਹਨ। ਗੁਰਬਾਣੀ ਕੀਰਤਨ ਸਮੇਂ ਇੱਕ ਜਜ਼ਬਾਤੀ ਝੱਖੜ (Emotional outburst) ਦੀ ਥਾਂ (ਜਿਹਾ ਕਿ ਆਮ ਭਜਨ-ਮੰਡਲੀਆਂ ਦੇ ਕੀਰਤਨ ਵਿੱਚ ਹੁੰਦਾ ਹੈ) ਇਕ ਅਧਿਆਤਮਕ ਸ਼ਾਂਤੀ (Spiritual tranquility) ਦਾ ਵਾਤਾਵਰਣ ਵਧੇਰੇ ਉਪਜਾਇਆ ਜਾਂਦਾ ਹੈ। ਬੀਰ ਰਸੀ ਧੁਨਾਂ ਗਾਉਂਦੇ ਸਮੇਂ, ਇਕ ਉੱਦਤ ਭਾਵ ਬਲਵਾਨ ਹੁੰਦਾ ਹੈ, ਉਦੰਡਤਾ ਅਤੇ ਉਬਾਲ ਭਰੇ ਜੋਸ਼ (Freazy) ਨਹੀਂ। ਵੀਰ ਵਿੱਚ ਕਰੁਣ ਅਤੇ ਰੌਦਰ ਰਸ ਦਾ ਅੰਗ ਪ੍ਰਧਾਨ ਹੁੰਦਾ ਹੈ, ਬੀਭਤਸ ਦਾ ਗੌਣ, ਸ਼ਿੰਗਾਰ ਰਸ ਦਾ ਨਾਇਕ ਵਿਅਕਤੀ ਨਾ ਹੋ ਕੇ ਜੀਵਨ ਦੀ ਪੂਰੀ ਸਾਮੂਹਤਾ ਅਤੇ ਉਸਦਾ ਕਰਤਾ ਰਹਿੰਦਾ ਹੈ। ਹਾਸ ਰਸ ਪ੍ਰਬਲ ਨਹੀਂ ਅਦਭੁਤ ਅਤੇ ਸ਼ਾਂਤ ਪ੍ਰਭੂ ਮਹਿਮਾ, ਸ੍ਰਿਸ਼ਟੀ ਦੀ ਬਹੁਰੰਗੀ ਆਦਿ ਵਿੱਚ ਹੈ ਅਤੇ ਭਿਆਨਕ ਕੇਵਲ ਚੇਤਾਵਨੀ ਰੂਪ ਵਿੱਚ ਆਉਂਦਾ ਹੈ ਅਜਿਹੀ ਸਥਿਤੀ ਵਿੱਚ 'ਘਨ' ਵਾਜਿਆਂ ਦੀ ਬਹੁਤੀ ਵਰਤੋਂ ਰਾਸ ਨਹੀਂ ਆ ਸਕਦੀ ਸੀ।

ਅਵਨੱਧ ਜਾਤੀ ਦੇ ਚਰਮਬੱਧ ਵਾਜੇ ਸਿੱਖਾਂ ਵਿੱਚ ਕਈ ਪ੍ਰਚਲਿਤ ਹਨ। ਇਹ ਵਾਜੇ ਮੋਟੇ ਤੌਰ ਉੱਤੇ ਗਾਇਕ ਦੀ ਸੰਗਤ ਵਿੱਚ ਤਾਲ ਦੇ ਸੂਚਕ ਹੁੰਦੇ ਹਨ। ਇਨ੍ਹਾਂ ਦੇ ਭਾਂਡੇ ਦਾ ਪੋਲਾਪਣ ਅਤੇ ਉਸ ਉੱਤੇ ਕਸ ਕੇ ਮੜ੍ਹਿਆ ਚੰਮ ਤਾਲ ਦੇ ਤਾਲੀ, ਖਾਲੀ ਅਤੇ ਸਮ ਦੇ ਚਿੰਨ੍ਹਾਂ ਦੁਆਰਾ ਲੈਅ ਅਤੇ ਕਾਲ ਵੰਡ ਦੀ ਸੂਚਨਾ ਦਿੰਦੇ ਹਨ ਤਾਲੀ ਅਤੇ ਚਮ ਉੱਤੇ ਪੈਣ ਵਾਲੀ ਚੋਟ ਇਕ ਤਰ੍ਹਾਂ ਨਾਲ ਕਾਲ ਦੀ ਕਰੂਰਤਾ ਦੀ

ਯਾਦਦਹਾਨੀ ਵੀ ਕਰਾਉਂਦੀ ਹੈ ਅਤੇ ਹਰ ਗਿਣਤੀ ਮੁਕਦੇ ਸਮੇਂ ਦੀ ਗਤੀ ਅਤੇ ਚੰਚਲਤਾ ਦਾ ਭੀ ਸੰਕੇਤ ਦਿੰਦੀ ਹੈ, ਭਾਂਤ ਭਾਂਤ ਦੇ ਤਾਲਾਂ ਦੀਆਂ ਵੰਡੀਆਂ ਇਹ ਭੀ ਯਾਦ ਕਰਾਉਂਦੀਆਂ ਹਨ ਕਿ ਵਕਤ ਕਿਸੇ ਦੀ ਉਡੀਕ ਨਹੀਂ ਕਰਦਾ, ਉਸਦੀ ਤੋਰ ਨਾਲ ਜਤਨ ਕਰਕੇ ਅੱਗੇ ਵਧਣਾ ਅਤੇ ਬਰਸਰ ਆਉਣਾ ਪੈਂਦਾ ਹੈ। ਫੇਰ ਇਹ ਵੀ ਕਿਹਾ ਗਿਆ ਵਕਤ ਪਰਤ ਕੇ ਨਹੀਂ ਆਉਂਦਾ ਅਤੇ ਵਕਤੋਂ ਘੁੱਥੀ ਨੂੰ ਮੁੜ ਵਕਤ ਦੇ ਵੇਗ ਨਾਲ ਸਮ-ਚਾਲ ਹੋਣ ਲਈ ਬੜੀ ਸਾਵਧਾਨੀ ਦੀ ਲੋੜ ਪੈਂਦੀ ਹੈ। ਇਹ ਵੀ ਗਿਆਤ ਹੋ ਜਾਂਦਾ ਹੈ ਕਿ ਵਕਤ ਦੇ ਬੀਤਣ ਦੀ ਵੀ ਇਕ 'ਲੈਅ' ਹੈ। ਉਹ ਗਿਣੇ ਮਿਣੇ ਪਲਾਂ ਵਿੱਚ ਬੀਤਦਾ ਹੈ। ਮੁਹਾਵਰਾ ਪ੍ਰਸਿੱਧ ਹੈ ਕਿ 'ਤਾਲੋਂ ਘੁੱਥੀ ਡੂਮਣੀ ਗਾਵੇ ਆਲ ਬੇਤਾਲ।' ਸਿੱਖਾਂ ਵਿੱਚ ਢੱਡ ਦੀ ਵਰਤੋਂ ਵਾਰਾਂ ਦੇ ਗਾਉਣ ਲਈ ਹੈ। ਢੋਲਕ, ਢੋਲਕੀ, ਮ੍ਰਿਦੰਗ ਅਤੇ ਜੋੜੀ (ਤਬਲਾ) ਕੀਰਤਨ ਵਿੱਚ ਵਜਦੇ ਹਨ ਵੱਡੇ ਢੋਲ, ਦਮਾਮੇ ਨਗਾਰੇ ਯੁੱਧ ਸਮੇਂ ਦੀ ਚੜ੍ਹਤ ਅਤੇ ਚੜ੍ਹਦੀ ਕਲਾ ਦੇ ਵਾਜੇ ਹਨ। ਨਗਰ-ਕੀਰਤਨਾਂ, ਜਲਸਿਆਂ ਜਲੂਸਾਂ ਸਮੇਂ ਵੀ ਇਨ੍ਹਾਂ ਦੀ ਵਰਤੋਂ ਹੁੰਦੀ ਹੈ। ਜੋੜੀ ਬਾਰੇ ਕਿਹਾ ਜਾਂਦਾ ਹੈ ਕਿ ਇਸਦੀ ਸਿਰਜਣਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਪਖਾਵਜ਼ ਦੇ ਦੋਹਾਂ ਪੱਖਾਂ ਨੂੰ ਅੱਧ ਵਿਚਕਾਰੋਂ ਨਿਖੇੜ ਕੇ ਕੀਤੀ ਸੀ, ਭਾਵੇਂ ਇਸ ਕਥਨ ਦੀ ਇਤਿਹਾਸ ਦੇ ਵਸੀਲੇ ਤੋਂ ਪ੍ਰੋੜ੍ਹਤਾ ਨਹੀਂ ਹੁੰਦੀ। ਕੁਝ ਹੋਰ ਇਸਨੂੰ ਅਮੀਰ ਖੁਸਰੋ ਦੀ ਕਾਢ ਦੱਸਦੇ ਹਨ ਪਰ ਉਹ ਵੀ ਕਥਨ ਸਿਧ ਨਹੀਂ ਕੀਤਾ ਜਾ ਸਕਿਆ।

ਤਾਲ ਅਤੇ ਤਾਲ ਦੇ ਵਾਜਿਆਂ ਬਾਰੇ ਵੀ ਸੰਗੀਤ ਸ਼ਾਸਤ੍ਰੀਆਂ ਨੇ ਬੜੀਆਂ ਅਟਕਲਾਂ ਲਾਈਆਂ ਹਨ:

**ਤਾਲ ਬਾਦ ਦੋਊ ਏਕ ਹੈ ਜਾਨੈ ਗੁਨੀ ਬਿਚਾਰ**
**ਬਾਜਤ ਰਾਜਾ ਰੰਕ ਕੇ ਨਿੱਤ ਮੰਗਲਾਚਾਰ ॥੩੩॥**
**ਤਾਲ ਸਹਿਤ ਪੰਡਿਤ ਪੜ੍ਹੇ ਸੋ ਕਹੀਏ ਸੁਰ ਰਾਜ ॥੩੪॥**
**ਤਾਲ ਸਹਿਤ ਗਾਵੈ ਗੁਨੀ ਤਾਲ ਬਜਾਵੇ ਸਾਜ**
**ਦਹਿਨੇ ਕਰਤੇਂ 'ਤਾਂ' ਉਠੇ ਜਾਏ ਤੇ 'ਲਾ' ਲਾਲ**
**ਦੋਊਂ ਮਿਲ ਏਕੈ ਭਏ ਗੁਨੀ ਕਹੈ ਸੋਈ ਤਾਲ ॥੩੫॥**

ਫੇਰ ਤਾਲਾਂ ਦੇ ਭੇਦ, ਰੂਪ ਅਤੇ ਰੰਗਾਂ ਆਦਿ ਦੀ ਚਰਚਾ ਹੈ। ਤਾਲ ਦੀ ਉਤਪਤੀ ਦੀ ਵਿਆਖਿਆ ਕਰਦਿਆਂ ਆਖਿਆ ਗਿਆ ਹੈ:-

**ਹਾਥ ਪਿਤਾ ਹੈ ਤਾਲ ਕੇ ਆਇ ਨ ਦੇਖੀ ਜਾਇ।**
**ਮਿਲ ਸੰਯੋਗ ਬਾਜੈ ਸਦਾ ਤਾਲ ਭਯੋ ਕਰ ਆਇ ॥੪੨॥**

ਫੇਰ ਹੋਰ ਆਖਿਆ ਹੈ:-

**ਤਾ ਤਾ ਪਰਯੋ ਆਕਾਸ਼ ਤੇ ਮੇਘ ਬੂੰਦ ਕੇ ਸਾਥ**
**ਲਾ ਧਰਤੀ ਧਾਰਾ ਉਛਲ ਬਾਜਯੋ ਤਾਲ ਸੁ ਹਾਥ ॥੫੦॥**
**ਤਾ ਆਧੀ ਸਿਵ ਰੂਪ ਹੈ ਲਾ ਸ਼ਕਤੀ ਰਮਨੀਯ**

**ਦੇ ਮਿਲ ਤਾਲ ਬਖਨੀਯੇ ਜੋਗ ਸੰਗੀਤ ਸੁਹੀਯ ॥੫੨॥ਸ਼।**
**ਚੰਨ ਨਾਸਿਕਾ ਸਵਨ ਕਰ ਇਕ ਕਾਂ ਪਾਇ ਸੰਜੋਗ**
**ਦੈ ਮਿਲ ਤਾਲ ਬਖਾਨੀਯੇ ਜੋਗ ॥੫੨॥**

ਇਤਿਆਦ ਦੱਖਣ ਦੇ ਰੇਡੀ ਤਾਲ ਦੇ ਬਾਜੇ ਬਨਾਉਣ ਸਮੇਂ ਕਈ ਪ੍ਰਕਾਰ ਦੀਆਂ ਪੂਜਾ ਦੀਆਂ ਰਸਮਾਂ ਕਰਦੇ ਹਨ, ਪਰ ਸਿੱਖਾਂ ਵਿੱਚ ਪੂਜਾ ਦਾ ਅਜਿਹਾ ਕੋਈ ਭਾਵ ਨਹੀਂ ਪਰੰਤੂ ਆਪਣੀ ਕਿਰਤ ਦੇ ਸੰਦਾਂ ਦੇ ਰੂਪ ਵਿੱਚ ਸਤਿਕਾਰ ਅਵੱਸ਼ ਹੈ।

ਤਾਲ ਦੇ ਵਾਜਿਆਂ ਲਈ, ਖੱਲ ਨਾਲ ਮੜ੍ਹੇ ਹੋਏ ਖੋਖਲੇ ਭਾਂਡੇ ਵਾਲੇ ਵਾਜੇ ਭਰਤ ਮੁਨੀ ਦੀ ਵੰਡ ਅਨੁਸਾਰ ਅਵਨੱਧ ਅਤੇ ਕੋਹੋਲ ਅਨੁਸਾਰ ਚਰਮਬੱਧ ਅਖਵਾਏ, ਪਰ ਹੋਰਨਾਂ ਵਿਦਵਾਨਾਂ ਨੇ ਅਜਿਹੇ ਖੋਖਲੇ ਭਾਂਡੇ ਤੋਂ ਬਿਨਾਂ ਮੜ੍ਹਿਆ ਤਾਲ ਦੇਣ ਲਈ ਵਰਤੇ ਜਾਂਦੇ ਸਨ, 'ਨਾਦ' ਸੰਗਿਆ ਨਾਲ ਨਿਖੇੜੇ ਹਨ। ਇਨ੍ਹਾਂ ਵਿੱਚ ਘੜਾ-ਘੜੋਗੀ ਆਦਿ ਦੀ ਗਿਣਤੀ ਹੁੰਦੀ ਹੈ। ਸਿੱਖਾਂ ਵਿੱਚ ਇਸ ਜਾਤੀ ਦੇ ਵਾਜਿਆਂ ਦੀ ਵਰਤੋਂ ਨਹੀਂ ਮਿਲਦੀ। ਵਿਆਹਾਂ-ਸ਼ਾਦੀਆਂ ਸਮੇਂ 'ਮੰਗਲ-ਵਾਜੇ' ਦੇ ਰੂਪ ਵਿੱਚ ਨੱਢੀਆਂ ਗੀਤ ਗਾਉਂਦੇ ਸਮੇਂ ਜ਼ਰੂਰ ਵਰਤੋਂ ਕਰ ਲੈਂਦੀਆਂ ਹਨ।

ਇਵੇਂ ਹੀ 'ਸੁਸ਼ਿਰ ਕਹੇ ਜਾਣ ਵਾਲੇ ਮੂੰਹ ਦੀ ਫੂਕ ਨਾਲ ਵਜਾਏ ਜਾਂਦੇ ਵਾਜੇ ਵੀ ਰਣਸਿੰਗਾ, ਸੰਖ ਅਤੇ ਘੁੱਗੂ ਆਦਿ ਨੂੰ ਛੱਡ ਕੇ ਬੰਸਰੀ, ਵੰਝਲੀ, ਤੂਤਣੀ, ਨੇ ਆਦਿ ਸਿੱਖਾਂ ਦੇ ਅਵਸਰਾਂ ਉੱਤੇ ਵਰਤਣ ਦਾ ਰਿਵਾਜ ਨਹੀਂ, ਜਿਵੇਂ ਪਿੱਛੇ ਕਿਹਾ ਜਾ ਚੁੱਕਿਆ ਹੈ, ਸ਼ਬਦ-ਕੀਰਤਨ ਵਿੱਚ ਇਹ ਗ੍ਰਾਮੋਫੋਨ ਰੀਕਾਰਡਾਂ, ਰੇਡੀਓ ਅਤੇ ਸਿਨੇਮਾ ਤੋਂ ਬਿਨਾਂ ਕਿਧਰੇ ਨਹੀਂ ਵਰਤੇ ਜਾਂਦੇ ਰਾਜਿਆਂ ਮਹਾਰਾਜਿਆਂ ਦੇ ਸਮੇਂ ਨੌਬਤ ਵਿੱਚ ਨਫੀਰੀਆਂ ਅਤੇ ਕਲਾਰਨਟ ਆਦਿ ਦੀ ਵਰਤੋਂ ਆਮ ਹੁੰਦੀ ਰਹੀ ਹੈ। ਭਾਰਤੀ ਸੰਗੀਤ ਵਿੱਚ ਵੀ ਇਸ ਸ਼੍ਰੇਮਣੀ ਦੇ ਵਾਜੇ ਦੱਖਣ ਦੇ ਨਾਦਸ੍ਵਰਮ ਤੋਂ ਬਿਨਾਂ ਕਿਧਰੇ ਨਹੀਂ ਵਰਤੇ ਜਾਂਦੇ 'ਸੁਸ਼ਕ ਵਾਜ' ਸਮੇਂ ਵੀ ਇਨ੍ਹਾਂ ਵਾਜਿਆਂ ਨੂੰ ਸੰਗੀਤਕ-ਪੱਧਰ ਦਾ ਦਰਜਾ ਕੇਵਲ ਬੰਸਰੀ, ਵੰਝਲੀ ਅਤੇ ਸ਼ਹਿਨਾਈ ਦੇ ਕੁਸ਼ਲ ਕਲਾਕਾਰਾਂ ਨੇ ਆਪਣੇ ਹੁਨਰ ਦੇ ਕਮਾਲ ਨਾਲ ਹੀ ਪ੍ਰਾਪਤ ਕਰਕੇ ਦਿੱਤਾ ਹੈ। ਅਜਿਹੇ ਕਲਾਕਾਰਾਂ ਵਿੱਚ 'ਉਸਤਾਦ ਬਿਸਮਿਲਾ ਖਾਂ' ਦਾ ਨਾਉਂ ਸਭ ਤੋਂ ਵਧੇਰੇ ਪ੍ਰਸਿੱਧ ਹੋ ਸਕਿਆ ਹੈ। ਪੰਜਾਬ ਵਿੱਚ ਵੰਝਲੀ ਦੀਆਂ ਧੂੰਮਾਂ, ਬ੍ਰਜ-ਵਾਸੀਆਂ ਦੀ ਬੰਸਰੀ ਦੇ ਸਮਾਨ ਹੀ ਰਹੀਆਂ ਹਨ। ਅੱਜ ਕੱਲ੍ਹ ਰੇਡੀਓ-ਟੈਲੀਵਿਜ਼ਨ ਆਦਿ ਮਾਧਿਅਮਾਂ ਰਾਹੀਂ ਬੰਸਰੀ ਦੇ ਨਾਉਂ ਉੱਤੇ ਪ੍ਰਚਾਰ ਵਿੱਚ ਆਈ ਬੰਸਰੀ ਅਸਲੋਂ ਵੰਝਲੀ ਹੀ ਹੈ। ਪੰਜਾਬ ਦਾ ਲੋਕ ਸੰਗੀਤ ਦਾ ਸੁਸ਼ਿਰ ਵਾਜਾ ਅਲਗੋਜਾ ਹੈ, ਪੇਂਡੂ ਜਨਤਾ ਦਾ ਇਹ ਤੂੰਬੀ ਅਤੇ ਇਕ ਤਾਰੇ ਜਿੰਨਾ ਹੀ ਮਨ ਭਾਉਂਦਾ ਵਾਜਾ ਹੈ ਅਤੇ ਸਿੱਖਾਂ ਵਿੱਚ ਪੇਂਡੂ ਵਸੋਂ ਦੇ ਪਲੜਾ ਭਾਰੀ ਹੋਣ ਤੇ ਵੀ ਕਿਧਰੇ ਅਲਗੋਜਾ ਜਾਂ ਨਗੋਜਾ ਸ਼ਬਦ ਗਾਇਨ ਦੇ ਨਾਲ ਵੱਜਦਾ ਨਹੀਂ ਦੇਖਿਆ ਗਿਆ, ਜੋਟੀਆਂ ਦੀਆਂ ਧਾਰਨਾਵਾਂ ਉੱਤੇ ਗਾਏ ਜਾਂਦੇ ਸ਼ਬਦਾਂ ਨਾਲ ਵੀ ਨਹੀਂ। ਸੁਸ਼ਿਰ ਵਾਜੇ ਸਿੱਖ ਸੰਗਤ ਨੂੰ ਪ੍ਰਵਾਨ ਨਹੀਂ ਹੋਏ, ਇਹ ਕਹਿਣਾ ਜਰਾ ਕਠਿਨ ਹੈ, ਸ਼ਾਇਦ ਸੰਗ-ਦੋਸ਼ ਹੀ ਕਾਰਨ ਰਿਹਾ ਹੋਵੇ।

ਵਾਜਿਆਂ ਦੀ ਅੰਤਿਮ ਸ਼ਾਖਾ ਤਾਰ ਜਾਂ ਤੰਦੀ ਦੇ ਵਾਜਿਆਂ ਦੀ ਹੈ। ਇਨ੍ਹਾਂ ਵਿੱਚ ਅਨੇਕ ਰੂਪ ਹਨ ਜਿਸ ਕਾਰਨ ਕਈ ਵਰਗ-ਵੰਡਾਂ ਦੀ ਪਾਈਆਂ ਜਾਂਦੀਆਂ ਹਨ। ਦੋ ਮੋਟੇ ਵਰਗ ਇਨ੍ਹਾਂ ਵਿੱਚ ਹਨ 1) ਗਜ ਨਾਲ ਵਜਾਉਣ ਵਾਲੇ 2) ਜੌਏ ਜਾਂ ਮਿਜ਼ਰਾਬ ਆਦਿ ਨਾਲ ਟੰਕਾਰ ਕੇ ਵਜਾਏ ਜਾਣ ਵਾਲੇ। ਸਿੱਖਾਂ ਵਿੱਚ ਇਹ ਦੋਵੇਂ ਵਰਗ ਵਰਤੇ ਜਾਂਦੇ ਰਹੇ ਹਨ। ਕੁਝ ਇਕ ਵਾਜੇ ਇਨ੍ਹਾਂ ਵਿੱਚ ਅਜਿਹੇ ਵੀ ਹਨ ਜੋ ਵੱਖ ਵੱਖ ਸਮਿਆਂ ਵਿੱਚ ਦੋਹਾਂ ਹੀ ਢੰਗਾਂ ਨਾਲ ਵਜਾਏ ਜਾਂਦੇ ਰਹੇ ਹਨ। ਜਿਵੇਂ ਕਿ ਰਬਾਬ ਬਾਰੇ ਕੁਝ ਗ੍ਰੰਥਾਂ ਅਤੇ ਵਿਦਵਾਨਾਂ ਦਾ ਮਤ ਹੈ ਕਿ ਅੱਜ ਭਾਵੇਂ ਉਹ 'ਜੋਏ' ਨਾਲ ਵਜਾਇਆ ਜਾਂਦਾ ਹੈ ਪਰ ਕਦੇ ਗਜ ਨਾਲ ਵੀ ਵੱਜਦਾ ਸੀ।

ਤਾਰਾਂ ਜਾਂ ਤੰਦੀਆਂ ਦੀ ਚੋਣ ਵੱਖੋ ਵੱਖ ਬਣਤਰਾਂ ਦੀ ਹੈ। ਤਾਰਾਂ ਨੂੰ ਸਰਬਲੋਹ, ਪਿੱਤਲ, ਤਾਂਬੇ ਅਤੇ ਚਾਂਦੀ ਆਦਿ ਧਾਤਾਂ ਦਾ ਵੀ ਬਣਾਇਆ ਜਾਂਦਾ ਹੈ ਤੰਦੀਆਂ ਆਂਤੜੀਆਂ, ਰੇਸ਼ਮ, ਸੂਤ ਆਦਿ ਬਣਦੀਆਂ ਹਨ, ਸਗੋਂ ਕੁਝ ਗ੍ਰੰਥਾਂ ਵਿੱਚ ਤਾਂ ਇਨ੍ਹਾਂ ਨੂੰ ਦੱਭ ਜਿਹੀ ਘਾਹ ਤੋਂ ਵੀ ਵੱਟਿਆ ਜਾਂਦਾ ਰਿਹਾ ਹੈ, ਭਾਵੇਂ ਅਜੋਕੇ ਕੁਝ ਵਿਦਵਾਨ ਇਸ ਤਰ੍ਹਾਂ ਦੇ ਤਾਰਾਂ ਦੀ ਸੰਗੀਤਕ ਯੋਗਤਾ ਮੰਨਣ ਨੂੰ ਤਿਆਰ ਨਹੀਂ ਸ਼ਾਇਦ ਅਜਿਹੇ ਨਿਰਣੇ ਅੱਜ ਕਰਨਾ ਨਾ ਉਚਿਤ ਹੈ ਨਾ ਹੀ ਸੰਭਵ ਹੈ। ਬਨਸਪਤੀਆਂ ਦੇ ਰੂਪ ਆਕਾਰ, ਅਤੇ ਨਾਉਂ ਬਦਲਦੇ ਆਏ ਹਨ ਅਤੇ ਨਾਲ ਹੀ ਉਨ੍ਹਾਂ ਦੇ ਵਰਤੋਂ ਦੇ ਕਾਰਣ ਅਤੇ ਤਰੀਕੇ ਵੀ ਬਦਲਦੇ ਰਹੇ ਹਨ। ਇਹ ਵੀ ਹੋ ਸਕਦਾ ਹੈ ਕਿ ਪੁਰਾਣੀਆਂ ਜੋ ਕੁਝ ਲਿਖਿਆ ਹੈ ਉਹ ਅੱਜ ਉਹ ਅਰਥ ਨਾ ਸਮਝਦੇ ਹੋਈਏ ਜੋ ਲੇਖਕਾਂ ਉਸ ਸਮੇਂ ਕੀਤੇ ਸਨ ਜਾਂ ਅੱਜ ਉਹ ਤਕਨੀਕ ਜਿਸਦੀ ਵਰਤੋਂ ਦਾ ਉਲੇਖ ਉਨ੍ਹਾਂ ਗ੍ਰੰਥਾਂ ਵਿੱਚ ਦਰਜ ਨਹੀਂ ਮਿਲਦਾ, ਸਾਡੀ ਸੂਝ ਤੋਂ ਖੁੱਸ ਗਈ ਹੋਵੇ।

ਭਾਈ ਕਾਨ੍ਹ ਸਿੰਘ ਨੇ ਸਿੱਖਾਂ ਦੇ ਜੋ ਸੱਤ ਪ੍ਰਮੁੱਖ ਵਾਜੇ ਗਿਣਾਏ ਹਨ, ਉਨ੍ਹਾਂ ਵਿੱਚੋਂ ਛੇ ਤੰਤੀ-ਵਾਜੇ ਹਨ ਅਤੇ ਉਨ੍ਹਾਂ ਛੇਆਂ ਵਿੱਚ ਦੋ ਬਾਰੇ ਇਹ ਪ੍ਰਸਿੱਧ ਹੈ ਕਿ ਉਹ ਪਹਿਲੇ ਅਤੇ ਤੀਜੇ ਗੁਰੂ ਜੀ ਦੀ ਆਪਣੀ ਕਾਢ ਹਨ ਇਸ ਵਿਸ਼ਵਾਸ ਦੀ ਹੋਂਦ ਅਣਹੋਂਦ ਗੁਰੂ ਸਾਹਿਬਾਨ ਦੀ ਕਲਾਤਮਕ ਸਮਰਥਾ ਜਾਂ ਵਡਿਆਈ ਵਿੱਚ ਕੋਈ ਵਾਧਾ ਘਾਟਾ ਨਹੀਂ ਕਰ ਸਕਦੀ। ਉਹ ਕਰਤਾਰੀ ਸਮਰਥਾ ਅਤੇ ਸ਼ਕਤੀ ਦੇ ਸੁਆਮੀ ਸਨ, ਅਜਿਹੀਆਂ ਕਾਢਾਂ ਤਾਂ ਸਾਧਾਰਣ ਬੰਦੇ ਹੀ ਕਰਦੇ ਰਹੇ ਹਨ ਅਤੇ ਕਰਦੇ ਰਹਿਣਗੇ। ਹੈਰਾਨੀ ਵਾਲੀ ਗੱਲ ਇਹ ਹੈ ਕਿ ਧਰਮ ਖੇਤਰ ਦੇ ਪ੍ਰਚਾਰਕਾਂ ਵਿੱਚ ਲਗਭਗ ਇਕ ਸਮੇਂ ਦੇ ਸਰਹੱਦੀ ਖੇਤਰਾਂ ਵਿੱਚ ਦੋ ਮਹਾਂ-ਪੁਰਖ ਇੱਕੋ ਸਾਜ਼-ਰਬਾਬ ਨੂੰ ਵਰਤਦੇ ਦੇਖੇ ਜਾਂਦੇ ਹਨ ਜਦਕਿ ਬਾਕੀ ਦੇ ਦੇਸ਼ ਵਿੱਚ ਕਿਧਰੇ ਹੋਰ ਇਸ ਵਾਜੇ ਦੀ ਇਤਨੀ ਨਿਜ ਵਰਤੋਂ ਨਹੀਂ। ਇਵੇਂ ਹੀ ਸਾਰੰਦਾ ਸਿੱਖ-ਸੰਗਤਾਂ ਦੇ ਕੀਰਤਨ-ਸਮਾਗਮਾਂ ਤੋਂ ਬਿਨਾਂ ਹੋਰ ਕਿਧਰੇ ਪ੍ਰਚਾਰ ਵਿੱਚ ਆਇਆ ਹੋਵੇ ਪਤਾ ਨਹੀਂ ਚੱਲਦਾ। ਤਾਂ ਵੀ, ਇਨ੍ਹਾਂ ਦੇ ਨਾਵਾਂ ਨੂੰ ਛੱਡ ਕੇ ਇਨ੍ਹਾਂ ਵਰਗੇ ਹੀ ਹੋਰਨਾਂ ਵਾਜਿਆਂ ਦੀ ਵਰਤੋਂ ਦੀ ਅਣਹੋਂਦ ਨਹੀਂ ਮਿਲਦੀ ਜਿਸ ਤੋਂ ਸਮਕਾਲੀ ਸਮਾਜ ਦੀਆਂ ਰੁਚੀਆਂ ਅਤੇ ਪ੍ਰਵਿਰਤੀਆਂ ਦਾ ਪਤਾ ਚਲਦਾ ਹੈ।

ਤੰਤੀ ਸਾਜ ਭਾਰਤ ਵਿੱਚ, ਸ਼ਾਇਦ ਸਭ ਤੋਂ ਪੁਰਾਣੇ ਹਨ। ਵੇਦਾਂ ਵਿੱਚ ਵੀ ਕਈ ਪ੍ਰਕਾਰ ਦੀਆਂ ਵੀਣਾਂ ਦਾ ਜ਼ਿਕਰ ਆਉਂਦਾ ਹੈ। ਕਈਆਂ ਦੇ ਤਾਂ ਆਕਾਰ ਵੀ ਅੱਜ ਜਾਣੇ ਜਾ ਸਕਣੇ ਕਠਿਨ ਹੋ ਗਏ ਹਨ। ਇਨ੍ਹਾਂ ਦੀ ਬਣਤਰ ਦਾ ਮੂਲ-ਆਧਾਰ ਨਿਤ ਵਿਕਸਦਾ ਸੁਰ ਗਿਆਨ ਅਤੇ ਸਾਜ ਦੀ, ਬਣਤਰ ਵਿੱਚ ਵਰਤੀ ਦੇ ਮਸਾਲੇ ਦੀ ਪ੍ਰਾਪਤੀ ਤੇ ਨਿਰਭਰ ਰਿਹਾ ਹੈ।

ਸਿੱਖਾਂ ਵਿੱਚ ਤਾਰ ਦਾ ਜਾਂ ਤੰਦੀ ਵਾਲਾ ਸਭ ਤੋਂ ਪੁਰਾਣਾ ਵਾਜਾ 'ਰਬਾਬ' ਹੈ। 'ਰਬਾਬ' ਗੁਰੂ ਨਾਨਕ ਜੀ ਅਤੇ ਭਾਈ ਮਰਦਾਨੇ ਦਾ ਇੱਕੋ ਇਕ ਸੰਗੀਤ ਯੰਤਰ ਸੀ। ਇਹ ਰਬਾਬ, ਜਨਮ-ਸਾਖੀ ਦੀ ਕਥਾ ਅਨੁਸਾਰ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਵਿਸ਼ੇਸ਼ ਤੌਰ ਤੇ ਭਾਈ ਫੇਰੂ ਪਾਸ ਭੇਜ ਕੇ ਮੰਗਵਾਇਆ ਸੀ। ਭਾਈ ਫੇਰੂ ਜਾਂ ਫਿਰੰਦੇ ਰਬਾਬੀ ਨੇ ਇਹ ਆਪ ਬਣਾਇਆ ਸੀ ਜਾਂ ਕਿੱਥੋਂ ਪ੍ਰਾਪਤ ਕੀਤਾ ਸੀ, ਇਸ ਬਾਰੇ ਇਤਿਹਾਸ ਚੁੱਪ ਹੈ। ਰਾਮਪੁਰ ਘਰਾਨੇ ਦੇ ਇਕ ਰਬਾਬੀ ਕਲਾਕਾਰ ਨੇ ਇਸਨੂੰ ਗੁਰੂ ਜੀ ਦੀ ਕਾਢ ਹੋਣ ਦਾ ਫਤਵਾ ਦਿੱਤਾ ਹੈ ਪਰੰਤੂ ਉਸਨੇ ਆਪਣੀ ਸੂਚਨਾ ਦਾ ਆਧਾਰ ਨਹੀਂ ਦੱਸਿਆ ਅਤੇ ਇਹ ਰਚਨਾ ਜਿਸ ਵਿੱਚ ਉਕਤ ਉਲੇਖ ਹੈ, ਉੱਨੀਵੀਂ ਸਦੀ ਦੀ ਹੈ। ਕਿਹਾ ਜਾਂਦਾ ਹੈ ਕਿ ਇਸ ਰਬਾਬ ਵਿੱਚ ਰੇਸ਼ਮ ਦੇ ਛੇ ਤਾਰ ਹੁੰਦੇ ਹਨ।

ਡਾ. ਦੇਵ ਨੇ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਦਾ ਅਨਿਨ ਸਾਥੀ ਭਾਈ ਮਰਦਾਨਾ ਅਰਬੀ (ਅਰਬ ਦੇਸ਼ ਦਾ) ਸੀ ਅਤੇ ਉਸਦਾ ਘਰਾਨਾ ਸੁਘੜ ਰਬਾਬੀਆਂ ਦਾ ਸੀ। ਏਥੇ ਇਹ ਗੱਲ ਵੀ ਜ਼ਿਕਰ ਕਰਨ ਯੋਗ ਹੈ ਕਿ ਅਰਬ ਦੇਸ਼ ਦਾ ਪ੍ਰਸਿੱਧ ਸੰਗੀਤਕਾਰ ਫਾਰਾਬੀ ਵੀ ਰਬਾਬੀ ਹੀ ਸੀ ਪ੍ਰੰਤੂ ਕੁਝ ਸੰਕੇਤ ਇਸ ਗੱਲ ਦੇ ਵੀ ਮਿਲਦੇ ਦੱਸੇ ਜਾਂਦੇ ਹਨ ਕਿ ਫਾਰਾਬੀ ਜਿਸ ਰਬਾਬ ਦੀ ਵਰਤੋਂ ਕਰਦਾ ਸੀ ਉਹ ਸ਼ਾਇਦ ਗਜ਼ ਨਾਲ ਵਜਾਇਆ ਜਾਂਦਾ ਸੀ।[7] ਦਰਬਾਰੇ-ਅਕਬਰੀ ਦਾ ਜਗਤ ਪ੍ਰਸਿੱਧ ਸੰਗੀਤਕਾਰ ਤਾਨਸੈਨ ਵੀ ਰਬਾਬੀ ਘਰਾਨੇ ਦਾ ਹੀ ਸੀ। ਆਇਨੇ-ਅਕਬਰੀ ਵਿੱਚ ਛੇ, ਬਾਰਾਂ ਅਤੇ ਅਠਾਰਾਂ ਤਾਰਾਂ ਵਾਲੇ ਰਬਾਬ ਦਾ ਜ਼ਿਕਰ ਮਿਲ ਜਾਂਦਾ ਹੈ, ਯਕੀਨਨ ਤਾਰਾਂ ਦੀ ਇਹ ਗਿਣਤੀ ਤਰਬਾਂ ਸਮੇਤ ਹੋਣੀ ਹੈ। ਸਿੱਖਾਂ ਵਿੱਚ ਰਬਾਬ ਗੁਰੂ ਕਾਲ ਵਿੱਚ ਆਮ ਵਰਤੀਂਦਾ ਸੀ। ਦਸਵੇਂ ਗੁਰੂ ਜੀ ਦਾ ਇਕ ਰਬਾਬ ਮੰਡੀ (ਰਿਆਸਤ) ਦੇ ਗੁਰਦੁਆਰੇ ਵਿੱਚ ਸਾਂਭਿਆ ਹੋਇਆ ਹੈ।

ਭਾਰਤ ਵਿੱਚ ਰਬਾਬ ਦੀ ਕਹਾਣੀ ਬਹੁਤ ਕੁਝ ਅਣਜਾਣੀ ਜਿਹੀ ਹੀ ਹੈ। ਭਾਵੇਂ ਦੇਸ਼ ਦਾ ਇਕ ਕਬੀਲਾ ਆਪਣੇ ਆਪ ਨੂੰ ਰਬਾਬੀ ਸਦਾਉਂਦਾ ਰਿਹਾ ਹੈ। ਤਾਨਸੈਨ ਦੇ ਪਰਿਵਾਰ ਵਾਲੇ ਰਬਾਬੀ ਸਦਾਉਂਦੇ ਰਹੇ ਹਨ। ਇਸ ਯੰਤਰ ਦੀ ਵਰਤੋਂ ਸਾਡੇ ਦੇਸ਼ ਵਿੱਚ ਵਧੇਰੇ ਉੱਤਰ-ਪੱਛਮੀ ਖੇਤਰ ਵਿੱਚ ਰਹੀ ਹੈ। ਕਬੀਰ ਅਤੇ ਨੰਦਦਾਸ ਜਿਹੇ ਭਗਤ ਕਵੀਆਂ ਦੀਆਂ ਰਚਨਾਵਾਂ ਵਿੱਚ ਇਸ ਯੰਤਰ ਦਾ ਨਾਉਂ ਆਉਂਦਾ ਹੈ, ਜਿਸ ਤੋਂ ਪਤਾ ਚਲਦਾ ਹੈ ਕਿ ਮੁਗ਼ਲ-ਪੂਰਬਲੇ ਅਤੇ ਮੁਗ਼ਲ ਰਾਜ ਦੇ ਮੁੱਢਲੇ ਕਾਲ ਵਿੱਚ ਰਬਾਬ ਦੀ ਵਰਤੋਂ ਕਾਫ਼ੀ ਹੁੰਦੀ ਸੀ।

ਅਰਬ ਦੇਸ਼ ਦਾ ਪ੍ਰਸਿੱਧ ਸੰਗੀਤਕਾਰ ਫਾਰਾਬੀ ਵੀ ਰਬਾਬ ਵਜਾਉਣ ਦਾ

ਮਾਹਰ ਸੀ। ਇਸਦੀ ਕਲਾ ਦੀ ਕਹਾਣੀ ਪੰਜਾਬੀ ਵਿੱਚ ਡਾਕਟਰ ਬਲਬੀਰ ਸਿੰਘ ਨੇ ਆਪਣੇ ਇਕ ਲੇਖ ਵਿੱਚ ਵਰਣਨ ਕੀਤੀ ਹੋਈ ਹੈ। ਦਸਵੀਂ ਸਦੀ ਈਸਵੀ ਦਾ ਇਹ ਕਲਾਕਾਰ ਜੋ ਰਬਾਬ ਵਜਾਉਂਦਾ ਸੀ, ਪ੍ਰਤੀਤ ਹੁੰਦਾ ਹੈ, ਉਹ 'ਗਜ' ਨਾਲ ਵਜਾਇਆ ਜਾਂਦਾ ਸੀ। ਪਿਛਲੇ ਪੰਜ ਕੁ ਸੌ ਵਰ੍ਹਿਆਂ ਤੋਂ ਜੋ ਰਬਾਬ ਸਾਡੇ ਦੇਸ਼ ਵਿੱਚ ਵਜਾਈ ਜਾਂਦੀ ਰਹੀ ਹੈ ਉਹ ਜੋਏ ਨਾਲ ਵਜਾਈ ਜਾਂਦੀ ਹੈ। ਉਸ ਵਿੱਚ ਆਮ ਕਰਕੇ ਪੰਜ ਜਾਂ ਛੇ ਤਾਰ ਅਤੇ ਗਿਆਰਾਂ ਤਰਬਾਂ ਹੁੰਦੀਆਂ ਹਨ।

ਸਤਾਰਵੀਂ ਸਦੀ ਦੇ ਪ੍ਰਸਿੱਧ ਸੰਗੀਤ-ਗ੍ਰੰਥ (ਜੋ ਸੰਸਕ੍ਰਿਤ ਵਿੱਚ ਹੈ)। 'ਸੰਗੀਤ-ਪਾਰਿਜਾਤ' ਵਿੱਚ ਵੀ ਰਬਾਬ ਦਾ ਜ਼ਿਕਰ ਮਿਲਦਾ ਹੈ। ਪਾਰਿਜਾਤਕਾਰ ਨੇ ਰਬਾਬ ਸੰਗਿਆ ਦੀ ਉਤਪਤੀ ਵੀ ਸੰਸਕ੍ਰਿਤ ਮੂਨ 'ਰਵ' ਤੋਂ ਕੀਤੀ ਹੈ, ਸੰਸਕ੍ਰਿਤ ਵਿਚ 'ਵ' ਅਤੇ 'ਬ' ਦੀਆਂ ਆਵਾਜ਼ਾਂ ਸਹਿਜੇ ਵਜ ਜਾਂਦੀਆਂ ਹਨ ਅਤੇ 'ਰਵਾਵ' ਤੋਂ 'ਰਬਾਬ' ਉਚਾਰਣ ਹੋ ਜਾਣਾ ਓਪਰਾ ਨਹੀਂ ਪਰੰਤੂ ਇਹ ਉਤਪਤੀ ਇਕ ਭਾਸ਼ਾਈ ਉਤਪਾਤ ਤੋਂ ਵਧੇਰੇ ਦਰਜਾ ਨਹੀਂ ਰੱਖਦੀ।

ਰਬਾਬ ਤੋਂ ਅਗਲੇਰੀ ਥਾਂ ਸਾਰੰਦੇ ਦੀ ਹੈ। ਸਿੱਖਾਂ ਵਿੱਚ ਵਿਸ਼ਵਾਸ ਹੈ ਕਿ ਇਸਦੀ ਰਚਨਾ ਤੀਜੇ ਜਾਂ ਪੰਜਵੇਂ ਗੁਰੂ ਜੀ ਨੇ ਕੀਤੀ ਸੀ। ਸੰਤ ਸ਼ਾਮ ਸਿੰਘ ਸੇਵਾ ਪੰਥੀ ਨੇ ਲਿਖਿਆ ਹੈ ਕਿ ਸਾਰੰਦੇ ਦੀ ਰਚਨਾ ਗੁਰੂ ਅਰਜਨ ਜੀ ਨੇ ਆਦੇਸ਼ ਨਾਲ ਹੋਈ। ਇਹ ਸਾਜ ਸੁਰਗਾਂ ਵਿੱਚ ਪਹਿਲਾਂ ਤੋਂ ਮੌਜੂਦ ਅਤੇ ਵਰਤੋਂ ਵਿੱਚ ਆਉਂਦਾ ਸੀ। ਸਤਿਗੁਰ ਨੇ ਇਕ ਕਾਰੀਗਰ ਦੇ ਸਿਰ ਤੇ ਹੱਥ ਰੱਖ ਕੇ ਉਸਨੂੰ ਇੰਦਰ ਦੀ ਸਭਾ ਦਿਖਾਈ ਅਤੇ ਫੇਰ ਹੁਕਮ ਕੀਤਾ ਕਿ ਜੋ ਨਵਾਂ ਵਾਜਾ ਉਸਨੇ ਉਸ ਸਭਾ ਵਿੱਚ ਵੇਖਿਆ ਹੈ ਉਸਦਾ ਪ੍ਰਤੀ ਰੂਪ ਕੀਰਤਨਕਾਰਾਂ ਲਈ ਰਚ ਦੇਵੇ। ਇਸ ਸਾਖੀ ਵਿੱਚ ਇਹ ਵੀ ਜ਼ਿਕਰ ਹੈ ਕਿ ਜਿਸ ਯੰਤਰ ਦੇ ਬਣਵਾਉਣ ਦੀ ਪ੍ਰੇਰਣਾ ਇਕ ਰਾਤ ਨੂੰ ਇਕ ਫਕੀਰ ਦੇ ਡੇਰੇ ਵਜਦੀ ਸਾਰੰਗੀ ਦੀ ਧੁੰਨ ਤੋਂ ਉਪਜੀ ਸੀ ਅਤੇ ਸਤਿਗੁਰਾਂ ਫੁਰਮਾਇਆ ਸੀ ਕਿ ਸਾਰੰਗੀ ਗੁਰੂ ਕੇ ਦਰਬਾਰ ਦੇ ਅਨੁਕੂਲ ਨਹੀਂ ਅਤੇ ਕੋਈ ਹੋਰ ਵਾਜੰਤ੍ਰ ਉਸਦੇ ਗੁਣਾਂ ਵਾਲਾ ਮਰਦਾਵੀ ਸ਼੍ਰੇਣੀ ਦਾ ਹੋਣਾ ਚਾਹੀਦਾ ਹੈ। ਇਸ ਨਵੇਂ ਵਾਜੰਤ੍ਰ ਨੂੰ ਵਜਾਉਣ ਦੀ ਸਮਰਥਾ ਵੀ ਸਿੱਖਾਂ ਨੂੰ ਸਤਿਗੁਰਾਂ ਨੇ ਬਖ਼ਸ਼ੀ ਸੀ। ਪਹਿਲਾਂ ਉਹ ਇਸਦੀ ਵਰਤੋਂ ਥੀਂ ਅਣਜਾਣ ਸਨ। ਸਾਰੰਗੀ ਦਾ ਸਾਰਾ ਪੇਚ ਮੜ੍ਹਿਆ ਹੋਇਆ ਹੁੰਦਾ ਹੈ ਜਦਕਿ ਸਾਰੰਦੇ ਵਿੱਚ ਦੋ ਹਿੱਸੇ ਪਏ ਦੇ ਹੁੰਦੇ ਹਨ, ਅੱਧਾ ਹਿੱਸਾ ਉਪਰਲਾ (ਜੋ ਆਕਾਰ ਵਿੱਚ ਚੌੜਾ ਅਤੇ ਡੂੰਘਾ ਖੋਖਲਾ ਹੁੰਦਾ ਹੈ) ਅਤੇ ਅੱਧਾ ਹਿੱਸਾ ਨਿਚਲਾ ਜਿਸਨੂੰ ਖੱਲ ਨਾਲ ਮੜ੍ਹਿਆ ਹੁੰਦਾ ਹੈ। ਤਾਰ ਵਧੇਰੇ ਕਰਕੇ ਤੰਦੀ ਦੇ ਭਰਵੇਂ ਹੁੰਦੇ ਹਨ ਜਿਸਦੇ ਅੰਤਰ ਨੂੰ ਵਾਇਲਨ ਅਤੇ ਵਿਓਲ ਦੇ ਅੰਤਰ ਨਾਲ ਸਮਝ ਸਕਦੇ ਹਾਂ। ਉੱਤਰੀ ਪਰਬਤਾਂ ਅਤੇ ਬਿਹਾਰ ਦੇ ਕਈ ਕਬੀਲਿਆਂ ਵਿੱਚ ਵੀ ਇਸਦੀ ਵਰਤੋਂ ਦੱਸੀਦੀ ਹੈ। ਇਸਦੇ ਤਾਰਾਂ ਦੀ ਗਿਣਤੀ ਚਾਰ ਹੁੰਦੀ ਹੈ ਪਰ ਤਰਬਾਂ ਵਾਲੇ ਸਰੰਦੇ ਵੀ ਦੇਖੇ ਗਏ ਹਨ। ਸਿੱਖਾਂ ਵਿੱਚ ਪਿਛਲੀ ਸਦੀ ਵਿੱਚ ਸਿਤਾਰ, ਦਿਲਰੁਬਾ, ਤਾਊਸ ਅਤੇ ਵਾਇਲਨ ਵੀ ਪਿਛਲੀ ਸਦੀ ਤੋਂ ਪ੍ਰਸਿੱਧ ਹੋ ਰਹੇ ਹਨ।

ਸਿਤਾਰ ਬਾਰੇ ਆਮ ਵਿਸ਼ਵਾਸ ਹੈ ਕਿ ਇਸਦੀ ਰਚਨਾ ਅਮੀਰ ਖ਼ੁਸਰੋ ਨੇ ਆਪਣੇ ਮੁਲਤਾਨ ਨਿਵਾਸ ਸਮੇਂ ਕੀਤੀ ਸੀ। ਇਸ ਤੋਂ ਪਹਿਲਾਂ ਵੀ ਕਈ ਵਾਜੰਤਰ ਇਸ ਢੰਗ ਦੇ ਪ੍ਰਚਲਿਤ ਹਨ ਪ੍ਰੰਤੂ ਇਸਦਾ ਵਜਾਉਣ ਦਾ ਢੰਗ ਅਤੇ ਤਾਰਾਂ ਦੀ ਬੰਦਿਸ਼ ਦਾ ਢੰਗ ਕੁਝ ਨਿਰਾਲਾ ਸੀ, ਜੋ ਲੋਕ ਪੁਰਾਤਨ ਵਾਜੰਤ੍ਰ ਤ੍ਰੀ-ਤੰਤਰੀ ਅਤੇ ਸਿਹ-ਤਾਰ ਵਿੱਚ ਅਰਥ-ਸਾਂਝ ਤੋਂ ਨਿਰਣੇ ਲੈਣ ਦਾ ਯਤਨ ਕਰਦੇ ਹਨ, ਉਹ ਇਕ ਦਮ ਗ਼ਲਤ ਭਾਵੇਂ ਨਾ ਹੀ ਹੋਣ ਪਰ ਇਸ ਕਾਰਨ ਕਿ ਤ੍ਰੀ-ਤੰਤ੍ਰੇ ਜਿਧਰ ਕਹੇ ਜਾਣ ਵਾਲੇ ਪਰਿਵਾਰ 'ਚੋਂ ਹੈ ਅਤੇ ਸਿਤਾਰ ਲਿਯੂਟ ਹੈ, ਪੂਰੀ ਤਰ੍ਹਾਂ ਠੀਕ ਮਾਰਗ ਤੇ ਵੀ ਨਹੀਂ ਹਨ। ਭਾਰਤ ਵਿੱਚ ਕਲਪੇ ਗਏ ਅਤੇ ਭਾਰਤੀ ਸੰਸਕ੍ਰਿਤੀ ਵਿੱਚ ਸਮਰਥ ਹੋਏ ਵਿਦਵਾਨ (ਉਸਦੇ ਪਿਛੋਕੇ ਦੀ ਨਸਲ ਕੁਝ ਵੀ ਹੋਵੇ) ਦੇ ਰਚੇ ਕਿਸੇ ਸਾਜ਼ ਵਿੱਚ ਭਾਰਤੀ ਪਿਛੋਕੇ ਦੇ ਅੰਸ ਦੀ ਹੋਂਦ ਸੁਭਾਵਕ ਹੀ ਨਹੀਂ ਹੋਣੀ ਸੀ ਸਗੋਂ ਭਾਰਤੀ ਲਹਿਜੇ ਅਤੇ ਭਾਰਤੀ ਸੋਚਣੀ ਦੇ ਅਨੁਕੂਲ ਰਸੀ ਮਿਲੀ ਅਤੇ ਭਾਰਤੀ ਸੰਗੀਤ ਦੀਆਂ ਲੋੜਾਂ ਦੀ ਪੂਰਤੀ ਲਈ ਆਵੱਸ਼ਕ ਹੀ ਹੋਣੀ ਸੀ। ਇਸ ਬਾਰੇ ਵਧੇਰੇ ਮਤਭੇਦ ਦੀ ਗੁੰਜਾਇਸ਼ ਘਟ ਹੈ। ਜਿਨ੍ਹਾਂ ਗ੍ਰੰਥਾਂ ਵਿੱਚ ਇਸ ਯੰਤਰ ਦੇ ਅਮੀਰ ਖ਼ੁਸਰੋ ਦੀ ਕਾਢ ਹੋਣ ਦੀ ਸੂਚਨਾ ਮਿਲਦੀ ਹੈ ਉਨ੍ਹਾਂ ਵਿੱਚ ਅਠਾਰ੍ਹਵੀਂ ਸਦੀ ਤੋਂ ਪਹਿਲਾਂ ਦਾ ਕੋਈ ਨਹੀਂ। ਉਨ੍ਹਾਂ ਵਿੱਚੋਂ ਇੱਕ ਇਹ ਵੀ ਕਹਿੰਦਾ ਹੈ ਕਿ ਸਿਤਾਰ ਦਾ ਇਕ ਨਾਉਂ ਨਿਬੰਧ ਤੰਬੂਰਾ ਵੀ ਹੈ ਅਰਥਾਤ ਅਜਿਹਾ ਤੰਬੂਰਾ ਜਿਸਨੂੰ ਸੁਰ-ਸਥਾਨਾਂ ਉੱਤੇ ਬੰਦ ਬੰਨ੍ਹੇ ਹੋਏ ਹੋਣ। ਇਹ ਸੰਕਲਪ ਕਸ਼ਮੀਰ ਦੇ ਵਾਜੰਤ੍ਰ ਸੈਤਾਰ ਜਾਂ ਸੇਤਾਰ ਦੇ ਰੂਪ ਅਕਾਰ ਨੂੰ ਵਧੇਰੇ ਢੁਕਵਾਂ ਲਗਦਾ ਹੈ। ਉਹ ਵਾਜੰਤ੍ਰ ਸਿਤਾਰ ਨਾਲੋਂ ਕੱਦ ਕਾਠ ਵਿੱਚ ਕੁਝ ਛੋਟਾ ਹੈ ਪਰ ਬਣਤਰ ਵਿੱਚ ਨੇੜੇ ਹੈ। ਉਸਦੇ ਸੱਤ ਤਾਰ ਹੁੰਦੇ ਹਨ ਅਤੇ ਡਾਂਡ ਉੱਤੇ ਤੰਦੀ ਦੇ ਬੰਦ ਬੰਨ੍ਹੇ ਹੁੰਦੇ ਹਨ। ਸੌ ਕੁ ਵਰ੍ਹੇ ਪਹਿਲਾਂ ਸਿਤਾਰ ਨੂੰ ਵਧੇਰੇ ਸਤਿਕਾਰਯੋਗ ਸਾਜ਼ ਨਹੀਂ ਸੀ ਮੰਨਿਆ ਜਾਂਦਾ। ਇਹ ਸੰਗੀਤ ਨਾਲੋਂ ਵਧੇਰੇ ਮਜਾਮੀਰੀ ਦਾ ਯੰਤਰ ਸਦਾਉਂਦੀ ਸੀ। ਇਸਦੀ ਥਾਂ ਰੁਦ੍ਰਵੀਣਾ ਵਧੇਰੇ ਪ੍ਰਚਲਿਤ ਸੀ। ਯਕੀਨਨ ਸਿੱਖਾਂ ਵਿੱਚ ਵੀ ਸਿਤਾਰ ਦੀ ਵਰਤੋਂ ਪਿਛਲੀ ਸਦੀ ਦੀ ਦੇਣ ਹੈ। ਪੁਰਾਣੇ ਉਸਤਾਦ ਸਿਤਾਰ ਦੀ ਸਿੱਖਿਆ ਦੇਣਾ ਆਪਣੀ ਹੇਠੀ ਗਿਣਦੇ ਸਨ। ਆਖਿਰ ਅਮੀਰ ਖਾਂ, ਬਰਕਤਉੱਲਾ ਖਾਂ, ਬਹਾਦੁਰ ਖਾਂ, ਗ਼ੁਲਾਮ ਰਜਾ ਅਤੇ ਮਸੀਤ ਖਾਂ ਜਿਹੇ ਕੁਝ ਉਭਰਦੇ ਕਲਾਕਾਰਾਂ ਨੇ ਪੁਰਾਣੀ ਘਰਾਨੇਦਾਰੀ ਦੀ ਤਾਲੀਮ ਦੇ ਸੰਕਲਪ ਤੋਂ ਬਗ਼ਾਵਤ ਕੀਤੀ ਅਤੇ ਆਪਣੀ ਕਲਾਤਮਕਤਾ ਦੇ ਵਿਕਾਸ ਨਾਲ ਸਿਤਾਰ ਨੂੰ ਵੀਣਾ ਦੇ ਮੁਕਾਬਲੇ ਲਿਆ ਖੜ੍ਹਾ ਕੀਤਾ। ਉਨ੍ਹਾਂ ਨਵੇਂ ਸ਼ਾਗਿਰਦ ਬਣਾਉਣੇ ਸ਼ੁਰੂ ਕੀਤੇ। ਇਹ ਸਭ ਕੁਝ ਉਸੇ ਤਰ੍ਹਾਂ ਹੋਇਆ ਜਿਸ ਤਰ੍ਹਾਂ ਅਲਾਦੀਨ ਖਾਂ ਨਾਈਹਰ ਵਾਲੇ ਅਤੇ ਬਿਸਮਿਲਾ ਖਾਂ ਨੇ ਕਰ ਦਿਖਾਇਆ ਹੈ।

ਸਿੱਖਾਂ ਦੇ ਕੁਝ ਘਰਾਨਿਆਂ ਨੇ ਕਛਪੀ ਸਿਤਾਰ ਅਤੇ ਇਕ ਨਵੀਂ ਪ੍ਰਕਾਰ ਦੇ ਯੰਤਰ (ਜੋ ਸਿਤਾਰ ਦੇ ਢੰਗ ਦਾ ਹੀ ਸੀ) ਚਾਰਗਾਹ ਨੂੰ ਅਪਣਾ ਲਿਆ। ਚਾਰਗਾਹ ਚਿਰਜੀਵੀ ਸਿੱਧ ਨਾ ਹੋ ਸਕੀ, ਵਜਾਉਣ ਵਿੱਚ ਉਹ ਵੀਣਾ ਜਿੰਨੀ ਮਿਹਨਤ ਤੇ

ਮੁਹਾਰਤ ਮੰਗਦੀ ਸੀ ਜਦਕਿ ਉਸਦੀ ਲੋਕਪ੍ਰਿਯਤਾ ਸਿਤਾਰ ਦੇ ਪੱਧਰ ਤੋਂ ਅਗਾਂਹ ਨਾ ਜਾ ਸਕੀ, ਵਜਾਉਣ ਵਿੱਚ ਉਹ ਵੀਣਾ ਜਿੰਨੀ ਮਿਹਨਤ ਤੇ ਮੁਹਾਰਤ ਮੰਗਦੀ ਸੀ ਜਦਕਿ ਉਸਦੀ ਲੋਕਪ੍ਰਿਯਤਾ ਸਿਤਾਰ ਦੇ ਪੱਧਰ ਤੋਂ ਅਗਾਂਹ ਨਾ ਜਾ ਸਕੀ। ਇਸ ਵਿੱਚ ਬਾਕੀ ਸਾਰਾ ਠਾਠ ਆਮ ਸਿਤਾਰ ਵਾਲਾ ਹੀ ਹੁੰਦਾ ਸੀ ਕੇਵਲ ਜੋੜ ਦੇ ਤਾਰ ਬਾਜ ਦੇ ਤਾਰ ਦੀ ਥਾਂ ਹੁੰਦੇ ਸਨ। ਇਹ ਜੋੜਾ ਪਿੱਤਲ ਦੇ ਤਾਰ ਦਾ ਹੁੰਦਾ ਸੀ। ਇਉਂ ਵੀ ਕਿਹਾ ਜਾ ਸਕਦਾ ਹੈ ਕਿ ਦੋ ਚਿਕਾਰੀਆਂ ਦੇ ਤਾਰਾਂ ਵਿੱਚੋਂ ਇੱਕ ਨੂੰ ਬਾਜ ਦੇ ਤਾਰ ਨਾਲ ਰਲਾ ਲਿਆ ਗਿਆ ਸੀ ਕਦੇ ਕਦੇ ਬਾਜ ਦੇ ਜੋੜੇ ਦੂਜੀ ਤਾਰ ਨੂੰ ਜੁਆਰੀ ਜਾਂ ਜੀਵਾਲੀ ਨਾਲ ਕੁਝ ਹੋਰ ਝੀਣਾ ਕਰ ਲਿਆ ਜਾਂਦਾ ਸੀ। ਇਸ ਨਾਲ ਸੁਰ ਦੀ ਝਣਕਾਰ ਵਿੱਚ ਵਾਧਾ ਹੁੰਦਾ ਸੀ ਅਤੇ ਤਾਨਪੁਰੇ ਦੀ ਸੰਗਤ ਵਾਲਾ ਪ੍ਰਭਾਵ ਉਪਜਦਾ ਸੀ। ਅੱਜ ਇਸ ਯੰਤਰ ਦੇ ਜਾਣੂ ਘਟ ਵਧ ਹੀ ਮਿਲਦੇ ਹਨ ਅਤੇ ਯੰਤਰ ਤਾਂ ਹੋਰ ਵੀ ਨਾ ਪੈਦਾ ਹੈ। ਸਿਤਾਰ ਅਤੇ ਉਸਦੇ ਪ੍ਰਕਾਰਾਂ (ਤੂੰਬਰ, ਕਛਪੀ ਅਤੇ ਚਾਰਗਾਹ) ਨੂੰ ਛੱਡ ਕੇ ਅਗਲਾ ਬਾਜੰਤ੍ਰ ਸੀ ਦਿਲਰੁਬਾ ਜਾਂ ਤਾਊਸ। ਇਹ ਭਾਵੇਂ ਦੋ ਵੱਖ ਵੱਖ ਸੁਭਾਵ ਜਾਂ ਪ੍ਰਵਿਰਤੀ ਵਾਲੇ ਦੋ ਵੱਖਰੇ ਵੱਖਰੇ ਸਾਜ ਗਿਣੇ ਜਾਂਦੇ ਹਨ ਪਰ ਅਸਲੋਂ ਇਕ ਪ੍ਰਕਾਰ ਸਿਤਾਰ ਅਤੇ ਸਾਰੰਗੀ ਦੇ ਸੰਯੋਗ ਵਿੱਚੋਂ ਉਪਜੇ ਹੋਏ ਇਕ ਸਾਜ ਦੇ ਰੂਪ ਹਨ। ਦਿਲਰੁਬਾ ਕੁਝ ਮਰਦਾਵੇਂ ਅੰਗ ਦਾ ਸੁਭਰ ਅਤੇ ਭਰਵੀਂ ਆਵਾਜ਼ ਵਾਲਾ ਸਾਜ਼ ਹੈ ਜਦਕਿ ਤਾਊਸ ਵਧੇਰੇ ਸੁੰਦਰ ਬਣਤਰ ਦਾ ਸਾਰੰਗੀ ਨਾਲੋਂ ਲੰਮੇ ਤਾਰਾਂ ਵਾਲਾ ਵਧੇਰੇ ਲੋਚਦਾਰ ਅਤੇ ਮਿੱਠੀ ਆਵਾਜ਼ ਵਾਲਾ ਸਾਜ਼ ਹੈ, ਇਸਦੀ ਤੂੰਬੀ ਨਾਲ ਮੋਰ ਦਾ ਮੁਖੜਾ ਅਤੇ ਡਾਂਡ ਉੱਤੇ ਹਾਥੀ ਦੰਦ ਦੀ ਪੱਚੀਕਾਰੀ ਕੀਤੀ ਹੋਈ ਹੈ। ਬੰਗਾਲ ਵਿੱਚ ਇਨ੍ਹਾਂ ਦੀ ਵਰਤੋਂ ਖਾਸ ਕਰਕੇ ਵਧੇਰੇ ਪ੍ਰਚਲਿਤ ਰਹੀ ਹੈ। ਦੋਹਾਂ ਨੂੰ ਗਜ ਨਾਲ ਵਜਾਇਆ ਜਾਂਦਾ ਹੈ ਅਤੇ ਦੋਹਾਂ ਸੁਰ ਸਥਾਨਾਂ ਨੂੰ ਬੰਦ ਬੰਨ੍ਹ ਕੇ ਜਾਂ ਪਿੱਤਲ ਦੀਆਂ ਜੇਵਰੀਆਂ ਲਾ ਕੇ ਦਿਖਾਇਆ ਜਾਂਦਾ ਹੈ। ਸਭ ਤੋਂ ਨਵੇਂ ਤਾਰ ਦਾ ਸਾਜ਼ ਜੋ ਸਿੱਖਾਂ ਵਿੱਚ ਪ੍ਰਚਲਿਤ ਹੋ ਰਿਹਾ ਹੈ। ਉਹ ਵਾਇਲਨ ਹੈ। ਆਪਣੇ ਅਜੋਕੜੇ ਰੂਪ ਵਿੱਚ ਇਹ ਯੂਰਪੀ ਨਸਲ ਦਾ ਹੈ ਪਰ ਭਾਰਤੀ ਵਾਜੰਤ੍ਰਾਂ ਵਿੱਚ ਵੀ ਇਸ ਪ੍ਰਕਾਰ ਦੇ ਅਨੇਕਾਂ ਸਾਜ਼ ਮਿਲਦੇ ਹਨ। ਇਸਦੀ ਸੁਰ ਚੀਰਵੀਂ ਅਤੇ ਭਰਵੀਂ ਹੁੰਦੀ ਹੈ। ਇਸ ਵਾਜੰਤ੍ਰ ਦੀ ਵਰਤੋਂ ਪਹਿਲਾਂ ਦੇਖਣ ਵਿੱਚ ਆਰੰਭ ਹੋਈ। ਮਦਰਾਸ ਦੇ ਬਾਲੂਸੁਆਮੀ ਦੀਖਸ਼ਤਾਰ ਨੇ ਉਨੀਵੀਂ ਸਦੀ ਦੇ ਮੁੱਢ ਵਿੱਚ ਮਦਰਾਸ ਦੇ ਫੋਰਟ ਸੈਂਟ ਜਾਰਜ ਵਿੱਚ ਵਸਦੇ ਬੈਂਡ ਮਾਸਟਰਾਂ ਪਾਸੋਂ ਵਾਇਲਨ ਵਜਾਉਣਾ ਸਿੱਖ ਕੇ ਉਸਦੀ ਵਰਤੋਂ ਸ਼ਾਸਤ੍ਰੀ ਸੰਗੀਤ ਦੀ ਸੰਗਤ ਵਿੱਚ ਆਰੰਭੀ ਸੀ ਅਤੇ ਪਿਛਲੇ ਸੌ ਵਰ੍ਹਿਆਂ ਵਿੱਚ ਇਹ ਸਾਜ਼ ਭਾਰਤੀ ਸੰਗੀਤ ਵਿੱਚ ਘੁਲ ਮਿਲ ਕੇ ਘਰੇਲੂ ਜਿਹਾ ਹੋ ਗਿਆ। ਪਿਛਲੇ ਪੰਜਾਂ ਕੁ ਸਾਲਾਂ ਤੋਂ ਕਿਧਰੇ-ਕਿਧਰੇ ਸਿੱਖ ਰਾਗੀ ਵੀ ਇਸਦੀ ਵਰਤੋਂ ਕਰਨ ਲਗ ਪਏ ਹਨ। ਇਨ੍ਹਾਂ ਤੋਂ ਬਿਨਾਂ ਇਕ ਤਾਰੇ ਅਤੇ ਦੋਤਾਰੇ ਦੀ ਵਰਤੋਂ ਦੀ ਵੀ ਗੱਲ ਪਿੱਛੇ ਕਹੀ ਜਾ ਚੁਕੀ ਹੈ। ਇਹ ਸਿੱਖ ਜੀਵਨ ਦੇ ਲੋਕ ਪਿਛੋਕੜ ਦੀ ਦੇਣ ਹਨ।

ਤੰਤੀ ਵਾਜਿਆਂ ਦੀ ਪ੍ਰਭੁਤਾ ਭਾਰਤੀ ਸੰਗੀਤ ਦੇ ਇਤਿਹਾਸ ਵਿੱਚ ਆਦਿ ਕਾਲ ਤੋਂ ਬਣੀ ਆਈ ਹੈ। ਵਿਦਵਾਨਾਂ ਇਹ ਭੀ ਆਖਿਆ ਹੈ ਕਿ ਜੇਕਰ ਤੰਦੀ

ਵਾਜਿਆਂ ਦਾ ਵਿਕਾਸ ਨਾ ਹੋਇਆ ਹੁੰਦਾ ਤਾਂ ਕਦੇ ਭਾਰਤੀ ਸੰਗੀਤ ਸ਼ਾਸਤਰ ਦਾ ਵੀ ਵਿਗਿਆਨਕ ਵਿਕਾਸ ਸੰਭਵ ਨਾ ਹੋਇਆ ਹੁੰਦਾ। ਕਿਉਂਕਿ ਤੰਤੀ ਵਾਜੇ ਦੀ ਸਹਾਇਤਾ ਬਿਨਾਂ ਕਿਸੇ ਹੋਰ ਪ੍ਰਕਾਰ ਦੇ ਵਾਜੇ ਦੀ ਸਹਾਇਤਾ ਨਾਲ ਸੁਰ ਦੀ ਸਥਾਪਤੀ ਸੁਰਤੀਆਂ ਦੀ ਸਥਿਤੀ, ਮੂਰਛਨਾ ਆਦਿ ਤੱਤਾਂ ਦਾ ਪਤਾ ਨਾ ਚਲਦਾ ਅਤੇ ਰਾਗ ਸੰਕਲਪ ਵੀ ਸੰਭਵ ਨਾ ਹੋ ਸਕਿਆ ਹੁੰਦਾ। ਫੇਰ ਇਹ ਤੱਥ ਵੀ ਕਿ ਤੰਤੀ ਵਾਜੇ ਸੰਸਾਰ ਭਰ ਵਿੱਚ ਹੀ ਪ੍ਰਧਾਨ ਰਹੇ ਹਨ, ਸ਼ਾਇਦ ਇਹ ਸਭ ਤੋਂ ਪੁਰਾਣੇ ਵੀ ਸਿੱਧ ਹੋਣ। ਸੰਸਾਰ ਭਰ ਵਿੱਚ ਕਿਧਰੇ ਵੀ ਸੰਗੀਤ ਦੀ ਰਚਨਾ, ਉਸਦੀ ਸ਼ਾਸਤਰੀ ਵਿਆਖਿਆ ਤੰਤੀ ਵਾਜਿਆਂ ਦੇ ਮਾਧਿਅਮ ਤੋਂ ਬਿਨਾਂ ਹੋ ਹੀ ਨਹੀਂ ਸਕੀ। ਤਾਰ ਜਾਂ ਤੰਦੀ ਦੀ ਵਿਣਕਤਾ, ਰਣਕ ਅਤੇ ਉਸ ਵਿੱਚ ਅਲੰਕਾਰਾਂ ਦਾ ਸੰਜੋਗ ਉਸਦੀ ਵਿਸ਼ੇਸ਼ਤਾ ਦਾ ਸੂਚਕ ਹੈ। ਗਾਉਣ-ਵਜਾਉਣ ਦੇ ਅਲੰਕਾਰਾਂ ਵਿੱਚੋਂ ਮੀਂਡ, ਗਮਕ, ਗਿਟਕਰੀ, ਘਸੀਟ ਅਤੇ ਹੋਰ ਆਦਿ ਤਾਰ ਦੇ ਵਾਜੇ ਬਿਨਾਂ ਕਿਸੇ ਪ੍ਰਕਾਰ ਦੇ ਵਾਜੇ ਉੱਤੇ ਆਪਣੇ ਸਚਿਤ੍ਰ ਰੂਪ ਵਿੱਚ ਵਿਖਾਏ ਨਹੀਂ ਜਾ ਸਕਦੇ ਅਤੇ ਇਨ੍ਹਾਂ ਅਲੰਕਾਰਾਂ ਨੂੰ ਭਾਰਤੀ ਸੰਗੀਤ ਵਿੱਚੋਂ ਕੱਢ ਦੇਣ ਦਾ ਅਰਥ ਭਾਰਤੀ ਸੰਗੀਤ ਨੂੰ ਉਸਦੀ ਆਤਮਾ, ਉਸਦੇ ਜੀਵਨ ਦੀ ਧੜਕਣ ਤੋਂ ਨਿਖੇੜਣ ਸਮਾਨ ਹੋਵੇਗਾ। ਵੇਦ ਦੇ ਸਮੇਂ ਤੋਂ ਹੁਣ ਤਕ ਇਨ੍ਹਾਂ ਦਾ ਵਿਕਾਸ ਨਿਰੰਤਰ ਹੁੰਦਾ ਆਇਆ ਹੈ ਅਤੇ ਸ਼ਾਇਦ ਹੁੰਦਾ ਹੀ ਰਹੇਗਾ।

ਸਿੱਖਾਂ ਵਿੱਚ ਤੰਤੀ ਵਾਜਿਆਂ ਦੀ ਵਰਤੋਂ ਰਬਾਬ ਤੋਂ ਵੀਣਾ ਤਕ ਅਤੇ ਇਕਤਾਰੇ ਤੋਂ ਵਾਇਲਨ ਤਕ ਨਿਰੰਤਰ ਹੁੰਦੀ ਆਈ ਹੈ। ਇਕ ਸਮਾਂ ਸੀ ਜਦੋਂ ਸਿੱਖ ਰਾਜਿਆਂ ਦੇ ਦਰਬਾਰ ਤੋਂ ਲੈ ਕੇ ਗੁਰੂ ਦਰਬਾਰ ਵਿੱਚ ਹੋਣ ਵਾਲੇ ਕੀਰਤਨ ਲਈ ਕੀਰਤਨੀਆਂ ਚੌਂਕੀ ਦੇ ਨਾਲ ਤਾਰ ਦੇ ਵਾਜੰਤ੍ਰੀਆਂ ਦੀ ਹੋਂਦ ਜ਼ਰੂਰੀ ਸਮਝੀ ਜਾਂਦੀ ਸੀ। ਹਾਰਮੋਨੀਅਮ ਦੀ ਪ੍ਰਭੂਤਾ ਵਧ ਜਾਣ ਪਿੱਛੋਂ ਵੀ ਇਕ ਵੇਰ ਮੁੜ ਤੰਤੀ ਵਾਜਿਆਂ ਦੀ ਵਰਤੋਂ ਅਤੇ ਹਾਰਮੋਨੀਅਮ ਦੇ ਤਿਆਗ ਦੀ ਲਹਿਰ ਚੱਲੀ ਸੀ, ਕਦੇ ਹਾਰਮੋਨੀਅਮ ਨਾਲ ਕੀਰਤਨ ਕਰਨ ਵਾਲੇ ਰੇਡੀਓ ਤੋਂ ਵੱਖ ਕੀਤੇ ਗਏ ਸਨ ਪਰੰਤੂ ਲਿਜਾਣ ਲਿਆਣ ਦੀ ਸਹੂਲਤ ਅਤੇ ਘੜੀ-ਘੜੀ ਸੁਰ ਨਾ ਕਰਨ ਦੀ ਸਹੂਲਤ ਨੇ ਸਮੇਂ ਦੀ ਬਚਤ ਅਤੇ ਸੌਖ ਦੇ ਨਾਉਂ ਉੱਤੇ ਹਾਰਮੋਨੀਅਮ ਨੂੰ ਮੁੜ ਖੇਤਰ ਵਿੱਚ ਲੈ ਆਂਦਾ ਸੀ।

ਹੁਣ ਜਦ ਕਿ ਸਿੱਖਾਂ ਵਿੱਚ ਸ਼ਾਸ਼ਤਰੀ ਸੰਗੀਤ ਦਾ ਗਿਆਨ ਵਾਧੇ ਵਲ ਮੁੜ ਪਿਆ ਹੈ। ਗੁਰਬਾਣੀ ਦੇ ਸ਼ਬਦਾਂ ਨੂੰ ਪੁਰਾਤਨ ਰਾਗਾਂ ਵਿੱਚ ਗਾਉਣ ਦੀ ਪਿਰਤ ਪੈ ਰਹੀ ਹੈ, ਸੁਭਾਵਕ ਹੈ ਕਿ ਤੰਤੀ ਵਾਜਿਆਂ ਵਲ ਵੀ ਰੁਖ ਮੁੜੇ, ਪਰੰਤੂ ਅੱਜ ਸਾਡੇ ਵਿੱਚ ਚੰਗੇ ਤੰਤੀਕਾਰਾਂ ਦੀ ਥੁੜ੍ਹ ਹੈ। ਤੰਤੀ ਵਾਜਿਆਂ ਨਾਲ ਕੀਰਤਨ ਕਰਨ ਅਤੇ ਕੀਰਤਨ ਨਾਲ ਤੰਤੀ ਵਾਜੇ ਉੱਤੇ ਸੰਗਤ ਕਰ ਸਕਣ ਵਾਲੇ, ਖਾਸ ਕਰਕੇ ਸਿੱਖ ਵਾਜਿਆਂ ਦੇ ਜਾਣਕਾਰ ਉਂਗਲੀਆਂ ਉੱਤੇ ਗਿਣੇ ਜਾਣ ਜੋਗੇ ਬਾਕੀ ਰਹਿ ਗਏ ਹਨ।

ਸਿੱਖ ਸੰਸਥਾਵਾਂ ਅਤੇ ਪੰਜਾਬ ਦੀਆਂ ਯੂਨੀਵਰਸਿਟੀਆਂ ਨੇ ਇਸ ਮਸਲੇ ਵੱਲ

ਬਹੁਤ ਹੀ ਘਟ ਗਿਆਨ ਦਿੱਤਾ ਹੈ (ਜੇ ਸਚਮੁਚ ਕਦੇ ਕਿਸੇ ਨੇ ਧਿਆਨ ਦਿੱਤਾ ਵੀ ਹੈ) ਜਾਂ ਇਸਨੂੰ ਇੱਕ ਧਾਰਮਿਕ ਮਸਲਾ ਸਮਝ ਕੇ ਆਪਣੀ ਧਰਮ-ਨਿਰਪੇਖਤਾ ਦੀ ਓਟ ਵਿੱਚ ਅਣਗੌਲਿਆ ਕਰ ਰੱਖਿਆ ਹੈ। ਸੰਤ ਗੱਜਾ ਸਿੰਘ ਜਿਹੇ ਤਾਊਸੀਏ ਅਤੇ ਸੰਤ ਮਿਸ਼ਰਾ ਸਿੰਘ ਜਿਹੇ ਸਾਰੰਦੇ ਨਾਲ ਕੀਰਤਨ ਸਿਖਾਣ ਵਾਲੇ ਉਸਤਾਦ ਆਪਣੇ ਵਿਅਕਤੀਗਤ ਜਤਨਾਂ ਤੋਂ ਅਗੇਰੇ ਨਹੀਂ ਜਾ ਸਕਦੇ ਸਨ, ਸਮੇਂ ਦੀ ਗਤੀ ਹੀ ਇਸ ਪ੍ਰਕਾਰ ਦੀ ਸੀ ਕਿ ਵਿਦਿਆ ਦੇ ਸਮਕਾਲੀ ਖੇਤਰੀ ਅਤੇ ਮੁਲਕੀ ਆਦਰਸ਼ਾਂ ਵਿੱਚ ਅਜਿਹੀ ਸਿੱਖਿਆ ਦੇ ਸਮੂਹਕ ਅਤੇ ਪੂਰੇ ਪੂਰੇ ਅੱਗੇ ਵਧਦੇ ਸਿੱਖਿਆ ਵਿਕਾਸ ਅਤੇ ਵਿਦਿਅਕ ਪ੍ਰੋਗਰਾਮਾਂ ਵਿੱਚ ਅਜਿਹੀਆਂ ਲੋੜਾਂ ਦੀ ਪੂਰਤੀ ਲਈ ਕੁਝ ਸੋਚਣ ਦੀ ਗੁੰਜਾਇਸ਼ ਹੀ ਨਹੀਂ ਸੀ।

ਮਰਾਸੀਆਂ ਅਤੇ ਕੁਝ ਹੋਰ ਨੀਵੀਂ ਕੋਟੀ ਵਿੱਚ ਗਿਣੇ ਜਾਣ ਵਾਲੇ ਨਾਟਕਾਂ-ਚੇਟਕਾਂ ਨਾਲ ਸਬੰਧਿਤ ਲੋਕਾਂ ਦੇ ਸੰਗ ਦੋਸ਼ ਨੇ ਅਤੇ ਸੁਚਰਿਤ੍ਰਤਾ ਦੇ ਧੁੰਦਲੇ ਨਕਸ਼ਾਂ ਦੀ ਸੰਭਾਲ ਦੇ ਆਹਰ ਨੇ ਸੰਗੀਤ ਨੂੰ ਬਦਨਾਮ ਕਰ ਦਿੱਤਾ ਅਤੇ ਅਸੀਂ ਘਰ ਵਿੱਚ ਚੋਰ ਦੇ ਆ ਵੜਨ ਦੇ ਭੈ ਤੋਂ ਤ੍ਰਾਹ ਕੇ ਘਰ ਨੂੰ ਹੀ ਅੱਗ ਲਾਉਣ ਦੀ ਨੀਤੀ ਨੂੰ ਅਪਨਾਉਣ ਉੱਤਮ ਸਮਝਦੇ ਰਹੇ। ਬੜੀ ਦੇਰ ਚੰਗੇ ਸਿੱਖ ਘਰਾਣੇ ਆਪਣੇ ਬੱਚਿਆਂ ਨੂੰ ਕੀਰਤਨ ਸੁਨਣ ਦੀ ਸੀਮਾ-ਰੇਖਾ ਤੋਂ ਪਾਰ ਕੀਰਤਨ ਸਿੱਖਣ ਦੀ ਆਗਿਆ ਦੇਣ ਲਈ ਤਿਆਰ ਨਹੀਂ ਸੀ ਹੁੰਦੇ। ਵਾਜਿਆਂ ਦੇ ਅਭਿਆਸ ਦੀ ਗੱਲ ਤਾਂ ਦੂਰ ਰਹੀ।

ਕੀਰਤਨ ਸਿੱਖਣਾ ਅਤੇ ਕੀਰਤਨ ਕਰਨਾ ਚੋਖੇ ਸਮੇਂ ਲਈ ਸੂਰਮੇ ਸਿੰਘਾਂ ਦੀ ਜਾਗੀਰ ਹੋ ਕੇ ਰਹਿ ਗਿਆ ਜਾਂ ਰਬਾਬੀਆਂ ਦੀ ਰੋਜ਼ੀ ਦਾ ਹੀਲਾ। ਕੁਝ ਗ਼ਲਤ ਧਾਰਨਾਵਾਂ ਦੇ ਪ੍ਰਚਾਰ ਅਤੇ ਪ੍ਰਬੋਧਨ ਅਧੀਨ ਅਸੀਂ ਰਬਾਬੀ ਪਰਿਵਾਰਾਂ ਤੋਂ ਦੂਰ ਹੁੰਦੇ ਗਏ ਅਤੇ ਉਸੇ ਅਨੁਪਾਤ ਵਿੱਚ ਹੀ ਰਬਾਬੀ ਵੀ ਕੀਰਤਨ ਦੀ ਕਲਾਤਮਕ ਉੱਨਤੀ ਤੋਂ ਅਵੇਸਲੇ ਹੋਣ ਲੱਗੇ। ਤਾਲੀ ਸਦਾ ਦੋਹੀਂ ਹੱਥੀਂ ਵੱਜਦੀ ਹੈ। ਇਕ ਹੱਥ ਤਾਲੀ ਨਹੀਂ ਵਜਾ ਸਕਦਾ।

ਸਿੱਖ ਰਾਗੀਆਂ ਦੇ ਕੁਝ ਘਰਾਨੇ ਕੀਰਤਨ ਨਾਲ ਜੁੜੇ ਸਨ, ਜੁੜੇ ਰਹੇ ਪਰੰਤੂ, ਸਿੰਘ ਸਭਾ ਕਾਲ ਦੇ ਆਉਂਦਿਆਂ, ਕਰਦਿਆਂ ਹਾਰਮੋਨੀਅਮ ਪੈਰ ਜਮਾ ਚੁੱਕਾ ਸੀ ਅਤੇ ਇਨ੍ਹਾਂ ਲੋਕਾਂ ਨੂੰ ਵਾਜੇ ਚੁੱਕ ਕੇ ਲੰਮੇ ਪੈਂਡੇ ਮਾਰਨੇ ਪੈਂਦੇ ਸਨ। ਹਾਰਮੋਨੀਅਮ, ਖਾਸ ਕਰਕੇ ਫੋਲਡਿੰਗ ਹਾਰਮੋਨੀਅਮ, ਇਕ ਸੁਖਾਵਾਂ ਮਾਧਿਅਮ ਹੱਥ ਆਇਆ ਤਾਂ ਸਰਵੋ-ਸਰਵਾ ਹੋ ਕੇ ਰਹਿ ਗਿਆ। ਉਨ੍ਹਾਂ ਲੋਕਾਂ ਦੀਆਂ ਮਜਬੂਰੀਆਂ ਨੂੰ ਅਸੀਂ ਅੱਜ ਤੱਕ ਸਮਝਣ ਦਾ ਜਤਨ ਘਟ ਹੀ ਕੀਤਾ ਹੈ।

# ਕਥੌਨੀ ਕੀਰਤਨ

*- ਭਾਈ ਵੀਰ ਸਿੰਘ ਜੀ*

ਇਕ ਪੁਰਾਣਾ ਮੁਸਲਮਾਨ ਮੁਅੱਰਖ਼ ਸਿੱਖਾਂ ਦੇ ਹਾਲਾਤ ਲਿਖਦਾ ਹੋਇਆ ਕਹਿੰਦਾ ਹੈ ਕਿ ਸਿੱਖ ਲੋਕ ਵਾਹਿਗੁਰੂ ਦੇ ਭਜਨ ਐਸੇ ਦਿਲਕਸ਼ ਰਾਗ ਵਿੱਚ ਗਾਉਂਦੇ ਹਨ ਕਿ ਚਲਦਾ ਪਾਣੀ ਖੜੋ ਜਾਂਦਾ ਹੈ। ਉੱਡਦੇ ਪੰਛੀ ਰੁਕ ਜਾਂਦੇ ਹਨ। ਜਿਸ ਕੌਮ ਦੇ ਕੀਰਤਨ ਦੀ ਇਹ ਤਾਰੀਫ਼ ਹੋਵੇ, ਅੱਜ ਉਸ ਕੌਮ ਦੇ ਕੀਰਤਨ ਦਾ ਹੀ ਕਾਲ ਹੋ ਰਿਹਾ ਹੈ? ਸੱਚ ਪੁੱਛੋ ਤਾਂ ਕੀਰਤਨ ਹੁਣ ਬਹੁਤ ਘਟ ਰਹਿ ਗਿਆ ਹੈ।

ਸਾਡੇ ਹੋਰ ਆਸ਼ਰਮ ਜਿੱਥੇ ਵੀਰਾਨ ਹੋਏ ਸਨ ਉੱਥੇ ਸਾਡੇ ਵਿੱਚੋਂ ਢਾਡੀਆਂ ਦਾ ਹਿੱਸਾ ਮੂਲੋਂ ਉੱਡ ਗਿਆ ਹੈ। ਇਹਨਾਂ ਦੇ ਉੱਡ ਜਾਣ ਨੇ ਸਾਡੀ ਕੀਰਤਨ ਨੂੰ ਤਰਸੇਵੇਂ ਨਾਲ ਮਿਲਣ ਵਾਲੀ ਸ਼ੈ ਕਰ ਦਿੱਤਾ ਹੈ। ਹੁਣ ਕੀਰਤਨ ਤੇ ਢਾਡੀਆਂ ਦੇ ਵਿਚਕਾਰ ਇਕ ਤੀਸਰੀ ਚੀਜ਼ ਪੈਦਾ ਹੋਈ ਹੈ, ਜਿਸਨੂੰ ਨਾ ਕੀਰਤਨ ਕਹਿ ਸਕਦੇ ਹਾਂ ਨਾ ਢਾਡੀਆਂ ਦੀ ਢਾਡ ਕਹਿ ਸਕਦੇ ਹਾਂ। ਇਸਨੂੰ ਕੁਝ ਹੁਣ ਨਵਾਂ ਨਾਮ ਦੇਣਾ ਚਾਹੀਦਾ ਹੈ ਅਤੇ ਕੀਰਤਨ ਦੇ ਆਸ਼ਰਮ ਨੂੰ ਆਪਸੀ ਨਿਰੋਲਤਾ ਵਿੱਚ ਕਾਇਮ ਰੱਖਣਾ ਚਾਹੀਦਾ ਹੈ। ਇਸ ਨਵੇਂ ਪੈਦਾ ਹੋਏ ਸਿਲਸਿਲੇ ਨੂੰ ਜੇ 'ਕਥੌਨੀ ਕੀਰਤਨ' ਕਿਹਾ ਜਾਵੇ, ਤਦ ਸ਼ਾਇਦ ਮੈਨੂੰ ਡਰ ਨਾ ਹੋਵੇ। ਇਸ ਵਿੱਚ ਰਾਗੀ ਸਿੰਘ ਕੁਝ ਸ਼ਬਦ ਗਾਉਂਦੇ ਹਨ ਤੇ ਫੇਰ ਕੁਝ ਕਥਾ ਵਖਯਾਨ ਕਰਦੇ ਹਨ। ਨਾਲ-ਨਾਲ ਸਾਜ਼ ਛਿੜੇ ਰਹਿੰਦੇ ਹਨ ਤੇ ਕਥਨ ਹੁੰਦੇ ਰਹਿੰਦੇ ਹਨ। ਇਸ ਸਿਲਸਿਲੇ ਦਾ ਮੁੱਢ ਭਾਈ ਗੁਰਦਿਤ ਰਬਾਬੀ ਤੋਂ ਹੋਇਆ ਸੀ, ਜੋ ਪਿਛੋਂ ਕੂਕੇ ਹੋ ਕੇ ਗੁਰਦਿੱਤ ਸਿੰਘ ਬਣ ਗਏ ਸਨ।

ਅਸੀਂ ਨਹੀਂ ਕਹਿੰਦੇ ਕਿ ਕਥਾ ਕੀਰਤਨ ਦਾ ਇਹ ਨਵਾਂ ਤਰੀਕਾ ਨਿਕੰਮਾ ਹੈ, ਕਿਉਂਕਿ ਜੋ ਰਾਗੀ ਗਵਯਾਅਰ, ਕਥਯਾ, ਦੋਹਾਂ ਗੱਲਾਂ ਵਿੱਚ ਸਿਆਣਾ ਹੋਵੇ ਤਦ ਸਰੋਤਾ ਗਣਾਂ ਤੇ ਅਸਰ ਵੀ ਬੜਾ ਪੈਂਦਾ ਹੈ, ਔਰ ਨੇਕ ਨੀਯਤ ਪ੍ਰਚਾਰ ਕਰਨ ਵਾਲੇ ਰਾਗੀ ਇਸ ਜ਼ਰੀਏ ਨਾਲ ਪ੍ਰਚਾਰ ਦਾ ਕੰਮ ਬਹੁਤ ਚੰਗਾ ਕਰ ਸਕਦੇ ਹਨ। ਪਰ ਇਸ ਨਵੇਂ ਕਥੌਨੀ ਕੀਰਤਨ ਦੇ ਸਿਲਸਿਲੇ ਨੇ ਨਿਰੋਲ ਕੀਰਤਨ ਦੀ ਸਨਾਤਨ ਮਰਿਆਦਾ ਨੂੰ ਨੁਕਸਾਨ ਪਹੁੰਚਾਇਆ ਹੈ। ਹੁਣ ਕੀਰਤਨ ਕਰਨ ਵਾਲੇ ਰਾਗੀ ਘਟ ਲੱਭਦੇ ਹਨ, ਕੀ ਸਿਆਣੇ ਤੇ ਕੀ ਨਵੇਂ ਸਭ ਇਸ ਢੰਗ ਵਿੱਚ ਪਈ ਜਾਂਦੇ ਹਨ, ਸਗੋਂ ਇਕ ਵਿਗੜੇ-ਵਿਗੜੇ ਰਬਾਬੀ ਔਰ ਕਈ ਲੁਟੋਰ ਮੁੰਡ ਇਸ ਤਰੀਕੇ ਨਾਲ ਖੂਬ ਖੱਟਦੇ ਹਨ। ਇਹ ਕੀ ਕਹਿੰਦੇ ਹਨ? ਕੋਈ ਦੇ ਕੇ ਪੜਤਾਲ ਕਰਨ ਵਾਲਾ ਨਹੀਂ, ਗੁਰਮਤਿ ਦੇ ਉਲਟ ਚਲਦੇ ਹਨ ਕਿ ਕੋਈ ਪਰਖ ਕੇ ਹੋੜਨ ਵਾਲਾ ਨਹੀਂ, ਇਸ ਲਈ ਇਹ ਐਸਾ ਵਤੀਰਾ ਹੋ ਗਿਆ ਹੈ ਕਿ ਜਿਸ ਨਾਲ ਭਾਰੀ ਹਾਨੀ ਦਾ ਭੈਅ ਹੈ। ਉਧਰ ਇਸ ਵਤੀਰੇ ਨੇ ਇਕ ਹੋਰ ਖੌਫ਼ਨਾਕ ਨਤੀਜਾ ਕੱਢਿਆ ਹੈ, ਕਿ ਜਿਸ ਤੋਂ ਮਾਲੂਮ ਹੁੰਦਾ ਹੈ ਕਿ ਹੁਣ ਸਿੱਖ ਕੌਮ ਦਾ ਟੇਸਟ (ਰਸ) ਕਿੱਥੇ ਟਿਕ ਰਿਹਾ ਹੈ, ਔਰ ਕੌਮ ਦੀ ਆਤਮਕ ਜ਼ਿੰਦਗੀ ਕਿੱਥੇ ਹੈ। ਨਿਰੇ ਕੀਰਤਨੀਏ ਦੀ ਹੁਣ ਕਦਰ ਨਹੀਂ ਹੁੰਦੀ। ਜਿਸਦੇ ਅਰਥ ਇਹ ਹਨ

ਕਿ ਕੇਵਲ ਕੀਰਤਨ ਤੋਂ ਜੋ ਆਤਮਕ ਅਸਰ ਪੈਦਾ ਹੁੰਦਾ ਹੈ ਉਸ ਸੂਖਮ ਪਰ ਉੱਚੇ ਭਾਵ ਨਾਲ ਮੁਅੱਸਰ ਹੋ ਕੇ ਲਿਵਲੀਨ ਹੋਣ ਦੀ ਅਵਸਥਾ ਵਿੱਚੋਂ ਸਿੱਖਾਂ ਦਾ ਢੇਰ ਸਾਰਾ ਹਿੱਸਾ ਹੇਠਾਂ ਲਹਿ ਗਿਆ ਹੈ, ਕਿਉਂਕਿ ਬਿਨਾਂ ਕਥਨ ਦੇ ਉਹਨਾਂ ਨੂੰ ਕੀਰਤਨ ਦਾ ਰਸ ਨਹੀਂ ਆਉਂਦਾ। ਭਾਵ ਇਹ ਕਿ ਕੌਮ ਦੀ ਪ੍ਰਮਾਰਥਕ ਸਮਝ ਔਰ ਰੂਹਾਨੀ ਅਹਿਸਾਸ ਬਹੁਤ ਮੋਟੇ ਹੋ ਗਏ ਹਨ। ਇਸ ਕਥੌਨੀ ਕੀਰਤਨ ਨੇ ਘੜੀ ਵਾਂਗ ਸਾਨੂੰ ਸਿੱਖਾਂ ਦੀ ਗੁਰਬਾਣੀ ਨਾਲ ਵਾਕਫ਼ੀਅਤ ਦੇ ਡੂੰਘੇ ਪਿਆਰ ਦਾ ਦਰਜਾ ਦੱਸ ਦਿੱਤਾ ਕਿ ਅੱਗੇ ਕਿੱਥੇ ਸੀ ਤੇ ਹੁਣ ਕਿੱਥੇ ਹੈ।

ਇਹ ਸਾਡਾ ਅਸਲ ਵਿੱਚ ਗਿਰਾਉ ਹੈ। ਅਸੀਂ ਜੋ ਕੀਰਤਨ ਨਾਲ ਵਗਦੇ ਪਾਣੀ ਤੇ ਉੱਡਦੇ ਪੰਛੀ ਰੋਕਦੇ ਸਾਂ, ਅਰਥਾਤ ਜਿਹਨਾਂ ਦੇ ਰਾਗ ਦੀ ਤਾਸੀਰ ਆਦਮੀਆਂ, ਪੰਛੀਆਂ ਤੇ ਜੜ੍ਹ ਵਸਤਾਂ ਪਰ ਵੀ ਹੁੰਦਾ ਸੀ, ਔਰ ਮੁਸਲਮਾਨਾਂ ਤਕ ਗੁਆਹੀ ਦੇਂਦੇ ਹਨ, ਉਹ ਲੋਪ ਹੋ ਰਹੀ ਹੈ। ਅੱਜ ਸਾਡੀ ਆਪਣੀ ਆਤਮਕ ਜ਼ਿੰਦਗੀ ਇਤਨੀ ਸਥੂਲ ਔਰ ਮੋਟੀ ਹੋ ਗਈ ਹੈ ਕਿ ਸਾਨੂੰ ਬਾਝ ਕਥਨ ਦੇ ਕੀਰਤਨ ਦਾ ਰਸ ਹੀ ਨਹੀਂ ਆਉਂਦਾ। ਕੀ ਗਾਈ ਜਾਣ ਵਾਲੀ ਬਾਣੀ ਵਿੱਚ ਕਾਫ਼ੀ ਕਥਨ ਮਹਾਰਾਜ ਜੀ ਨੇ ਨਹੀਂ ਕੀਤਾ ਹੋਇਆ? ਯਾ ਕੀ ਰਾਗ ਵਿੱਚ ਵਾਹਿਗੁਰੂ ਦੇ ਯਸ਼ ਨਾਲ ਮਿਲ ਕੇ ਵੈਰਾਗ ਤੇ ਇਕਾਗਰਤਾ ਪੈਦਾ ਕਰਨ ਦੀ ਸ਼ਕਤੀ ਨਹੀਂ ਰਹੀ? ਨਹੀਂ, ਨਹੀਂ, ਅਸੀਂ ਹੀ ਠੁੱਲੀ ਸਮਝ ਵਾਲੇ ਹੋ ਗਏ ਹਾਂ।

(ਅਮਰ ਲੇਖ ਵਿਚੋਂ)



# ਕੀਰਤਨੀ ਵੀਰਾਂ ਲਈ

*ਟੀ.ਸੀ. ਨਾਗਪਾਲ*

ਮੌਜੂਦਾ ਸਿੱਖ ਰਾਗੀ ਜਾਂ ਸ਼ਬਦ ਗਾਇਕ ਕੀਰਤਨ-ਕਾਰਾਂ ਦੀ ਸੇਵਾ ਵਿੱਚ ਹੱਥ ਜੋੜ ਕੇ ਨਿਮਰਤਾ ਸਹਿਤ ਇੱਕ ਪ੍ਰਾਰਥਨਾ ਤੇ ਸ ਪ੍ਰੇਮ ਕੁਝ ਸੁਝਾਓ।

ਬਜ਼ੁਰਗਾਂ ਤੇ ਦਾਨਿਸ਼ਵਰਾਂ ਦੀ ਮਾਨਤਾ ਹੈ ਕਿ ਅਸਲੀ ਸਹੀ ਫ਼ਨਕਾਰ ਯਾ ਕਲਾਕਾਰ ਇਹ ਸਰੀਰਕ ਚੋਲਾ ਛੱਡ ਜਾਣ ਬਾਅਦ ਵੀ ਕਦੇ ਮੂਲੋਂ ਮਰਦਾ ਨਹੀਂ ਬਲਕਿ ਕਿਸੇ ਸੁਚੱਜੇ, ਸਿਆਣੇ ਉਸਤਾਦ ਮੁਰਸ਼ਦ ਵਾਲਾ ਹੋਣ ਦੀ ਹੈਸੀਅਤ ਵਿੱਚ ਕਾਫ਼ੀ ਲੰਮੇ ਅਰਸੇ ਤੱਕ ਮਨੁੱਖੀ ਸਮਾਜ ਵਿੱਚ ਆਪਣੀ ਯਾਦ ਛੱਡ ਜਾਂਦਾ ਹੈ। ਵੈਸੇ ਫ਼ਨਕਾਰ ਜਾਂ ਕਲਾਕਾਰ ਤਾਂ ਦੁਨੀਆਂ ਵਿੱਚ ਹਜ਼ਾਰਾਂ ਕਿਸਮ ਦੇ ਹਨ ਅਤੇ ਫ਼ਨ ਅਤੇ ਕਲਾ ਦੀ ਆਪੋ ਆਪਣੀ ਜਗ੍ਹਾ ਆਪਣੀ ਆਪਣੀ, ਵੱਖ ਵੱਖ ਕਿਸਮ ਦੀ ਮਹੱਤਤਾ ਹੈ, ਅਹਿਮੀਅਤ ਹੈ। ਫੇਰ ਵੀ ਇਹ ਗੁਰ-ਸ਼ਬਦ ਗਾਇਕ, ਫ਼ਨਕਾਰ ਯਾ ਕਲਾਕਾਰ ਦੀ ਬਾਕੀ ਆਮ ਕਲਾਕਾਰਾਂ ਨਾਲੋਂ ਮੁਕਾਬਲਤਨ ਹੋਰ ਵੀ ਵਧੇਰੇ ਮਹਾਨਤਾ ਹੈ ਕਿਉਂਕਿ ਇਹ ਨਿਰੀ ਕੋਈ ਸੰਸਾਰਕ ਵਿੱਦਿਆ ਯਾ ਰੋਟੀ ਰੋਜ਼ੀ ਦੇ ਮਸਲੇ ਦਾ ਹੁਨਰ ਨਹੀਂ ਬਲਕਿ ਇਹ ਰਾਗਨਾਦ ਧੁਰ ਕੀ ਬਾਣੀ ਦਾ ਮਜਮੂਆ ਹੈ ਅਤੇ ਇੰਜ ਇਹ ਪੁਰ ਸਰੂਰ, ਸਵਾਦਲਾ ਇਕਾਰਗਤਾ ਪੈਦਾ ਕਰਨ ਵਾਲਾ 'ਹਰਿ-ਕੀਰਤ' ਯਾ ਪ੍ਰਭੂ ਯਸ਼ ਬਣ ਜਾਂਦਾ ਹੈ ਅਤੇ ਇੰਜ ਸਾਡੇ ਆਮ ਜਨ-ਸਧਾਰਨ ਵਿਅਕਤੀਆਂ ਦਾ ਕਾਫ਼ੀ ਹੱਦ ਤੱਕ ਲੋਕ ਪਰਲੋਕ ਭੀ ਸੁਧਾਰਦਾ ਹੈ।

1. ਹਾਂ! ਤੇ ਸਭ ਤੋਂ ਪਹਿਲਾਂ ਤਾਂ ਇੱਥੇ ਇੱਕ ਕੀਰਤਨਕਾਰ ਸੱਜਣ ਨੂੰ ਇਹ ਦੇਖਣਾ ਚਾਹੀਦਾ ਹੈ ਕਿ ਪ੍ਰਭੂ, ਵਾਹਿਗੁਰੂ ਕੋਲੋਂ ਉਸਨੂੰ ਮੁੱਢਲੀ (ਗਲੇ ਦੀ) ਦਾਤ ਭੀ ਮੁਯੱਸਰ ਹੈ ਕਿ ਨਹੀਂ। ਭਾਈ ਪ੍ਰਤਾਪ ਸਿੰਘ ਲੋਲ੍ਹਾ ਰਾਗੀ ਜੀ ਨੇ ਭਾਈ ਤਾਬਾ ਰਬਾਬੀ ਤੋਂ ਬਹੁਤ ਕੁਝ ਸਿੱਖਿਆ ਪੜਤਾਲਾਂ ਤੱਕ ਭੀ ਸਿੱਖੀਆਂ ਲੇਕਿਨ ਗਲਾ ਨਾ ਹੋਣ ਕਾਰਨ ਖ਼ਾਸ ਕਾਮਯਾਬ ਨਾ ਹੋ ਸਕੇ। ਕੁਝ ਸਾਲ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਡਿਊਟੀ ਦਿੰਦੇ ਰਹੇ ਪਰ ਖ਼ਾਸ ਪ੍ਰਭਾਵਸ਼ਾਲੀ ਕੰਮ ਨਾ ਕਰ ਸਕੇ। ਭਾਈ ਤੇਗਾ ਸਿੰਘ ਮਰਹੂਮ ਕਈ ਸਾਲ ਬਤੌਰ ਸ਼ਾਗਿਰਦ ਭਾਈ ਚਾਂਦ ਜੀ ਰਬਾਬੀ ਨਾਲ Attach ਰਹੇ ਪਰ ਗਲਾ ਨਾ ਹੋਣ ਕਾਰਨ ਕੁਝ ਭੀ ਕਾਮਯਾਬ ਨਾ ਹੋ ਸਕੇ। ਬਿਲਕੁਲ Nil ਦੇ Nil ਰਹੇ ਇਹ ਕੀਰਤਨਕਾਰੀ ਦਾ ਧੰਦਾ ਕਿੱਤਾ, ਪੇਸ਼ਾ ਯਾ Profession ਅਖ਼ਤਿਆਰ ਕਰਨ ਤੋਂ ਪਹਿਲਾਂ Classical Music ਦੀ ਸਿਖਲਾਈ ਜ਼ਰੂਰੀ ਅਵੱਸ਼ ਜਾਂ (without fail) ਕਿਸੇ ਸਿਆਣੇ ਉਸਤਾਦ ਤੋਂ ਹਰ ਹਾਲਤ ਵਿੱਚ ਲੈਣੀ ਹੀ ਚਾਹੀਦੀ ਹੈ।

2. ਸਟੇਜ ਜਾਂ ਮੰਚ ਤੇ ਬੈਠ ਕੇ ਪਬਲਿਕ ਸਾਹਮਣੇ ਕਦੇ ਰੁੱਖੀ, ਫਿੱਕੀ ਗਾਇਕੀ ਨਹੀਂ ਕਰਨੀ ਚਾਹੀਦੀ। ਜੇਕਰ ਸਰੀਰ ਸਵਸਥ ਨਾ ਹੋਵੇ ਤਾਂ ਡਿਊਟੀ ਕਰਨੋਂ ਇਨਕਾਰ ਕਰ ਦੇਣਾ ਚਾਹੀਦਾ ਹੈ। Public ਨੂੰ face ਕਰਨ ਤੋਂ ਬਾਅਦ ਲੱਗਦੀ ਵਾਹ ਇੱਕ ਮਿੰਟ ਵੀ ਇਧਰ ਉਧਰ ਦੀਆਂ ਗੱਲਾਂ ਵਿੱਚ ਨਹੀਂ ਗਵਾਉਣਾ

ਚਾਹੀਦਾ ਅਤੇ ਇੰਜ ਹੀ ਮਿੱਥਿਆ ਸਮਾਂ ਪੂਰਾ ਹੋ ਜਾਣ ਤੇ ਫੌਰਨ ਸਟੇਜ ਛੱਡ ਦੇਣੀ ਚਾਹੀਦੀ ਹੈ। ਵਾਧੂ ਸਮਾਂ ਹੋਰ ਆਪਣੇ ਆਪ ਲੈ ਕੇ ਪ੍ਰਬੰਧਕਾਂ ਨੂੰ ਲਾਲ ਬੱਤੀ ਦਿਖਾਣ ਤੇ ਮਜਬੂਰ ਨਹੀਂ ਕਰਨਾ ਚਾਹੀਦਾ।

3. ਆਪਣੇ ਜ਼ਿਹਨ ਵਿੱਚ ਨੇਕ ਨੀਤੀ ਨਾਲ ਆਪਣੇ ਆਰਟ, ਹੁਨਰ ਯਾ ਗਾਇਕੀ ਨਾਲ ਸਰੋਤਿਆਂ ਦੇ ਕੁੱਝ ਪੱਲੇ ਪਾਉਣ ਦੀ ਭਾਵਨਾ ਰੱਖਣੀ ਚਾਹੀਦੀ ਹੈ ਅਤੇ ਇੰਜ ਆਪਣੀ ਕੀਤੀ ਕਾਰ ਗੁਜ਼ਾਰੀ ਰਾਹੀਂ ਆਪ ਭੀ ਰਸ ਅਤੇ ਸਰੂਰ ਮਾਨਣਾ ਚਾਹੀਦਾ ਹੈ।

4. ਸਿਆਣੇ ਰਾਗੀ ਸੱਜਣਾਂ ਨੂੰ ਚਾਹੀਦਾ ਹੈ ਕਿ ਨਾ ਤਾਂ ਸੰਗਤ ਨੂੰ ਕਹਿ ਕੇ ਆਪਣੇ ਪਿੱਛੇ ਪਿੱਛੇ ਬੋਲਣ ਨੂੰ ਕਹੇ ਅਤੇ ਨਾ ਹੀ ਸੰਗਤ ਨੂੰ ਆਪਣੇ ਆਪ ਬੋਲਣ ਦੀ ਅਨੁਮਤੀ ਦੇਵੇ। ਇੰਜ ਸ਼ਬਦ ਕੀਰਤਨ ਦਾ ਸ਼ਬਦ ਸਰੂਰ ਨਾਲ ਨਹੀਂ ਰਹਿ ਜਾਂਦਾ ਅਤੇ ਨਾ ਹੀ ਸਰੋਤਿਆਂ ਦੇ ਮਨਾਂ ਵਿੱਚ ਇਕਾਗਰਤਾ ਯਕਸੂਈ ਆਉਂਦੀ ਹੈ। ਕਿਉਂਕਿ ਸੰਗਤ ਯਾ ਤਾਂ ਪਿੱਛੋਂ ਸੁਰਾ ਬੇਸੁਰਾ ਬੋਲੇਗੀ ਯਾ ਫਿਰ ਕੀਰਤਨ ਨੂੰ ਬਹੁਤ ਸਾਦਾ ਕਰ ਦੇਵੇਗੀ। ਫਿਰ ਇੰਜ ਕੀਰਤਨ ਵਿੱਚ ਕੋਈ ਉਸਤਾਦਾਨਾ ਗਾਇਕੀ ਦਾ ਅੰਸ਼ ਭੀ ਨਹੀਂ ਰਹਿ ਜਾਂਦਾ। ਹਾਂ ਕੀਰਤਨਕਾਰ ਸੱਜਣ ਨੂੰ Rest ਜ਼ਰੂਰ ਲੋੜੋਂ ਵੱਧ ਮਿਲ ਜਾਵੇਗੀ।

5. ਜੇਕਰ ਕੋਈ ਸਰੋਤਾ ਸੱਜਣ ਦਸ ਵੀਹ ਦਮੜੇ ਸ਼ਬਦ ਭੇਟ ਦੇ ਕੇ ਨਾਲ ਹੀ ਰਾਗੀ ਸੱਜਣ ਨੂੰ ਕੋਈ ਉਹਨਾਂ ਤੋਂ ਸੁਣਿਆ ਸ਼ਬਦ ਮੁੜ on the spot ਸੁਨਾਣ ਗਾਉਣ ਲਈ ਕਹਿ ਦੇਵੇ ਤਾਂ ਰਾਗੀ ਸੱਜਣ ਨੂੰ ਝੱਟ ਉਹੀ ਸ਼ਬਦ ਨਹੀਂ ਸੁਣਾ ਦੇਣਾ ਚਾਹੀਦਾ ਬਲਕਿ ਰਾਗੀ ਸੱਜਣ ਨੂੰ ਵਿਚਾਰਨਾ ਚਾਹੀਦਾ ਹੈ ਕਿ ਜੋ ਫਰਮਾਇਸ਼ ਆਈ ਹੈ ਉਹ ਮੌਕੇ ਮਹੌਲ ਅਨੁਸਾਰ ਫਿੱਟ ਭੀ ਹੈ ਯਾ ਨਹੀਂ। ਇਕ ਸਰੋਤੇ ਨੂੰ ਖੁਸ਼ ਕਰਨ ਲਈ ਸਾਰੀ ਮਹਿਫ਼ਲ ਦਾ ਰੰਗ ਫਿੱਕਾ ਨਹੀਂ ਪੈਣ ਦੇਣਾ ਚਾਹੀਦਾ। ਯਾ ਖੁਦ ਭੀ ਇਹ ਕਹਿ ਕੇ ਕਿ ਇਸ ਫਲਾਣੇ ਸ਼ਬਦ ਦੀ ਬੜੀ ਮੰਗ ਸਰੋਤਿਆਂ ਵਲੋਂ ਆਈ ਹੈ ਉਹੀ ਗਾ ਦੇਣਾ ਅਤੇ ਮੌਕੇ ਮਹੌਲ ਦਾ ਖ਼ਿਆਲ ਦਿਮਾਗੋਂ ਭੁਲਾ ਦੇਣਾ, ਗ਼ਲਤੀ ਹੈ।

6. ਕੀਰਤਨ-ਕਲਾਕਾਰ ਨੂੰ moody mind ਬਿਲਕੁਲ ਨਹੀਂ ਹੋਣਾ ਚਾਹੀਦਾ ਕਿ ਸਬਬ ਨਾਲ ਜੋ ਸਰੋਤੇ ਕੁਝ ਘਟ ਗਿਣਤੀ ਵਿੱਚ ਨਜ਼ਰ ਆਏ ਤਾਂ ਜਾਣਦੇ ਬੁਝਦੇ ਵੀ ਆਪਣੀ ਕਲਾ ਦਾ ਮੁਜ਼ਾਹਿਰਾ ਨਾ ਕਰਨਾ ਅਤੇ ਐਵੇਂ ਸਾਦਾ ਕੰਮ ਕਰਕੇ ਸਾਜ਼ ਠੱਪ ਕਰਨੇ ਅਤੇ ਇੰਜ ਭੋਗ ਦੀ ਸਮਾਪਤੀ ਪਉੜੀ ਭੀ ਚੱਜ ਨਾਲ ਗਾ ਵਜਾ ਕੇ ਪੇਸ਼ ਨਾ ਕਰਨੀ। ਜੋ ਰਾਗ, ਤਰਜ਼ ਯਾ ਸ਼ਬਦ ਅੱਜ ਗਾ ਵਜਾ ਲਿਆ ਹੋਵੇ ਉਹੀ ਮੁੜ ਮੁੜ ਦੂਜੇ ਚੌਥੇ ਨਹੀਂ put up ਕਰ ਦੇਣਾ ਚਾਹੀਦਾ। ਮਹੀਨੇ ਕੁ ਦੀ ਵਿੱਥ ਤੇ ਜੇਕਰ ਫਰਜ਼ੇ-ਮੁਹਾਲ ਉਹੀ ਕੋਈ ਚੰਗੀ ਤਰਜ਼ ਯਾ ਧੁਨ ਪ੍ਰਤੀਤ ਹੁੰਦੀ ਹੋਵੇ ਤਾਂ ਵਿੱਚ ਫਿਰ ਸ਼ਬਦ ਬਦਲ ਦੇਣਾ ਚਾਹੀਦਾ ਹੈ।

7. ਘੰਟੇ ਸਵਾ ਘੰਟੇ ਦੀ ਚੌਕੀ ਵਿੱਚ ੬-੭ ਸਾਦੇ ਸ਼ਬਦ ਨਹੀਂ ਗਾ ਦੇਣੇ ਚਾਹੀਦੇ ਬਲਕਿ ਇੱਕ ਜਿਹੜਾ ਵੀ ਸ਼ਬਦ ਛੋਹਿਆ ਜਾਵੇ ਉਸ ਦੀਆਂ ਪੰਕਤੀਆਂ ਜਾਂ ਸਿਧਾਂਤ ਦੇ ਅਨੁਕੂਲ (To the point) ਉਸ ਮਜ਼ਮੂਨ ਦੀ ਗੁਰਬਾਣੀ ਦੇ ਹੋਰ ਪ੍ਰਮਾਣਾਂ ਦਵਾਰਾ ਉਸਦੀ ਪ੍ਰੋੜਤਨਾ ਕਰਨੀ ਚਾਹੀਦੀ ਹੈ ਅਤੇ ਗਾਈਆਂ ਜਾ ਰਹੀਆਂ ਪੰਕਤੀਆਂ ਨੂੰ ਇੰਜ ਮੁਖ਼ਤਲਿਫ ਪ੍ਰਮਾਣਾਂ ਦਵਾਰਾ ਸਿੱਧ ਕਰਨਾ ਚਾਹੀਦਾ ਹੈ ਅਤੇ ਇੰਜ ਗੁਰਮਤਿ-ਸੰਗੀਤ ਵਿੱਚ ਰਾਗਾਤਮਕ ਗਾਇਕੀ ਦੀ ਚਾਸ਼ਨੀ ਵਿੱਚ ਤਰ ਕਰਕੇ ਸੰਗਤ ਯਾ ਸਰੋਤਿਆਂ ਸਾਹਮਣੇ ਪੇਸ਼ ਕਰਨਾ ਚਾਹੀਦਾ ਹੈ। ਬਲਕਿ ਇੱਕ ਸੁਚੱਜੇ ਕਲਾਕਾਰ ਨੂੰ ਤਾਂ ਇਹ ਤੌਰ ਤਰੀਕਾ ਆਪਣੇ ਸੁਭਾਅ ਤੇ ਆਦਤ ਵਿੱਚ ਹੀ ਸ਼ਾਮਿਲ ਕਰ ਲੈਣਾ ਚਾਹੀਦਾ ਹੈ। ਅਸਲ ਫ਼ਨਕਾਰ ਤਾਂ ਉਹ ਹੁੰਦਾ ਹੈ ਜੋ ਕਿ ਇੱਕ ਵਾਰ ਜੇਕਰ ਡਿਊਟੀ ਤੇ ਬੈਠ ਜਾਏ ਤਾਂ ਪੂਰੇ ਜ਼ੋਰ ਸ਼ੋਰ ਨਾਲ, ਜੋਸ਼, ਜਜ਼ਬੇ ਦੇ ਤਹਿਤ ਗੁਰ-ਸ਼ਬਦ ਦੀ ਗਾਇਕੀ ਦੇ ਨਾਲ ਨਾਲ ਇਸਦੇ ਅੰਤਰੀਵੀ ਭਾਵ ਨੂੰ ਵੀ ਸਰੋਤਿਆਂ ਸਾਹਮਣੇ put up ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ, ਵਾਰਾਂ ਕਬਿਤ ਭਾਈ ਗੁਰਦਾਸ ਜੀ ਵਿੱਚੋਂ, ਫ਼ਾਰਸੀ ਕਲਾਮ ਭਾਈ ਨੰਦ ਲਾਲ ਜੀ ਵਿੱਚੋਂ ਤੇ ਹੋ ਸਕੇ ਤਾਂ ਕੁਝ ਦਸਮ ਗ੍ਰੰਥ ਵਿੱਚੋਂ ਵੀ ਹਵਾਲੇ ਅਤੇ ਪ੍ਰਮਾਣ ਦੇਂਦੇ ਹੋਏ ਆਪਣੀ ਗਾਇਕੀ ਨੂੰ ਇੱਕ ਮਜ਼ਮੂਨ ਯਾ subject ਦੀ ਸ਼ਕਲ ਦੇ ਸਕਦਾ ਹੋਵੇ। ਅਤੇ ਫਿਰ ਸਾਰਾ ਕੁਝ ਮਹਿਜ ਫ਼ਨਕਾਰ ਯਾ ਕਲਾਕਾਰ ਦੀ ਜ਼ਬਾਨੀ ਯਾਦਦਾਸ਼ਤ ਤੇ ਨਿਰਭਰ ਕਰਦਾ ਹੋਵੇ ਬਹਰਹਾਲ ਕੁਝ ਲਿਖ ਕੇ ਅੱਗੇ ਰੱਖ ਲੈਣਾ ਇਹ ਦਰਜਾ ਦੋਮ ਦੀ ਗੱਲ ਹੈ। ਇਹ ਢੰਗ ਵੈਸੇ ਕੋਈ ਚੰਗਾ ਫੱਬਦਾ ਨਹੀਂ। ਸਿਆਣਾ ਅਤੇ ਸੂਝਵਾਨ ਰਾਗੀ ਸੱਜਣ ਤਾਂ ਪਹਿਲੇ ਹੀ ਫਿਲਮੀ ਤਰਜ਼ਾਂ ਜਾਂ ਧੁਨਾਂ ਦੀ ਵਰਤੋਂ ਸ਼ਬਦ ਗਾਇਕੀ ਵਿੱਚ ਨਹੀਂ ਕਰਦਾ ਬਲਕਿ ਇਸਦਾ ਅੰਸ਼ ਭੀ ਨਹੀਂ ਵਰਤਦਾ। ਜੋ ਚੰਗੀ ਗੱਲ ਹੈ।

8. ਸਾਈਡ ਤੇ ਬੈਠੇ ਕੀਰਤਨੀ ਸੱਜਣ ਨੂੰ ਗਾਹੇ ਬਗਾਹੇ ਨੁਮਾਯਾ ਆਵਾਜ਼ ਲਗਾਣੀ ਚਾਹੀਦੀ ਹੈ। ਗਾਇਕੀ ਸਮੇਂ ਜੱਥੇਦਾਰ ਕੀਰਤਨੀ ਦੇ ਪਿੱਛੇ ਪਿੱਛੇ ਵਾਰੀ ਭੀ ਦੇਣੀ ਚਾਹੀਦੀ ਹੈ। ਤਬਲਾ-ਨਿਵਾਜ ਸਾਥੀ ਦਾ ਨਾਲ ਗਾਉਣਾ ਜਾਂ ਨਾ ਗਾਉਣਾ ਜਥੇਦਾਰ ਕੀਰਤਨੀ ਸੱਜਣ ਦਾ out look ਹੈ। ਯਾ ਨਿਗਾਹਬਾਨੀ ਤੇ ਨਿਰਭਰ ਕਰਦਾ ਹੈ ਕਿ ਕੀ ਇੰਜ ਉਸਤਾਦਾਨਾ-ਗਾਇਕੀ ਦਾ ਤਵਾਜ਼ਨ ਵਿਗੜਨ ਦਾ ਖਦਸ਼ਾ ਤਾਂ ਨਹੀਂ ਯਾ ਤਬਲਾ ਨਿਵਾਜ਼ ਦੇ ਪੋਟੇ 'ਚੋਂ ਰਸ ਅਤੇ ਸਵਾਦ ਦੀ ਘਾਟ ਤਾਂ ਨਹੀਂ ਨਾਲ ਬੋਲਣ ਤੇ ਪੈਦਾ ਹੋ ਜਾਂਦੀ।

9. ਹਾਰਮੋਨੀਅਮ ਦੇ ਸਹਾਰੇ ਆਪਣੀ ਗਾਇਕੀ ਦੇ ਦਰਮਿਆਨ ਲੋੜੋਂ ਵੱਧ ਵਕਫ਼ਾ ਨਹੀਂ ਛੱਡਣਾ ਚਾਹੀਦਾ। ਯਾਨੀ ਕਿ ਇੱਕ ਜੱਥੇਦਾਰ ਨੇ ਸਾਦੀ ਜਿਹੀ ਤਰਜ਼ ਆਪ ਗਾਈ ਮੁੜ ਉਸੇ ਤਰਜ਼ ਨੂੰ ਹਾਰਮੋਨੀਅਮ ਤੇ ਵਜਾਇਆ ਅਤੇ side ਦਾ ਸਾਥੀ ਖਾਮੋਸ਼ ਰਿਹਾ। ਯਾ ਦੋਨਾਂ ਕੀਰਤਨੀਆਂ ਨੇ ਰਲ ਕੇ ਉਹੀ ਸਾਦੀ ਸਿੱਧੀ ਜਿਹੀ ਤਰਜ਼ ਯਾ ਧੁਨ ਇਕ ਵਾਰ ਖ਼ੁਦ ਗਾਈ ਇੱਕ ਵਾਰੀ ਇੰਜ ਸਾਜ਼ਾਂ ਤੋਂ ਲਈ ਯਾ ਇੱਕੋ ਪੰਕਤੀ ਚਾਰ ਚਾਰ, ਪੰਜ ਪੰਜ ਵਾਰ ਗਾਉਂਦੇ ਚਲੇ ਗਏ। ਨਾ ਕੋਈ

ਆਵਾਜ਼, ਨਾ ਤਾਨ, ਨਾ ਕੋਈ ਗਲੇ ਦੀ ਹਰਕਤ ਨਾ ਪਲਟਾ, ਨਾ ਮੀਂਡ, ਨਾ ਮੁਰਕੀ ਨਾ ਕਿਸੇ ਰਾਗ ਦਾ ਅਲਾਪ ਅਤੇ ਨਾ ਹੀ ਕੋਈ ਪ੍ਰਮਾਣ ਆਦਿ ਪੇਸ਼ ਕੀਤਾ। ਸੋ ਵਾਹਿਗੁਰੂ ਹੀ ਜਾਣੇ ਇੰਜ ਸਰੋਤੇ ਦੇ ਪੱਲੇ ਕੁਝ ਪਿਆ ਕਿ ਨਹੀਂ।

10. ਘੱਟੋ ਘਟ ਮੰਗਲਾ ਚਰਨ ਤੇ ਭੋਗ ਦੀ ਪਉੜੀ ਤਾਂ ਬੜੇ ਉਤਸ਼ਾਹ-ਜਨਕ ਢੰਗ ਨਾਲ ਸੰਗਤ ਯਾ ਸਰੋਤਿਆਂ ਸਾਹਮਣੇ ਆਪਣੇ ਮਨ ਅਨੁਸਾਰ ਪੂਰੇ ਜ਼ੋਰ ਤਾਣ ਨਾਲ ਗਾ ਵਜਾ ਕੇ ਪੇਸ਼ ਕਰਨੀ ਚਾਹੀਦੀ ਹੈ। ਇਤਨੇ ਕੁ ਕੰਮ ਨਾਲ ਤਾਂ ਕੋਈ ਖ਼ਾਸ ਥਕਾਵਟ ਨਹੀਂ ਹੋ ਜਾਂਦੀ। ਕੀਰਤਨ ਸਮੇਂ ਕੀਰਤਨਕਾਰਾਂ ਨੂੰ ਕਿਸੇ ਕਿਸੇ ਸਮੇਂ ਅੱਖਾਂ ਖੋਲ੍ਹ ਕੇ ਬਲਕਿ ਸਰੋਤਿਆਂ ਦੀ ਨਜ਼ਰ ਵੱਲ ਮੁਖ਼ਾਤਿਬ ਹੋ ਕੇ ਕੀਰਤਨ ਕਰਨਾ ਚਾਹੀਦਾ ਹੈ। ਇੰਜ ਸਰੋਤਿਆਂ ਦੀ ਬਿਰਤੀ ਨੂੰ ਵੀ ਕੁਝ ਪਾਬੰਦ ਕੀਤਾ ਜਾ ਸਕਦਾ ਹੈ ਅਤੇ ਮਾਹੌਲ ਸ਼ੋਰੋ-ਗੁਲ ਤੋਂ ਸਾਫ਼ ਰਹਿੰਦਾ ਹੈ।

11. ਸ਼ਬਦ ਦੀ ਚੋਣ (ਜੋ ਵੀ ਗਾਉਣਾ ਸ਼ੁਰੂ ਕੀਤਾ ਜਾਵੇ) ਉਹ ਮੌਕੇ ਮਹੱਲ ਦੇ ਵਿਚਾਰ ਨਾਲ ਅਤੇ ਦਿਨ ਦਿਹਾਰ, ਸੰਗਰਾਂਦ, ਪੰਚਮੀ, ਅਮਾਵਸ, ਪੂਰਨਮਾਸ਼ੀ, ਦੁਸਹਿਰਾ, ਹੋਲੀ, ਬਸੰਤ, ਸਮਾਜਿਕ ਖ਼ੁਸ਼ੀਆਂ ਗ਼ਮੀਆਂ ਯਾ ਹੋਰ ਇੰਜ ਅਵਤਾਰ ਆਗਮਨ ਅਤੇ ਸ਼ਹੀਦੀ ਗੁਰਪੁਰਬਾਂ ਨੂੰ ਲਗਦੀ ਵਾਹ ਮੁੱਖ ਰੱਖ ਕੇ ਉਹੋ ਜਿਹਾ ਸ਼ਬਦ ਗਾਉਣਾ ਚੁਣ ਲਿਆ ਜਾਵੇ ਤਾਂ ਕਿ ਇੰਜ ਸੰਗੀਤ ਵਧ ਤੋਂ ਵਧ ਲਾਭ ਲੈ ਸਕੇ ਕਿਉਂਕਿ ਗੁਰਬਾਣੀ ਵਿੱਚੋਂ ਕਿਸੇ Subject ਉੱਪਰ ਸ਼ਬਦ ਯਾ ਪੰਕਤੀਆਂ ਲੱਭਣ ਦੀ ਘਾਟ ਨਹੀਂ। ਮਨੁੱਖੀ ਜ਼ਿੰਦਗੀ ਨਾਲ ਵਾ-ਬਸਤਾ ਹਰ ਤਰ੍ਹਾਂ ਦੇ ਮਸਲਿਆਂ ਦਾ ਜ਼ਿਕਰ ਅਤੇ ਸਾਡੇ ਜੀਵਾਂ ਲਈ ਸੇਧ ਗੁਰੂ ਸਾਹਿਬਾਂ ਮੁਕਰਰ ਕਰ ਰੱਖੀ ਹੈ ਘਾਟ ਸਿਰਫ਼ ਸਾਡੇ ਸਰੋਤੇ ਵਕਤਿਆਂ ਤੇ ਕਲਾਕਾਰਾਂ ਦੀ ਖੋਜ ਪੜਤਾਲ ਵਿੱਚ ਹੀ ਹੈ।

12. ਕਈ ਵਾਰੀ ਵੱਡੇ ਦੀਵਾਨਾਂ ਅਤੇ ਸਮਾਗਮਾਂ ਵਿੱਚ ਪ੍ਰਬੰਧਕਾਂ ਦੀ ਬੇਗ਼ੌਰੀ ਨਾਲ ਸੰਗਤ ਦੋ ਹਿੱਸਿਆਂ ਵਿੱਚ ਵੰਡੀ ਜਾਂਦੀ ਹੈ ਅਤੇ ਵਿਚਕਾਰੋਂ ਸੰਗਤ ਭੀੜ ਦੀ ਸ਼ਕਲ ਵਿੱਚ ਗੁਰੂ ਮਹਾਰਾਜ ਨੂੰ ਮੱਥਾ ਟੇਕਣ ਪੁੱਜੀ ਰਹਿੰਦੀ ਹੈ ਅਤੇ ਇੰਜ ਕੀਰਤਨ ਦੀ ਬੇਰਸੀ ਹੁੰਦੀ ਹੈ ਤੇ ਬੈਠੀ ਸੰਗਤ ਦੀ ਯਕਸੂਈ ਯਾ ਇਕਾਗਰਤਾ ਟੁੱਟ ਜਾਂਦੀ ਹੈ। ਸੋ ਸਿਆਣੇ (Guts ਵਾਲੇ) ਕਲਾਕਾਰ ਜਥੇਦਾਰ ਰਾਗੀ ਨੂੰ ਚਾਹੀਦਾ ਹੈ ਕਿ ਉਹ ਖ਼ੁਦ ਬੇਨਤੀ ਕਰਕੇ ਕੋਈ ਛੋਟਾ ਮੁਤਬਾਦਲ ਰਾਹ ਗੁਰੂ ਮਹਾਰਾਜ ਦੀ ਹਜ਼ੂਰੀ ਤੱਕ ਪਹੁੰਚਣ ਲਈ ਬਣਵਾ ਲਿਆ ਕਰੇ।

13. ਤੰਤੀ ਸਾਜ਼ ਬੀਤੇ ਕਈ ਦਹਾਕਿਆਂ ਤੋਂ ਅਲੋਪ ਹੀ ਰਹੇ ਹਨ। ਸਮੇਂ ਦੇ ਪ੍ਰਬੰਧਕਾਂ ਭੀ ਇਸ ਪਾਸੇ ਧਿਆਨ ਨਹੀਂ ਦਿੱਤਾ। ਅੱਜ ਦੇ ਨੌਜਵਾਨ ਕੀਰਤਨਕਾਰਾਂ ਨੂੰ ਅੱਜ ਤੋਂ ਹੀ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ਅਤੇ ਦਿਲੀ-ਰੁਚੀ ਲੈਣੀ ਚਾਹੀਦੀ ਹੈ। ਸੋ ਜੋ ਅੱਜ ਦਾ ਵਿਦਿਆਰਥੀ ਹੈ ਇਨਸ਼ਾ ਅੱਲਾ ਕਲ੍ਹ ਦਾ ਉਹੀ ਉਸਤਾਦ ਬਣ ਕੇ ਸਾਡੀਆਂ ਨਵੀਆਂ ਪੀੜ੍ਹੀਆਂ ਦੇ ਸਾਹਮਣੇ ਗੌਰਵਤਾ ਨਾਲ ਪੇਸ਼ ਹੋਵੇਗਾ।

14. ਦਾਸ ਦੀ ਅਖ਼ੀਰ ਤੇ ਇਕ ਨਿਮਰਤਾ ਸਹਿਤ ਪ੍ਰਾਰਥਨਾ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕਾਂ ਪ੍ਰਤੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਅੰਦਰ ਇੱਕ Super/ classical/supervisior ਜ਼ਰੂਰ ਪੱਕੇ ਤੌਰ ਤੇ ਹੋਣਾ ਚਾਹੀਦਾ ਹੈ ਜੋ ਕਿ ਨਵੇਂ ਕੀਰਤਨੀ ਸੱਜਣਾਂ ਨੂੰ Guidance ਦਿੰਦਾ ਰਹੇ। ਹੋ ਸਕੇ ਤਾਂ ਸ੍ਰੀ ਹਰਿਮੰਦਰ ਸਾਹਿਬ ਅੰਦਰ ਸੋਦਰ ਦੀ ਚੌਂਕੀ ਅਤੇ ਰਾਤ ਸਮਾਪਤੀ ਸਮੇਂ ਦੀ ਤਕਰੀਬਨ ਚਾਲੀ ਮਿੰਟੀ ਚੌਂਕੀ ਤਾਂ ਸਮੇਂ ਦੇ ਕਿਸੇ ਉੱਘੇ, ਯੋਗ ਕੀਰਤਨਕਾਰ ਤੋਂ ਕਰਵਾਣੀ ਚਾਹੀਦੀ ਹੈ। ਸਹੀ ਇਮਾਨਦਾਰੀ ਦੀ ਗੱਲ ਤਾਂ ਇਹ ਹੈ ਕਿ ਕਿਸੇ ਭੀ ਮਸਲੇ ਜਾਂ subject ਵਿੱਚ Expert ਹੋਣ ਲਈ ਕਾਫ਼ੀ ਮਿਹਨਤ, ਘਾਲ, ਲਗਨ ਕੋਸ਼ਿਸ਼ ਅਤੇ ਰਿਆਜ਼ ਤੇ ਕੁਰਬਾਨੀ ਦੀ ਲੋੜ ਹੁੰਦੀ ਹੈ। ਇਸ ਤੋਂ ਬਗ਼ੈਰ ਮਨੋਰਥ ਹੱਲ ਨਹੀਂ ਹੁੰਦਾ।

ਫਿਰ ਇੱਕ ਸਕੂਲ ਯਾ ਮਿਆਰੀ (ਸ਼ਬਦ-ਕੀਰਤਨਕਾਰ) ਧਾਰਮਿਕ ਵਕਤੇ ਦੀ ਪੁਜ਼ੀਸ਼ਨ ਤਾਂ ਬਾਹੈਸੀਅਤ ਇੱਕ ਇਮਾਮ ਯਾਨੀ ਪੇਸ਼ਵਾ ਯਾ ਰਹਿਨੁਮਾ ਬੜੀ ਉਚੇਰੀ ਪਦਵੀ ਦੀ ਹੁੰਦੀ ਹੈ। ਸਰੋਤੇ ਯਾ ਜਨ ਸਧਾਰਨ ਤਾਂ ਮਹਿਜ਼ ਹਿਦਾਇਤਾਂ ਅਤੇ ਸੇਧ ਲੈਣ ਦੀ ਹੈਸੀਅਤ ਵਿੱਚ ਨਿਮਾਜ਼ੀ ਹੀ ਹੁੰਦੇ ਹਨ। ਤਾਂ ਇੱਥੇ ਲਫ਼ਜ਼ ਇਮਾਮ ਨੇ ਦਾਸ ਦੀ ਇੱਕ ਬਹੁਤ ਪੁਰਾਣੀ ਯਾਦ ਤਾਜ਼ਾ ਕਰ ਦਿੱਤੀ। ਲਗਭਗ ਸੰਨ ੧੯੪੩-੪੪ ਦੀ ਗੱਲ ਹੈ ਕਿ ਇੱਕ ਵਾਰ ਐਵੇਂ ਪ੍ਰੇਮ ਪਿਆਰ ਦੇ ਜਜ਼ਬੇ ਦੇ ਤਹਿਤ ਭਾਈ ਚਾਂਦ ਜੀ ਮਹਿਰੂਮ ਦਾਸ ਨਾਲ ਸੰਤ ਸਵਾਮੀ ਨਿਰਮਲ ਜੀ ਨੂੰ ਮਿਲਣ ਆਏ ਤਾਂ ਅਦਬ ਆਦਾਬ ਦੇ ਤੌਰ ਤੇ ਭਾਈ ਸਾਹਿਬ ਜੀ ਨੇ ਥੋੜ੍ਹਾ ਝੁਕਦੇ ਉਪਰੋਕਤ ਸਵਾਮੀ ਜੀ ਨੂੰ ਨਮਸਕਾਰ ਕੀਤੀ ਤਾਂ ਅੱਗੋਂ ਸਵਾਮੀ ਜੀ ਮੁਸਕਰਾ ਕੇ ਬੋਲੇ 'ਨਾ ਭਾਈ ਚਾਂਦ ਜੀ, ਐਸਾ ਮਤ ਕੀਆ ਕੀਜੀਏ। ਆਪ ਤੋ ਹਮਾਰੇ ਮੁਅਜ਼ਿਜ ਇਮਾਮ ਹੋ। ਹਮ ਲੋਕ ਤੋ ਸਭੀ ਆਪ ਕੇ ਨਿਮਾਜ਼ੀ ਹੈਂ।' ਫੇਰ ਥੋੜ੍ਹਾ ਮੁਸਕਰਾ ਕੇ ਬੋਲੇ ਕਿ 'ਤਰਲੋਕ ਜੀ, ਭਾਈ ਸਾਹਿਬ ਕੋ ਥੋੜ੍ਹਾ ਹਮਾਰੀ ਤਰਫ ਸੇ ਸਮਝਾਣਾ, ਬਾਅਦ ਮੇਂ। ਸਵਾਮੀ ਨਿਰਮਲ ਜੀ ਬਹੁਤ ਹਲੀਮ-ਤਬਾ ਸ਼ਖ਼ਸੀਅਤ ਸਨ ਤੇ ਉੱਚ ਕੋਟੀ ਦੇ ਵੇਦਾਂਤਾਚਾਰਯਾ ਭੀ। ਆਪ ਜੀ ਅਰਫ਼ਾਨਾ ਕਲਾਮ ਦੀ ਉਰਦੂ ਫਾਰਸੀ ਦੀ ਇੱਕ ਵਧੀਆ ਸ਼ੇਅਰੋ-ਸ਼ਾਇਰੀ ਦੇ ਮੁਜੱਸਮਾ ਸਨ। ਇਸ ਗੱਲ ਨੂੰ ਸ੍ਰੀ ਅੰਮ੍ਰਿਤਸਰ ਦੇ ਪੁਰਾਤਨ ਵਾਸੀ ਹਜ਼ਾਰਾਂ ਦੀ ਤਾਦਾਦ ਵਿੱਚ ਬਾਖ਼ੂਬੀ ਜਾਣਦੇ ਸਨ। ਖ਼ਾਸ ਗੱਲ ਇਹ ਭੀ ਹੈ ਕਿ ਸਵਾਮੀ ਜੀ ਬਹੁਤ ਇਲਮ-ਦੋਸਤ ਦਬਾ ਦੇ ਮਾਲਿਕ ਸਨ। ਆਪ ਜੀ ਨੇ ਯਾਨੀ ਕਿ ਨਿਰਮਲ ਜੀ ਨੇ ਕਈ ਇੱਕ ਕਿਤਾਬਾਂ ਵੀ ਲਿਖੀਆਂ ਹਨ। ਹੁਣ ਵੀ ਉਹਨਾਂ ਦੇ ਬਣਾਏ ਟਰੱਸਟ ਵਲੋਂ ਕਿਤਾਬਾਂ ਮਾਰਕੀਟ ਵਿੱਚ ਮੁਯੱਰ ਹਨ।

ਵਾਜ਼ਿਹ ਰਹੇ ਕਿ ਆਪ ਜੀ ਸੰਨ ੧੯੭੧ ਵਿੱਚ ਪ੍ਰਭੂ ਪਿਆਰੇ ਹੋ ਗਏ ਸਨ। ਇਸ ਸੱਚਾਈ ਤੋਂ ਇਨਕਾਰ ਨਹੀਂ ਕਿ ਇਲਮ-ਦੋਸਤ ਸ਼ਖ਼ਸ ਤਰੱਕੀ ਦੀਆਂ ਮੰਜ਼ਿਲਾਂ ਮੁਕਾਬਲਤਨ ਜਲਦੀ ਪਾਰ ਕਰ ਜਾਂਦਾ ਹੈ। ਭਾਵੇਂ ਇਹ ਸੰਸਾਰਕ ਹੋਣ ਯਾ ਅਧਿਆਤਮਕ।

ਦਾਨਿਸ਼ਵਰਾਂ ਕੁਝ ਠੀਕ ਹੀ ਆਖਿਆ ਹੈ-

ਇਲਮ ਕੇ ਬੈਹਰ (ਸਮੁੰਦਰ) ਮੇਂ ਜੋ ਭੀ ਨਹਾਯਾ ਹੈ, ਜ਼ਿੰਦਗੀ ਕਾ ਲੁਤਫ਼ ਫਿਰ ਉਸੀ ਕੋ ਆਯਾ ਹੈ। ਦੂਜੇ ਪਾਸੇ ਸਾਂਈਂ ਬੁੱਲੇ ਸ਼ਾਹ ਦਾ ਕੌਲ ਹੈ ਕਿ-

**'ਇਲਮੋਂ ਬੱਸ ਕਰੀਂ ਉਇ ਯਾਰ'**

ਸੋ ਇਲਮ ਦੇ ਸਮੁੰਦਰ ਚੋਂ ਨਹਾ ਕੇ ਬਾਹਰ ਨਿਕਲ ਆਉਣਾ ਹੀ ਚੰਗਾ ਹੈ। ਸਮੁੰਦਰ ਵਿੱਚ ਡੁੱਬਣਾ ਨਹੀਂ।

ਇਸ ਉਪਰੋਕਤ ਸਾਰੀ ਤਹਿਰੀਰ ਦਾ ਲੁਬੇ-ਲੁਬਾਬ ਇਹ ਹੈ ਕਿ ਸਾਡੇ ਨੌਜਵਾਨ ਕੀਰਤਨਕਾਰਾਂ ਨੂੰ ਖ਼ਾਸ ਕਰ ਇਲਮ ਦੋਸਤ ਤਬਾ ਹੋਣਾ ਚਾਹੀਦਾ ਹੈ। ਸੋ ਇੰਜ ਪਿੱਛੋਂ ਗੁਰਬਾਣੀ ਦਾ ਵਸੀਹ ਇਲਮ ਹਾਸਿਲ ਕਰਦੇ ਰਹਿਣ ਅਤੇ ਅੱਗੋਂ ਸਰੋਤੇ ਲੋਕਾਂ ਨੂੰ ਖੁੱਲ੍ਹੇ ਗੱਫੇ ਅਧਿਆਤਮਕ ਸੇਧ ਵੰਡਦੇ ਰਹਿਣ। ਦੂਜੇ ਪਾਸੇ ਸੰਗੀਤ ਯਾ ਮੋਸੀਕੀ ਦੀ ਕਦਰ ਕਰਦੇ ਹੋਇ ਉਸ ਵਿੱਚ ਭੀ ਕੋਈ ਖਾਸ ਮਿਆਰ ਪੱਧਰ ਹਾਸਲ ਕਰਨ। ਅਤੇ ਇੰਜ ਸਰੋਤਿਆਂ ਦੇ ਸਰੂਰ ਅਤੇ ਇਕਾਗਰਤਾ ਦਾ ਸਾਧਨ ਬਣੇ ਰਹਿਣ।

ਜੋ ਉੱਪਰ ਲਿਖੇ ਕੁਝ ਸੁਝਾਓ ਕੀਰਤਨਕਾਰੀ ਦੇ ਸਬੰਧ ਵਿੱਚ ਦਾਸ ਨੇ ਪੇਸ਼ ਕੀਤੇ ਹਨ ਇਹ ਜ਼ਰੂਰੀ ਨਹੀਂ ਕਿ ਇਹਨਾ ਦੀ ਸਾਰੇ ਮੌਜੂਦਾ ਰਾਗੀ ਸੱਜਣਾਂ ਨੂੰ ਅੱਜ ਤੋਂ ਹੁਣ ਲੋੜ ਹੈ। ਕਿਉਂਕਿ ਅੱਗੇ ਹੀ ਕਈ ਇਕ ਰਾਗੀ ਜੱਥੇ ਬੜੇ ਸੁਚੱਜੇ ਢੰਗ ਨਾਲ ਪ੍ਰਭਾਵਸ਼ਾਲੀ ਕੰਮ ਨਿਭਾ ਰਹੇ ਹਨ। ਜਿਨ੍ਹਾਂ ਲਈ ਕਿ ਉਹ ਵਧਾਈ ਦੇ ਪਾਤਰ ਹਨ। ਯਾ ਮੁਬਾਰਕਵਾਦ ਦੇ ਮੁਸਤਹਿਕ ਹਨ। ਪਰ ਇਕ ਗੁਜ਼ਾਰਿਸ਼ ਯਾ ਅਰਜ਼ੋਈ ਜ਼ਰੂਰ ਹੈ ਕਿ ਖਾਸ ਅਜਿਹੇ ਅੱਜ ਦੇ ਚੋਣਵੇਂ ਕੀਰਤਨਕਾਰ ਬਖ਼ੁਸ਼ੀ-ਖ਼ੁਦ (Pleasure feel) ਕਰਦੇ ਹੋਏ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਸੇਵਾ ਦਾ ਸੁਭਾਗ ਪ੍ਰਾਪਤ ਕਰਨ ਤਾਂ ਕਿ ਬਹੁਤੀ ਸੰਗਤ ਅਤੇ ਸਰੋਤੇ ਸੱਜਣ ਵੱਧ ਤੋਂ ਵੱਧ ਸ਼ਬਦ-ਕੀਰਤਨ ਲਾਭ ਲੈ ਸਕਣ ਅਤੇ ਰਸ ਮਾਣ ਸਕਣ ਤੇ ਆਪਣਾ ਪ੍ਰਮਾਰਥ ਸੰਵਾਰ ਸਕਣ।

ਇਹ ਵਿਚਾਰ ਕਈ ਇੱਕ ਨਵੇਂ ਰਾਗੀ ਸੱਜਣਾਂ ਵੱਲੋਂ ਅਕਸਰ ਪੇਸ਼ ਕੀਤਾ ਜਾਂਦਾ ਹੈ ਕਿ "ਜੀ ਸਰੋਤੇ ਸੱਜਣ ਰਾਗਤਮਕ ਢੰਗ ਦੀ ਸ਼ਬਦ ਗਾਇਕੀ ਪਸੰਦ ਨਹੀਂ ਕਰਦੇ।" ਇਹ ਗਲਤ ਹੈ= ਬਲਕਿ ਸੱਚਾਈ ਤਾਂ ਇਹ ਹੈ ਕਿ "ਰਾਗਾਤਮਕ ਢੰਗ ਦੀ ਸੁਚੱਜੇ ਕਲਾਕਾਰਾਂ ਰਾਹੀਂ ਸ਼ਬਦ ਗਾਇਕੀ ਅੱਜ ਵੀ ਸਰੋਤਿਆਂ ਨੂੰ ਅਵੇਸ਼ਨ ਹਾਲਤ ਵਿੱਚ ਲੈ ਜਾਣ ਨੂੰ ਸਮਰੱਥ ਹੈ ਤੇ ਇਸ ਦੌਰੇ ਵਿੱਚ ਵੀ ਸਰੋਤੇ ਕੀਲੇ ਜਾ ਸਕਦੇ ਹਨ। ਖ਼ੁਸ਼ੀ ਵਿੱਚ ਆਉਂਦੇ ਹੋਏ ਇਕਾਗਰਤਾ ਵਿੱਚ ਲੀਨ ਹੋ ਕੇ ਅੰਤਰਮੁਖੀ ਬਿਰਤੀ ਵੱਲ ਮੁੜ ਸਕਦੇ ਹਨ।

ਦਾਸ ਕਿਸੇ ਅਗਲੇ ਲੇਖ ਵਿੱਚ ਅਜਿਹੇ ਹੋਣਹਾਰ ਸੁਚੱਜੇ ਕੀਰਤਨਕਾਰਾਂ ਦਾ ਵੀ ਕੁਝ ਰੱਬ ਚਾਹੇ ਜ਼ਿਕਰ ਕਰੇਗਾ : ਸੰਗਤ ਉਹਨਾਂ ਤੋਂ ਉਹਨਾਂ ਦੀ ਕਾਰਗੁਜ਼ਾਰੀ ਦੇ ਸਦਕੇ ਅਵੱਸ਼ ਹੀ ਇਨਸ਼ਾ ਅੱਲਾ ਪ੍ਰਭਾਵਤ ਹੋਵੇਗੀ ਅਤੇ ਬੇਅਖ਼ਤਿਆਰ ਵਾਹ-ਵਾਹ ਕਰੇਗੀ। ਪਰ ਮੁਸ਼ਕਿਲ ਦੀ ਗੱਲ ਇਹ ਹੈ ਕਿ ਅਜਿਹੇ ਚੋਣਵੇਂ ਜੱਥੇ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਸੇਵਾ ਨਿਭਾਉਣ ਵਿੱਚ ਅਕਸਰ ਝਿਜਕ ਮਹਿਸੂਸ ਕਰਦੇ ਹਨ। ਇਸ ਕਾਰਨ ਸਰੋਤੇ ਇਹਨਾਂ ਤੋਂ ਲਾਭ ਲੈਣ ਤੋਂ ਵਾਂਝੇ ਹੀ ਰਹਿ ਜਾਂਦੇ ਹਨ।

ਬਾਕੀ ਫੇਰ, ਰੱਬ ਰਾਖਾ।

# ਸ੍ਰੀ ਭੈਣੀ ਸਾਹਿਬ ਦੀ ਸੰਗੀਤ ਦੁਨੀਆ

*ਡਾ. ਅਮਰ ਭਾਰਤੀ*

"ਰਾਗ" ਸ਼ਬਦ ਸੰਸ਼ਕ੍ਰਿਤ ਭਾਸ਼ਾ ਦਾ ਹੈ। ਇਸਦੀ ਰਚਨਾ "ਰੰਜ" ਧਾਤੂ ਤੋਂ ਹੋਈ ਹੈ। ਜਿਸਦਾ ਅਰਥ ਹੈ "ਪ੍ਰਸੰਨ ਕਰਨਾ", ਇਸ ਸ਼ਬਦ ਦਾ ਸਭ ਤੋਂ ਪਹਿਲਾਂ ਪ੍ਰਯੋਗ ਮਹਾਂਰਿਸ਼ੀ ਭਰਤ ਨੇ ਆਪਣੇ ਗ੍ਰੰਥ ਭਰਤ-ਕੋਸ਼ (ਨਾਟਯ-ਸ਼ਾਸਤ੍ਰ) ਵਿੱਚ ਕੀਤਾ।

ਇਵੇਂ ਹੀ ਸਭ ਤੋਂ ਪਹਿਲਾਂ "ਰਾਗ" ਸਿਰਲੇਖ ਦੀ ਵਰਤੋਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ (1469-1539 ਈ:) ਨੇ ਕੀਤੀ। ਉਨ੍ਹਾਂ ਕਿਤੇ ਵੀ ਰਾਗਨੀ ਸਿਰਲੇਖ ਦੀ ਵਰਤੋਂ ਨਹੀਂ ਕੀਤੀ। ਇਸੇ ਪਰੰਪਰਾ ਮੁਤਾਬਕ ਹੀ ਬਾਕੀ ਗੁਰੂ ਸਾਹਿਬਾਨ ਨੇ ਵੀ "ਰਾਗ" ਸਿਰਲੇਖ ਦਾ ਪ੍ਰਯੋਗ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜਿਸਦਾ ਸੰਪਾਦਨ ਸਾਲ 1604 ਈ: ਹੈ, ਦੇ 1430 ਪੰਨਿਆਂ ਤੇ ਅੰਕਿਤ ਵਿਸ਼ਾਲ, ਪਵਿੱਤਰ ਅਤੇ ਰੱਬੀ ਬਾਣੀ ਬਾਕਾਇਦਾ ਰਾਗ-ਬੱਧ ਹੈ।

ਦਸਵੇਂ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਸੰਗੀਤ ਸ਼ੈਲੀ ਗਾਇਨ ਵਿੱਚ ਵੀ ਕੀਰਤਨ ਕੀਤਾ। ਆਧੁਨਿਕ ਸਮੇਂ ਉੱਤਰੀ-ਸੰਗੀਤ ਪੱਧਤੀ ਵਿੱਚ ਖ਼ਿਆਲ ਗਾਇਨ ਸ਼ੈਲੀ ਨੂੰ ਸਰਵ-ਉੱਚ ਸਥਾਨ ਪ੍ਰਾਪਤ ਹੈ।

ਸੰਗੀਤ ਦੇ ਖੇਤਰ ਵਿੱਚ ਗਵਾਲੀਅਰ, ਆਗਰਾ, ਦਿੱਲੀ, ਜੈਪੁਰ ਘਰਾਣਾ ਅਤੇ ਪੰਜਾਬੀ ਘਰਾਣਿਆਂ ਨੂੰ ਸੰਗੀਤ ਪ੍ਰਤੀ ਦੇਣ ਲਈ ਵਿਸ਼ੇਸ਼ ਸਥਾਨ ਪ੍ਰਾਪਤ ਹੈ ਅਤੇ ਇਵੇਂ ਹੀ ਤੰਤੀ-ਸਾਜ਼ਾਂ ਵਿੱਚ, ਸੈਨੀ ਘਰਾਣਾਂ (ਜਿਸਦਾ ਆਰੰਭ ਤਾਨਸੈਨ ਤੋਂ ਹੈ) ਕਰਾਮਤ ਉੱਲਾ ਖਾਂ ਦਾ ਘਰਾਣਾ ਅਲਾਉਦੀਨ ਖਾਂ ਦਾ ਘਰਾਣਾ ਵੀ ਸੰਗੀਤ ਸੰਸਾਰ ਵਿੱਚ ਆਪਣੀ ਮਿਹਨਤ ਅਤੇ ਲਗਨ ਨਾਲ ਵਿਸ਼ੇਸ਼ ਸਥਾਨ ਬਣਾਇਆ ਹੈ। ਇਨ੍ਹਾਂ ਵਿੱਚੋਂ ਦਿੱਲੀ ਘਰਾਣਾ, ਬਨਾਰਸ ਘਰਾਣਾ, ਲਖਨਊ ਘਰਾਣਾ, ਅਜਰਾੜਾ ਘਰਾਣਾ ਅਤੇ ਪੰਜਾਬੀ ਘਰਾਣਾ ਆਪਣੇ ਵਾਦਨ ਸ਼ੈਲੀ ਲਈ ਅੰਤਰ-ਰਾਸ਼ਟਰੀ ਪ੍ਰਸਿੱਧੀ ਦੇ ਮੁਕਾਮ ਤੇ ਪੁੱਜੇ ਹਨ।

ਇਨ੍ਹਾਂ ਸਾਰੀਆਂ ਸੰਗੀਤ-ਸ਼ੈਲੀਆਂ ਦਾ ਸੰਗਮ-ਸਥਾਨ, ਗੁਰੂ ਪੀਰਾਂ ਦੀ ਧਰਤੀ, ਸਤਿਗੁਰੂ ਨਾਨਕ ਦਾ ਦਰ ਅਤੇ ਸਿੱਖੀ ਪਰੰਪਰਾਵਾਂ ਦੇ ਰਹਿਨੁਮਾ ਅਤੇ ਝੰਡਾ-ਬਰਦਾਰ ਬਾਬਾ ਜਗਜੀਤ ਸਿੰਘ ਜੀ ਹੋ ਨਿਬੜੇ ਹਨ। ਇਸ ਸੰਗਮ-ਸਥਲ ਤੇ ਬੋਲਿਆ ਵੀ ਰਾਗਾਂ ਵਿੱਚ ਜਾਂਦਾ ਹੈ ਤੇ ਜੀਵਿਆ ਵੀ ਰਾਗਾਂ ਵਿੱਚ ਜਾਂਦਾ ਹੈ। ਇੱਥੇ ਜ਼ਿੰਦਗੀ ਦਾ ਪਹੁ-ਫੁਟਾਲਾ ਰਾਗਾਂ ਵਿੱਚ ਹੁੰਦਾ ਏ, ਦੁਪਹਿਰ ਰਾਗਾਂ ਨੂੰ ਸਮਰਪਤ ਏ, ਜ਼ਿੰਦਗੀ ਦੀ ਸ਼ਾਮ ਰਾਗ ਦੇ ਨਾਮ ਏ। ਇੱਥੇ ਸੰਗੀਤ ਉਸਤਾਦ ਕੁਝ ਸਿੱਖਣ ਆਉਂਦੇ ਨੇ। ਇਹ ਸੰਗੀਤਕਾਰਾਂ ਦੀ ਜ਼ਿਆਰਤ ਦਾ ਸਥਾਨ ਏ। ਇੱਥੇ ਵਕਤ ਖਲੋ ਜਾਂਦਾ ਏ। ਆਪਾ ਭੁੱਲ ਜਾਂਦਾ ਏ ਤੇ ਆਪ ਮੂੰਹੋਂ ਨਿਕਲਦਾ ਏ,

"ਰਾਗ ਨਾਦ ਸਭਿ ਸਚ ਹੈ"

ਇਕ ਦਿਨ ਭੈਣੀ ਸਾਹਿਬ ਦੇ ਸੰਗੀਤ ਕਲਾ ਕੇਂਦਰ ਦੇ ਵਿਦਿਆਰਥੀਆਂ ਦੀ ਸੰਗੀਤ ਸ਼ਿਕ਼ਸ਼ਾ ਬਾਰੇ ਚਰਚਾ ਕਰਦਿਆਂ ਪਤਾ ਲੱਗਿਆ ਕਿ ਬੱਚੇ ਇਸ ਵੇਲੇ ਬੜੀ ਲਗਨ ਨਾਲ ਸਿੱਖ ਰਹੇ ਨੇ। ਇਕ ਇਕ ਰਾਗ ਦੇ ਕਈ ਕਈ ਪ੍ਰਕਾਰ ਉਹ ਗਾਉਂਦੇ ਨੇ, ਇਕੱਲੇ ਮਲ੍ਹਾਰ ਦੇ ਹੀ ਤੀਹ ਪ੍ਰਕਾਰ ਉਨ੍ਹਾਂ ਨੇ ਸਿੱਖ ਲਏ ਨੇ ਤੇ ਹੋਰ ਰਾਗਾਂ ਵਿੱਚ ਵੀ......। ਅਤੇ ਹਿਮਾਚਲ ਦੀ ਇਕ ਦਿਨ ਦੀ ਯਾਤਰਾ ਦੌਰਾਨ ਬਿਲਾਸਪੁਰ ਤੋਂ ਕੁਝ ਉਰੇ ਇਕ ਥਾਂ ਥੋੜ੍ਹਾ ਜਲਪਾਨ ਕਰਨ ਲਈ ਰੁਕੇ ਹੀ ਸਾਂ ਕਿ ਪਿੱਛੋਂ ਕਾਰਾਂ ਦਾ ਇਕ ਕਾਫ਼ਲਾ ਆਉਂਦਾ ਦਿਸਿਆ। ਵੇਖਦਿਆਂ ਵੇਖਦਿਆਂ ਬਾਬਾ ਜੀ ਦੀ ਗੱਡੀ ਮੇਰੇ ਕੋਲ ਆਣ ਕੇ ਰੁਕ ਗਈ, ਬੂਹਾ ਖੁਲ੍ਹਿਆ, ਮੈਂ ਚਰਨ ਸਪਰਸ਼ ਕੀਤੇ ਤੇ ਆਸ਼ੀਰਵਾਦ ਦੇ ਨਾਲ ਹੀ ਬਚਨ ਹੋਇਆ, "ਸੰਗੀਤ ਵਾਲਾ ਸਾਰਾ ਗਰੁੱਪ ਪਿੱਛੇ ਆ ਰਿਹਾ ਏ। ਇਕ ਬੜੇ ਹੀ ਪਰਬੀਨ ਨਿਰਤਕਾਰ ਤੇ ਇਕ ਪਖਾਵਜੀ ਵੀ ਆ ਰਹੇ ਨੇ। ਮੰਡੀ ਪਹੁੰਚ ਜਾਣਾ, ਰਾਤ, ਬੈਠਾਂਗੇ।" ਫਿਰ ਉਨ੍ਹਾਂ ਕਲਾਕਾਰਾਂ ਦੇ ਭੈਣੀ ਸਾਹਿਬ ਆਉਣ ਤੇ, 'ਅੰਬੇ' (ਭੈਣੀ ਸਾਹਿਬ ਦਾ ਨਿਰਤਕਾਰ) ਦੇ ਪੌਣੇ ਗਿਆਰਾਂ ਮਾਤਰਾਂ ਨਾਲ ਨਿਰਤ, ਅਤੇ ਉਸ ਨਿਰਤ ਨੂੰ ਵੇਖ ਕੇ ਉਹਨਾਂ ਕਲਾਕਾਰਾਂ ਵੱਲੋਂ ਪ੍ਰਗਟਾਏ ਭਾਵਾਂ ਬਾਰੇ ਵਿਸਤਾਰ ਨਾਲ ਦੱਸਦੇ ਹੋਏ ਅਤੀ ਪ੍ਰਸੰਨ ਮੁਦਰਾ ਵਿੱਚ ਆਪ ਮੰਡੀ ਵੱਲ ਨੂੰ ਵਧ ਗਏ।

ਮੈਨੂੰ ਧਿਆਨ ਆ ਗਿਆ ਮਲ੍ਹਾਰ ਦਾ। ਮੰਡੀ ਪਹਾੜੀ ਸ਼ਹਿਰ ਹੈ। ਪਹਾੜ ਵਿੱਚ ਬੱਦਲ ਵੀ ਹੋਣਗੇ, ਮਲ੍ਹਾਰ ਵੀ ਹੋਵੇਗਾ ਆਪਣੇ ਵਿਵਿਧ ਰੂਪਾਂ ਵਿੱਚ; ਮ੍ਰਿਦੰਗ ਵੀ ਹੋਵੇਗਾ ਤੇ ਬੋਲੇਗਾ। ਕੀ ਬੋਲੇਗਾ? ਗੁਰੂਦੇਵ ਰਵਿੰਦਰ ਨਾਥ ਟੈਗੋਰ ਦੇ ਇਕ ਗੀਤ ਦੀ ਪੰਗਤੀ ਮੇਰੇ ਮਾਨਸ ਵਿੱਚ ਗੂੰਜਣ ਲੱਗੀ-

**"ਬਾਦਲ ਮੇਘੇ ਮਾਦੁਲ ਬਾਜੇ, ਗੁਰੂ ਗੁਰੂ.....।"**

ਜਦੋਂ ਬੱਦਲ ਆਉਂਦੇ ਨੇ। ਮੇਘ ਗਰਜਦੇ ਨੇ, ਉਸ ਗਰਜਨ ਵਿੱਚੋਂ ਜੋ ਗੂੰਜ ਉਠਦੀ ਹੈ- ਉਹ ਗੂੰਜ, ਮਾਦੁਲ (ਮ੍ਰਿਦੰਗ) ਦੀ ਧੁਨੀ ਵਰਗੀ ਹੁੰਦੀ ਹੈ। ਉਸ ਗੂੰਜ ਦੇ ਰੂਪ ਵਿੱਚ ਜੋ ਸ਼ਬਦ ਸੁਣਾਈ ਦੇਂਦਾ ਹੈ- ਉਹ ਹੈ- ਗੁਰੂ, ਗੁਰੂ, ਗੁਰੂ।

ਤੇ ਮੈਂ ਕਲਪਨਾ ਵਿੱਚ ਉਹ ਗੁਰੂ ਗੁਰੂ ਸ਼ਬਦ ਸੁਣਦਾ ਮੰਡੀ ਪਹੁੰਚ ਗਿਆ ਸਾਂ। ਅਗਲੇ ਦਿਨ ਸਵੇਰੇ ਆਸ ਦੀ ਵਾਰ ਤੋਂ ਕੁਝ ਸਮਾਂ ਬਾਅਦ ਸੰਗੀਤ ਸਭਾ ਬੈਠੀ ਜੋ ਥੋੜ੍ਹੇ ਥੋੜ੍ਹੇ ਵਕਫ਼ੇ ਬਾਅਦ ਦੋ ਦਿਨ ਚਲਦੀ ਰਹੀ।

ਮੰਡੀ ਦੀ ਸੰਗਤ ਸ੍ਰੀ ਭੈਣੀ ਸਾਹਿਬ ਤੋਂ ਆਈ ਸੰਗੀਤ ਮੰਡਲੀ ਸੀ, ਬਾਹਰੋਂ ਆਏ ਨਿਰਤਕਾਰ ਸਨ।

ਸਥਾਨ ਭਾਵੇਂ ਮੰਡੀ ਸੀ- ਪਰ ਸੰਗੀਤ-ਮੰਡਲ ਭੈਣੀ ਸਾਹਿਬ ਦਾ ਹੋਣ ਕਰਕੇ ਲਗਦਾ ਸੀ- ਸੰਗੀਤ ਦਰਬਾਰ ਭੈਣੀ ਸਾਹਿਬ ਦਾ ਹੀ ਹੈ। ਭੈਣੀ ਸਾਹਿਬ ਜਿੱਥੇ ਹਿੰਦੁਸਤਾਨ ਦੇ ਲਗਭਗ ਸਾਰੇ ਪ੍ਰਸਿੱਧ ਸੰਗੀਤਕਾਰਾਂ ਦੇ ਸ਼ਿਸ਼ ਹਨ। ਜਿੱਥੇ ਨਿਤ ਨਾਦ-ਸਾਧਨਾ ਹੁੰਦੀ ਹੈ ਤੇ ਉਹ ਸਾਧਨਾ ਕਰਵਾਉਣ ਲਈ ਸਭ ਸੰਗੀਤ ਗੁਰੂ ਆਪਣੇ ਆਤਮ ਸਰੂਪ ਵਿੱਚ ਏਥੇ ਮੌਜੂਦ ਰਹਿੰਦੇ ਨੇ। ਇਨ੍ਹਾਂ ਵਿੱਚੋਂ ਪਰਮੁਖ ਹਨ:

ਉਸਤਾਦ ਭਾਈ ਹਰਨਾਮ ਸਿੰਘ ਜੀ, ਊਧੋ ਖਾਂ ਸਾਹਿਬ, ਭਾਈ ਕਾਲੂ ਜੀ, ਭਾਈ ਨਸੀਰ ਜੀ, ਭਾਈ ਤਾਬਾ ਜੀ, ਪੰਡਿਤ ਮਹਾਂਦੇਵ ਕੱਥਕ, ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ ਖਾਂ, ਉਸਤਾਦ ਬਿਸਮਿਲਾ ਖਾਂ, ਪੰਡਿਤ ਹਰੀ ਪ੍ਰਸਾਦ ਚੌਰਸੀਆ, ਪੰਡਿਤ ਸ਼ਿਵ ਕੁਮਾਰ ਸ਼ਰਮਾ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਮਿਸ਼ਰਾ ਬੰਧੂ-ਰਾਜਨ-ਸਾਜਨ, ਉਸਤਾਦ ਪਿਆਰਾ ਸਿੰਘ, ਪੰਡਿਤ ਰਾਮ ਨਾਰਾਇਣ, ਪੰਡਿਤ ਬਿਰਜੂ ਮਹਾਰਾਜ, ਉਸਤਾਦ ਮਹਿੰਦਰ ਸਿੰਘ ਆਦਿ।

ਇਹਨਾਂ ਤੋਂ ਇਲਾਵਾ ਜਿਨ੍ਹਾਂ ਪ੍ਰਸਿੱਧ ਸੰਗੀਤਕਾਰਾਂ ਨੇ ਭੈਣੀ ਸਾਹਿਬ ਦੀ ਜ਼ਿਆਰਤ ਕੀਤੀ ਤੇ ਆਪਣੀ ਕਲਾ ਦਾ ਪ੍ਰਦਰਸ਼ਨ ਕਰ ਗਏ ਨੇ ਉਨ੍ਹਾਂ ਵਿੱਚੋਂ ਹਨ, ਸੀ.ਆਰ. ਵਿਆਸ ਬੰਬਈ ਤੋਂ, ਪਵਾਰ ਬੰਧੂ ਧਰੂਪਦ ਗਾਇਕ ਇੰਦੌਰ ਤੋਂ, ਪੰਡਿਤ ਗੋਪਾਲ ਕ੍ਰਿਸ਼ਨ ਵਿਚਿੱਤ੍ਰ ਵੀਣਾ ਵਾਦਕ ਦਿੱਲੀ ਤੋਂ, ਸਿੰਘ ਬੰਧੂ ਦਿੱਲੀ ਤੋਂ ਅਤੇ ਹੋਰ ਬਹੁਤ ਸਾਰੇ ਸੰਗੀਤ ਗੁਰੂ ਹਨ- ਜਿਹੜੇ ਆਪਣੇ ਆਤਮ ਰੂਪ ਭੈਣੀ ਸਾਹਿਬ ਦੀ ਨਾਦ ਸਾਧਨਾ ਨਾਲ ਜੁੜੇ ਹੋਏ ਹਨ।

ਹਿੰਦੁਸਤਾਨੀ ਸੰਗੀਤ ਦੀ ਐਸੀ ਵਿਵਿਧ ਰੂਪਤਾ, ਅਲੱਗ ਅਲੱਗ ਸੰਗੀਤ ਘਰਾਣਿਆਂ ਦਾ ਐਸਾ ਸੰਗਮ ਕੇਵਲ ਭੈਣੀ ਸਾਹਿਬ ਵਿੱਚ ਹੀ ਸੰਭਵ ਹੋ ਸਕਦਾ ਹੈ ਕਿਉਂਕਿ ਭੈਣੀ ਸਾਹਿਬ ਦਾ ਸੰਗੀਤ ਕਲਾ ਕੇਂਦਰ ਅਜਾਤ ਹੈ, ਅਮਜ਼ਹਬ ਹੈ। ਭੈਣੀ ਸਾਹਿਬ ਵਿਖੇ ਇਸਦਾ ਕੋਈ ਸੰਪਰਦਾਈ ਨਾਮ ਵੀ ਨਹੀਂ ਰੱਖਿਆ ਅਤੇ ਇਨ੍ਹਾਂ ਸਭ ਸੰਗੀਤ ਗੁਰੂਆਂ ਦੇ ਕੰਠ, ਤਾਨਪੁਰੇ, ਸਿਤਾਰ, ਸਰੋਦ, ਦਿਲਰੁਬਾ, ਬਾਂਸੁਰੀ, ਸਾਰੰਗੀ, ਪਖਾਵਜ, ਸੰਤੂਰ ਆਦਿ ਵਿੱਚੋਂ ਨਿਕਲਦੇ ਸੁਰਾਂ ਵਿਚਕਾਰ-ਬਾਬਾ ਜਗਜੀਤ ਸਿੰਘ ਜੀ- ਜਿਹੜੇ ਸਤਿਗੁਰੂ ਅਰਜਨ ਦੇਵ ਜੀ ਦੇ ਵੇਲੇ ਹੋਏ ਰਬਾਬੀਆਂ ਦੇ ਪਰੰਪਰਾਗਤ ਖ਼ਜ਼ਾਨੇ ਤੋਂ ਲੈ ਕੇ ਹੁਣ ਤਕ ਦੀ ਸ਼ਾਨਦਾਰ ਸੰਗੀਤ ਵਿਰਾਸਤ ਨੂੰ ਸਭ ਨਾਲ ਸਾਂਝਿਆਂ ਕਰਦੇ, ਇਕ ਐਸੇ ਸਰੂਪ ਵਿੱਚ ਮੌਜੂਦ ਹਨ- ਜਿਸਨੂੰ ਕੇਵਲ ਨਾਦ, ਰੂਪ ਹੀ ਆਖਿਆ ਜਾ ਸਕਦਾ ਹੈ। ਸੰਗੀਤ ਮੰਡਲ ਵਿੱਚ ਬੈਠਿਆਂ, ਆਪ ਨੂੰ ਗਾਉਂਦਿਆਂ ਤੇ ਸੁਣਦਿਆਂ ਵੇਖ ਕੇ ਲਗਦਾ ਹੈ ਕਿ ਆਪਦਾ ਇਹ ਸਰੂਪ ਬਿਲਕੁਲ ਵੱਖਰੀ ਤਰ੍ਹਾਂ ਦਾ ਹੈ। ਇਸ ਨਾਦ-ਮੰਡਲ ਵਿੱਚ ਨਾ ਜਾਤਿ ਭੇਦ ਹੈ, ਨਾ ਲਿੰਗ ਭੇਦ ਹੈ ਨਾ ਵਰਨ ਭੇਦ ਹੈ, ਨਾ ਮਜ਼ਹਬੀ ਭੇਦ ਹੈ ਤੇ ਨਾ ਹੀ ਰੰਗ-ਭੇਦ ਸਭ ਇੱਕੋ ਇੱਕ ਮਹਾਨਦ ਦਾ ਸਰੂਪ ਹੈ।

ਆਪ ਨੇ ਜਦੋਂ ਬਿਲਾਵਲ ਵਿੱਚ ਗਾਇਆ-

**ਆਜ ਜੀ ਅਨੰਦ ਸ੍ਰੀ ਰਾਧਿਕਾ ਬੋਲੇ**
**ਨੀਲਪਟ ਓਢਨੀ ਕਨਿਕ ਮੁੰਦਰਾ ਬਨੀ**
**ਆਰਸੀ ਕੋ ਦੇਖ ਦੇਖ ਰੂਪ ਕੋ ਤੋਲੇ**
**ਬਾਜੂ ਬੰਦ ਅਜਬ ਸੋਹੇ**
**ਬੈਠੀ ਪਲੰਘ ਪਰ ਰਾਧੇ ਮੁਕਤਾ ਬਨੀ-**

.......

**ਐਸੀ ਲਾਲ ਤੁਧ ਬਿਨੁ ਕਉਨੁ ਕਰੇ-**

**...........**

**ਬਾਟ ਤਕਤ ਭਰ ਭਈ ਸ਼ਾਮ ਨਹੀਂ ਆਏ,**
**ਹੇ ਰੀ ਸਖੀ ਕੌਣ ਸੌਤਨ ਘਰ ਬਿਲਮਾਏ,**
**ਨਾ ਜਾਣੂ ਕੌਣ ਦੇਸ਼ ਬਿਲਮ ਰਹੇ ਸ਼ਿਆਮ ਸੁੰਦਰ,**
**ਯਾਹੀ ਸੋਚ ਮੋਰੇ ਮਨ ਮੇ, ਕਾਹੇ ਬਿਸਰਾਏ.....**

**..............**

**ਮੰਦਲ (ਮਿਦੰਗ) ਬਾਜੇ ਸਜਨੀ,**
**ਨਿਸ ਦਿਨ ਗਾਏ ਬਜਾਏ।**
**ਕਲ ਨਾ ਪਰਾਏ ਧੁਧੂ ਨਾ ਧੁਧੂ ਨਾ ਧਾਤੀ ਧਾ...**
**ਕੜਾਨ ਤੇ ਧਾਤੀ ਨਾ ਨਾ...**

ਇਹ ਓਹੋ ਮਾਦੁਲ, ਮੰਦਲ ਅਥਵਾ ਮ੍ਰਿਦੰਗ ਸੀ- ਜਿਸਦੇ ਬੋਲ ਨਾਦ ਰੂਪ ਵਿੱਚ ਗੁਰੂ ਗੁਰੂ ਗੁਰੂ ਸੁਣਦਾ ਆ ਰਿਹਾ ਸਾਂ। ਉਹ ਜਿਸ ਰੰਗ ਵਿੱਚ ਗਾ ਰਹੇ ਸਨ- ਉਹ ਨੀਲ ਰੰਗ ਦੀ ਓਢਨੀ ਪਹਿਨੀ ਸ੍ਰੀ ਰਾਧਾ ਦਾ ਰੰਗ ਵੀ ਸੀ ਤੇ ਸ੍ਰੀ ਕ੍ਰਿਸ਼ਨ ਦਾ ਰੰਗ:

**ਅਬ ਕੋਊ ਕੈਸੇ ਹੋਰੀ ਖੇਲੇ...**
**ਬਾਰ ਬਾਰ ਮੋਪੇ ਰੰਗ ਛਿਰਕਤ...**

**.........**

**ਏਜੂ ਕਾਲ ਕੀ ਗਵਾਰਨੀਆਂ**
**ਮੇਰੋ ਮਨ ਲੈ ਗਈ ਰੀ...**

**.......**

**ਮਨ ਹਰਵਾ ਰੇ ਮਈਕਾ ਹਰੀ ਹਰੀ**
**ਚੂਰੀਆਂ ਦੈਹੋ ਮੰਗਾਏ,**
**ਰੰਗ ਰੰਗੀਲੀ ਔਰ ਚਟਕੀਲੀ**
**ਤਾਂ ਪਰ ਧਨ ਕਟਿ ਕੇਲੀ...**
**ਔਰ ਗਰੇ ਕੋ ਹਾਰ ਲੂੰਗੀ**
**ਮੋਤੀਅਨ ਮਾਂਗ ਭਰੂੰਗੀ**
**ਖਨਕ ਖਨਕ ਮੋਰੀ ਚੂਰੀਆਂ ਖਣਕੇ**
**ਬਗੁਲੀ ਮੁਰਕ ਗਈ ਲੀ...**

ਸਭ ਸਰੋਤੇ ਅਨੰਦ ਮਗਨ ਹੋਏ ਸੁਣ ਰਹੇ ਸਨ, ਤੇ ਆਪ ਖੁਦ ਕਿਤੇ ਬਿਰਹਨ ਦੇ ਰੂਪ ਵਿੱਚ, ਕਿਧਰੇ ਸ੍ਰੀ ਕ੍ਰਿਸ਼ਨ ਦੇ, ਕਿਤੇ ਕ੍ਰਿਸ਼ਨ ਪ੍ਰੀਯਾ ਦੇ ਰੰਗ ਵਿੱਚ, ਗੋਪੀ ਬਣੇ ਲਗਦੇ, ਜਿਵੇਂ "ਨਟ ਨਾਟਿਕ ਆਖਾਰੇ ਗਾਇਆ" ਵਾਲਾ ਸਰੂਪ ਧਾਰੀ ਨਟ ਰੂਪ ਵਿੱਚ ਭਾਵ ਭੰਗਿਮਾ ਬਣਾ ਬਣਾ ਗਾ ਰਹੇ ਸਨ-

ਸਵਾਮੀ ਤੈਨੂੰ ਉਹ ਦਿਨ ਭੂਲ ਗਏ
ਜਾਂ ਕੁਬਜਾ ਸੰਗ ਪ੍ਰੀਤ ਜੋ ਕੀਨੀ
ਹਮ ਤੇ ਬਿਛੁਰ ਗਏ...
ਬਾਵਾ ਨੰਦ ਕੇ ਘਰ ਧੇਨੁ ਚਰਾਵਤ
ਬਛਰੇ ਬਨ ਮੇ ਰਹੇ
ਹਾਥ ਲਠਰੀਆ ਕਾਂਧੇ ਕਮਰੀਆ
ਬਨ ਬਨ ਫਿਰਤ ਰਹੇ...

.......

ਅਬ ਰੇ ਲੰਗਰਵਾ ਛਾਡੋ ਬਈਆਂ ਮੋਰੀ
ਕਰਕਨ ਲਾਗੀ ਰੇ ਗੰਵਾਰ ਚੂੜੀਆਂ
ਦੋਊ ਕਰਨ ਮੇ ਪਕਰਤ ਮੋਰੀ...
ਰਾਤ ਦਿਨਸ ਮੋਹੇ ਕਲ ਨਾ ਪਰਤ ਹੈ
ਮੈਤੋਂ ਚੂਰੀਆਂ ਪਹਿਨੂ ਬਾਰ ਬਾਰ
ਭੁਜਾ ਪਕਰਤ ਕਰਤ ਜੋਰਾ ਜੋਰੀ...

ਇਸ ਭਰਪੂਰ ਅਨੰਦ-ਕੇਲੀ ਵਿਚ ਰਮਦਿਆਂ ਰਮਦਿਆਂ ਅਚਾਨਕ ਕੀ ਸੁਝੀ? ਆਰ ਪਾਰ ਦੀ ਗੱਲ ਆ ਗਈ। ਆਰ ਇਹ ਜਗਤ, ਪਾਰ, ਉਹ ਜਗਤ- ਏਧਰ ਬਾਬੁਲ ਦਾ ਘਰ, ਓਧਰ ਪੀਆ ਦਾ ਘਰ- ਓਧਰ ਜਾਣਾ ਵੀ ਨਿਸ਼ਚਿਤ ਹੈ- ਪਰ ਏਧਰੋਂ ਛੱਡਣਾ ਵੀ ਸੌਖਾ ਨਹੀਂ। ਏਧਰ ਲਾਡਾਂ ਪਿਆਰਾਂ ਵਾਲੀ ਅਭਿਅਸਤ ਜ਼ਿੰਦਗੀ ਹੈ- ਓਧਰ ਅਨਜਾਣੇ ਦੇਸ ਵਿੱਚ ਜਾਣ ਦੀ ਉਦਾਸੀ...ਜੀਵ ਦਾ ਮਰਨ ਵੇਲੇ ਦਾ ਤਰਲਾ ਹੈ- ਪਰ ਜਾਣਾ ਤਾਂ ਪਏਗਾ ਹੀ...।

ਜਿੰਦ ਜਾਨ ਤੁਸੀਂ ਪਰ ਘੋਲੀ ਨੀ...
ਬਾਬੁਲ ਵਿਆਹੀਓ ਨੀ, ਭਰਜਾਈਓ ਨੀ
ਰਖ ਲਓ ਅੱਜ ਮੇਰੀ ਡੋਲੀ ਨੀ।
ਕਿਹੀ ਵਾ ਦੇ ਵਗੇ ਵਰੋਲੇ
ਮੈਂ ਸਾਂਭ ਨਾ ਸਕੀਆਂ ਗੁਡੀਆਂ ਪਟੋਲੇ,
ਮੇਰਾ ਖੇਲਨ ਦਾ ਅਜੇ ਚਾਓ ਨਾ ਲਥਿਆ,
ਪਿਆ ਵਿਛੋੜਾ ਝੋਲੀ ਨੀ-
ਰੱਖ ਲਓ ਅੱਜ ਮੇਰੀ ਡੋਲੀ ਨੀ...।
ਜਾਂਵੀਆਂ ਕੀਤੇ ਤੁਰਤ ਤਿਆਰੇ-
ਪਾ ਥਕੀਆਂ ਗਲ...

.........

ਮੈਂ ਪੈਰ ਡੋਲੀ ਵਿਚ ਮੂਲ ਨਾ ਧਰਸਾਂ
ਸਈਓ ਤੁਸਾਂ ਤੇ ਵਿਛੁੜੀ ਮਰਸਾਂ

ਮੈਂ ਦਮ ਦਮ ਯਾਦ ਤੁਸਾਂ ਨੂੰ ਕਰਸਾਂ-
ਕਿਧਰ ਗਈ ਮੇਰੀ ਡੋਲੀ ਨੀ....ਰੱਖ ਲਓ ਅੱਜ....
ਡੋਲੀ ਪਕੜ ਬਹਾਈ ਭਾਈਆਂ,
ਮਿਲਨ ਨਾ ਦਿੱਤੀਆਂ ਚਾਚੀਆਂ ਤਾਈਆਂ-
ਮੈਂ ਅੰਬੜੀ ਨਾਲ ਨਾ ਬੋਲੀ ਨੀ...ਰੱਖ ਲਓ...
ਡੋਲੀ ਚਾਈਆਂ ਚਾਰ ਕਹਾਰਾਂ
ਮੈਂ ਰੋਵਾਂ ਚੀਕਾਂ ਧਾਹੀਂ ਮਾਰਾਂ
ਮੱਥਿਓਂ ਮਹਿੰਦੀ ਸੰਧੂਰ ਉਤਾਰਾਂ
ਗਲ 'ਚੋਂ ਲਾਹਵਾਂ ਮੌਲੀ ਨੀ-ਰੱਖ ਲਓ-
ਅਮੀਰ ਸ਼ਾਹ, ਬਾਮ੍ਹਨਾ ਲਾਗੀਆਂ ਨਾਈਆਂ
ਸਭ ਕੀਤੀਆਂ ਸਿਰ ਮੇਰੇ ਆਈਆਂ
ਚੱਲੀਆਂ ਸਮਝ ਕੇ ਰੱਬ ਰਜ਼ਾਈਆਂ
ਮੈਂ ਕੀ ਜਾਣਾ ਭੋਲੀ ਨੀ-
ਰੱਖ ਲਓ ਅਜ ਮੇਰੀ ਡੋਲੀ ਨੀ...।

ਸਾਰਾ ਮਾਹੌਲ ਉਦਾਸੀ ਨਾਲ ਭਰ ਗਿਆ। ਜਿਵੇਂ ਹਰ ਕਿਸੇ ਨੂੰ ਲਗ ਰਿਹਾ ਸੀ, ਕਿ ਉਸਦੀ ਡੋਲੀ (ਅਰਥੀ) ਉਠ ਰਹੀ ਹੈ- ਜ਼ਿੰਦਗੀ ਭਰਪੂਰ ਇਹ ਪਛਾਣਿਆ ਹੋਇਆ, ਜਗਤ ਛੱਡ ਕੇ ਕਿਸੇ ਬੇ ਪਛਾਣ ਜਗਤ ਵਿੱਚ ਜਾਣਾ ਪੈ ਰਿਹਾ ਹੈ- ਕੌਣ ਬਚਾਵੇ?

ਅਜਿਹੀ ਹਾਲਤ ਵਿੱਚ ਜੇ ਕੋਈ ਸਾਹਮਣੇ ਦਿੱਸ ਪਵੇ- ਜਿਸਦੀ ਟੇਕ ਲਈ ਜਾ ਸਕੇ, ਜਿਸ ਬਾਰੇ ਸਦਾ ਇਹ ਸੋਚਿਆ ਹੋਵੇ ਕਿ ਇਹਨੇ ਹਰ ਥਾਂ ਤੋਂ ਬਚਾਉਣ ਲਈ ਬਹੁੜਨਾ ਹੈ- ਤਾਂ ਇਕ ਧਰਵਾਸੇ ਨਾਲ ਉਸ ਵੱਲ ਵੇਖਿਆ ਜਾ ਸਕਦਾ ਹੈ। ਅਤੇ ਉੱਥੇ ਇਕ ਇਹੋ ਜਿਹਾ ਨਜ਼ਰ ਆ ਰਿਹਾ ਸੀ- ਤੇ ਉਹ ਸਨ ਉਹ ਆਪ।

ਪਰ ਵਿਡੰਬਨਾ ਇਹ ਸੀ ਕਿ ਉਹ ਖ਼ੁਦ ਹੀ ਇਸ ਅਟੱਲ ਸੱਚਾਈ ਨੂੰ ਬਿਆਨ ਕਰ ਰਹੇ ਸਨ- ਕਿ ਸਹੁਰੜੇ ਘਰ ਤਾਂ ਜਾਣਾ ਹੀ ਜਾਣਾ ਹੈ। ਜ਼ਿੰਦਗੀ ਦਾ ਤਾਣਾ ਬਾਣਾ ਹੀ ਕੁਝ ਇੰਜ ਦਾ ਹੈ ਕਿ ਪਲ ਝਪਕਦਿਆਂ ਹੀ, ਦ੍ਰਿਸ਼ ਬਦਲਦਿਆਂ ਹੀ ਫਿਰ ਓਹੋ ਰੰਗ ਚੜ੍ਹ ਜਾਂਦਾ ਹੈ- ਜੋ ਸਦਾ ਜੀਵਨ ਦਾ ਰੰਗ ਲਗਦਾ ਹੈ- ਨਹੀਂ ਤਾਂ ਜੀਊਣਾ ਹੀ ਸੰਭਵ ਨਾ ਰਹੇ।

ਉਨ੍ਹਾਂ ਇਸ਼ਾਰਾ ਕੀਤਾ- ਫਤੇਹ ਸਿੰਘ ਜੀ ਨੇ ਤਬਲੇ ਤੇ ਥਾਪ ਦਿੱਤੀ, ਦਲੀਪ ਸਿੰਘ ਜੀ ਨੇ ਹਾਰਮੋਨੀਅਮ ਉੱਪਰ ਨਗ਼ਮਾ ਵਜਾਇਆ, ਹਰੀਸ਼ ਗੰਗਾਨੀ ਜੀ ਨੇ ਕੰਠ 'ਚੋਂ ਬਾਗੇਸ਼ਵਰੀ ਦੇ ਸੁਰ ਕੱਢੇ ਸੁਰਜੀਤ ਸਿੰਘ ਨੇ ਸਾਰੰਗੀ ਉੱਪਰ ਗਜ਼ ਫੇਰਿਆ ਤੇ ਸ੍ਰੀ ਰਾਜੇਂਦਰ ਨੇ ਘੁੰਗਰੂਆਂ ਦੀ ਛਣਕਾਰ ਨਾਲ ਵੰਦਨਾ ਦੀਆਂ ਮੁਦਰਾਵਾਂ ਵਿੱਚ ਸ਼ਿਵ ਸਤੁਤੀ ਕਰਦਿਆਂ ਪ੍ਰਣਾਮ ਕੀਤੀ।

ਮਾਹੌਲ ਇਕ ਦਮ ਬਦਲ ਗਿਆ। ਭੁੱਲ ਗਈ ਡੋਲੀ ਤੇ ਛਪਨ ਹੋ ਗਏ ਕਹਾਰ ਅਤੇ ਜਾਂਞੀ। ਰਮ ਗਏ ਰੰਗ ਵਿੱਚ ਸਾਰੇ ਦੇ ਸਾਰੇ ਸਰੋਤੇ-ਦਰਸ਼ਕ। ਰਾਜੇਂਦ੍ਰ ਜੀ ਨੇ ਤਿੰਨ ਤਾਲ ਵਿੱਚ ਨਿਰਤ ਅਰੰਭਿਆ। ਨਿਰਤ ਦੀਆਂ ਵਿਵਿਧ ਮੁਦਰਾਵਾਂ ਦਾ ਪ੍ਰਦਰਸ਼ਨ ਕਰਦਿਆਂ ਤਬਲੇ ਉੱਪਰ ਪੈਂਦੀਆਂ ਤਾਲਬੱਧ ਥਾਪਾਂ ਨਾਲ ਟੁਕੜਿਆਂ, ਟੁਕੜਿਆਂ ਤੋੜਿਆਂ ਵਿੱਚ ਪੈਰਾਂ ਨੂੰ ਥਿਰਕਾਇਆ।

ਏਸੇ ਕਲਾ ਪ੍ਰਦਰਸ਼ਨ ਵਿਚਕਾਰ ਇਕ ਸਮੇਂ ਰਾਜੇਂਦ੍ਰ ਜੀ ਨੇ ਪੈਰਾਂ ਦੀ ਥਾਪ ਨੂੰ ਇੰਜ ਸਵਰਬੱਧ ਕਰਕੇ ਪੇਸ਼ ਕਰਨਾ ਸ਼ੁਰੂ ਕੀਤਾ ਕਿ ਇਕ ਸਮੇਂ ਜਿਹੜੇ ਸਾਰੇ ਘੁੰਘਰੂ ਇਕੱਠੇ ਛਣਕਦੇ ਸਨ ਓਹਨਾਂ ਘੁੰਗਰੂਆਂ ਵਿੱਚੋਂ ਕੁਝ ਕੁ ਨੇ ਆਪਣੇ ਆਪ ਨੂੰ ਛਣਕਣੋਂ ਵਰਜ ਲਿਆ, ਫਿਰ ਕੁਝ ਹੋਰ ਘੁੰਘਰੂਆਂ ਨੇ ਇੰਜ ਹੀ ਕੀਤਾ, ਫਿਰ ਥੋੜ੍ਹੇ ਹੋਰ ਘੁੰਘਰੂਆਂ ਨੇ ਬੋਲਨਾ ਬੰਦ ਕਰ ਦਿੱਤਾ ਅਤੇ ਅੰਤ ਤੇ ਇਕ ਘੁੰਘਰੂ ਨੂੰ ਛੱਡ ਕੇ ਬਾਕੀ ਸਾਰੇ ਘੁੰਘਰੂ ਖਾਮੋਸ਼ ਹੋ ਗਏ। ਸਾਰਿਆਂ ਵਿਚਕਾਰ ਕੇਵਲ ਇਕ ਘੁੰਘਰੂ ਹੀ ਲੈਅ ਤਾਲ ਵਿੱਚ ਛਣਕ ਰਿਹਾ ਸੀ।

ਉਸ ਤੋਂ ਬਾਅਦ ਸ੍ਰੀ ਰਾਜੇਂਦਰ ਨੇ 'ਤ੍ਰਿਵੇਣੀ' ਨਾਮ ਦੀ ਇਕ ਰਚਨਾ ਨਿਰਤ ਰਾਹੀਂ ਪੇਸ਼ ਕੀਤੀ। ਗੰਗਾ ਜਮੁਨਾ ਸਰਸਵਤੀ-ਤਿੰਨਾਂ ਦਾ ਸਵਰ ਬੱਧ ਪ੍ਰਦਰਸ਼ਨ ਸੀ। -ਅਨਾਹਤ, ਸਰਸਵਤੀ ਰੂਪ ਵਿੱਚ ਅਦਿੱਖ ਸੀ- ਤੇ ਦੋਵੇਂ ਗੰਗਾ ਜਮੁਨਾ ਤਰੰਗਾਇਤ ਹੋ ਹੋ ਨਾਦ ਰੂਪ ਵਿਚ ਨਦਨ ਕਰ ਰਹੀਆਂ ਸਨ।

ਅੰਤ ਤੇ ਫਤਹ ਸਿੰਘ ਜੀ ਦੇ ਤਬਲੇ ਦੇ ਬੋਲਾਂ ਅਤੇ ਰਾਜੇਂਦਰ ਜੀ ਦੇ ਘੁੰਘਰੂ ਛਣਕਾਉਂਦੇ ਪੈਰਾਂ ਦੀ ਜੁਗਲਬੰਦੀ-ਲੜੰਤ ਸੀ ਤੇ ਸਵਾਲ ਜਵਾਬ ਸਨ।

ਸਭਾ ਉਠ ਗਈ- ਪਰ ਨਾਲ ਹੀ ਹੁਕਮ ਹੋ ਗਿਆ-

"ਥੋੜ੍ਹੇ ਚਿਰ ਤਕ ਫਿਰ ਬੈਠਣਾ ਹੈ।"

ਅਨੰਦ ਸਵਰੂਪ-

ਸੰਗੀਤ ਸਭਾ ਫਿਰ ਬੈਠੀ। ਗਾਇਨ ਸ਼ੁਰੂ ਹੋ ਗਿਆ। ਉਸਤਾਦ ਹਰਭਜਨ ਸਿੰਘ, ਸੁਖਦੇਵ ਸਿੰਘ, ਮੋਹਨ ਸਿੰਘ, ਸੁਰਜੀਤ ਸਿੰਘ ਤੇ ਸੋਨੂ ਵੀ ਸਾਥ ਦੇ ਰਹੇ ਸਨ-

**ਰੁੱਤ ਬਸੰਤ ਸੌਂ, ਆਪਣੇ ਮਨ ਸੌਂ**
**ਪੀ ਢੂੰਡਨ ਮੈਂ ਨਿਕਸੀ ਘਰ ਸੌਂ**
**ਮਿਲੇ ਤੋ ਲਾਲਾ ਘਰ ਬਿਠਲਾਊਂ**
**ਹਾਥ ਮਿਲਾਊਂ ਪੀਲੀ ਸਰਸੌਂ...**

ਗਾਉਂਦਿਆਂ ਗਾਉਂਦਿਆਂ ਦਸਦੇ ਹਨ- 'ਇਹ ਰਚਨਾ ਸਾਨੂੰ ਉਧੋ ਖਾਂ ਸਾਹਿਬ ਨੇ ਸਿਖਾਈ ਸੀ ਤੇ ਫਿਰ ਇਕ ਹੋਰ ਰਚਨਾ ਰਾਗ ਬਿਹਾਗ ਵਿੱਚः

**ਆਜ ਆਨੰਦ ਮੁਖ ਚੰਦ ਜੈਸੀ ਪ੍ਰੀਯਾ**
**ਮੀਠੇ ਕਰਤ ਬੈਨ, ਪੀਆ ਗਲ ਲਾਗਨ ਆਜ...**
**ਬਾਲਾ ਜੋਬਨ ਮਦ ਕੀ ਭਰੀ ਅੱਖੀਆਂ...**

ਆਪ ਜੀ ਦੇ ਸ੍ਰੀ ਮੁਖ ਤੋਂ ਆਨੰਦ ਆਨੰਦ... ਦਾ ਗਾਇਨ ਹੁੰਦਾ ਵੇਖ ਕੇ ਅਚਾਨਕ ਆਪ ਦੇ ਮੁਖ ਮੰਡਲ ਵੱਲ ਦ੍ਰਿਸ਼ਟੀ ਜਾਂਦਿਆਂ ਹੀ ਲੱਗਾ– 'ਇਹ ਸਰੂਪ ਤਾਂ ਬਿਲਕੁਲ ਅਲੱਗ ਹੈ– ਜੋ ਹਰ ਸਮੇਂ ਵੇਖਣ ਵਿੱਚ ਆਉਂਦਾ ਹੈ– ਇਹ ਸਰੂਪ ਉਹੰ ਨਹੀਂ, ਸਗੋਂ ਪੂਰਨ ਆਨੰਦਮਯ ਹੈ ਆਨੰਦ ਆਪ ਹੀ ਹੈ। ਜਿਸ ਮਗਨਤਾ, ਜਿਸ ਇਕਰਸਤਾ ਨਾਲ ਆਪ ਗਾਇਨ ਕਰ ਰਹੇ ਸਨ– ਉਸ ਨਾਲ ਤਾਂ ਆਪ ਸ਼ਬਦ ਰੂਪ ਹੀ, ਨਾਦ ਰੂਪ ਹੀ ਹੋ ਗਏ ਲਗਦੇ ਸਨ। ਇਹ ਸਰੂਪ ਵਿਲੱਖਣ ਹੈ।

ਚਿਰਾਂ ਤੋਂ ਵੇਖਦਾ ਆ ਰਿਹਾ ਹਾਂ– ਜਦੋਂ ਆਪ ਗਾਉਂਦੇ ਹਨ– ਓਦੋਂ ਹੋਰ ਸਭ ਕੁਝ ਵਿਸਰ ਜਾਂਦੇ ਹਨ, ਤੇ ਜਦੋਂ ਗਾਉਣ ਲਗਦੇ ਹਨ– ਓਦੋਂ ਫਿਰ ਥੱਕਣ ਅੱਕਣ ਵਰਗੇ ਸ਼ਬਦ ਬੇਮਾਅਣੀ ਹੋ ਜਾਂਦੇ ਹਨ। ਘੰਟਿਆਂ ਬੱਧੀ ਇਕ ਤੋਂ ਬਾਅਦ ਇਕ ਸੈਂਕੜੇ ਰਚਨਾਵਾਂ ਵੱਖ ਵੱਖ ਰਾਗਾਂ ਵਿੱਚ ਵਰਖਾ ਵਾਂਗ ਉਤਰਦੀਆਂ ਹਨ। ਕਈ ਵਾਰੀ ਤਾਂ ਵੇਖਿਆ ਹੈ ਕਿ ਰਚਨਾਵਾਂ ਦਾ ਹਜੂਮ ਹੁੰਦਾ ਹੈ ਜਿਵੇਂ ਹਰ ਰਚਨਾ ਕਹਿ ਰਹੀ ਹੋਵੇ– 'ਪਹਿਲਾਂ ਮੈਨੂੰ ਗਾਓ, ਪਹਿਲਾਂ ਮੈਨੂੰ ਗਾਓ' ਤੇ ਆਪ ਹਨ ਕਿ ਕਿਸੇ ਨੂੰ ਨਾਂਹ ਨਹੀਂ ਆਖ ਸਕਦੇ– ਸਦਾਸ਼ਿਵ ਵਾਂਗ ਹਰ ਇਕ ਦੀ ਮੰਗ ਪੂਰੀ ਕਰਦੇ ਹਨ। ਇਕ ਸੁਪਨ ਜਗਤ ਦੀ ਸਿਰਜਨਾ ਹੋ ਜਾਂਦੀ ਹੈ ਅਤੀ ਮਨੋਰਮ, ਅਤੀ ਮਨੋਰਮ, ਜਾਗ੍ਰਤ ਵਿੱਚ ਸ਼ਾਇਦ ਇਹ ਅਨੰਦ ਅਸੀਂ ਆਪਣੇ ਆਪ ਨਾਲ ਸਾਂਝਾ ਹੁੰਦਾ ਨਾ ਵੇਖ ਸਕੀਏ– ਸ਼ਾਇਦ ਏਸੇ ਸਰੂਪ ਤੇ ਏਸੇ ਸੁਪਨੇ ਬਾਰੇ ਹੀ ਗੁਰਬਾਣੀ ਹੈ–

**ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ॥**
**ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ॥ ੧॥**
**ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ॥**
**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ॥ ੧॥ ਰਹਾਉ॥**
**ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ॥**
**ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ॥ ੨॥**
**ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ॥**
**ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ॥ ੩॥**
**ਸੋ ਅੰਤਰਿ ਸੋ ਬਾਹਰੇ ਬਿਨਸੇ ਤਹ ਭਰਮਾ॥**
**ਨਾਨਕ ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ॥ ੪॥** (੮੧੬)

ਵਿੱਚ ਵਿੱਚ ਲਗਦਾ ਜਿਵੇਂ ਉਸ ਆਨੰਦ ਦੀ ਅਵਸਥਾ ਵਿਚੋਂ ਲੀਲ੍ਹਾ ਵਸ ਬਾਹਰ ਝਾਕ ਕੇ ਵੇਖ ਲੈਂਦੇ ਤੇ ਮਨ ਹੀ ਮਨ ਆਖਦੇ ਨੇ– ਮੇਰਾ ਕੀ ਹੈ? ਮੈਂ ਤਾਂ ਏਸੇ ਅਵਸਥਾ ਵਿੱਚ ਆਨੰਦਿਤ ਹਾਂ– ਪਰ ਇਹ ਵਿਚਾਰੇ ਜਿਹੜੇ ਮੇਰੇ ਕਾਰਨ ਘੰਟਿਆਂ ਬੱਧੀ ਬੈਠੇ ਬੈਠੇ ਥਕ ਕੇ ਬਾਰ ਬਾਰ ਆਸਨ ਬਦਲ ਰਹੇ ਨੇ– ਇਹਨਾਂ ਨੂੰ ਤਾਂ ਥੋੜ੍ਹੀ ਛੁੱਟੀ ਮਿਲਣੀ ਹੀ ਚਾਹੀਦੀ ਹੈ ਤੇ ਫਿਰ ਥੋੜ੍ਹੀ ਛੁੱਟੀ ਪਰ ਮੁੜ ਜੁੜ ਬਹਿਣ ਲਈ ਹੁਕਮ ਵੀ ਨਾਲ ਹੀ। ਅਸਲ ਵਿੱਚ ਆਪ ਚਾਹੁੰਦੇ ਨਹੀਂ ਕਿ ਉਸ ਆਨੰਦ ਦੀ ਛਹਿਬਰ ਤੋਂ ਕੋਈ ਥੋੜ੍ਹੇ ਚਿਰ ਲਈ ਅਨਭਿਜ ਰਹਿ ਜਾਵੇ।

**ਮੇਘੈ ਨੋ ਫੁਰਮਾਨੁ ਹੋਆ**

ਹੁਣ ਬੱਚਿਆਂ ਦੀ ਵਾਰੀ ਹੈ। ਸੱਤ ਅੱਠ ਸਾਲ ਤੋਂ ਲੈ ਕੇ ਪੰਦਰਾਂ ਸੋਲਾਂ ਸਾਲ ਤੱਕ ਦੇ ਬੱਚੇ 'ਮਲ੍ਹਾਰ ਦੇ ਪ੍ਰਕਾਰ ਗਾਉਣੇ ਸ਼ੁਰੂ ਕਰਦੇ ਹਨ। ਮਲ੍ਹਾਰ ਦਾ ਤੇ ਮੇਘ ਦਾ ਰਿਸ਼ਤਾ ਅਜ਼ਲੀ ਹੈ। ਜਦੋਂ ਮੇਘ ਘਟਾ ਬੰਨ੍ਹ ਕੇ ਆਉਂਦੇ ਨੇ- ਗਰਜਦੇ ਨੇ ਬਰਸਦੇ ਨੇ ਤਾਂ ਲਗਦਾ ਹੈ- ਮਲ੍ਹਾਰ ਦੀ ਗੜਗੂੰਜ ਉਠ ਰਹੀ ਹੈ ਆਕਾਸ਼ ਵਿੱਚੋਂ ਅਤੇ ਜਦੋਂ ਮਲ੍ਹਾਰ ਗਾਇਆ ਜਾਂਦਾ ਹੈ ਅਤੇ ਉਹ ਵੀ ਵੱਖ ਵੱਖ ਪ੍ਰਕਾਰ ਨਾਲ ਤਦ ਵੀ ਲਗਦਾ ਹੈ ਕਿ ਮੇਘ ਆ ਰਹੇ ਨੇ ਵਿਵਿਧ ਰੰਗਾਂ ਵਿੱਚ, ਗਰਜ ਰਹੇ ਨੇ ਵਿਵਿਧ ਧੁਨਾਂ ਨਾਲ ਬਰਸ ਰਹੇ ਨੇ ਛਹਿਬਰ ਲਾ ਰਹੇ ਨੇ।

ਬਾਣੀ ਦੁਆਰਾ ਗਾਇਆ ਹੈ-

**ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥**
**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥** (੧੨੮੫)

ਭਾਵ ਇਹ ਕਿ ਜਦ ਜੀਵ ਅੰਮ੍ਰਿਤ ਵੇਲੇ ਹਰੀ ਦੀ ਦਰਗਾਹ ਵਿੱਚ ਅਰਦਾਸ ਕਰਦਾ ਹੈ ਤਾਂ ਹਰੀ ਮਿਹਰ ਵਿੱਚ ਆ ਕੇ ਗੁਰੂ ਨੂੰ ਕਹਿੰਦਾ ਹੈ ਕਿ ਸ਼ਬਦ ਦੀ ਵਰਖਾ ਕਰੋ।

ਅੱਜ ਵੀ ਗੁਰੂ ਰੂਪ ਮੇਘ ਨੇ ਵਰਖਾ ਸ਼ੁਰੂ ਕੀਤੀ ਸੀ, ਸ਼ਬਦ ਦੀ, ਨਾਦ ਦੀ।

ਤੀਹ ਪ੍ਰਕਾਰ ਦਾ ਮਲ੍ਹਾਰ- ਬਾਬਾ ਜੀ ਨੇ ਆਪ ਕੋਲ ਬਹਿ ਕੇ ਸਿਖਵਾਇਆ ਹੈ। ਆਪ ਦੱਸਦੇ ਹਨ 'ਇਹ ਸ਼ੁੱਧ ਮਲ੍ਹਾਰ ਹੈ।' ਬੱਚੇ ਸ਼ੁੱਧ ਮਲ੍ਹਾਰ ਦੇ ਆਰੋਹ ਅਵਰੋਹ ਦਾ ਗਾਇਨ ਕਰਦੇ ਹਨ। ਇਹ ਗਾ-ਨੀ ਵਰਜਿਤ ਹੈ, ਇਹ ਮੀਆਂ ਮਲ੍ਹਾਰ ਹੈ। ਇਹ ਸੁਰ ਮਲ੍ਹਾਰ ਹੈ, ਇਹ ਮੇਘ ਮਲ੍ਹਾਰ ਹੈ, ਇਹ ਗੌਂਡ ਮਲ੍ਹਾਰ ਹੈ, ਇਹ ਰਾਮਦਾਸੀ ਮਲ੍ਹਾਰ ਹੈ।' ਇਕ ਇਕ ਪ੍ਰਕਾਰ ਬਾਰੇ ਦੱਸੀ ਜਾਂਦੇ ਹਨ ਤੇ ਬੱਚੇ ਉਸ ਪ੍ਰਕਾਰ ਦੀਆਂ ਸਰਗਮਾਂ ਨਾਲ ਆਰੋਹ ਅਵਰੋਹ, ਸਥਾਈ ਅੰਤਰੇ ਗਾਈ ਜਾਂਦੇ ਹਨ- ਸਾਰਾ ਵਾਤਾਵਰਣ ਮਲ੍ਹਾਰਮਯ ਬਣਿਆ ਹੋਇਆ ਹੈ। ਸਰੋਤੇ, ਦਰਸ਼ਕ ਵਿਸਮਯ ਭਾਵ ਨਾਲ ਵੇਖਦੇ ਸੁਣਦੇ ਤੇ ਆਨੰਦ ਦਾ ਅਨੁਭਵ ਕਰ ਰਹੇ ਹਨ- ਤੀਹ ਪ੍ਰਕਾਰ ਦੇ ਮਲ੍ਹਾਰ ਤੋਂ ਬਾਅਦ ਸੰਗੀਤ ਮੰਡਲੀ ਦੀਆਂ ਬੱਚੀਆਂ ਨੂੰ ਹੁਕਮ ਹੁੰਦਾ ਹੈ-'ਕਾਨ੍ਹੜਾ ਸੁਣਾਓ।'

ਆਪ ਦੱਸਦੇ ਹਨ- 'ਕਾਨ੍ਹੜਾ ਛੱਤੀ ਪ੍ਰਕਾਰ ਦਾ ਹੈ ਪਰ ਅਸਾਂ ਅਜੇ ਉਨ੍ਹਾਂ ਵਿੱਚੋਂ ਤੇਤੀ ਪ੍ਰਕਾਰ ਦਾ ਸਿਖਾਇਆ ਹੈ। ਇਹ ਦਰਬਾਰੀ ਕਾਨ੍ਹੜਾ ਹੈ, ਇਹ ਜਯੰਤ ਕਾਨ੍ਹੜੇ ਦਾ ਦੂਜਾ ਪ੍ਰਕਾਰ ਹੈ...'ਇਹ ਬੱਚੀਆਂ ਕਾਨ੍ਹੜੇ ਦੇ ਇਕ ਇਕ ਪ੍ਰਕਾਰ ਦੇ ਸਥਾਈ ਅੰਤਰੇ ਗਾਉਂਦੀਆਂ ਤੇ ਉਸ ਤੋਂ ਅਗਲੇ ਪ੍ਰਕਾਰ ਦਾ ਹੁਕਮ ਉਡੀਕਦੀਆਂ ਹਨ।

'ਇਹ ਰੇਵਤੀ ਕਾਨ੍ਹੜਾ ਹੈ' ਦਸਦੇ ਹਨ ਤੇ ਪੁੱਛਦੇ ਹਨ 'ਰੇਵਤੀ ਜਾਣਦੇ ਓ ਕੌਣ ਸੀ?' ਫਿਰ ਆਪ ਹੀ ਦਸਦੇ ਨੇ 'ਰੇਵਤੀ ਸ੍ਰੀ ਕ੍ਰਿਸ਼ਣ ਦੇ ਭਰਾ ਬਲਰਾਮ ਦੀ ਪਤਨੀ ਸੀ। ਰੇਵਤ (ਕੁਕੁਦਮਿਨ) ਰਾਜੇ ਦੀ ਧੀ ਸੀ। ਰੇਵਤੀ ਏਨੀ ਸੁੰਦਰ ਸੀ ਕਿ ਉਸਦੇ ਪਿਤਾ ਰੇਵਤ ਨੂੰ ਉਸਦੀ ਸੁੰਦਰਤਾ ਨਾਲ ਮੇਲ ਖਾਂਦਾ ਕੋਈ ਵਰ ਨਹੀਂ ਸੀ

ਲੱਭਦਾ। ਹਾਰ ਕੇ ਰੇਵਤ ਬ੍ਰਹਮਾ ਕੋਲ ਗਿਆ ਤੇ ਉਸਨੂੰ ਰੇਵਤੀ ਲਈ ਮੁਨਾਸਿਬ ਵਰ ਦੱਸਣ ਲਈ ਆਖਿਆ। ਪਰ ਬ੍ਰਹਮਾ ਗੰਧਰਵਾਂ ਕੋਲੋਂ ਰਾਗ ਸੁਣਨ ਵਿੱਚ ਅਜੇਹਾ ਮਸਤ ਸੀ, ਕਿ ਕਈ ਜੁਗ ਉਸਨੇ ਰੇਵਤ ਦੀ ਗੱਲ ਵਲ ਧਿਆਨ ਹੀ ਨਾ ਦਿੱਤਾ। ਕਈ ਜੁਗਾਂ ਤਕ ਰਾਗ ਦਾ ਆਨੰਦ ਮਾਣਨ ਤੋਂ ਬਾਅਦ ਬ੍ਰਹਮਾ ਨੇ ਰੇਵਤ ਨੂੰ ਕਿਹਾ ਕਿ ਰੇਵਤੀ ਦਾ ਵਿਆਹ ਸ੍ਰੀ ਕ੍ਰਿਸ਼ਣ ਦੇ ਭਰਾ ਬਲਰਾਮ ਨਾਲ ਕਰ ਦਿਓ। ਕਈ ਜੁਗ ਬੀਤ ਚੁਕੇ ਸਨ। ਬ੍ਰਹਮਾ ਦਾ ਉਪਦੇਸ਼ ਸੁਣ ਕੇ ਜਦੋਂ ਰੇਵਤ ਪ੍ਰਿਥਵੀ ਤੇ ਵਾਪਸ ਪਰਤਿਆ ਤਾਂ ਦੇਖਿਆ ਕਿ ਲੋਕਾਂ ਦੇ ਕੱਦ ਬੌਣੇ ਹੋ ਚੁੱਕੇ ਸਨ ਅਤੇ ਉਹ ਕਮਜ਼ੋਰ ਵੀ ਹੋ ਚੁੱਕੇ ਸਨ। ਪਰ ਰੇਵਤ ਨੇ ਬ੍ਰਹਮਾ ਦੇ ਹੁਕਮ ਅਨੁਸਾਰ ਤਾਂ ਵੀ ਰੇਵਤੀ ਦਾ ਵਿਆਹ ਬਲਰਾਮ ਨਾਲ ਕਰ ਦਿੱਤਾ। ਰੇਵਤੀ ਬਲਰਾਮ ਨਾਲੋਂ ਕੱਦ ਵਿੱਚ ਬਹੁਤ ਉੱਚੀ ਸੀ। ਬਲਰਾਮ ਨੇ ਆਪਣਾ ਸ਼ਸ਼ਤਰ ਜੋ ਕਿ 'ਹਲ' ਸੀ, ਰੇਵਤੀ ਦੇ ਮੋਢੇ ਉੱਪਰ ਰੱਖ ਕੇ ਏਨਾ ਦਬਾਇਆ ਕਿ ਰੇਵਤੀ ਆਪਣੇ ਮੇਚ ਦੀ ਕਰ ਲਈ। ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਸ਼ਨਾਵਤਾਰ ਵਿੱਚ ਲਿਖਿਆ ਹੈ:-

**'ਜਬ ਪਿਯ ਤਿਯ ਕੀ ਓਰ ਨਿਹਾਰਯੋ**
**ਛੋਟੇ ਹਮ, ਇਹ ਬਡੀ ਵਿਚਾਰਯੋ,**
**ਤਿਹ ਕੋ ਲੈ ਹਲ ਕੰਧਹਿ ਧਰਯੋ,**
**ਮਨ ਭਾਵਤ ਤਾਂ ਕੋ ਤਨੁ ਕਰਯੋ।'**

ਰੇਵਤੀ ਕਾਨ੍ਹੜੇ ਨਾਲ ਸਬੰਧਿਤ ਰੇਵਤੀ ਦੀ ਕਥਾ ਸੁਣਾ ਕੇ ਆਪ ਨੇ ਦੱਸਿਆ ਕਿ ਸਾਰੰਗ ਰਾਗ ਦੇ ਅਠਾਈ ਪ੍ਰਕਾਰ ਸਿਖਾਉਣੇ ਸ਼ੁਰੂ ਕਰ ਰਹੇ ਹਾਂ।

ਤੀਹ ਪ੍ਰਕਾਰ ਮਲ੍ਹਾਰ ਦੇ, ਤੇਤੀ ਪ੍ਰਕਾਰ ਕਾਨ੍ਹੜਾ ਦੇ ਅਜੇ ਇਹ ਸਭ ਆਰੋਹ ਅਵਰੋਹ ਤੇ ਭਿੰਨ ਭਿੰਨ ਸਰਗਮ ਰੂਪਾਂ ਵਿੱਚ ਸੁਣਾਏ ਗਏ ਹਨ। ਪਰ ਜਦੋਂ ਇਹਨਾਂ ਸਾਰੇ ਰਾਗਾਂ ਦੇ ਸਭ ਪ੍ਰਕਾਰਾਂ ਦੇ ਅਲਾਪ ਅਤੇ ਬੰਦਸ਼ਾਂ ਦਾ ਵਿਸਥਾਰ ਹੋਵੇ ਉਦੋਂ ਕੈਸਾ ਸਮਾਂ ਬੱਝੇਗਾ- ਇਸਦਾ ਅਨੁਮਾਨ ਕਰਨਾ ਵੀ ਅੱਜ ਮੁਸ਼ਕਿਲ ਜਾਪਦਾ ਸੀ। ਪਰ ਉਹ ਸਭ ਹੋਣਾ ਤਾਂ ਹੈ ਹੀ ਏ।

ਹੁਣ ਸਿਮਰਤਪਾਲ ਕੌਰ ਦੀ ਵਾਰੀ ਸੀ। ਉਸਨੇ ਰਾਗ ਮਧੂਵੰਤੀ ਵਿੱਚ ਦਿਲਰੁਬਾ ਉੱਪਰ ਇਕ ਬੰਦਿਸ਼ ਵਜਾਈ।

ਸਿਮਰਤਪਾਲ ਕੌਰ ਤੋਂ ਬਾਅਦ ਰਣਵੀਰ ਸਿੰਘ ਨੇ ਦਿਲਰੁਬਾ ਉੱਪਰ ਹੀ ਰਾਗ ਬਿਹਾਗ ਵਜਾਉਣਾ ਸ਼ੁਰੂ ਕੀਤਾ ਇਹ ਇਸ ਸ਼ਬਦ ਦੀ ਬੰਦਿਸ਼ ਹੈ-

ਸੁਣ ਸਖੀਏ ਮੇਰੀ ਨੀਂਦ ਭਲੀ.... ਤੇ ਫਿਰ ਅਚਾਨਕ ਧਿਆਨ ਵਿੱਚ ਆ ਜਾਣ ਤੇ ਯਾਦ ਕਰਵਾਇਆ 'ਸਾਂਝ ਬਿਹਾਗ' ਮੈਂ ਆਖਿਆ ਜੀ ਸਮਝਿਆ ਨਹੀਂ। ਤਾਂ ਸੇਵਕ ਰਛਪਾਲ ਸਿੰਘ ਨੂੰ ਫੁਰਮਾਨ ਹੋਇਆ 'ਸਾਂਝ ਬਿਹਾਗ ਕਢੋ।' ਰਛਪਾਲ ਮਹਾਨ ਕੋਸ਼ ਕੱਢ ਕੇ ਬਹਿ ਗਿਆ। **'ਸਾਂਝ ਬਿਹਾਗ ਤਕੈ ਆਗਾਸ'**- ਗੌੜੀ ਮਹਲਾ ੧ ਪੰਨਾ ੧੫੨

ਸਹਜੇ ਆਵੈ ਸਹਜੇ ਜਾਇ॥
ਮਨ ਤੇ ਉਪਜੈ ਮਨ ਮਾਹਿ ਸਮਾਇ॥
ਗੁਰਮੁਖਿ ਮੁਕਤੋ ਬੰਧੁ ਨ ਪਾਇ॥
ਸਬਦੁ ਬੀਚਾਰਿ ਛੁਟੈ ਹਰਿ ਨਾਇ॥੨॥
ਤਰਵਰ ਪੰਖੀ ਬਹੁ ਨਿਸਿ ਬਾਸੁ॥
ਸੁਖ ਦੁਖੀਆ ਮਨਿ ਮੋਹ ਵਿਣਾਸੁ॥
ਸਾਝ ਬਿਹਾਗ ਤਕਹਿ ਆਗਾਸੁ॥
ਦਹ ਦਿਸਿ ਧਾਵਹਿ ਕਰਮਿ ਲਿਖਿਆਸੁ॥
(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੨)
ਨਾਮੁ ਸੰਜੋਗੀ ਗੋਇਲਿ ਥਾਟੁ॥
ਕਾਮ ਕ੍ਰੋਧ ਫੂਟੈ ਬਿਖੁ ਮਾਟੁ॥
ਬਿਨੁ ਵਖਰ ਸੂਨੋ ਘਰੁ ਹਾਟੁ॥
ਗੁਰ ਮਿਲਿ ਖੋਲੇ ਬਜਰ ਕਪਾਟ॥੪॥
ਸਾਧੁ ਮਿਲੈ ਪੂਰਬ ਸੰਜੋਗ॥
ਸਚਿ ਰਹਸੇ ਪੂਰੇ ਹਰਿ ਲੋਗ॥
ਮਨੁ ਤਨੁ ਦੇ ਲੈ ਸਹਜਿ ਸੁਭਾਇ॥
ਨਾਨਕ ਤਿਨ ਕੈ ਲਾਗਉ ਪਾਇ॥੫॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੩)*

ਇਸ ਸ਼ਬਦ ਦਾ ਰਾਗ ਬਿਹਾਗ ਨਾਲ ਤਾਂ ਕੋਈ ਸਬੰਧ ਨਹੀਂ ਸੀ– ਪਰ ਬਿਹਾਗ ਦੇ ਨਾਮ ਨਾਲ ਜੁੜੇ ਸ਼ਬਦ ਰਾਹੀਂ ਆਪ ਨੇ ਇਕ ਸਤਿ ਵੱਲ ਧਿਆਨ ਦਿਵਾ ਦਿੱਤਾ। ਜੀਵ ਰੂਪੀ ਪੰਛੀ–ਬਿਰਖ ਰੂਪ ਸੰਸਾਰ ਉੱਪਰ ਰਾਤ ਰੈਣ ਬਸੇਰੇ ਲਈ ਆਉਂਦੇ ਹਨ। ਕਰਮਾਂ ਅਨੁਸਾਰ ਸੁਖ–ਦੁਖ ਭੋਗ ਕੇ ਸਵੇਰ (ਬਿਹਾਗ) ਹੁੰਦਿਆਂ ਹੀ ਫਿਰ ਦਸਾਂ ਦਿਸ਼ਾਵਾਂ ਵਿੱਚ ਭਟਕਣ ਲਈ ਉੱਡ ਜਾਂਦੇ ਹਨ। ਪੂਰਬਲੇ ਕਰਮ ਹੋਣ ਤਾਂ ਗੁਰੂ ਮਿਲ ਜਾਂਦਾ ਹੈ ਉਹ ਨਾਮ ਨਾਲ ਜੋੜ ਕੇ ਬਜਰ ਕਪਾਟ ਖੋਲ੍ਹਦਾ ਤੇ ਗਿਆਨ ਦਾ ਪ੍ਰਕਾਸ਼ ਕਰਦਾ ਹੈ। ਸ਼ਬਦਾਂ ਦੀ ਸਾਂਝ ਦਾ ਇਹੋ ਜਿਹਾ ਕੋਈ ਵੀ ਮੌਕਾ ਆਪ ਕਦੇ ਨਹੀਂ ਜਾਣ ਦੇਂਦੇ।

ਫਿਰ ਆਪ ਗਾਉਣ ਲੱਗੇ-
ਹੇ ਮਾਂ ਗਰਜ ਗਰਜ ਬਰਸ ਰਹੀਆਂ ਬੂੰਦਨੀਆਂ
ਡਰ ਪਾਇਓ ਬਿਜੁਰੀਆ।
ਗਰਜ ਗਰਜ ਆਲੀ ਅਤਿ ਹੀ ਡਰਾਵੇ
ਬਿਨਾ ਪੀਆ ਮੋਹੇ ਚੈਨ ਨ ਆਵੈ...
'ਇਹ ਦੇਸ਼ ਹੈ ਅਤੇ ਐਹ ਬੰਦਿਸ਼ ਭਾਈ ਕਾਲੂ ਦੀ ਹੈ ਦੇਸ ਖਮਾਜ ਵਿੱਚ-
ਚਾਉ ਚਾਉ ਜਉ ਤਉ ਪ੍ਰੇਮ ਖੇਲਨ ਕਾ ਚਾਉ
ਸਿਰ ਧਰ ਤਲੀ ਗਲੀ ਮੇਰੀ ਆਉ...

... ...     ...

**ਮੋਰੀ ਤੋਰੀ ਤੋਰੀ ਮੋਰੀ ਨ ਬਣੇਗੀ ਸਿਆਮ**
**ਹਟੋ ਹਟੋ ਆਓ ਚਲੇ ਸੌਤਨ ਕੇ ਗਾਮ...**

'ਤੇ ਇਹ ਰਾਜਨ ਸਾਜਨ ਜੀ ਦੀ ਬੰਦਿਸ਼ ਹੈ ਖਮਾਜ ਵਿੱਚ

**ਰੋਕੋ ਨਾ ਗਾਇਲਵਾ ਮੇਰੀ**
**ਕਾਹੇ ਕਰਤ ਲਰਾਈ...**
**ਗਗਰੀ ਗਿਰਾਈ ਮੇਰੀ**
**ਚੂਰੀਆਂ ਖਨਕਾਈ**
**ਮੈਂ ਤੋ ਜਾਇ ਕਹੂੰਗੀ ਬਸੂਮਤੀ ਸੇ**
**ਤੇਰੋ ਲਾਡਲੇ ਲਾਲ ਬ੍ਰਿਜ ਮੇ ਐਸੀ ਧੂਮ ਮਚਾਈ...।**

'ਇਹ ਬਰਵਾ ਭੈਰਵੀ ਹੈ...

**ਜੋਗੀ ਜਤੀ ਬ੍ਰਹਮਚਾਰੀ**
**ਬਡੇ ਬਡੇ ਛਤ੍ਰ ਧਾਰੀ**
**ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ...**

'ਤੇ ਐਹ ਵਲਾਇਤ ਖਾਂ ਸਾਹਿਬ ਦੀ ਬੰਦਿਸ਼ ਹੈ...

**ਛਡੋ ਡਗਰ ਬਨਵਾਰੀ**
**ਬਿਨਤੀ ਕਰਤ ਮੈ ਤੋ ਹਾਰੀ**
**ਭਰ ਪਿਚਕਾਰੀ ਮਾਰਤ ਕੇਸਰ**
**ਭੀਗ ਗਈ ਤਨ ਸਾਰੀ**
**ਅਬ ਨਾ ਰਹੂੰਗੀ ਤੇਰੀ ਨਗਰੀਆ**
**ਗਈ ਰੇ ਲਾਜ ਹਮਾਰੀ...'**

ਗਾਉਂਦਿਆਂ ਗਾਉਂਦਿਆਂ ਸੁਖਦੇਵ ਸਿੰਘ ਨੂੰ ਹੁਕਮ ਕੀਤਾ ਇਹ ਹੋਰੀ ਗੁਰਜੀਤ ਨੂੰ ਸਿਖਾਓ।' ਤੇ ਗੁਰਜੀਤ ਸੁਖਦੇਵ ਸਿੰਘ ਦੇ ਮਗਰ ਮਗਰ ਗਾ ਕੇ 'ਹੋਰੀ' ਸਿੱਖਣ ਲਗ ਪਿਆ। ਇਸ ਦੌਰਾਨ ਪਤਾ ਨਹੀਂ ਕਿਸ ਵੇਲੇ ਸੇਵਕ ਰਛਪਾਲ ਨੂੰ ਇਸ਼ਾਰਾ ਹੋ ਚੁੱਕਾ ਸੀ, ਉਸਨੇ ਉਸਤਾਦ ਵਲਾਇਤ ਖਾਂ ਸਾਹਿਬ ਨਾਲ ਫੋਨ ਮਿਲਾਇਆ।...

ਬਚਨ ਹੋਇਆ- ਹੁਣ ਮੈਂ ਬਿਲਕੁਲ ਠੀਕ ਹਾਂ, ਤੁਸਾਂ ਫਿਕਰ ਨਹੀਂ ਕਰਨਾ ਮੈਂ ਏਸੇ ਲਈ ਫੋਨ ਕੀਤਾ ਏ ਕਿ ਤੁਹਾਨੂੰ ਦੱਸ ਦਿਆਂ ਬਿਲਕੁਲ ਠੀਕ ਹਾਂ- ਹੋਰੀ ਗਾ ਰਹੇ ਆਂ-

**ਛਾਡੋ ਡਗਰ ਬਨਵਾਰੀ...**

ਅਤੇ ਹੁਣ ਵਾਰੀ ਸੀ ਪਰਮਜੀਤ ਕੌਰ ਦੀ। ਦਿਲਰੁਬਾ ਉੱਪਰ ਮਾਲ ਕੌਂਸ। ਪਰਮਜੀਤ ਤੋਂ ਬਾਅਦ ਗੁਰਦੀਪ ਕੌਰ ਨੇ ਸਿਤਾਰ ਉੱਪਰ ਬਿਹਾਗ ਵਜਾ ਕੇ ਸੁਣਾਇਆ।

# ਗੁਰਬਾਣੀ ਸੰਗੀਤ ਦੀ ਮਾਨਤਾ ਸਰੂਪ ਤੇ ਵਿਕਾਸ

*ਡਾ. ਦਰਸ਼ਨ ਸਿੰਘ ਨਰੂਲਾ*

ਭਾਸ਼ਾਵਾਦ, ਪ੍ਰਾਂਤਵਾਦ ਤੇ ਫਿਰਕੂ ਦੰਗਿਆਂ ਦੇ ਕਾਰਣ ਭਾਰਤੀ ਲੋਕਾਂ ਦੀ ਮਾਨਸਿਕਤਾ ਬੁਰੀ ਤਰ੍ਹਾਂ ਜ਼ਖ਼ਮੀ ਹੋਈ ਹੈ। ਇਸੇ ਕਰਕੇ ਏਕਤਾ ਤੇ ਅਖੰਡਤਾ, ਲੀਰੋ-ਲੀਰ ਹੋਈ ਪਈ ਹੈ। ਵਰਤਮਾਨ ਹਾਲਾਤ ਵਿੱਚ ਭਾਰਤੀ ਲੋਕਾਂ ਨੂੰ ਆਪਸ ਵਿੱਚ ਜੋੜਨ ਦੀ ਲੋੜ ਵਧੇਰੇ ਭਾਸਦੀ ਹੈ ਅਤੇ ਇਹ ਲੋੜ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਪੂਰੀ ਕਰ ਸਕਦਾ ਹੈ। ਸੰਗੀਤ ਲੋਕਾਂ ਨੂੰ ਜੋੜਦਾ ਹੈ, ਤੋੜਦਾ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੱਖ-ਵੱਖ ਧਰਮਾਂ, ਵੱਖ ਵੱਖ ਭਾਸ਼ਾਵਾਂ ਅਤੇ ਭਿੰਨ-ਭਿੰਨ ਪ੍ਰਾਂਤਾਂ ਦੇ ਲੋਕਪ੍ਰਿਆ ਸੰਤ ਸੰਗੀਤਕਾਰਾਂ ਦੀ ਰਾਗਬੱਧ ਬਾਣੀ ਸੰਕਲਿਤ ਹੈ। ਏਕਤਾ ਤੇ ਅਖੰਡਤਾ ਦੀ, ਇਸ ਤੋਂ ਵਧੀਆ ਮਿਸਾਲ, ਕਿਸੇ ਵੀ ਧਰਮ ਜਾਂ ਦੇਸ਼ ਦੇ ਧਾਰਮਿਕ ਗ੍ਰੰਥ ਵਿੱਚੋਂ ਨਹੀਂ ਮਿਲਦੀ। ਇਹੀ ਕਾਰਣ ਹੈ ਕਿ ਇਸਨੂੰ ਮੱਥਾ ਟੇਕਣ ਵੇਲੇ ਕਿਸੇ ਦੇ ਮਨ ਵਿੱਚ ਮਜ਼ਹਬ, ਭਾਸ਼ਾ ਜਾਂ ਇਲਾਕੇ ਦਾ ਖ਼ਿਆਲ ਤਕ ਪੈਦਾ ਨਹੀਂ ਹੁੰਦਾ। ਗੁਰਬਾਣੀ ਵਿਚਲੇ ਸਿਰਲੇਖ ਸੰਗੀਤਕ (ਰਾਗਾਂ ਅਨੁਸਾਰ) ਹਨ ਅਤੇ ਸੰਪਾਦਨ ਵੀ ਸੰਸਾਰ ਨੂੰ ਅੰਤਰ ਰਾਸ਼ਟਰੀ ਭਰਾਤਰੀ ਭਾਵ ਦਾ ਸੁਨੇਹਾ ਦੇਂਦਾ ਹੈ। ਇਸ ਲਈ ਦੇਸ਼ ਦੀ ਏਕਤਾ ਅਤੇ ਅਖੰਡਤਾ ਦਾ ਇੱਕੋ ਇਕ ਰਾਹ ਗੁਰਬਾਣੀ ਸੰਗੀਤ ਹੈ। ਬੰਗਾਲੀ ਲੋਕਾਂ ਨੇ ਪਿਛਲੇ ਸਾਲਾਂ ਵਿੱਚ ਹੀ ਰਾਬਿੰਦਰਾ-ਸੰਗੀਤ (ਟੈਗੋਰ ਮਿਊਜ਼ਿਕ) ਦੀ ਲਘੂ-ਪਰੰਪਰਾ ਨੂੰ ਸਾਰੇ ਪੂਰਬੀ ਭਾਰਤ ਵਿੱਚ ਸਕੂਲ ਤੋਂ ਯੂਨੀਵਰਸਿਟੀ ਪੱਧਰ ਤੇ ਵਿਦਿਆ ਦਾ ਜ਼ਰੂਰੀ ਅੰਗ ਬਣਾਇਆ ਹੈ ਪਰ ਪੰਜਾਬੀ ਲੋਕਾਂ ਨੇ ਅਜੇ ਤਕ ਪੰਜ ਸੌ ਸਾਲ ਤੋਂ ਵਧੀਕ ਪੁਰਾਣੀ ਅਤੇ ਵਿਸ਼ਾਲ ਸੰਗੀਤ ਪਰੰਪਰਾ ਗੁਰਬਾਣੀ ਸੰਗੀਤ ਨੂੰ, ਉਹ ਸਥਾਨ ਨਹੀਂ ਦਿਵਾਇਆ ਜੋ ਇਸਨੂੰ ਕਈ ਦਹਾਕੇ ਪਹਿਲਾਂ ਮਿਲ ਜਾਣਾ ਚਾਹੀਦਾ ਸੀ।

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ "ਸੰਗੀਤ ਦੇ ਸਿਧਾਂਤ ਕੀਰਤਨ ਉੱਤੇ ਹਾਵੀ ਨਹੀਂ ਹੋਣੇ ਚਾਹੀਦੇ। ਜੋਟੀਆਂ ਦੇ ਸ਼ਬਦ-ਕੀਰਤਨ ਸਰਵਣ ਕਰਵਾ ਸਕਣ ਵਾਲੇ ਰਾਗੀ ਜੱਥੇ ਜ਼ਰੂਰ ਤਿਆਰ ਕਰਨੇ ਚਾਹੀਦੇ ਹਨ।"

ਨਿਮਰਤਾ ਸਹਿਤ ਲੇਖਕ ਦੀ ਵਿਚਾਰਧਾਰਾ ਇਹ ਹੈ ਕਿ ਸੰਗੀਤ ਦੇ ਮੂਲਭੂਤ ਸਿਧਾਂਤ-ਸੁਰ ਤਾਲ, ਰਾਗ ਅਤੇ ਰਸ ਮੰਨੇ ਗਏ ਹਨ। ਰਾਗ ਵਿੱਚ ਸੁਰ, ਸੁਰਾਂ ਵਿੱਚ ਸ਼ਬਦ ਅਤੇ ਸ਼ਬਦਾਂ ਵਿੱਚ ਭਾਵ ਅਤੇ ਰਸ ਪ੍ਰਧਾਨ ਹੁੰਦਾ ਹੈ ਇਵੇਂ ਹੀ ਤਾਲ ਦੀ ਲੈਅ ਵਿੱਚ ਮਾਤਰਾ, ਮਾਤਰਾਵਾਂ ਵਿੱਚ ਸੁਰ ਤੇ ਸ਼ਬਦ ਅਤੇ ਸੰਪੂਰਣ 'ਸ਼ਬਦ ਗਾਇਕੀ' ਵਿੱਚ ਰਾਗ-ਭਾਵ ਤੇ ਰਸ ਦੀ ਪ੍ਰਧਾਨਤਾ ਹੁੰਦੀ ਹੈ। ਕੀ ਸੰਗੀਤ-ਸਿਧਾਂਤਾਂ ਦੀ ਕਠੋਰ ਪਾਲਣਾ ਕੀਤੇ ਬਗ਼ੈਰ ਗੁਰਬਾਣੀ-ਸੰਗੀਤ ਨੂੰ ਵਿਕਸਤ ਕੀਤਾ ਜਾ ਸਕਦਾ ਹੈ?

ਯਥਾਰਥ ਤਾਂ ਇਹ ਹੈ ਕਿ ਸੰਗੀਤਕ-ਸਿਧਾਂਤਾਂ ਨੂੰ ਨਜ਼ਰ ਅੰਦਾਜ਼ ਕਰਨ ਦੇ

ਕਾਰਣ ਹੀ ਸਿੱਖ ਰਾਗੀਆਂ ਵਿੱਚੋਂ ਰਾਗ-ਕਲਾ ਅਲੋਪ ਹੋਣ ਲਗ ਪਈ ਸੀ ਅਤੇ ਹੌਲੀ ਹੌਲੀ ਕੱਚੀਆਂ ਧੁਨਾਂ ਤੇ ਫ਼ਿਲਮੀ ਤਰਜ਼ਾਂ ਦੀ ਪ੍ਰਧਾਨਤਾ ਹੋਈ। ਇਸ ਤੋਂ ਪਿੱਛੇ ਆ ਕੇ, ਵੀ.ਡੀ.ਓ. ਅਤੇ ਟੀ.ਵੀ. ਕਲਚਰ ਦੇ ਪ੍ਰਸਾਰ ਨੇ ਕਮਰਸ਼ੀਅਲ-ਕੀਰਤਨ ਪਰੰਪਰਾ ਨੂੰ ਜਨਮ ਦਿੱਤਾ। ਇਸ ਲਈ ਲੇਖਕ ਦੀ ਇਹ ਦ੍ਰਿੜ੍ਹ ਧਾਰਣਾ ਹੈ ਕਿ ਸੰਗੀਤਕ ਸਿਧਾਂਤਾਂ ਦਾ ਕੱਟੜਤਾ ਨਾਲ ਪਾਲਣ ਕਰਨਾ, ਕਲਾਸੀਕਲ ਕੀਰਤਨ (ਗੁਰਬਾਣੀ ਸੰਗੀਤ) ਦੇ ਵਿਕਾਸ ਲਈ ਜ਼ਰੂਰੀ ਹੈ। ਸ਼ਬਦ ਗਾਇਕਾਂ ਵਿੱਚ ਕਲਾਤਮਕਤਾ ਦੀ ਭਰਮਾਰ ਨਾ ਹੋਵੇ, ਬਲਕਿ ਭਾਵ ਅਤੇ ਰਸ ਦੀ ਇਕਾਗਰਤਾ ਹੋਵੇ।

ਸੰਗੀਤ-ਸਿਧਾਂਤਾਂ ਦੀ ਪਾਲਣਾ ਕਰਨ ਦੇ ਲਈ ਕਠਿਨ-ਸਾਧਨਾ ਤੇ ਅਨੁਸ਼ਾਸਨ ਜ਼ਰੂਰੀ ਹਨ। ਕਲਾਸੀਕਲ ਕੀਰਤਨੀ ਜੱਥੇ ਬਾਕਾਇਦਾ ਸਿਖਲਾਈ ਨਾਲ ਤਿਆਰ ਕਰਨੇ ਪੈਂਦੇ ਹਨ, ਕਿਉਂਕਿ ਇਸਦੇ ਲਈ 'ਟਕਸਾਲੀ-ਸੰਗੀਤ' ਦੀ ਸਿੱਖਿਆ ਅਤੇ ਸਾਧਨਾ ਜ਼ਰੂਰੀ ਹੈ। ਰਾਗੀ ਅਤੇ ਰਬਾਬੀ ਆਪਣੇ ਆਪ ਪੈਦਾ ਨਹੀਂ ਹੁੰਦੇ। ਇਸਤ੍ਰੀ-ਸਤਿਸੰਗ, ਪ੍ਰਭਾਤ-ਫੇਰੀਆਂ ਅਤੇ ਜੋਟੀਆਂ ਵਾਲੇ ਜੱਥਿਆਂ ਦੀ ਸਿਖਲਾਈ, ਨਾ ਪਹਿਲਾਂ ਕਦੇ ਹੋਈ ਹੈ ਅਤੇ ਨਾ ਹੀ ਹੁਣ ਇਸਦੀ ਕੋਈ ਲੋੜ ਹੈ। ਇਸ ਸ਼ੈਲੀ ਦੇ ਸਰਲ ਸੁਭਾਵਿਕ ਕੀਰਤਨ ਦੀ ਸਿੱਖਿਆ, ਸਾਧਾਰਣ ਲੋਕ ਗਾਇਕ ਵਾਂਗ ਆਪਣੇ ਚੁਗਿਰਦੇ ਵਿੱਚੋਂ ਹੀ ਪਰੰਪਰਾਗਤ ਰੂਪ ਵਿੱਚ ਹੋ ਜਾਂਦੀ ਹੈ ਅਤੇ ਹੁੰਦੀ ਰਹੇਗੀ।

ਲਗਭਗ ਦਸ ਵਰ੍ਹੇ ਪਹਿਲਾਂ ਜਦੋਂ ਯੂਨੀਵਰਸਿਟੀ ਦੇ ਇਕ ਸੈਮੀਨਾਰ ਵਿੱਚ ਡਾ. ਗੁਰਨਾਮ ਸਿੰਘ ਅਤੇ ਇਸ ਲੇਖਕ ਵਲੋਂ ਇਕ ਪਰਚੇ ਵਿੱਚ ਗੁਰਬਾਣੀ ਸੰਗੀਤ ਨੂੰ ਇਕ ਵੱਖਰੇ ਵਿਸ਼ੇ ਵਜੋਂ ਮਾਨਤਾ ਦੇਣ ਦੀ ਗੱਲ ਕੀਤੀ ਗਈ ਸੀ ਤਾਂ ਕੁਝ ਕੁ ਸਾਹਿਤਕਾਰਾਂ ਤੋਂ ਇਲਾਵਾ, ਪੰਜਾਬ ਦੇ ਸੰਗੀਤਕਾਰਾਂ ਵਿੱਚੋਂ ਕੇਵਲ ਸਵ: ਪ੍ਰੋ. ਤਾਰਾ ਸਿੰਘ ਜੀ ਨੇ ਹਾਮੀ ਭਰੀ ਸੀ, ਬਾਕੀਆਂ ਨੇ ਕਿੰਤੂ-ਪ੍ਰੰਤੂ ਦੀ ਵਾਛੜ ਨਾਲ ਵੱਖਰੇ ਵਿਸ਼ੇ ਦੀ ਸੁਰ ਨੂੰ ਦਬਾ ਦਿੱਤਾ ਸੀ। ਇਹ ਪ੍ਰਸੰਨਤਾ ਦੀ ਗੱਲ ਹੈ ਕਿ ਅੱਜ ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਗੁਰੰਬਾਣੀ ਸੰਗੀਤ ਨੂੰ ਇਕ ਵਿਸ਼ੇ ਵਜੋਂ, ਸੀਨੀਅਰ ਸੈਕੰਡਰੀ ਭਾਗ ਇੱਕ ਅਤੇ ਦੋ ਵਿੱਚ ਮਾਨਤਾ ਪ੍ਰਾਪਤ ਹੈ। ਇਵੇਂ ਹੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਵੀ ਐਮ.ਏ. ਗੁਰਬਾਣੀ ਸੰਗੀਤ ਵਿਸ਼ੇ ਨੂੰ ਮਾਨਤਾ ਦਿੱਤੀ ਜਾ ਰਹੀ ਹੈ। ਚਲੋ: ਦੇਰ ਆਏ, ਦਰੁਸਤ ਆਏ।

ਗੁਰੂ ਨਾਨਕ ਦੇਵ ਜੀ ਦੀਆਂ ਰਚਨਾਵਾਂ ਰਾਗ (ਸੰਗੀਤ) ਵਿੱਚ ਨਿਬੱਧ ਹਨ। ਉਨ੍ਹਾਂ ਨੇ ਆਪਣਾ ਸਵੈ-ਪਰੀਚੈ ਇਕ ਢਾਡੀ (ਗਾਇਕ) ਦੇ ਰੂਪ ਵਿੱਚ ਦਿੱਤਾ ਹੈ। ਸਾਰੀ ਆਯੂ ਇਕ ਖਾਨਦਾਨੀ ਸੰਗੀਤਕਾਰ, ਭਾਈ ਮਰਦਾਨਾ ਨੂੰ ਆਪਣੇ ਅੰਗ ਸੰਗ ਰਖ ਕੇ ਉਸਦੀ ਰਬਾਬ ਦੀਆਂ ਸੁਰਾਂ ਨਾਲ ਧੁਰ ਕੀ ਬਾਣੀ ਨੂੰ ਗਾਇਆ ਅਤੇ ਗਾਇਨ ਕਰਨ ਦਾ ਆਦੇਸ਼ ਦਿੱਤਾ।

ਗੁਰਬਾਣੀ ਵਿਚਲੇ ਸੰਗੀਤਕ-ਸੰਕਲਨ-ਪ੍ਰਬੰਧ ਨੂੰ ਉਜਾਗਰ ਕਰਦੇ ਹੋਏ ਕੁਝ ਸੁਝਾਅ ਰੱਖੇ ਜਾ ਰਹੇ ਹਨ:

1. ਪ੍ਰਤੇਕ ਯੂਨੀਵਰਸਿਟੀ ਵਿੱਚ ਡਿਵੋਸ਼ਨਲ-ਮਿਊਜ਼ਿਕ ਚੇਅਰ ਨਾਲ ਸਬੰਧਤ ਧਾਰਮਿਕ ਸੰਗੀਤ ਅਧਿਐਨ ਵਿਭਾਗ ਸਥਾਪਿਤ ਕੀਤੇ ਜਾਣ ਜਿਨ੍ਹਾਂ ਵਿੱਚ ਸਿਖਲਾਈ ਦੇ ਵਿਸ਼ੇਸ਼ ਪ੍ਰਬੰਧ, ਖੋਜ-ਕਰਤਾ ਕਲਾਕਾਰਾਂ ਦੇ ਨਿਰਦੇਸ਼ ਵਿੱਚ ਕੀਤੇ ਜਾਣ।
2. ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਵਿੱਚ ਬੀ.ਏ., ਐੱਮ.ਏ. ਅਤੇ ਪੀ-ਐੱਚ.ਡੀ. ਗੁਰਬਾਣੀ-ਸੰਗੀਤ ਡਿਗਰੀ ਦੀ ਵਿਵਸਥਾ ਕੀਤੀ ਜਾਵੇ।
3. ਸਰਕਾਰੀ ਤੇ ਗ਼ੈਰ ਸਰਕਾਰੀ ਸੰਸਥਾਵਾਂ ਵਿੱਚ ਗੁਰਬਾਣੀ ਸੰਗੀਤ ਨੂੰ ਇਕ ਵਿਸ਼ੇ ਵਜੋਂ ਆਰੰਭ ਕਰਵਾਇਆ ਜਾਵੇ।
4. ਪ੍ਰਬੰਧਕ-ਕਮੇਟੀਆਂ ਵਲੋਂ ਖ਼ਾਲਸਾ ਸਕੂਲਾਂ ਤੇ ਖ਼ਾਲਸਾ ਕਾਲਜਾਂ ਵਿੱਚ ਇਸਨੂੰ ਇੱਕ ਜ਼ਰੂਰੀ ਵਿਸ਼ੇ ਵਜੋਂ ਪੜ੍ਹਾਏ ਜਾਣ ਦੀ ਵਿਵਸਥਾ ਕੀਤੀ ਜਾਵੇ।
5. ਭਾਸ਼ਾ ਵਿਭਾਗ ਪੰਜਾਬ, ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ, ਗੁਰਮਤਿ ਮਿਸ਼ਨਰੀ ਕਾਲਜਾਂ, ਗੁਰਮਤਿ ਵਿਦਿਆਲਿਆਂ ਅਤੇ ਵੱਖ ਵੱਖ ਟਕਸਾਲਾਂ ਵਲੋਂ ਇਸਦੀ ਸਿਖਲਾਈ ਦੇ ਉੱਚ ਪੱਧਰ ਦੇ ਪ੍ਰਬੰਧ ਕੀਤੇ ਜਾਣ।
6. ਹਰੇਕ ਪੱਧਰ ਤੇ ਆਡੀਓ, ਵੀਡੀਓ, ਰਾਹੀਂ ਇਸ ਅਮੋਲਕ ਵਿਰਸੇ ਦੀ ਸੁਰੱਖਿਆ ਸੰਭਾਲ ਕੀਤੀ ਜਾਵੇ। ਜਿਵੇਂ ਸਤਿਕਾਰਤ ਸੰਤ ਸੁੱਚਾ ਸਿੰਘ ਜੀ, ਜਵੱਦੀ ਕਲਾਂ (ਲੁਧਿਆਣਾ) ਵਲੋਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਵਿੱਚ ਵਿਸ਼ਾਲ ਸੰਗਤਾਂ ਦੇ ਇਕੱਠ ਵਿੱਚ ਕੀਤੀ ਗਈ। ਇਸ ਪ੍ਰਕਾਰ ਦੇ ਯਤਨ ਹੋਰਨਾਂ ਸੰਸਥਾਵਾਂ ਵਲੋਂ ਵੀ ਕੀਤੇ ਜਾਣੇ ਚਾਹੀਦੇ ਹਨ।



# ਭਲੋ ਭਲੋ ਰੇ ਕੀਰਤਨੀਆ !

*ਦੇਵਿੰਦਰ ਸਿੰਘ ਵਿਦਿਆਰਥੀ*

ਈਸ਼ਵਰ ਨੂੰ ਸਾਰੇ ਸੰਸਾਰ ਦਾ ਸਾਂਝਾ ਪਿਤਾ ਕਿਹਾ ਜਾਂਦਾ ਹੈ, ਪਰ ਸਾਰੇ ਸੰਸਾਰ ਵਿੱਚ ਕੁਝ ਲੋਕ ਇਸ ਸਾਂਝੇ ਪਿਤਾ ਦੀਆਂ ਸੰਤਾਨਾਂ ਦੇ ਖਿਡਾਵੇ ਬਣ ਕੇ ਪਿਤਾ ਨਾਲ ਮਿਲਣ ਦੇ ਅਦਬ-ਅਦਾਬ ਦੀ ਜਾਣਕਾਰੀ ਦੱਸਣ ਅਤੇ ਮਿਲਾਪ ਕਰਾਉਣ ਦੇ ਬਹਾਨੇ ਆਪਣੀ ਚੰਗੀ ਕੁੱਲੀ ਗੁੱਲੀ ਜੁੱਲੀ ਦੀ ਫਿਕਰ ਵਿੱਚ ਗਲਤਾਨ ਰਹਿੰਦੇ ਹਨ। ਇਨ੍ਹਾਂ ਦੇ ਭਾਈਚਾਰੇ ਨੂੰ ਪੁਜਾਰੀਆਂ ਪੁਰੋਹਿਤਾਂ ਦਾ ਭਾਈਚਾਰਾ ਕਿਹਾ ਜਾਂਦਾ ਹੈ। ਵੇਦ-ਕਾਲ ਤੋਂ ਹੀ ਇਸ ਭਾਈਚਾਰੇ ਨਾਲ ਸਮੂਹ ਭਾਈਚਾਰੇ ਨੂੰ ਸ਼ਿਕਵੇ ਰਹੇ ਹਨ। ਬਦਕਿਸਮਤੀ ਨਾਲ ਇਸ ਭਾਈਚਾਰੇ ਨੇ ਆਪਣੀ ਕਲਾਤਮਕ ਸੁਘੜਤਾ ਸਹਾਰੇ ਕੀਰਤਨ ਦੇ ਖੇਤਰ ਵਿੱਚ ਵੀ ਪੈਰ ਪਸਾਰ ਲਏ ਸਨ, ਗੁਰ-ਮਤ ਨੇ ਪੰਡਤਾਂ-ਪੁਰੋਹਿਤ-ਵਾਦ ਤੋਂ ਸਮਾਜ ਦਾ ਪਿੰਡ ਛੁਡਵਾਉਣ ਦਾ ਬਾਨ੍ਹਣੂ ਬੰਨ੍ਹਿਆ ਸੀ।

ਵੇਦ-ਕਾਲ ਤੋਂ ਹੀ ਛੱਤ੍ਰੀਆਂ ਵਿਚ ਕੁਝ ਅਜਿਹੇ ਪਰਿਵਾਰ ਉੱਭਰੇ ਜਿਨ੍ਹਾਂ ਯੱਗ-ਹੋਮ ਅਤੇ ਯੱਗ-ਯਾਗ ਨਾਲ ਸਬੰਧਿਤ ਕ੍ਰਿਯਾਵਾਂ ਨੂੰ ਸਿੱਖ ਕੇ ਆਪ ਆਪਣੇ ਯੱਗ-ਹੋਮ ਕਰਨੇ ਆਰੰਭ ਦਿੱਤੇ ਸਨ। ਜਨਮੇਜੇ ਦੇ ਨਾਗ-ਦਮਨ ਯੱਗ ਦਾ ਪੁਰੋਹਿਤ ਜਨਮੇਜਾ ਆਪ ਹੀ ਸੀ। ਕੋਈ ਬ੍ਰਾਹਮਣ ਉਸਦਾ ਯੱਗ ਕਰਵਾਉਣ ਲਈ ਰਾਜ਼ੀ ਹੁੰਦਾ, ਇਸਦੀ ਸੰਭਾਵਨਾ ਸੋਚੀ ਵੀ ਨਹੀਂ ਜਾ ਸਕਦੀ। ਮੁੜ-ਜਾਗ੍ਰਣ ਕਾਲ ਵਿਚ ਕਰਤਾਰ ਅਤੇ ਸਾਧਾਰਣ ਮਨੁੱਖ ਵਿਚਕਾਰ ਸਿੱਧੇ ਸੰਬੰਧਾਂ ਦੀ ਰੀਤ ਟੁੱਟ ਗਈ। ਵਰਣ-ਵਾਦ ਦੇ ਉਭਾਰ ਨੇ ਮੁੜ ਵਿਚੋਲਿਆਂ ਦੀ ਪੈਜ ਬਣਾ ਦਿੱਤੀ। ਸੁਲਤਾਨੀ ਯੁਗ ਵਿਚ ਜਿਹੜੇ ਭਾਟ-ਚਾਰਣ ਕਿਸੇ ਕਾਰਣ ਮੁਸਲਮਾਨ ਬਣ ਜਾਣ ਉੱਤੇ ਮਜ਼ਬੂਰ ਹੋ ਗਏ ਹਿੰਦੂ ਭਾਈਚਾਰੇ ਵਿੱਚ ਉਨ੍ਹਾਂ ਦਾ ਸਮਾਜ ਵਿੱਚੋਂ ਦਰਜਾ ਹੋਰ ਘਟਾ ਦਿੱਤਾ।

ਅੱਧਾ ਤਿੱਤਰ ਅੱਧਾ ਬਟੇਰ ਬਣ ਕੇ ਰਹਿ ਜਾਣ ਵਾਲੇ ਇਨ੍ਹਾਂ ਲੋਕਾਂ ਨੇ ਭਗਤੀ-ਕਾਲ ਦੇ ਦਿਨਾਂ ਵਿੱਚ ਆਪਣਾ ਮੁੜ ਵਸੇਬਾ ਭਾਲਣ ਲਈ ਕੀਰਤਨ ਆਦਿ ਕਾਰਜਾਂ ਨੂੰ ਅਪਣਾ ਕੇ ਆਪਣਾ ਨਿਰਬਾਹ ਕਰਨਾ ਅਰੰਭ ਦਿੱਤਾ। ਸਮਾਜ ਇਨ੍ਹਾਂ ਨੂੰ ਡੂੰਮ-ਚੰਡਾਲਾਂ ਨਾਲ ਮੇਚਦਾ ਸੀ। ਇਨ੍ਹਾਂ ਨੇ ਰਾਗ ਦਾ ਪੱਲਾ ਫੜਿਆ ਅਤੇ ਭਜਨ ਗਾ ਕੇ ਆਪਣਾ ਨਿੱਤ ਜੀਵਨ ਬਿਤਾਣ ਲੱਗੇ। ਗੁਰਬਾਣੀ-ਕੀਰਤਨ ਉਨ੍ਹਾਂ ਲਈ ਨਵਾਂ ਖੇਤਰ ਸੀ, ਕਿਉਂਕਿ ਮੰਦਰਾਂ ਵਿਚ ਉਹਨਾਂ ਨੂੰ ਕੋਈ ਢੋਈ ਨਹੀਂ ਸੀ ਦਿੰਦਾ। ਗੁਰੂ ਨਾਨਕ ਮਰਦਾਨੇ ਰਬਾਬੀ ਨੂੰ ਆਪਣੇ ਨਾਲ ਰੱਖਣ ਲੱਗਾ ਤਾਂ ਰਬਾਬੀਆਂ ਢਾਡੀਆਂ ਦਾ ਵੀ ਮੁੱਲ ਪਿਆ। ਪਰ, ਜਦੋਂ ਕਿਸੇ ਚੀਜ਼ ਦਾ ਮੁੱਲ ਪੈਣ ਲਗ ਪਵੇ ਉਸ ਵਿੱਚ ਵੱਧ ਖੱਟੀ ਦੀ ਭਾਵਨਾ ਆਉਣ ਲਗਦੀ ਹੈ। ਸੱਤੇ-ਬਲਵੰਡ ਜਿਹੇ ਇਸੇ ਪ੍ਰਭਾਵ ਦਾ ਫਲ ਸਨ।

ਸਮਾਜਿਕ ਪੱਧਰ ਉੱਤੇ ਰਬਾਬੀਆਂ ਦਾ ਕੀਰਤਨ ਸੇਵਾ ਵਿੱਚ ਸ਼ਾਮਿਲ ਕੀਤਾ

ਜਾਣਾ ਇੱਕ ਇਨਕਲਾਬੀ ਕਦਮ ਕਿਹਾ ਜਾ ਸਕਦਾ ਹੈ। ਇਹ ਲੋਕ ਇਸਲਾਮ ਧਾਰਨ ਕਰਨ ਪਿੱਛੋਂ ਇੱਕ ਕੁੜਿੱਕੀ ਵਿਚ ਫਸ ਗਏ ਹੋਏ ਸਨ। ਇਸਲਾਮ ਵਿਚ ਇਨ੍ਹਾਂ ਦੇ ਰਾਗ-ਗਿਆਨ ਦੀ ਕੋਈ ਵਰਤੋਂ ਨਹੀਂ ਹੋ ਸਕਦੀ ਸੀ। ਕਿਉਂਕਿ ਰਾਗ ਇਸਲਾਮ ਵਿਚ ਹਰਾਮ ਸੀ। ਸਿਵਾਏ ਗਿਣਤੀ ਦੇ ਸੂਫੀ ਫਕੀਰਾਂ ਦੇ ਸਮਾਜ ਅਤੇ ਕੱਵਾਲੀ ਦੀ ਮਹਿਫਲ ਜਿਸ ਖੇਤਰ ਵਿਚ ਮੁੱਲ ਪਾ ਸਕਦੀ ਸੀ, ਉਹ ਸਧਾਰਣ ਰਬਾਬੀ ਲਈ ਸ਼ਾਇਦ, ਵਰਜਿਤ ਬਹਿਸ਼ਤ ਸੀ। ਹਿੰਦੂ ਸਿਵਾਏ ਖਾਸ ਮੌਕਿਆਂ ਦੇ ਇਹਨਾਂ ਨੂੰ ਨੇੜੇ ਲਾਉਣ ਨੂੰ ਤਿਆਰ ਨਹੀਂ ਸਨ, ਅਜਿਹੇ ਮੌਕੇ ਬਹੁਤੇ ਨਹੀਂ ਸਨ ਹੋ ਸਕਦੇ ਅਤੇ ਤਦ ਵੀ ਇਹਨਾਂ ਨਾਲ ਅਛੂਤਾਂ ਵਾਲਾ ਸਲੂਕ ਹੁੰਦਾ ਸੀ।

ਗੁਰੂ ਦਰਬਾਰ, ਸਿੱਖ ਸੰਸਥਾਵਾਂ ਅਤੇ ਟਿਕਾਣਿਆਂ ਵਿਚ ਵੀ ਰੁਜ਼ਗਾਰ ਦੇ ਮੌਕੇ ਗਿਣਵੇਂ ਸਨ। ਰਬਾਬੀਆਂ ਦਾ ਇਸ ਸੰਕੋਚਵੀਂ ਗਿਣਤੀ ਵਿਚ ਭੀ ਸੰਗਤ ਵਿਚ ਰਲ ਬੈਠਣ ਦਾ ਅਧਿਕਾਰ, ਇਕ ਪ੍ਰਾਪਤੀ ਤੋਂ ਘਟ ਨਹੀਂ ਸੀ, ਸਮਝਿਆ ਜਾ ਸਕਦਾ। ਗੁਰੂ-ਦਰਬਾਰ ਵਿਚ ਲੰਗਰ-ਪਾਣੀ ਅਤੇ ਲੋੜ ਜੋਗਾ ਲੀੜਾ ਕੱਪੜਾ ਚੰਗਾ ਅਤੇ ਖੁੱਲਾ ਮਿਲ ਜਾਂਦਾ ਸੀ, ਪਰ ਮਾਇਆ ਦੇਣ ਦੀ ਰੀਤ ਨਹੀਂ ਸੀ। ਗੁਰੂ ਜੀ ਲੋੜ ਸਮੇਂ ਆਰਥਿਕ ਸਹਾਇਤਾ ਕਰਦੇ ਰਹਿੰਦੇ ਸਨ ਪਰ ਬੱਝਵਾਂ ਅਸਾਸਾ ਦੇਣਾ ਸਿੱਖ ਚਿੰਤਨ ਦੇ ਅਨੁਕੂਲ ਨਹੀਂ ਸੀ। ਸਿੱਖ ਚਿੰਤਨ ਨੂੰ ਗੁਰੂ ਸਾਹਿਬ ਜਿਸ ਢਾਂਚੇ ਵਿਚ ਢਾਲ ਰਹੇ ਸਨ, ਉਸ ਵਿਚ ਧਰਮ-ਕਾਰਜ ਦੀ ਕਿਸੇ ਸੇਵਾ ਦਾ ਮੁਆਵਜ਼ਾ ਦੇਣ ਲੈਣ ਦੀ ਆਗਿਆ ਨਹੀਂ ਸੀ ਮਤਾਂ ਇਹ ਪੰਡਾ-ਵਾਦ ਦਾ ਬੀਜ ਬਣ ਉੱਗੇ।

ਬਲਵੰਡ ਕਿਆਂ ਦੇ ਬਿਉਹਾਰ ਨੇ ਇਸ ਸਮੱਸਿਆ ਦੇ ਕਈ ਪੱਖ ਉਜਾਗਰ ਕਰਵਾਏ ਅਤੇ ਉਨ੍ਹਾਂ ਦੇ ਸਮਾਧਾਨ ਵੱਲ ਪ੍ਰੇਰਿਆ। ਕੀਰਤਨੀਆਂ ਨੂੰ ਸਖ਼ਤ ਹਦਾਇਤਾਂ ਸਨ ਕਿ ਉਹ ਕਿਸੇ ਸਿੱਖ ਪਾਸੋਂ ਕੀਰਤਨ ਦੀ ਸੇਵਾ ਦੇ ਬਦਲੇ ਕੁਝ ਨਾ ਕੁਝ ਮੰਗ ਕੇ ਲੈਣ ਅਤੇ ਨਾ ਕਾਰਮ (ਮੁਆਵਜ਼ੇ ਦੇ ਰੂਪ ਵਿਚ ਪਹਿਲੇ ਤੇ ਕਰਕੇ) ਕੇ ਹੀ ਲੈਣ, ਕਿਸੇ ਸਿੱਖ ਨੂੰ ਇਹ ਮਨਾਹੀ ਨਹੀਂ ਸੀ ਕਿ ਉਹ ਰਬਾਬੀ ਨੂੰ ਕੀਰਤਨ ਦੀ ਪ੍ਰਸੰਸਾ ਵਜੋਂ ਕੁਝ ਨਾ ਦੇਵੇ। ਇਹ ਵੀ ਨਾਲ ਹੀ ਜ਼ਰੂਰੀ ਨਹੀਂ ਸੀ ਕਿ ਕੀਰਤਨੀਏ ਨੂੰ ਹਰ ਸਿੱਖ (ਪੁਰਖ ਅਤੇ ਇਸਤਰੀ) ਕੁਝ ਨ ਕੁਝ ਨਕਦੀ ਦੇ ਕੇ ਹੀ ਜਾਵੇਗਾ, ਭਾਵੇਂ ਆਮ ਰੀਤ ਇਹੋ ਸੀ ਕਿ ਹਰ ਸਿੱਖ ਕੁਝ ਨਾ ਕੁਝ ਨਕਦ ਭੇਂਟ ਕਰਕੇ ਜਾਣਾ ਆਪਣਾ ਫ਼ਰਜ਼ ਸਮਝਦਾ ਸੀ।

ਜੋ ਸਮੱਸਿਆ ਅਤੇ ਘਟਨਾਵਾਂ ਬਲਵੰਡ ਅਤੇ ਸੱਤੇ ਦੇ ਰਾਹ ਵਿੱਚ ਪੇਸ਼ ਆਈਆਂ, ਇਹ ਕੁਝ ਵਿਸ਼ੇਸ਼ ਨਹੀਂ, ਸਹਿਜ ਸੁਭਾਵੀ ਨਿਤ ਵਿਉਹਾਰ ਵਿਚ ਪੇਸ਼ ਆਉਂਦੀਆਂ ਘਟਨਾਵਾਂ ਹੀ ਸਨ। ਪਰ, ਇਹ ਅਜਿਹੀਆਂ ਘਟਨਾਵਾਂ ਸਨ ਜਿਨ੍ਹਾਂ ਨੇ ਕੀਰਤਨੀਆਂ ਦੇ ਸਹਿਜ ਬਿਉਹਾਰ ਨੂੰ ਇੱਕ ਵਿਸ਼ੇਸ਼ ਪ੍ਰਕਾਰ ਦਾ ਸੰਜਮ (discipline) ਸਿਖਾਇਆ। ਇਹ ਸੰਜਮ ਕੀਰਤਨੀਆਂ ਦੀ ਮਾਨਸਿਕਤਾ, ਉਨ੍ਹਾਂ ਦੇ ਸਮਾਜਿਕ ਰੁਤਬੇ ਅਤੇ ਨਿਰਬਾਹ ਦੇ ਆਰਥਿਕ ਪੱਖ ਦੀਆਂ ਗੁੰਝਲਾਂ ਉਭਾਰ ਕੇ ਇੱਕ ਬਿਉਹਾਰ ਸੰਹਿਤਾ (Code of Conduct) ਦੀ ਉਸਾਰੀ ਦਾ ਅਵਸਰ

ਜੁਟਾਇਆ। ਇਹ ਸੰਹਿਤਾ ਉਹੀ ਸੀ ਜਿਸਦੇ ਬੁਨਿਆਦੀ ਸੰਕਲਪਾਂ ਬਾਰੇ ਅਸੀਂ ਉੱਪਰ ਜ਼ਿਕਰ ਕੀਤਾ ਹੈ। ਉਹਨਾਂ ਸਥਿਤੀਆਂ ਵਿਚ ਇਹੋ ਵਾਜਿਬ ਸੀ।

ਭਗਤ ਰਤਨਾਵਲੀ ਵਿਚ ਭਾਈ ਗੁਰਦਾਸ ਦੀ ਗਿਆਰ੍ਹਵੀਂ ਵਾਰ ਦੀ ਅਠਾਰ੍ਹਵੀਂ ਪਉੜੀ ਦੀ ਵਿਆਖਿਆ ਵਿਚ ਲਿਖਿਆ ਹੈ:

ਝਾਜੂ ਮੁਕੰਦੂ ਕਿਦਾਰਾ ਗੁਰੂ ਅਰਜਨ ਜੀ ਦੇ ਹਜ਼ੂਰ ਆਏ: 'ਗਰੀਬ ਨਿਵਾਜ! ਸਾਡਾ ਉਧਾਰ ਕਯੋਂ ਕਰ ਹੋਵੇਗਾ? ਤਾਂ ਬਚਨ ਹੋਇਆ ਤੁਸਾਂ ਨੂੰ ਰਾਗ ਦੀ ਸਮਝ ਹੈ ਤੇ ਕਲਿਯੁਗ ਵਿਚ ਕੀਰਤਨ ਦੇ ਸਮਾਨ ਹੋਰ ਕੋਈ ਜੋਗ ਤਪ ਨਹੀਂ। ਇਹ ਸਾਤਕੀ ਸਾਧਨ ਹੈ। ਤੁਸੀਂ ਕੀਰਤਨ ਕੀਤਾ ਕਰੋ। -ਤਾਂ ਉਹ ਸਦਾ ਨਿਹਕਾਮ ਹੋ ਕੇ ਹਜ਼ੂਰ ਕੀਰਤਨ ਕੀਤਾ ਕਰਣ ਅਤੇ ਸਰੀਰ ਦੇ ਨਿਰਵਾਹ ਅਨੁਸਾਰ ਕੋਈ ਸਿੱਖ ਸ਼ਰਧਾ ਸੰਜੁਗਤ ਸੇਵਾ ਕਰੇ ਉਸੇ ਥੀਂ ਗੁਜ਼ਾਰਾ ਕਰਨ।....

ਇਸ ਟੂਕ ਤੋਂ ਸਮੇਂ ਦੀ ਸੋਚਣੀ ਦਾ ਪ੍ਰਤੱਖ ਦਰਸ਼ਨ ਹੋ ਜਾਂਦਾ ਹੈ। ਧਰਮ-ਚੇਤਨਾ ਦੇ ਖੇਤਰ ਵਿੱਚ, ਜਨ-ਸਾਧਾਰਣ ਦੀ ਮੋਠੀ ਠੁੱਲ੍ਹੀ ਸੂਝ ਅਨੁਸਾਰ, ਉਹ ਯੁੱਗ: ਯੱਗ, ਯੋਗ ਜਾਂ ਯਾਚਨਾ ਦਾ ਯੁੱਗ ਸੀ। ਪੰਜਾਬ ਵਿਚ ਵਿਚਰਦੀਆਂ ਨਜ਼ਰ ਆਉਂਦੀਆਂ ਸਨ। ਕੁਝ ਚਤੁਰ ਸੂਝਵਾਨਾਂ ਦੀ ਸਿਆਣਪ ਸਦਕਾ ਗੁਰਬਾਣੀ ਦੇ ਵਾਕ 'ਜਿਤੁ ਦੁਆਰੇ ਉਬਰੈ ਤਿਤੈ ਲੇਹੁ ਉਬਾਰਿ' ਦਾ ਅਰਥ ਮਿਲ-ਗੋਭਾ-ਆਚਰਣ ਹੀ ਮੁਕਤੀ ਦਾ ਸਾਧਨ ਪ੍ਰਚਾਰਿਆ ਜਾ ਰਿਹਾ ਸੀ। ਗੁਰੂ ਨਾਨਕ ਜੀ ਦਾ ਮੰਤਵ ਜੀਵਨ-ਪੰਡ ਦਾ ਭਾਰ ਹੌਲਾ ਕਰਨਾ ਸੀ ਪਰ ਉਨ੍ਹਾਂ ਦਾ ਭਾਵ ਉਲਝਾ ਕੇ ਉਸਨੂੰ ਸਗਵਾਂ ਭਾਰੀ ਹੀ ਨਹੀਂ ਅਸਹਿ ਕੀਤਾ ਜਾ ਰਿਹਾ ਸੀ। ਝਾਜੂ ਮੁਕੰਦੇ ਦਾ ਪ੍ਰਸ਼ਨ ਅਤੇ ਸਤਿਗੁਰੂ ਦਾ ਉੱਤਰ, ਇਸੇ ਪਿਛੋਕੜ ਨਾਲ ਜੁੜੇ ਸਨ।

ਵੱਡੇ ਪੈਮਾਨੇ ਦੇ ਯੱਗ ਜੈਨੀ-ਬੋਧੀ ਪ੍ਰਭਾਵਾਂ ਅਧੀਨ ਬਹੁਤ ਕੁਝ ਪਿੱਛੇ ਪੈ ਗਏ ਸਨ, ਉਪਨਿਸ਼ਦ ਦਾ ਕਥਨ ਹੈ:

ਇਹ ਯੱਗ ਅਸਲ ਵਿਚ ਨਿੱਕੀਆਂ ਨਿੱਕੀਆਂ ਕਿਸ਼ਤੀਆਂ ਵਾਂਗ ਬਲਹੀਣੇ ਸਾਧਨ ਹਨ, ਜਿਨ੍ਹਾਂ ਦੇ ਸਹਾਰੇ ਕਲਿਆਣ ਦੀ ਆਸ ਕਦੇ ਯਕੀਨੀ ਨਹੀਂ ਹੋ ਸਕਦੀ।

ਇਨ੍ਹਾਂ (ਯੱਗਾਂ) ਉੱਤੇ ਭਰੋਸਾ ਰੱਖਣ ਵਾਲੇ ਮੂਰਖਾਂ ਨੂੰ ਕਰਮ-ਫਲ ਨਿਖੁੱਟਿਆਂ ਹੀ ਮੁੜ ਬੁਢਾਪੇ ਅਤੇ ਮੌਤ ਦਾ ਸ਼ਿਕਾਰ ਹੋਣਾ ਪੈਂਦਾ ਹੈ।[1]

1. ਮੁੰਡਕੋਪਨਿਸ਼ਦ 1/2/7

ਯੱਗ-ਵਾਦੀ ਧਰਮ-ਕਰਮ ਵਿਸ਼ੇਸ਼ ਸੁਆਰਥਾਂ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਸਨ। ਇਨ੍ਹਾਂ ਦਾ ਜਿੰਨਾ ਫਾਇਦਾ ਯਾਗਿਅਕ ਨੂੰ ਪਹੁੰਚਦਾ ਸੀ ਯਜਮਾਨ ਨੂੰ, ਸ਼ਾਇਦ ਉਸਦਾ ਅੰਸ਼-ਮਾਤਰ ਵੀ ਨਹੀਂ ਪਹੁੰਚਦਾ ਸੀ। ਉਂਝ, ਮੋਮੋ-ਠਗਣੀਆਂ ਅਤੇ ਸੁਹਾਵੇ ਭਰਵਾਸਿਆਂ ਦੀ ਗੱਲ ਹੋਰ ਹੈ।

ਗੁਰਮਤ ਦਾ ਸੰਦੇਸ਼ ਇਸ ਤੋਂ ਬਿਲਕੁਲ ਵੱਖਰੇ ਮਾਰਗ ਵਲ ਸੰਕੇਤ ਕਰਦਾ ਹੈ।

ਗੁਰਮਤਿ ਦੇ ਆਦੇਸ਼ ਅਨੁਸਾਰ ਹਰ ਇੱਕ ਧਰਮ-ਕ੍ਰਿਆ 'ਹਿਤ-ਵਾਦ, ਗਰਜ਼ਮੰਦੀ ਅਤੇ ਸੁਆਰਥ ਦੀ ਭਾਵਨਾ ਤੋਂ ਉਚੇਰੇ ਉੱਠ ਕੇ, ਕੇਵਲ 'ਸੱਚ ਦੀ ਸੂਝ ਦਾ ਮਾਰਗ' ਜਾਣਨ ਅਤੇ ਪਛਾਣਨ ਦੀ ਸਮਰੱਥਾ ਪ੍ਰਾਪਤ ਕਰਨ ਲਈ ਹੀ ਹੋਣੀ ਚਾਹੀਦੀ ਹੈ, ਨਿਰੀਆਂ ਰਸਮਾਂ ਜਾਂ ਵਿਖਾਵੇ ਲਈ ਨਹੀਂ ਹੋਣੀ ਚਾਹੀਦੀ। ਆਪਣੇ ਇਸ਼ਟ ਪਾਸੋਂ ਸੰਸਕਾਰੀ ਸੁੱਖਾਂ ਅਤੇ ਮਾਨਵੀ ਕਾਮਨਾਵਾਂ ਲਈ ਝੋਲੀ ਅੱਡ ਕੇ ਮੰਗਣਾ ਗੁਰਮੁਖੀ ਸਿਧਾਂਤਾਂ, ਹੁਕਮ, ਰਜ਼ਾ ਅਤੇ ਭਾਣੇ ਦੀ ਸਪੱਸ਼ਟ ਹੀ ਉਲੰਘਣਾ ਕਰਨਾ ਹੈ ਇਹ ਖੁੱਲਮ-ਖੁੱਲਾ ਮਨਮੁਖਾਂ ਵਾਲਾ ਆਚਰਣ ਹੈ, ਜਿਸ ਵਿੱਚ '**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ**' ਵਾਲੀ ਭਾਵਨਾ ਖੰਡਿਤ ਹੁੰਦੀ ਹੈ।

ਯੋਗ ਦੀ ਚਰਚਾ ਵਿਚ ਅਕਸਰ ਇਹ ਕਹਿ ਲਿਆ ਜਾਂਦਾ ਹੈ ਕਿ ਯੋਗ ਦੀ ਘਾਲ ਡਾਢੀ ਗਾਖੜੀ ਹੁੰਦੀ ਹੈ, ਪਰ ਘਾਲ ਗਾਖੜੀ ਹੋਣਾ ਹੀ ਯੋਗ ਦੀ ਕਠਿਨਾਈ ਨਹੀਂ; ਕਠਿਨਾਈ ਤਾਂ ਸਗੋਂ ਇਹ ਹੈ ਕਿ ਯੋਗ ਭਰੋਸਾ ਦਿੰਦਾ ਹੈ ਉਸ ਮੂਲ ਸੋਮੇ ਨਾਲ ਮੇਲਣ ਦਾ ਜਿਸ ਤੋਂ ਇਹ ਸਾਰਾ ਸੰਸਾਰ ਉਪਜਿਆ ਹੈ ਪਰੰਤੂ ਯੋਗ-ਮਾਰਗ ਦੇ ਜਿੰਨੇ ਗ੍ਰੰਥਾਂ ਨੂੰ ਚਾਹੇ ਦੇਖ ਲਵੋ ਕੋਈ ਨਾ ਕੋਈ ਰੇੜਕਾ ਪਾ ਕੇ ਕਵਲਯ ਵਿਚ ਵੀ ਵਿੱਥਾਂ ਝਾਕਦੀਆਂ ਮਿਲਦੀਆਂ ਹਨ। ਯੋਗੀ, ਸ਼ਿਵ ਜੇਹਾ ਹੋ ਸਕਦਾ ਹੈ, ਪਰ ਵਿਸ਼ੁੱਧ ਸ਼ਿਵ ਕਿਧਰੇ ਹੁੰਦਾ ਨਹੀਂ ਦਿੱਸਦਾ, ਕੁਝ ਨਾ ਕੁਝ ਅੰਤਰ ਬਣਿਆ ਹੀ ਰਹਿ ਜਾਂਦਾ ਹੈ ਅਤੇ ਇਹ ਸੰਸਾਰ ਜੋ ਮਹਾਂਦੇਵ ਸ਼ਿਵ ਦਾ ਦਿੱਤਾ ਸੀ ਉਹ ਪੇਸ਼ਗੀ ਹੀ ਹੱਥੋਂ ਛੁਡਾ ਲਿਆ ਜਾਂਦਾ ਹੈ। ਹੱਥ ਦੀ ਪ੍ਰਾਪਤੀ ਤਿਆਗ ਕੇ ਸੰਕਲਪਾਂ ਪਿੱਛੇ ਦੌੜਨਾ ਕਿੰਨਾ ਕਠਿਨ ਹੈ?

ਰਹੀ ਗੱਲ ਯਾਚਨਾ ਦੀ, ਸਾਡੀ ਮਾਨਸਿਕਤਾ ਯੁਗਾਂ ਯੁਗਾਂ ਤੋਂ ਯਾਚਨਾ ਦੇ ਤ੍ਰਾਸ ਦੇ ਭੈ ਤੋਂ ਕੰਬਦੀ ਆਈ ਹੈ, ਤੁਲਸੀ ਜਿਹਾ ਸੰਤ ਵੀ ਇਸ ਤ੍ਰਾਸ ਤੋਂ ਕੂਕਦਾ ਹੈ:

**"ਤੁਲਸੀ ਕਰ ਪਰ ਕਰ ਕਰੋ ਕਰ ਤਲ ਕਰ ਨਾ ਕਰੋ। ਜਾਂ ਦਿਨ ਕਰ ਤਲ ਕਰ ਕਰੋ ਤਾਂ ਦਿਨ ਮਰਨ ਭਲੋ।"**

ਅਤੇ ਸਾਡਾ ਲੋਕ-ਆਖਿਆ ਵੀ ਕੁਝ ਇਹੋ ਜਿਹੀ ਬੋਲੀ ਹੀ, ਬੋਲਦਾ ਹੈ:

**"ਮੰਗਣ ਗਿਆ ਸੋ ਮਰ ਰਿਹਾ ਮਰੇ ਸੋ ਮੰਗਣ ਜਾਇ। ਉਸ ਤੋਂ ਪਹਿਲਾਂ ਉਹ ਮਰੇ ਜੋ ਹੁੰਦੇ ਮੁੱਕਰ ਪਾਹਿ।"**

ਗੁਰਬਾਣੀ ਦਾ ਦ੍ਰਿਸ਼ਟੀ ਕੋਣ ਕੁਝ ਵਧੇਰੇ ਉਦਾਰ ਅਤੇ ਯਥਾਰਥ-ਵਾਦੀ ਹੈ। ਗੁਰੂ-ਬਾਣੀ ਲੋੜ-ਥੋੜ ਸਮੇਂ ਮੰਗਣ ਦੀ ਨਿਖੇਧੀ ਨਹੀਂ ਕਰਦੀ ਕੇਵਲ ਇਕ ਬੰਦਿਸ਼ ਲਾਉਂਦੀ ਹੈ, ਉਹ ਬੰਦਿਸ਼ ਇਹ ਹੈ ਕਿ "ਦਾਤਾ ਉਹ ਨ ਮੰਗੀਐ ਮੁੜ ਮੰਗਣ ਜਾਈਐ" ਤਾਂ ਜੋ ਯਾਚਨਾ ਯਾਤਨਾ ਬਣੇ।

ਗੁਰੂ ਦਰਬਾਰ ਵਿੱਚ ਵੀ ਲੋਕ ਆਪਣੀਆਂ ਮੰਗਾਂ, ਪੁੱਛਾਂ ਅਤੇ ਮਜਬੂਰੀਆਂ ਲੈ ਕੇ ਆਉਂਦੇ ਰਹਿੰਦੇ ਸਨ, ਜਿਵੇਂ ਇਸ ਪ੍ਰਸੰਗ ਵਿਚ ਝਾੜੂ, ਮੁਕੰਦਾ ਅਤੇ ਕਿਦਾਰਾ ਗੁਰੂ ਅਰਜਨ ਸਾਹਿਬ ਦੇ ਹਜ਼ੂਰ ਆਏ ਸਨ: ਉਨ੍ਹਾਂ ਦੀ ਪੁੱਛ ਮੁਕਤੀ ਦੇ ਸਾਧਨ ਬਾਰੇ ਸੀ।

ਗੁਰੂ ਜੀ ਨੇ ਉਨ੍ਹਾਂ ਨੂੰ ਕੀਰਤਨ ਦੇ ਮਾਰਗ ਪਾਇਆ। ਝਾੜੂ ਅਤੇ ਉਸਦੇ ਸਾਥੀਆਂ ਅਰਦਾਸ ਕੀਤੀ, ਜੀ! ਬਾਣੀ ਦੇ ਪਾਠ ਦਾ ਕਥਾ ਤੇ ਕੀਰਤਨ ਦਾ ਭਿੰਨ ਭਿੰਨ ਫਲ ਕਹੀਐ:

'ਬਚਨ ਹੋਆ-ਬਾਣੀ ਦਾ ਪਾਠ ਇਹੁ ਹੈ ਜੋ ਆਪਣੇ ਖੂਹੇ ਦੀ ਪੈਲੀ ਪਾਨੀ ਦੇ ਕੇ ਝਬ ਕੇ ਪਕਾਈਦੀ ਹੈ ਤੇ ਅਨਾਜ ਦਾ ਬੋਹਲ ਘਰ ਲੈ ਆਈਦਾ ਹੈ, ਜੇ ਖੂਹ ਦੀ ਪੈਲੀ ਨਜ਼ਦੀਕ ਹੋਵਦਾਂ ਉਸਨੂੰ ਭੀ ਪਾਣੀ ਪਹੁੰਚ ਸਕਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ।"

ਫੇਰ ਕੀਰਤਨ ਦਾ ਨਿਖੇੜਾ ਕੀਤਾ ਹੈ ਅਤੇ ਕਥਾ ਦਾ ਅੰਤਰ ਸਮਝਾਇਆ ਏ:

"ਤੇ, ਕੀਰਤਨ ਐਸਾ ਹੈ ਜੈਸੇ ਮੇਘ ਗਰਜ ਕੇ ਬਰਖਾ ਕਰਦਾ ਹੈ ਤਾਂ ਸਭ ਪੈਲੀਆਂ ਹਰੀਆਂ ਹੁੰਦੀਆਂ ਹਨ। ਤੇ, ਕਥਾ ਦਾ ਫਲ ਇਹ ਹੈ ਕਿ ਮੇਘ ਜੋ ਠਹਿਰਿਆ ਹੋਇਆ ਨਿਰਵਾਤ ਝਿਮ ਝਿਮ ਬਰਖਾ ਕਰਦਾ ਹੈ, ਅੱਗੇ ਪੈਲੀਆਂ ਗਾਹੀਆਂ ਹੋਈਆਂ ਸੁਧਾਰੀਆਂ ਹੋਵਨ ਜਾਂ ਜੋ ਬੂੰਦ ਪਾਵੇ ਵਿਚ ਧਰਤੀ ਤੇ ਸਮਾਂਵਦੀ ਜਾਵੇ, ਤੈਸੇ ਜੋ ਸਮਝਵਾਨ ਸਿੱਖ ਹੁੰਦੇ ਹੈਨ, ਜੋ ਜੋ ਕਥਾ-ਕੀਰਤਨ ਕਰਦੇ ਹੈਨ ਤੇ ਵਾਰਤਾ ਸੁਣਦੇ ਹਨ ਸੋ ਸੋ ਰਿਦੇ ਵਿਚ ਧਾਰਦੇ ਜਾਂਦੇ ਹੈਨ, ਉਹਨਾਂ ਨੂੰ ਸਮਝ ਪ੍ਰਾਪਤੀ ਹੁੰਦੀ ਹੈ। ਕਥਾ ਤੇ ਕੀਰਤਨ ਦੋਵੇਂ ਮਿਲੇ ਹੋਏ ਸ਼ੋਭਾ ਪਾਂਵਦੇ ਹਨ।

ਇਨ੍ਹਾਂ ਸਾਖੀਆਂ ਵਿਚ ਸਾਡੇ ਸਾਮ੍ਹਣੇ ਦੋ ਕਿਰਦਾਰ ਹਨ ਅਤੇ ਦੋ ਹੀ ਸਥਿਤੀਆਂ ਹਨ। ਇਕ ਪਾਸੇ ਸੱਤਾ ਅਤੇ ਬਲਵੰਡ ਹਨ ਅਤੇ ਦੂਜੇ ਪਾਸੇ ਝਾੜੂ-ਮੁਕੰਦੂ ਅਤੇ ਕਿਦਾਰਾ। ਕਥਾ ਦੇ ਕਲੇਵਰ ਵਿਚ ਇਹ ਦੋਵੇਂ ਦੋ ਕੀਰਤਨੀ ਜੱਥੇ ਮਾਤਰ ਹਨ। ਦੋਹਾਂ ਦਾ ਕਿਰਦਾਰ ਵਿਅਕਤੀ-ਪ੍ਰਧਾਨ ਕਿਰਦਾਰ ਹੈ। ਇਹ ਕਿਰਦਾਰ ਸਮਕਾਲੀ ਅਹਿਸਾਸ ਨੇ ਜਿਸ ਰੂਪ ਵਿਚ ਨਿਰਖਿਆ ਪਰਖਿਆ, ਉਹ ਉੱਤ ਵਿਅਕਤੀਅਤਾ ਦੀ ਛਾਪ ਹੈ। ਪਰ, ਸਮੇਂ ਅਤੇ ਸਥਿਤੀ ਦੀ ਵਿੱਥ ਪਾਰੋਂ ਦੇਖੀਏ ਤਾਂ ਕਿਸੇ ਵੱਡੇ ਭੁਲੇਖੇ ਦਾ ਸ਼ਿਕਾਰ ਹੋਏ ਬਿਨਾਂ, ਇਹ ਸਮਝ ਲੈਣਾ ਦੂਰ ਦੀ ਛਾਲ ਨਹੀਂ ਹੋਵੇਗੀ ਕਿ ਇਹ ਦੋਵੇਂ ਜੱਥੇ ਵਿਅਕਤੀ ਉਤਨੇ ਨਹੀਂ ਰਹਿ ਗਏ ਜਿਤਨੇ ਕਿ ਮਾਨਸਿਕ ਪ੍ਰਤਿਕਰਮੀ ਟਾਈ (ਪ੍ਰਤੀਕਾਤਮਕ) ਸਿੱਧ ਹੋਣਗੇ।

ਬਲਵੰਡ ਇਕ ਯੁੱਗ ਦੀ ਸ਼ੰਕਾਲੂ ਆਤਮਾ ਹੈ ਜੋ ਅੱਜ ਦੇ ਖੱਬੇ ਪੱਖੀ ਕਾਮੇ ਵਾਂਗੂੰ ਸੋਚਦਾ ਅਤੇ ਵਿਚਰਦਾ ਹੈ। ਇਕ ਸਦੀ ਨੂੰ ਢੁੱਕਦੀ ਉਮਰ, ਇਸ ਉੱਪਰ ਸੀ ਦੋ ਤਿਹਾਈ ਕਾਲ ਜਿੰਨਾ ਗੁਰੂ ਦੇ ਹਜ਼ੂਰ ਕੀਰਤਨ ਦਾ ਅਨੁਭਵ ਅਤੇ ਗੁਰਬਾਣੀ ਅਭਿਆਸ ਦਾ ਪਿਛੋਕੜ ਹੈ ਪਰ ਸ਼ਰਧਾ ਅਤੇ ਵਿਸ਼ਵਾਸ ਦੀ ਪੂੰਜੀ ਦੀ ਥੁੜ ਹੱਥੋਂ ਦੋ ਵਾਰ ਜੁਆਨੀ ਪਹਿਰੇ ਗੁਰੂ ਅੰਗਦ ਸਾਹਿਬ ਦੇ ਹਜ਼ੂਰ ਸਿਦਕ ਤੋਂ ਥਿੜਕਦਾ ਹੈ। ਪਹਿਲੀ ਵਾਰੀ ਉਸਦੀ ਮੰਗ ਹੈ ਕਿ ਗੁਰੂ ਕੀ ਗੋਲਕ ਦੀ ਮਾਲਕੀ ਵਿਚ ਕੀਰਤਨੀ ਜੱਥੇ ਦਾ ਅੱਧ ਹੋਣਾ ਚਾਹੀਦਾ ਹੈ ਕਿਉਂਕਿ ਗੁਰੂ ਬਾਣੀ ਰਚਦਾ ਹੈ ਅਤੇ ਉਹ ਬਾਣੀ ਗਾ ਕੇ ਲੋਕਾਂ ਤਕ ਪਹੁੰਚਾਉਂਦੇ ਹਨ। ਸਪੱਸ਼ਟ ਹੈ ਉਹ ਲੋਕ ਨੂੰ ਉਸੇ ਪ੍ਰਕਾਰ

ਸ਼ਖ਼ਸੀ ਮਿਲਖ ਸਮਝਦੇ ਹਨ ਜਿਵੇਂ ਗੁਰੂ ਕੇ ਸਾਹਿਬਜਾਦੇ।

ਦੂਜੀ ਘਟਨਾ ਵਿਚ, ਸ਼ਾਇਦ ਕੁਝ ਸਮਾਂ ਹੋਰ ਲੰਘ ਗਿਆ ਹੈ ਅਤੇ ਪਿਛਲੀ ਵਾਰੀ ਜੋ ਸੰਗਤ ਦੀ ਵਿਚੋਲਗੀ ਵਿਚ ਪਾ ਕੇ ਭੁੱਲ ਬਖ਼ਸ਼ਾਉਣੀ ਪਈ ਸੀ ਕਾਵੜ ਵਿਹੁ ਵਾਂਗ ਮਨ ਵਿਚ ਬਦਸਤੂਰ ਘੁਲੀ ਹੋਈ ਹੈ, ਉਹ ਜਿਵੇਂ ਮੌਕੇ ਦੀ ਉਡੀਕ ਵਿਚ ਹੈ ਜਦੋਂ ਉਹ ਇਹ ਦਰਸਾ ਸਕੇ ਕਿ ਦਰਬਾਰ ਦਾ ਸ਼ਾਸਨ ਲੋੜ ਨਾਲੋਂ ਵੱਧ ਸਖ਼ਤ ਹੈ ਅਤੇ ਉਸਦਾ ਕਲਾਕਾਰ ਇਸ ਬੰਧਨ ਭਰੇ ਮਾਹੌਲ ਵਿਚ ਘੁਟਿਆ ਘੁਟਿਆ ਪ੍ਰਤੀਤ ਕਰਦਾ ਹੈ। ਉਹ ਸਮਝਦਾ ਹੈ ਕਿ ਉਹ ਗੁਰੂ ਜੀ ਦਾ ਹਜ਼ੂਰੀ ਕੀਰਤਨੀਆ ਹੈ, ਕਿਸੇ ਸਿੱਖ ਦੀ ਮੰਗ ਉੱਤੇ ਉਸ ਦੇ ਅੱਗੇ ਬੈਠ ਕੇ ਸ਼ਬਦ-ਗਾਉਣਾ ਉਸਦੇ ਰੁਤਬੇ ਨੂੰ ਨੀਵਾਂ ਕਰੇਗਾ, ਬਿਨਾਂ ਇਹ ਵਿਚਾਰੇ ਕਿ ਗੁਰੂ ਜੀ ਦੀ ਨਜ਼ਰ ਵਿਚ ਆਪਣੇ ਸਿੱਖਾਂ ਦਾ ਕੀ ਰੁਤਬਾ ਹੈ।

ਤੀਸਰੀ ਘਟਨਾ ਪੰਚਮ ਪਾਤਸ਼ਾਹ ਦੇ ਸਮੇਂ ਵਾਪਰੀ ਮੰਨੀ ਜਾਂਦੀ ਹੈ। ਇਸ ਵਾਰੀ ਮੀਣਿਆਂ ਦੀ ਚੁੱਕ ਵੀ ਕਾਰਗਰ ਸੀ। ਰੋਸੇ ਦਾ ਠੁਣ੍ਹਾ ਭੰਨਣ ਲਈ ਲੜਕੀ ਦੇ ਵਿਆਹ ਦਾ ਅਵਸਰ ਵਿੱਚ ਆ ਜੁੜਿਆ, ਜੇ ਇਹ ਜਾਣ ਬੁੱਝ ਕੇ ਉਭਾਰਿਆ ਕਾਰਨ ਨਾ ਹੁੰਦਾ ਤਾਂ ਜਦੋਂ ਗੁਰੂ ਜੀ ਆਪ ਚੱਲ ਕੇ ਇਨ੍ਹਾਂ ਦੇ ਘਰ ਮਨਾਉਣ ਲਈ ਗਏ ਸਨ ਉਸ ਸਮੇਂ ਗੁੰਝਲ ਦਾ ਹਲ ਲੱਭਣਾ ਅਸੰਭਵ ਨਹੀਂ ਸੀ। ਘਰ ਚੱਲ ਕੇ ਮਨਾਉਣ ਆਏ ਮਾਲਕ ਨਾਲ ਕੋਈ ਸਿੱਧੀ ਗੱਲ ਕਰਨ ਦੀ ਥਾਵੇਂ, ਤੋੜ-ਵਿਚੋੜ ਨੂੰ ਉਕਸਾਉਣ ਲਈ, ਮਾਲਕ ਦੇ ਵੱਡੇ-ਵਡੇਰਿਆਂ ਨੂੰ ਆਣ ਨੂੰ ਪੁਣਨਾ ਜਾਣ ਬੁਝ ਕੇ ਕੀਤੀ ਉਤੇਜਿਕ ਗੁਸਤਾਖੀ ਸੀ, ਬਿਨਾਂ ਕਿਸੇ ਸ਼ੰਕੇ ਦੇ ਇਹ ਕਾਰਵਾਈ ਚੁੱਕ ਵਿਚ ਆਏ ਕਾਮੇ ਦੀ ਮੂਰਖਤਾ ਸੀ, ਜਿਸਦਾ ਫਲ ਮੁੜ ਤਰਲਿਆਂ ਨਾਲ ਖਿਮਾ ਪ੍ਰਾਪਤ ਕਰਨਾ ਸੀ।

ਦੀਵਾਨ ਵਿਚ ਸਤਿਗੁਰੂ ਦੇ ਹਜ਼ੂਰ ਅਤੇ ਸੰਗਤ ਵਿਚ ਸਿੱਖਾਂ ਦੀ ਅਭਿਲਾਖਾ ਦੇਖ ਕੇ ਨਿਹਕਾਮ ਕੀਰਤਨ ਕਰਨ ਵਾਲਿਆਂ ਦਾ ਪ੍ਰਤੀਕ ਝਾਜੂ ਮੁਕੰਦੂ ਅਤੇ ਕਿਦਾਰਾ ਹਨ। ਉਨ੍ਹਾਂ ਬਾਬਤ ਲਿਖਿਆ ਹੈ ਕਿ ਉਹ ਆਪਣਾ ਸਰੀਰ ਦਾ ਨਿਰਬਾਹ ਉਸ ਧਨ ਨਾਲ ਹੀ ਕਰਦੇ ਸਨ ਜੋ ਸੰਗਤਾਂ ਉਨ੍ਹਾਂ ਨੂੰ ਆਪਣੀ 'ਸ਼ਰਧਾ ਸੰਜੁਗਤ' ਸੇਵਾ ਕਰ ਦੇਣ 'ਉਸੇ ਥੀਂ ਗੁਜ਼ਾਰਾ ਕਰਨ' ਅਰਥਾਤ ਕਿਸੇ ਪਾਸੇ ਵੀ ਕੀਰਤਨ ਦੇ ਸੇਵਾ-ਫਲ ਲਈ ਯਾਚਨਾ ਨਹੀਂ ਕਰਦੇ ਸਨ ਅਤੇ ਨਾ ਕੀਰਤਨ ਕਰਨ ਤੋਂ ਪਹਿਲਾਂ ਹੀ ਇਹ ਅੜੀ ਕਰਦੇ ਸਨ ਕਿ ਜੇ ਇਤਨੀ ਪੂਜਾ ਮਿਲੇਗੀ ਤਾਂ ਕੀਰਤਨ ਕਰਾਂਗੇ ਨਹੀਂ ਤਾਂ ਨਹੀਂ ਕਰਾਂਗੇ। ਇਹੋ ਵਰਤਾਰਾ ਸਿੱਖ-ਰਾਜ ਦੇ ਸਮੇਂ ਤਕ ਚਲਦਾ ਰਿਹਾ ਹੈ।

ਹਕੀਕਤ ਇਹ ਹੈ ਕਿ ਇਨ੍ਹਾਂ ਦੋਹਾਂ ਸਾਖੀਆਂ ਵਿਚ ਕਈ ਇਤਿਹਾਸਕ ਤੱਥ ਲੁਕੇ ਹੋਏ ਹਨ ਜਿਨ੍ਹਾਂ ਵੱਲ ਅਸੀਂ ਵਿਗੜਦੀਆਂ ਰਹੁ-ਰੀਤਾਂ ਦੀ ਛਾਇਆ ਬਾਰੇ ਧਿਆਨ ਨਹੀਂ ਦਿੱਤਾ। ਬਲਵੰਡ ਦੂਜੇ ਸਤਿਗੁਰੂ ਦੇ ਹਜ਼ੂਰ ਮੰਗ ਕਰਦਾ ਹੈ ਤਾਂ ਗੋਲਕ ਵੰਡੇ ਜਾਣ ਦੀ, ਪੰਚਮ ਪਾਤਸ਼ਾਹ ਦੇ ਹਜ਼ੂਰ ਮੰਗ ਕਰਦਾ ਹੈ ਲੜਕੀ ਦੇ ਵਿਆਹ ਦੇ ਖ਼ਰਚ ਲਈ ਤਾਂ ਇਕ ਦਿਨ ਦੀ ਗੋਲਕ ਵਿਚ ਆਈ ਭੇਟਾ ਦੀ। ਕਿਧਰੇ ਉਸਨੂੰ

ਸੰਗਤ ਵਲੋਂ ਸ਼ਬਦ ਭੇਟ ਦਿੱਤੇ ਜਾਣ ਦਾ ਕੋਈ ਇਸ਼ਾਰਾ ਤਕ ਨਹੀਂ। ਝਾਜੂ-ਮੁਕੰਦੂ ਤੇ ਕਿਦਾਰਾ ਹਜ਼ੂਰ ਕੀਰਤਨ ਕਰਦੇ ਹਨ ਤਾਂ ਸੰਗਤ ਵਲੋਂ ਸ਼ਬਦ ਭੇਟ ਦਾ ਕੋਈ ਮੌਕਾ ਨਹੀਂ ਹੋ ਸਕਦਾ। ਸੰਗਤ ਵਲੋਂ ਸ਼ਰਧਾ ਨਾਲ ਦਿੱਤਾ ਕੋਈ ਟਕਾ-ਪੈਸਾ ਦਰਬਾਰ ਵਿਚ ਭੇਟ ਨਹੀਂ ਹੋ ਸਕਦਾ ਸੀ ਕਿਉਂਕਿ ਗੁਰੂ ਦੀ ਹਜ਼ੂਰੀ ਵਿੱਚ ਇਹ ਸੰਭਵ ਨਹੀਂ ਸੀ। ਨਿਸ਼ਚੇ ਨਾਲ ਕਹਿ ਸਕਦੇ ਹਾਂ ਇਹ ਭੇਟਾ ਉਨ੍ਹਾਂ ਨੂੰ ਉਸ ਸਮੇਂ ਅਰਪਣ ਕੀਤੀ ਜਾਂਦੀ ਹੋਵੇਗੀ ਜਦੋਂ ਉਹ ਕਿਸੇ ਸਿੱਖ ਦੇ ਘਰ ਕੀਰਤਨ ਕਰਨ ਜਾਂਦੇ ਹੋਣਗੇ। ਗੁਰੂ ਕੇ ਦਰਬਾਰ ਗੁਰੂ ਦੀ ਹਜ਼ੂਰੀ ਵਿਚ ਨਾ ਕਿਸੇ ਨੂੰ ਮੱਥਾ ਟੇਕਣ ਦੀ ਰੀਤ ਸੀ ਅਤੇ ਨਾ ਭੇਟ ਅਰਪਣ ਕਰਨ ਦੀ। ਗੁਰੂ ਕੇ ਦਰਬਾਰ, ਰਾਜੇ ਅਤੇ ਬਾਦਸ਼ਾਹ ਵੀ ਆਏ ਹਨ, ਉਨ੍ਹਾਂ ਲਈ ਕੋਈ ਉਚੇਚ ਨਹੀਂ ਕੀਤਾ ਜਾਂਦਾ ਸੀ। ਬਾਦਸ਼ਾਹ ਨੇ ਗੁਰੂ ਦੇ ਹਜ਼ੂਰ ਮੱਥਾ ਟੇਕਣਾ ਹੁੰਦਾ ਸੀ ਤਦ ਬਾਦਸ਼ਾਹ ਨੂੰ ਉਸ ਸਮੇਂ ਸਲਾਮ ਨਹੀਂ ਕੀਤੀ ਜਾਂਦੀ ਸੀ, ਫੇਰ ਕੀਰਤਨੀਏ ਨੂੰ ਭੇਟਾ ਕਿਵੇਂ ਅਰਪਣ ਕੀਤੀ ਜਾ ਸਕਣੀ ਜਾਇਜ਼ ਹੁੰਦੀ। ਅੱਜ ਜੋ ਰੀਤ ਚਾਲੂ ਹੈ ਇਹ ਗੁਰਮਤਿ ਵਿਰੁੱਧ ਹੈ। ਇਸਦਾ ਮੂਲ ਕਿਧਰੇ ਹੋਰ ਹੈ। ਇਸ ਥਾਂ ਸੰਕੇਤ ਹੀ ਕਾਫ਼ੀ ਹੈ, ਚਰਚਾ ਦਾ ਅਵਸਰ ਨਹੀਂ।

ਇਕ ਹੋਰ ਸੰਕੇਤ ਇਸ ਸੰਬੰਧ ਵਿਚ ਇਸ ਥਾਂ ਸੰਭਵ ਹੋਵੇਗਾ। ਗੁਰੂ ਸਾਹਿਬਾਨ ਜਦ ਕਦੇ ਵੀ ਕਿਸੇ ਸਿੱਖ ਉੱਤੇ ਕ੍ਰਿਪਾਲੂ ਹੋ ਕੇ ਉਸਦੇ ਨਿਵਾਸ ਉੱਤੇ ਚਰਨ ਪਾਉਂਦੇ ਸਨ, ਤਦ ਵਿਦਾਇਗੀ ਸਮੇਂ ਉਸ ਖੇਤਰ ਦੀ ਸੰਗਤ ਚਰਨ-ਭੇਟ ਅਰਪਣ ਕਰਦੀ ਸੀ। ਉਸ ਸਮੇਂ ਜੋ ਹਜ਼ੂਰੀ ਸੇਵਕ ਅਤੇ ਕੀਰਤਨੀਏ ਨਾਲ ਹੁੰਦੇ ਸਨ ਉਨ੍ਹਾਂ ਨੂੰ ਵੀ ਸਤਿਕਾਰ ਵਜੋਂ ਪੁਸ਼ਾਕੇ ਨਕਦੀ ਆਦਿ ਅਰਪਣ ਕੀਤੀ ਜਾਂਦੀ ਸੀ। ਬਾਦਸ਼ਾਹੀ ਦਰਬਾਰ ਦੀ ਰੀਤ ਅਨੁਸਾਰ ਜਦੋਂ ਉਹ ਭੇਟਾ ਸਤਿਗੁਰ ਦੇ ਪੇਸ਼ ਹੁੰਦੀਆਂ ਉਨ੍ਹਾਂ ਵਿੱਚ ਦਰਬਾਰੋਂ ਕੁਝ ਹੋਰ ਜੋੜ ਕੇ ਉਨ੍ਹਾਂ ਸੇਵਕਾਂ ਨੂੰ ਬਖ਼ਸ਼ ਦਿੱਤੀਆਂ ਜਾਂਦੀਆਂ ਸਨ। ਇਸ ਤਰ੍ਹਾਂ ਸੇਵਕ ਇਸ ਪ੍ਰਕਾਰ ਦੀਆਂ ਭੇਟਾ ਹਾਸਿਲ ਕਰਨਾ ਆਪਣਾ ਅਧਿਕਾਰ ਸਮਝਣ ਲਗ ਪਏ। ਸਿੱਖ ਰਾਜ ਦੇ ਢਲਦੇ ਯੁੱਗ ਵਿਚ ਕੀਰਤਨੀਏ ਦਰਬਾਰ ਵਿਚ ਹੀ ਭੇਟਾ ਕਬੂਲਣ ਲੱਗੇ।

ਬੁਨਿਆਦੀ ਰੀਤ ਇਹੋ ਸੀ ਕਿ ਗੁਰੂ ਕਾਲ ਵਿਚ ਗੁਰਬਾਣੀ ਦਾ ਪਾਠ ਅਤੇ ਥੋੜ੍ਹਾ ਬਹੁਤਾ ਕੀਰਤਨ ਦਾ ਢੰਗ, ਹਰ ਗੁਰਸਿੱਖ ਦੀ ਨਿੱਤ ਕ੍ਰਿਆ ਵਿੱਚ ਸ਼ਾਮਿਲ ਸੀ। ਇਹ ਵਿੱਦਿਆ ਅਤੇ ਕਲਾ ਦੇ ਮੂਲ ਨਾਲ ਲੋਕ ਮਨ ਨੂੰ ਜੋੜਣ ਦਾ ਇਕ ਮਾਰਗ ਵੀ ਸੀ ਅਤੇ ਗੁਰਸਿੱਖੀ ਦੇ ਇਸ ਅਸੂਲ ਦੀ ਨੀਂਹ ਵੀ: ਕਿ ਗੁਰਸਿੱਖ ਵਿੱਚ ਕੋਈ ਉਦਗੀਥਾਂ, ਪਣੇਸਰਾਂ, ਪੁਰੋਹਿਤਾਂ ਦੀ ਜਮਾਤ ਨਹੀਂ ਹੋ ਸਕਦੀ।

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥

ਜਿਹੇ ਗੁਰੂ-ਵਾਕ ਇਸੇ ਸੋਚਣੀ ਦਾ ਝਲਕਾਰਾ ਹਨ। ਸਿੱਖਾਂ ਦੀ ਨਿੱਤ-ਕ੍ਰਿਆ ਦੀ ਗਤੀ ਜੇ ਕਸਬੀ ਪੰਡਿਆਂ ਦੇ ਹੱਥ ਰਹੀ ਹੁੰਦੀ ਤਾਂ ਅੱਜ ਸਿੱਖ ਜੀਵਨ ਦੀ ਨੁਹਾਰ ਹੋਰ ਹੁੰਦੀ।

ਸਾਖੀ ਸੱਤੇ ਬਲਵੰਡ ਦੀ ਹੋਵੇ ਜਾਂ ਝਾਜੂ-ਮੁਕੰਦੂ ਤੇ ਕਿਦਾਰੇ ਦੀ ਹਰ ਸੂਰਤ ਤੋਂ ਇਹੋ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬਾਨ ਅਤੇ ਸ਼ਰਧਾਵਾਨ ਗੁਰ-ਸਿੱਖਾਂ ਨੇ ਧਾਰਮਿਕ ਕਿਰਤਾਂ, ਵਿਸ਼ੇਸ਼ ਕਰਕੇ ਕੀਰਤਨ ਨੂੰ, ਉਸ ਨਿਵਾਣ ਤਕ ਤਿਲ੍ਹਕਣ ਦਾ ਅਵਸਰ ਨਹੀਂ ਸੀ ਦਿੱਤਾ, ਜਿਸ ਨਿਵਾਣ ਤਕ ਤਿਲ੍ਹਕਣ ਬਾਰੇ ਕਿੰਤੂ ਪਹਿਲੇ ਸਤਿਗੁਰੂ ਜੀ ਨੇ ਆਸਾ ਦੀ ਵਾਰ ਵਿੱਚ ਕੀਤਾ ਹੈ ਸੀ:

**"ਰੋਟੀਆ ਕਾਰਨ ਪੂਰਹਿ ਤਾਲ॥ ਆਪ ਪਛਾੜਹਿ ਧਰਤੀ ਨਾਲ॥**

ਅਤੇ

**ਵਾਇਨ ਚੇਲੇ ਨਚਨਿ ਗੁਰੂ। ਪੈਰ ਹਲਾਇਨ ਫੇਰਨ ਸਿਰੁ॥**<br>
**ਉਡਿ ਉਡਿ ਰਾਵਾ ਝਾਟੈ ਪਾਇ॥**<br>
**ਵੇਖੈ ਲੋਕ ਹਸੈ ਘਰਿ ਜਾਇ॥**

ਗੁਰੂ ਕਾਲ ਵਿਚ ਗੁਰੂ-ਬਾਣੀ ਦੇ ਕਿਸੇ ਵੀ ਕਾਰਜ ਨੂੰ, ਚਾਹੇ ਉਹ ਪਾਠ ਸੀ, ਚਾਹੇ ਕੀਰਤਨ ਅਤੇ ਚਾਹੇ ਉਹ ਵਿਆਖਿਆ ਸੀ, ਰੋਜ਼ੀ ਦਾ ਕਿੱਤਾ ਨਹੀਂ ਬਣਾਇਆ ਗਿਆ ਸੀ। ਰਬਾਬੀ ਅਤੇ ਢਾਡੀ ਜਾਂ ਰਾਗੀ ਵੀ ਇਸ ਬੰਧਨ ਤੋਂ ਮੁਕਤ ਨਹੀਂ ਸਨ, ਬਿਨਾਂ ਇਸ ਵਿਤਕਰੇ ਦੇ ਕਿ ਉਹ ਸੱਤੇ-ਬਲਵੰਡ ਦੀ ਜੋੜੀ ਸੀ ਜਾਂ ਝਾਜੂ-ਮੁਕੰਦ ਤੇ ਕਿਦਾਰਾ ਸੀ। ਦੂਜੇ ਬੰਨੇ ਗੁਰ-ਸਿੱਖਾਂ ਵਿੱਚ ਰੀਤ ਉਸਾਰੀ ਗਈ ਕਿ ਗੁਰੂ ਘਰ ਦਾ ਕੋਈ ਜਾਮਾ ਜੋ ਆਪਣਾ ਸਾਰਾ ਸਮਾਂ ਅਜਿਹੇ ਕਾਰਜਾਂ ਨੂੰ ਅਰਪਣ ਕਰਦਾ ਹੈ, ਸੰਸਾਰਕ ਲੋੜਾਂ ਲਈ ਕਿਸੇ ਹੋਰ ਦਰ ਵਾਂਝਾ ਹੋ ਕੇ ਜਾਣ ਲਈ ਮਜਬੂਰ ਨਾ ਹੋਵੇ। ਇਹ ਜ਼ਿੰਮੇਵਾਰੀ ਗੁਰੂ ਦਰਬਾਰ ਜਾਂ ਸਰਦੇ-ਪੁਜਦੇ ਸਿੱਖ ਪਰਿਵਾਰਾਂ ਦੇ ਸਿਰ ਤੇ ਪਾਈ ਗਈ।

ਵਰਤਮਾਨ ਵਿੱਚ, ਜਿੰਨਾ ਸਿੱਖ ਰਹੁ-ਰੀਤ ਦੀ ਸੰਭਾਲ ਅਤੇ ਰੱਖਿਆ ਦੀ ਚਰਚਾ ਸੁਣੀਦੀ ਹੈ ਕਿਰਦਾਰ ਦੀ ਉਸੇ ਅਨੁਪਾਤ ਵਿੱਚ ਪਕੜ ਹੱਥੋਂ ਤਿਲਕ ਗਈ ਹੈ। ਗੁਆਂਢੀ ਸਮਾਜਾਂ ਦੀ ਦੇਖਾ ਦੇਖੀ ਦਿਖਾਵੇ ਦੀ ਭੁੱਖ ਵਿੱਚ ਵਿਤੋਂ ਬਾਹਰ ਵਾਧਾ ਹੋਇਆ ਹੈ। ਸਿੱਖੀ ਜੀਵਨ ਦੀ ਸਾਦਗੀ ਦੀ ਥਾਂ ਪੁਰਾਣੀਆਂ ਜਾਤ ਬਰਾਦਰੀ ਦੀਆਂ ਰਸਮਾਂ ਪ੍ਰਧਾਨ ਹੋ ਰਹੀਆਂ ਹਨ। 'ਮਨ ਹੋਰ ਮੁਖ ਹੋਰ' ਵਾਲੀ ਦਸ਼ਾ ਜ਼ੋਰ ਫੜ ਰਹੀ ਹੈ। ਪੰਡਾ-ਵਾਦੀ ਪ੍ਰਵਿਰਤੀਆਂ ਸਿੱਖ ਪਾਠੀਆਂ, ਕੀਰਤਨੀਆਂ ਅਤੇ ਕਥਾ ਵਾਚਕਾਂ ਦਾ ਜੀਵਨ ਬਿਉਹਾਰ ਬਣ ਗਈਆਂ ਹਨ। ਆਪ ਗੁਰਮੁਖੀ ਪੜ੍ਹੇ ਗੁਰ-ਸਿੱਖ ਵੀ ਪਾਠ ਕਰਨ ਤੋਂ ਨੱਕ ਵੱਟਦੇ ਹਨ ਜਿਵੇਂ ਇਹ ਕੋਈ ਹੀਣੀ ਊਣੀ ਗੱਲ ਹੋਵੇ। ਮਹਾਨ ਗੁਰ-ਸਿੱਖ ਵੀ ਪਾਠ ਅਤੇ ਕੀਰਤਨ ਦਾ ਮੁੱਲ ਮੰਗਦੇ ਹਨ।

ਕਦੇ ਕਿਸੇ ਨੀਤੀ-ਗਰੰਥੀ ਵਿੱਚ ਦੋ ਸੂਕਤੀਆਂ ਪੜ੍ਹੀਆਂ ਸਨ, ਸੰਦਰਭ ਭੁੱਲ-ਭੁਲਾ ਗਿਆ ਹੈ ਅਤੇ ਯਾਦ ਦੀ ਪਕੜ ਵਿੱਚੋਂ ਅੱਖਰ ਵੀ ਚਿਰੋਕੇ ਖਿਰ ਲਏ ਹਨ ਪਰ ਉਨ੍ਹਾਂ ਸੂਕਤੀਆਂ ਦੇ ਭਾਵ ਦੀ ਚੁਭਨ ਚਿੱਤ ਵਿੱਚ ਬਾਕੀ ਹੈ। ਪਹਿਲੀ ਸੂਕਤੀ ਦਾ ਭਾਵ ਸੀ ਕਿ 'ਜਿਸ ਪਿੰਡ, ਜਿਸ ਬਸਤੀ ਜਾਂ ਨਗਰ ਵਿੱਚ ਪਤਾ ਲੱਗੇ ਕਿ ਉੱਥੋਂ ਦੇ

ਬ੍ਰਾਹਮਣ ਦੇ ਬੱਚੇ, ਉਪਜੀਵਕੀ ਸਾਧਨਾਂ ਦੀ ਤੰਗੀ ਜਾਂ ਅਣਹੋਂਦ ਕਾਰਨ, ਰਾਤ ਨੂੰ ਖਾਲੀ ਪੇਟ ਸੌਣ ਲਈ ਮਜਬੂਰ ਹੁੰਦੇ ਹਨ; ਰਾਜਾ ਨੂੰ ਚਾਹੀਏ ਕਿ ਉਸ ਪਿੰਡ, ਬਸਤੀ ਜਾਂ ਨਗਰ ਨੂੰ ਸਣੇ ਉਸਦੀ ਵਸੋਂ ਦੇ ਤਤਕਾਲ ਅਗਨੀ ਭੇਂਟ ਕਰ ਦੇਵੇ।' ਇਸ ਮਾਮਲੇ ਵਿੱਚ ਕਿਸੇ ਉਜ਼ਰ ਅਰਜ਼ੀ ਉੱਤੇ ਕੰਨ ਨਾ ਧਰਿਆ ਜਾਵੇ ਇਹ ਅਨਿਆਈ ਲੋਕਾਂ ਦੀ ਵਸੋਂ ਹੈ।

ਦੂਜੀ ਸ਼ਕਤੀ ਦਾ ਭਾਵ ਹੋਰ ਵੀ ਕਰੂਰ ਵਿਉਹਾਰ ਦਾ ਆਦੇਸ਼ ਦਿੰਦਾ ਸੀ। ਉਸ ਵਿੱਚ ਕਿਹਾ ਗਿਆ ਸੀ: ਜਿਸ ਪਿੰਡ, ਬਸਤੀ ਜਾਂ ਨਗਰ ਵਿੱਚ ਸੂਚਨਾ ਮਿਲੇ ਕਿ ਉੱਥੋਂ ਦੇ ਬ੍ਰਾਹਮਣ ਦੀ ਪੂੰਜੀ ਸਮੇਂ ਦੇ ਪ੍ਰਚਲਿਤ ਤੇ ਵਿਉਹਾਰਕ ਸਿੱਕਿਆਂ 'ਚ ਇਕ ਸੌ ਤੋਂ ਜ਼ਿਆਦਾ ਹੈ ਉਸ ਬ੍ਰਾਹਮਣ ਨੂੰ ਸਣੇ ਪਰਿਵਾਰ ਦੇ, ਤਿਲਾਂ ਵਾਂਗ ਘਾਣੀ ਵਿਚ ਨਪੀੜ ਕੇ ਮੁਕਾ ਦਿੱਤਾ ਜਾਵੇ। ਅਜਿਹੇ ਬ੍ਰਾਹਮਣ ਦਾ ਪਰਿਵਾਰ ਮਾਰਨ ਨਾਲ ਰਾਜਾ ਨੂੰ ਬ੍ਰਹਮ ਹੱਤਿਆ ਦਾ ਪਾਪ ਨਹੀਂ ਲੱਗੇਗਾ, ਕਿਉਂਕਿ ਅਜਿਹਾ ਬ੍ਰਾਹਮਣ ਧਰਮ ਦਾ ਆਚਰਣ ਤਿਆਗ ਚੁੱਕਾ ਹੈ। ਆਚਾਰੀਆਂ ਦਾ ਆਦੇਸ਼ ਬੜਾ ਨਿਰਦਈ ਹੈ, ਪਰ ਸ਼ਾਸਨ ਅਤੇ ਨਿਆਂ ਦੇ ਮਾਮਲਿਆਂ ਵਿਚ ਜੋ ਰਾਜਾ ਨਰਮੀ ਕਰਦਾ ਹੈ ਉਹ ਅਧਰਮ ਨੂੰ ਵਧਣ ਫੁੱਲਣ ਦਾ ਸੱਦਾ ਦਿੰਦਾ ਹੈ।

ਸਮ੍ਰਿਤੀ-ਕਾਲ ਵਿੱਚ ਮਨੁੱਖੀ ਪਰਿਵਾਰ ਦੀਆਂ ਲੋੜਾਂ-ਥੋੜਾਂ ਬੇਹੱਦ ਸੀਮਤ ਅਤੇ ਕੀਮਤਾਂ ਘੱਟ ਤੋਂ ਘੱਟ ਦੇ ਕਿਸੇ ਵੀ ਅਨੁਮਾਨ ਨਾਲੋਂ ਕਿਤੇ ਘੱਟ ਹੁੰਦੀਆਂ ਸਨ। ਯਕੀਨਨ ਸਮੇਂ ਦੇ ਸੌ ਵਿਉਹਾਰਕ ਸਿੱਕੇ ਚੋਖੀ ਵੱਡੀ ਪੂੰਜੀ ਸਮਝੇ ਜਾਂਦੇ ਹੋਣਗੇ। ਜਿਸ ਕਾਰਨ ਅਜਿਹੀ ਕਰੜੀ ਵਿਵਸਥਾ ਕੁ-ਨਿਆਂ ਨਹੀਂ ਕਹੀ ਜਾ ਸਕਦੀ ਹੋਵੇਗੀ। ਇੰਝ ਨਾ ਹੁੰਦਾ ਤਾਂ ਆਚਾਰੀਆ ਨੀਤੀਕਾਰ ਅਜਿਹੀ ਵਿਵਸਥਾ ਕਦੇ ਨਾ ਦਿੰਦਾ। ਆਖ਼ਿਰ ਵਿਵਸਥਾ ਦੇਣ ਵਾਲਾ ਵੀ ਤਾਂ ਬ੍ਰਾਹਮਣ ਹੀ ਹੋਵੇਗਾ। ਸਮਾਜ ਨੂੰ ਨਿਆਂਕਾਰੀ ਹਦ-ਬੰਦੀਆਂ ਵਿੱਚ ਸਮੇਂ ਦੇ ਧਰਮ-ਕਰਮ ਦੇ ਪ੍ਰਬੰਧਕ ਆਚਾਰੀਆਂ ਨੂੰ ਪ੍ਰਜਾ ਦੇ ਹਿਤਾਂ ਲਈ ਆਪਣੇ ਉਨ੍ਹਾਂ ਵਰਗਾਂ ਦੇ ਜੀਵਨ-ਆਚਾਰ ਉੱਤੇ ਆਰੋਪਿਤ ਕਰਨੇ ਪੈਂਦੇ ਹਨ।

ਮਨਸ਼ਾ ਇਹ ਹੁੰਦੀ ਸੀ ਕਿ ਸਮਾਜ ਵਿੱਚ ਕੋਈ ਬੁੱਧੀ-ਵਾਦੀ ਕਲਾ-ਜੀਵੀ ਜਾਂ ਗਿਆਨ ਜੀਵੀ ਆਪਣੇ ਕਿੱਤੇ ਦੇ ਰੁਝੇਵਿਆਂ ਵਿੱਚ ਉਲਝਿਆ ਪਰਿਵਾਰ ਦੀ ਉਪਜੀਵਿਕਾ ਜੁਟਾ ਸਕਣੋਂ ਆਕੀ ਹੋ ਕੇ ਨਾ ਰਹਿ ਜਾਵੇ ਜਾਂ ਵਾਂਝਾ ਨਾ ਹੋ ਜਾਵੇ। ਇਹ ਵੀ ਵੇਖਣਾ ਜ਼ਰੂਰੀ ਸੀ ਕਿ ਕੋਈ ਚਤੁਰ ਸੂਝਵਾਨ ਆਪਣੀ ਬਦਨੀਤੀ ਨਾਲ ਸਾਧਾਰਣ ਬੰਦਿਆਂ ਦੀ ਖੱਲ ਲਾਹ ਕੇ ਨਾਹਕ ਆਪਣਾ ਘਰ ਭਰਦਾ ਰਹੇ। ਇਹ ਇਕ ਸੁਚੱਜੇ ਸੰਗਠਿਤ ਅਤੇ ਸੁਐ-ਸਮਰਥ ਸਮਾਜ ਦਾ ਸੰਤੁਲਿਤ ਸੰਕਲਪ ਸੀ। ਅਜਿਹੇ ਸਮਾਜ ਦਾ ਜਿਸ ਵਿੱਚ ਆਦਰਸ਼ਕ ਕੀਮਤਾਂ ਕਦਰਾਂ ਨੂੰ ਵਿਸ਼ੇਸ਼ ਮਾਣ ਦੇਣ ਦੀ ਰੀਤ ਹੋਵੇ। ਅਜਿਹਾ ਸਮਾਜ ਜਿਸ ਵਿੱਚ 'ਕੋਈ ਨ ਪਕੜੀਐ ਕਿਸੇ ਥਾਇ' ਦਾ ਨਿਯਮ ਦ੍ਰਿੜ੍ਹ ਕਰਕੇ ਪਾਲਿਆ ਜਾਵੇ।

ਇਕ ਨਵੇਂ ਸਮਾਜ ਦੀ ਸਿਰਜਣਾ ਦੀ ਲੋੜ ਤਦੋਂ ਤੋਂ ਪਈ ਜਦੋਂ ਤੋਂ ਪੱਛਮੀ

ਇਸਲਾਮੀ ਧਾੜਾਂ ਨੇ ਭਾਰਤੀ ਸੰਸਕ੍ਰਿਤੀ ਦੀਆਂ ਨੀਹਾਂ ਨੂੰ ਕੁਰੇਦਣਾ ਆਰੰਭਿਆ। ਡਾ. ਰਾਮ ਰਤਨ ਭਟਨਾਗਰ ਨੇ ਆਪਣੇ ਇਕ ਲੇਖ ਵਿੱਚ ਲਿਖਿਆ ਹੈ:

"ਇਸਲਾਮ ਦੀ ਅਰੋਕ ਜਿੱਤ ਦੇ ਫਲਸਰੂਪ ਰਾਜਪੂਤ ਯੁਗ ਦੀ ਸੰਸਕ੍ਰਿਤੀ ਦਾ ਤਲਾ-ਮੂਲ ਉਖੜ ਗਿਆ ਅਤੇ ਉਸਦੇ ਥਾਂ ਵਿਦੇਸ਼ੀ ਅਤੇ ਵਿਜਾਤੀ ਇਸਲਾਮੀ ਸੰਸਕ੍ਰਿਤੀ ਹੀ ਆਪਣਾ ਚੋਲਾ ਬਦਲ ਕੇ ਆ ਟਿਕੀ।"-1500 ਈ: ਤੋਂ ਪਿੱਛੋਂ ਵੈਸ਼ਨਵ ਸੰਸਕ੍ਰਿਤੀ ਉੱਤਰ-ਭਾਰਤ ਵਿੱਚ ਸਾਰੇ ਛਾ ਜਾਂਦੀ ਹੈ ਅਤੇ ਨਵਾਂ ਜੀਵਨ-ਆਦਰਸ਼ ਮਹਾਨ ਸਾਧਕਾਂ ਅਤੇ ਕਵੀਆਂ ਦੀ ਸਾਧਨਾ ਵਿੱਚ ਪੂਰੀ ਤਰ੍ਹਾਂ ਵਿਗਸ ਜਾਂਦਾ ਹੈ। ਕਲਾ-ਕੰਵਲ ਦੇ ਹਜ਼ਾਰ ਦਲ ਖੁਲ੍ਹਣ ਲਗਦੇ ਹਨ ਅਤੇ ਨਵੇਂ ਕੰਠ, ਨਵੇਂ ਸੁਰ, ਨਵੇਂ ਸੁਪਨੇ, ਨਵੇਂ ਰੂਪ, ਨਵੇਂ ਸਾਹਿਤ, ਨਵੇਂ ਸੰਗੀਤ, ਨਵੇਂ ਚਿਤ੍ਰ ਅਤੇ ਨਵੀਆਂ ਕਿਰਤਾਂ ਦੇ ਰੂਪ ਵਿੱਚ ਨਵੀਂ ਜਾਗ੍ਰਤਿ ਬਣ ਜਾਂਦੇ ਹਨ।....

ਡਾ. ਭਟਨਾਗਰ ਚੌਦ੍ਹਵੀਂ ਸਦੀ ਵਿੱਚ ਨਾਮਦੇਵ ਨੂੰ ਪੰਜਾਬ ਵਿੱਚ ਵੈਸ਼ਣਵ-ਵਾਦ ਦਾ ਪ੍ਰਚਾਰ ਕਰਦਾ ਦੇਖਦੇ ਹਨ, ਸਰਹੰਦ ਨੂੰ ਨਾਮਦੇਵ ਦੇ ਸਮੇਂ ਵੈਸ਼ਣਵ-ਵਾਦ ਦਾ ਕੇਂਦਰ ਬਣ ਗਿਆ ਮੰਨਦੇ ਹਨ (ਸੂਚਨਾ ਦਾ ਸਰੋਤ ਨਹੀਂ ਦਿੱਤਾ) ਫੇਰ ਕਹਿੰਦੇ ਹਨ "ਪੰਦ੍ਹਵੀ ਸਦੀ ਵਿੱਚ ਵੈਸ਼ਣਵ ਸਾਧਨਾ, ਨਿਰਗੁਣ ਸਾਧਨਾ ਦੇ ਰੂਪ ਵਿੱਚ ਨੈਲੀ। ਸਰਹਿੰਦ ਵਿੱਚ ਅਤੇ ਪੂਰਬੀ ਪੰਜਾਬ ਵਿੱਚ ਵਿਗਸੀ। ਇਸਦੇ ਪਹਿਲੇ ਮੋਢੀ ਗੁਰੂ ਨਾਨਕ ਕਹੇ ਜਾ ਸਕਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੈਸ਼ਣਵ ਭਾਵਨਾ ਦੇ ਨਿਰਗੁਣ ਰੂਪ ਦਾ ਬੜਾ ਵਿਸਤਾਰ ਸੰਕਲਿਤ ਹੈ।

ਡਾ. ਭਟਨਾਗਰ ਦੀ ਗੁਰੂ ਸਾਹਿਬਾਨ (ਖ਼ਾਸ ਕਰਕੇ ਗੁਰੂ ਨਾਨਕ ਜੀ) ਬਾਰੇ ਜਾਣਕਾਰੀ ਬਹੁਤ ਓਪਰੀ ਹੈ। ਆਪਣੇ ਲੇਖ ਵਿੱਚ ਆਪ ਹੀ ਜੋ ਵੇਰਵਾ ਵੈਸ਼ਣਵ-ਵਾਦ ਦੇ ਵਿਕਾਸ ਦਾ ਦਿੱਤਾ ਹੈ ਉਸੇ ਵਿੱਚ ਹੀ ਵੈਸ਼ਣਵ-ਵਾਦ ਵਿੱਚ ਪਏ ਰਲਿਆਂ ਅਤੇ ਖੋਟ ਦਾ ਵੀ ਬਿਓਰਾ ਦਿੱਤਾ ਹੈ, ਉਸਨੂੰ ਦੇਖਦੇ ਹੋਏ ਕੋਈ ਸੂਝਵਾਨ ਗੁਰੂ ਨਾਨਕ ਜੀ ਨੂੰ ਉਸ ਗਦਲੇ ਵੈਸ਼ਣਵ-ਵਾਦ ਦਾ ਪੱਖੀ ਕਹਿਣ ਦੀ ਭੁੱਲ ਨਹੀਂ ਕਰ ਸਕਦਾ। ਆਪਦਾ ਇਹ ਕਥਨ ਕਿ "ਅਸਲੋਂ ਵੈਸ਼ਨਵ ਧਰਮ ਦਾ ਮੱਧ-ਯੁੱਗੀ ਉਤਥਾਨ ਨੂੰ ਗੁਪਤ ਯੁੱਗ ਦੇ ਪੁਰਾਣਕ ਅਤੇ ਤਾਂਤ੍ਰਿਕ ਸੰਸਕ੍ਰਿਤੀਆਂ ਨਾਲ ਪੂਰੀ ਤਰ੍ਹਾਂ ਸੰਬੰਧਿਤ ਕੀਤਾ ਜਾ ਸਕਦਾ ਹੈ।", ਕਹਿਣ ਤੋਂ ਪਿੱਛੋਂ ਗੁਰੂ ਜੀ ਦੇ ਉਸਦਾ ਪੱਖ-ਪਾਤੀ ਹੋਣ ਦਾ ਸੰਦੇਹ ਵੀ ਨਹੀਂ ਕੀਤਾ ਜਾ ਸਕਦਾ।

ਗੁਰੂ ਨਾਨਕ ਜੀ ਦੀ ਗੱਲ ਤਾਂ ਕਿਤੇ ਰਹੀ, ਉਹ ਕਬੀਰ ਵੀ, ਜਿਸਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਾਮਿਲ ਹੋਈ ਦੇਖ ਕੇ ਭੁਲੇਖਾ ਲੱਗਾ ਹੈ, ਅਜਿਹੇ ਕਿਸੇ ਡਾ. ਭਟਨਾਗਰ ਦੇ ਕਲਪਿਤ 'ਮਧਕਾਲੀਨ ਵੈਸ਼ਨਵ ਸੰਸਕ੍ਰਿਤੀ' ਦੇ ਵਿਚਾਰ ਪਰਵਾਹ ਨਾਲ ਸਾਂਝਾ ਕਰਨਾ ਕਬੂਲ ਨਹੀਂ ਕਰੇਗਾ ਜਿਸਨੇ ਜੈਨ ਅਤੇ ਬੋਧ ਆਚਾਰ ਵਿਚਾਰਾਂ ਤੋਂ ਬਹੁਤ ਕੁਝ 'ਗ੍ਰਹਿਣ ਕੀਤਾ ਹੋਵੇ', ਪਿੱਛੋਂ ਦੀਆਂ ਸਦੀਆਂ ਵਿੱਚ ਤਾਂਤ੍ਰਿਕ ਵਿਚਾਰਧਾਰਾ ਨੂੰ ਵੀ ਗ੍ਰਹਿਣ ਕੀਤਾ ਹੋਵੇ, ਮਧੁਰਾ ਭਗਤਿ ਅਤੇ ਸ਼ਿੰਗਾਰ ਭਗਤੀ ਰਾਹੀਂ ਲੀਲਾਵਾਦ ਅਤੇ ਰਾਧਾਵਾਦ ਅਪਨਾਏ ਹੋਣ ਅਤੇ ਹੋਰ ਉਹ ਸਭ ਕੁਝ

ਅਪਣਾਇਆ ਹੋਵੇ ਜਿਸਦੀ ਗਿਣਤੀ ਡਾ. ਭਟਨਾਗਰ ਨੇ ਵਿਸਤਾਰ ਨਾਲ ਕਰਵਾਈ ਹੈ। ਸਣੇ ਉਨ੍ਹਾਂ ਵਿਰੋਧੀ ਅਤੇ ਜਾਤੀ ਤੱਤਾਂ ਦੇ ਜੋ ਵਿੱਚ ਖੱਪ ਗਏ ਸਨ।

ਸ਼ਿਵ ਬਰਤ ਲਾਲ ਵੰਰਮਨ ਨੇ ਗੁਰੂ ਨਾਨਕ ਜੀ ਦੇ ਵਿਰੋਧੀ ਵਿਚਾਰਧਾਰਾ ਵਾਲਿਆਂ ਬਾਰੇ ਵਿਉਹਾਰ ਵਿਧੀ ਦਾ ਵਿਸ਼ਲੇਸ਼ਣ ਕਰਦੇ ਹੋਏ ਲਿਖਿਆ ਹੈ:

ਕਿਧਰੇ ਵੀ ਉਨ੍ਹਾਂ ਸਖ਼ਤੀ ਨਾਲ ਕਿਸੇ ਵਿਸ਼ਵਾਸ ਦਾ ਖੰਡਨ ਨਹੀਂ ਕੀਤਾ। ਉਹ ਜਾਣਦੇ ਸਨ ਜਦੋਂ ਮਾਨਵ ਅਸਲੀਅਤ ਵੱਲ ਝੁਕੇਗਾ ਪਲੇਥਣਾਂ ਤੋਂ ਆਪ ਕਿਨਾਰਾ ਕਰ ਜਾਵੇਗਾ। ਇਹ ਖ਼ੂਬੀ ਤੁਹਾਨੂੰ ਕੇਵਲ ਨਾਨਕ ਜੀ ਦੀ ਸਿੱਖਿਆ ਲੜੀ ਵਿੱਚ ਨਜ਼ਰ ਆਵੇਗੀ। ਉਨ੍ਹਾਂ ਦੀ ਸਿੱਖਿਆ ਦਾ ਨਿਚੋੜ ਆਧਾਰਿਤ ਸੀ, ਯੋਗ ਦੇਵਾਂਤ ਅਤੇ ਨਿਆਇ ਉੱਤੇ, ਸੂਫੀਮਤ ਉਨ੍ਹਾਂ ਦੀ ਜਿੰਦ ਜਾਨ ਸੀ। ਪਰਮਾਤਮਾ ਦੇ ਪ੍ਰੇਮ ਤੋਂ ਬਿਨਾਂ ਉਸ ਵਿੱਚ ਕਿਸੇ ਦਾ ਦਖ਼ਲ ਨਹੀਂ ਸੀ।

ਗੁਰੂ ਨਾਨਕ ਦੇ ਚਿੰਤਨ ਨੂੰ ਸਮਝਣ ਲਈ ਸਾਨੂੰ ਯੋਗ, ਵੇਦਾਂਤ ਅਤੇ ਨਿਆਯ ਦੀ ਪਰਿਭਾਸ਼ਾ ਵੱਖਰੀ ਕਰਨੀ ਹੋਵੇਗੀ। ਉਨ੍ਹਾਂ ਦਾ ਯੋਗ ਕੀਰਤਨ-ਯੋਗ ਹੈ ਜਿਸ ਵਿੱਚ ਗਤੀ, ਸੁਰ ਅਤੇ ਸ਼ਬਦ ਇੱਕ ਦੂਜੇ ਨਾਲ ਜੁੜ ਕੇ ਨਵੀਂ ਸਾਰਥਕਤਾ ਬਣਾਉਂਦੇ ਹਨ। ਗੁਰੂ ਦਾ ਵੇਦਾਂਤ, ਵੇਦਾਂਤ ਸੁਝਾਉਂਦਾ ਹੈ 'ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ' ਅਤੇ ਨਿਆਯ ਹੈ "ਹਮ ਨਹੀ ਚੰਗੇ ਬੁਰਾ ਨਹੀ ਕੋਇ।" ਡਾ. ਹਜ਼ਾਰੀ ਪ੍ਰਸਾਦ ਦਾ ਮਤ ਹੈ:

"ਗਤਿ ਅਸੀਮ ਹੈ, ਤਾਲਾਂ ਵਿੱਚ ਬੱਝ ਕੇ ਸੀਮਿਤ ਹੋ ਜਾਂਦੀ ਹੈ ਅਤੇ ਇਕ ਰੂਪ ਗ੍ਰਹਿਣ ਕਰਦੀ ਹੈ", "ਸੁਰ ਅਨੰਤ ਹੈ, ਛੰਦ ਉਸਨੂੰ ਸੀਮਾ ਵਿੱਚ ਬੰਨ੍ਹਣ ਦਾ ਪ੍ਰਯਤਨ ਹੈ", ਇਵੇਂ ਹੀ ਸ਼ਬਦ ਅਸੀਮ ਹੈ, ਅਪਾਰ ਹੈ। ਅਰਥ ਰਾਹੀਂ ਉਸਨੂੰ ਭਾਸ਼ਾ ਵਿੱਚ ਬੰਨ੍ਹੀਦਾ ਹੈ। ਇਨ੍ਹਾਂ ਦਾ ਜੁੜਨਾ ਹੀ ਕੀਰਤਨ ਹੈ।

ਇਕ ਕੀਰਤਨ ਦਾ ਮਹੱਤਵ ਇੱਕ ਨਵਾਂ ਮਨੁੱਖ ਸਿਰਜਣ ਵਿੱਚ ਹੈ, ਉਹ ਨਵਾਂ ਮਨੁੱਖ ਜੋ ਕੀਰਤਨ ਲਈ ਜੁੜੀ ਸੰਗਤ ਵਿੱਚੋਂ ਜਨਮ ਲੈਂਦਾ ਹੈ ਅਤੇ ਜਿਸਦਾ ਨਿਸ਼ਾਨਾ ਇੱਕ ਦੂਜੇ ਨੂੰ ਸਾਂਝਾਂ ਰਾਹੀਂ ਸਮਝਣਾ ਸਮਝਾਉਣਾ ਹੈ। ਜਿਸਨੂੰ ਇਸ ਆਪਸੀ ਬੋਧ ਤੋਂ ਪਤਾ ਚਲਦਾ ਹੈ:

**"ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ।"**

ਅਤੇ ਜਿਸ ਦੇ ਜੀਵਨ ਦਾ ਆਦਰਸ਼ ਇਹੋ ਰਹੇ:

**"ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥"**

(੭੨੮)

ਅਜਿਹੇ ਸਮਾਜ ਵਿੱਚ ਵੈਰ, ਵਿਰੋਧ, ਬਖੀਲੀ, ਹਿੰਸਾ, ਦੁਰੈਤ, ਛੂਤ-ਛਾਤ, ਊਚ-ਨੀਚ ਜਿਹੇ ਸੰਕਲਪਾਂ ਲਈ ਅਵਸਰ ਹੀ ਨਹੀਂ ਬਚ ਰਹਿੰਦਾ। ਜ਼ਿੰਦਗੀ ਆਪਣੀ ਜੀਵਨ-ਯਾਤਰਾ ਦੇ ਮਾਰਗ ਉੱਤੇ ਇੱਕ ਨਵਾਂ ਅਤੇ ਸੁਖਾਵਾਂ ਮੋੜ ਕੱਟਣ ਦੀ

ਕ੍ਰਿਆ ਸਿੱਖਦੀ ਹੈ।

ਸਿੱਖੀ ਅਜਿਹੇ ਸਜੀਵ ਸਮਾਜ ਦੀ ਸਥਾਪਨਾ ਲਈ ਇੱਕ ਨਵੀਂ ਪਾਠ-ਕ੍ਰਮ ਹੈ, ਜੋ ਦਸ ਗੁਰੂਆਂ ਨੇ ਆਦਰਸ਼ਾਂ ਨੂੰ ਜੀ ਕੇ, ਕ੍ਰਿਯਾਤਮਕ ਢੰਗ ਨਾਲ ਦਸ ਪਾਠਾਂ ਵਿੱਚ ਪੜ੍ਹਾਇਆ ਸੀ। ਇਸ ਸਮਾਜ ਦਾ ਹਰ ਜੀਵ ਪਰਿਵਾਰ ਲਈ; ਹਰ ਪਰਿਵਾਰ ਪਰਿਵਾਰ ਦੇ ਅੰਗਾਂ ਲਈ: ਅਤੇ ਹਰ ਪਰਿਵਾਰ ਸਮਾਜ ਲਈ; ਹਰ ਸਮਾਜ ਆਪਣੇ ਦੇਸ਼ ਅਤੇ ਆਪਣੇ ਸਮਾਜਿਕਾਂ ਲਈ, ਹਰ ਦੇਸ਼ ਆਪਣੇ ਦੇਸ਼-ਵਾਸੀਆਂ ਅਤੇ ਮਾਨਵਤਾ ਲਈ ਅਤੇ ਸਾਰੀ ਮਾਨਵਤਾ ਮਾਨਵ ਇਕਾਈ ਲਈ ਸੁਖ ਦੇ ਸਾਧਨ ਜੁਟਾਣ ਲਈ ਇੱਕ ਸਾਂਝੀ ਉਨਤੀ ਦੇ ਸੰਗਠਨ ਦੀ ਸੰਚਾਲਕ ਇਕਾਈ ਹੋਵੇਗੀ। ਇਹੀ ਉਹ ਸਰਬਤ ਦੇ ਭਲੇ ਦਾ ਆਦਰਸ਼ਕ ਸੰਕਲਪ ਹੈ, ਜਿਸ ਵਿੱਚ ਹਰ ਸਿੱਖ ਆਪਣੇ ਅਕਾਲ ਪੁਰਖ ਦੇ ਹਜ਼ੂਰ ਦਿਨ ਵਿੱਚ ਘੱਟੋ ਘੱਟ ਤਿੰਨ ਵਾਰੀ ਅਰਦਾਸ ਕਰਦਾ ਹੈ।

-o-



# ਗੁਰਮਤਿ ਸੰਗੀਤ : ਅਤੀਤ ਅਤੇ ਵਰਤਮਾਨ

ਸੰਗੀਤ ਨਾਲ ਸਬੰਧਤ ਜਿੰਨੀਆਂ ਵੀ ਧਾਰਾਵਾਂ ਹਨ ਉਨ੍ਹਾਂ ਸਭ ਦਾ ਮਿਲਣ ਇੱਕ ਹੀ ਸਥਾਨ ਤੇ ਜਾ ਕੇ, ਇੱਕ ਹੋ ਜਾਣਾ ਹੈ। ਇਸਦਾ ਮੂਲ ਕਾਰਨ ਇਹ ਹੈ ਕਿ ਸੰਗੀਤ ਭਾਵੇਂ ਧਾਰਮਿਕ ਹੈ ਜਾਂ ਸ਼ਾਸਤਰੀ ਸੰਗੀਤਕ ਲੋਕ ਸੰਗੀਤ ਜਾਂ ਕੋਈ ਹੋਰ ਸੰਗੀਤ ਸਭ ਦਾ ਅਧਾਰ ਧਾਰਮਿਕ ਅਤੇ ਅਧਿਆਤਮਕ ਹੁੰਦਾ ਹੈ। ਸਾਧਾਰਣ ਜੀਵਨ ਬਤੀਤ ਕਰਨ ਵਾਲੇ ਵਿਅਕਤੀ, ਜਿਸਨੂੰ ਸੰਗੀਤ ਦਾ ਥੋੜ੍ਹਾ ਜਿਹਾ ਵੀ ਗਿਆਨ ਨਹੀਂ ਹੁੰਦਾ ਉਹ ਵੀ ਹਰ ਤਰ੍ਹਾਂ ਦੇ ਸੰਗੀਤ ਵੱਲ ਆਕਰਸ਼ਤ ਹੋ ਜਾਂਦਾ ਹੈ। ਕਾਰਣ ਇਹ ਹੀ ਹੈ ਕਿ ਸੰਗੀਤ ਵਿੱਚ ਉਹ ਅਧਿਆਤਮਕ ਸ਼ਕਤੀ ਹੈ ਜਿਸਨੂੰ ਜੇ ਸਹੀ ਢੰਗ ਨਾਲ ਪ੍ਰਯੋਗ ਕੀਤਾ ਜਾਵੇ ਤਾਂ ਮੁਕਤੀ ਦੇ ਦੁਆਰ ਆਪ ਮੁਹਾਰੇ ਖੁੱਲ੍ਹ ਜਾਂਦੇ ਹਨ।

ਭਾਰਤੀ ਸ਼ਾਸਤਰੀ ਸੰਗੀਤ ਕਰਨਾਟਕ ਜਾਂ ਦੱਖਣੀ ਸੰਗੀਤ ਪੱਧਤੀ ਦੇ ਵਾਂਗੂੰ ਗੁਰਮਤਿ ਸੰਗੀਤ ਪੱਧਤੀ ਜਿਸਦੀ ਸੁਤੰਤਰ ਹੋਂਦ ਹੁੰਦੇ ਹੋਏ ਵੀ ਇਸਦਾ ਆਧਾਰ ਧਾਰਮਿਕਤਾ ਅਤੇ ਅਧਿਆਤਮਕਤਾ ਨਾਲ ਜੁੜਿਆ ਹੋਇਆ ਹੈ। ਮੱਧਕਾਲ ਵਿੱਚ ਜਦੋਂ ਸੰਗੀਤ ਸਿਰਫ਼ ਭੋਗ ਵਿਲਾਸ, ਕਾਮ ਵਾਸਨਾ ਆਦਿ ਕਰਮ ਕਾਂਡਾਂ ਵਿੱਚ ਪ੍ਰਯੋਗ ਹੋਣ ਲੱਗਾ ਏਸ ਦੂਸ਼ਿਤ ਸੰਗੀਤ ਵਾਤਾਵਰਣ ਦੇ ਪ੍ਰਭਾਵ ਨਾਲ ਸੰਗੀਤ ਵਿਚਲੀ ਧਾਰਮਿਕਤਾ ਅਤੇ ਅਧਿਆਤਮਿਕਤਾ ਦਾ ਪਤਨ ਹੋਣ ਲੱਗਾ, ਏਸੇ ਸਮੇਂ ਭਗਤੀ ਲਹਿਰ ਦੇ ਮੁੱਖ ਪਰਵਰਤਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਾਰਮਿਕ ਸਮਾਜਿਕ, ਰਾਜਨੈਤਿਕ, ਧਾਰਮਿਕ ਦਸ਼ਾ ਨੂੰ ਵੇਖਦੇ ਹੋਏ ਭਾਰਤੀ ਰਾਗਾਂ ਨੂੰ ਅਧਾਰ ਮੰਨ ਕੇ ਧਾਰਮਿਕ ਅਤੇ ਅਧਿਆਤਮਿਕ ਸੰਗੀਤ ਦੇ ਅਧੀਨ ਨਵਚਿੰਤਨ ਅਤੇ ਨਵਚੇਤਨਾ ਨੂੰ ਸਧਾਰਨ ਜਨਜੀਵਨ ਬਿਤਾਉਣ ਵਾਲੇ ਲੋਕਾਂ ਨੂੰ ਆਪਣੀ ਬਾਣੀ ਅਤੇ ਕੀਰਤਨ ਦੁਆਰਾ ਨਵੀਂ ਅਤੇ ਸਹੀ ਦਿਸ਼ਾ ਪ੍ਰਦਾਨ ਕੀਤੀ। ਗੁਰੂ ਜੀ ਦੀ ਬਾਣੀ ਦੀ ਰਚਨਾ, ਸਮਾਜ ਵਿੱਚ ਉਤਪੰਨ ਹੋਈਆਂ ਰੂੜੀਵਾਦੀ ਪਰਵਿਰਤੀਆਂ ਤੇ ਕੁਰੀਤੀਆਂ ਦੇ ਆਧਾਰ ਤੇ ਸੀ। ਗੁਰੂ ਜੀ ਦੀ ਬਾਣੀ ਅਤੇ ਸੰਗੀਤ ਤੇ ਪੂਰਵ ਕਾਲਿਕ ਅਤੇ ਉਸ ਸਮੇਂ ਦੇ ਸੰਗੀਤ ਦਾ ਬਹੁਤ ਜ਼ਿਆਦਾ ਪ੍ਰਭਾਵ ਰਿਹਾ ਹੈ। ਗੁਰੂ ਸਾਹਿਬ ਦੁਆਰਾ ਚਲਾਈ ਗਈ ਸੰਗੀਤ ਪੱਧਤੀ ਨੂੰ ਹੀ ਗੁਰਮਤਿ ਸੰਗੀਤ ਕਿਹਾ ਗਿਆ ਹੈ।

ਗੁਰੂ ਸਾਹਿਬ ਦੁਆਰਾ ਚਲਾਈ ਗਈ ਕੀਰਤਨ ਦੀ ਪਰੰਪਰਾ ਗੁਰੂ ਸਾਹਿਬ ਦੇ ਬਾਅਦ ਦਸ ਗੁਰੂਆਂ ਤੱਕ ਸਿਰਜਣ ਪਰੰਪਰਾ ਦੇ ਅਧੀਨ ਮਰਿਆਦਿਤ ਢੰਗ ਨਾਲ ਪ੍ਰਚਲਿਤ ਰਹੀ। ਅੱਜ ਸਮਾਜ ਵਿੱਚ ਗੁਰਮਤਿ ਸੰਗੀਤ ਦਾ ਦਰਿਆ ਘਰ ਘਰ ਵਹਿੰਦਾ ਹੈ। ਗੁਰਮਤਿ ਸੰਗੀਤ ਪੱਧਤੀ ਆਪਣੇ ਮੌਲਿਕ ਗੁਣਾਂ ਅਧਿਆਤਮਕ ਅਤੇ ਧਾਰਮਿਕ ਗੁਣਾਂ, ਅਭੇਦ ਰੱਖਣ ਵਾਲੀ ਪੱਧਤੀ ਹੋਣ ਦੇ ਕਾਰਨ ਗੁਰੂ ਪਰੰਪਰਾ ਦੇ ਬਾਅਦ ਸਮਾਜ ਵਿੱਚ ਇਸਦਾ ਮਹੱਤਵ ਵਧਣਾ ਸੁਭਾਵਿਕ ਹੈ। ਏਸ ਤਰ੍ਹਾਂ ਗੁਰਮਤਿ ਸੰਗੀਤ ਦੀ ਪਰੰਪਰਾ ਦਾ ਗੁਰੂ ਸ਼ਿਸ਼ ਪਰੰਪਰਾ ਦੇ ਅਧੀਨ ਕ੍ਰਮਵਾਰ ਵਿਕਾਸ ਹੋਇਆ। ਗੁਰਮਤਿ ਸੰਗੀਤ ਦਾ ਪ੍ਰਮਾਣਿਕ ਆਧਾਰ ਗ੍ਰੰਥ "ਸ੍ਰੀ ਗੁਰੂ ਗ੍ਰੰਥ ਸਾਹਿਬ" ਹੈ। ਆਦਿ

ਗ੍ਰੰਥ ਨੂੰ ਵਿਸ਼ਵ ਵਿੱਚ ਮਾਨ ਸਨਮਾਨ ਸਿਰਫ਼ ਇਸ ਲਈ ਪ੍ਰਾਪਤ ਹੈ ਕਿਉਂਕਿ ਵਿਸ਼ਵ ਭਰ ਵਿੱਚ ਆਦਿ ਗ੍ਰੰਥ ਹੀ ਇਹੋ ਜਿਹਾ ਪਹਿਲਾ ਗ੍ਰੰਥ ਹੈ ਜਿਸ ਵਿੱਚ ਹਰ ਇੱਕ ਧਰਮ, ਮਜ਼ਹਬ, ਮੱਤ, ਸੰਪਰਦਾਇ, ਭਗਤਾਂ, ਸੰਤਾਂ ਭੱਟਾਂ, ਗੁਰੂਆਂ ਪੀਰਾਂ, ਫਕੀਰਾਂ ਆਦਿ ਦੀ ਬਾਣੀ ਦੇ ਸਿਰਲੇਖ ਲਿਖੇ ਅੰਕ ਰਾਗ ਅਤੇ ਤਾਲ ਸਹਿਤ ਸੰਕਲਿਤ ਕੀਤੇ ਗਏ ਹਨ। ਆਦਿ ਗ੍ਰੰਥ ਦੀ ਰਚਨਾ ਛੰਦਾਂ ਦੇ ਕਾਵਿ ਰੂਪ ਵਿੱਚ ਰਚਿਤ ਹੈ। ਆਦਿ ਗ੍ਰੰਥ ਵਿਚ ਸ਼ਾਸਤਰੀ ਪੱਖ ਅਤੇ ਲੋਕ ਪੱਖ ਦੇ ਸੰਗੀਤ ਦੀ ਬਾਣੀ ਨਿਰਧਾਰਿਤ ਰਾਗਾਂ ਵਿੱਚ ਰਚੀ ਗਈ ਹੈ।

ਗੁਰਮਤਿ ਸੰਗੀਤ ਆਧੁਨਿਕ ਕਾਲ ਵਿੱਚ ਵੀ ਸੁਤੰਤਰ ਸਰੂਪ, ਪਰੰਪਰਾਗਤ ਸਰੋਤ ਅਤੇ ਆਪਣੀ ਮੌਲਿਕ ਵਿਲੱਖਣਤਾ ਦੇ ਅਧਾਰ ਤੇ ਵਿਵਹਾਰਿਕ ਰੂਪ ਵਿੱਚ ਪ੍ਰਚਲਿਤ ਹੈ। ਗੁਰੂ ਨਾਨਕ ਗੁਰਮਤਿ ਸੰਗੀਤ ਦੇ ਕਿਰਿਆਤਮਕ ਪੱਖ ਵਿੱਚ ਕੀਰਤਨ ਚੌਂਕੀਆਂ, ਪੜਤਾਲ ਗਾਇਨ ਸ਼ੈਲੀਆਂ, ਧਰੁਪਦ ਸ਼ੈਲੀ ਦੇ ਅੰਤਰਗਤ ਬਾਣੀ ਗਾਇਨ, ਸਰਲ ਗੀਤ ਗਾਇਨ ਦਾ ਪ੍ਰਚਲਣ ਰਿਹਾ ਜੋ ਕਿ ਅੱਜ ਭੀ ਸਿੱਖਾਂ ਦੇ ਕੁਝ ਇਤਿਹਾਸਕ ਗੁਰਦੁਆਰਿਆਂ ਵਿੱਚ ਜਿਉਂ ਦੀ ਤਿਉਂ ਪ੍ਰਚਲਿਤ ਹੈ। ਗੁਰੂ ਕਾਲ ਦੇ ਬਾਅਦ ਗੁਰਮਤਿ ਸੰਗੀਤ ਦਾ ਪ੍ਰਚਲਣ ਵਿਵਹਾਰਿਕ ਰੂਪ ਵਿੱਚ ਰਾਗੀਆਂ ਢਾਡੀਆਂ, ਰਬਾਬੀਆਂ, ਕੀਰਤਨਕਾਰਾਂ ਅਤੇ ਗੁਰੂ ਸੰਗੀਤ ਦੁਆਰਾ ਪ੍ਰਭਾਵਿਤ ਹੈ। ਗੁਰਮਤਿ ਸੰਗੀਤ ਦੀ ਸੀਨਾ-ਬ-ਸੀਨਾ ਸਿਖਲਾਈ, ਟਕਸਾਲਾਂ ਦੀ ਪਰੰਪਰਾ ਸਮੂਹ ਗੁਰਮਤਿ ਸੰਗੀਤ ਪ੍ਰਬੰਧ ਇਸੇ ਵਿਵਹਾਰ ਦਾ ਨਤੀਜਾ ਹੈ। ਗੁਰਮਤਿ ਸੰਗੀਤ ਦਾ ਪ੍ਰਯੋਗ ਅਨੁਸ਼ਾਸਿਤ ਹੈ ਅਤੇ ਇਸ ਅਨੁਸ਼ਾਸਨਬੱਧ ਪ੍ਰਯੋਗ ਨੇ ਗੁਰਮਤਿ ਸੰਗੀਤ ਦੀ ਕਲਾਤਮਕ ਪ੍ਰਤਿਭਾ ਅਤੇ ਪ੍ਰੌੜ੍ਹਤਾ ਨੂੰ ਕੀਰਤਨਕਾਰਾਂ ਦੇ ਲਈ ਇਸੇ ਇਕ ਆਦਰਸ਼ ਦੁਆਰਾ ਸਥਾਪਿਤ ਰੱਖਿਆ ਹੈ।

ਗੁਰਮਤਿ ਸੰਗੀਤ ਦਾ ਵਰਤਮਾਨ ਸਰੂਪ ਅਤੇ ਪ੍ਰਚਲਨ ਸਿੱਖੀ ਜੀਵਨ ਦੇ ਹਰ ਇੱਕ ਪੱਖ ਤੇ ਇਸਦਾ ਪ੍ਰਚਲਨ ਬਹੁਤ ਜ਼ਿਆਦਾ ਵੱਧ ਗਿਆ ਹੈ। ਵਰਤਮਾਨ ਸਮੇਂ ਵਿੱਚ ਗੁਰਮਤਿ ਸੰਗੀਤ ਸਿੱਖ ਗੁਰਦੁਆਰਿਆਂ ਵਿੱਚ ਰਾਗੀਆਂ ਦੀ ਪਰੰਪਰਾ, ਟਕਸਾਲੀ ਕੀਰਤਨਕਾਰਾਂ ਦੀ ਪਰੰਪਰਾ, ਸੰਤ ਪਰੰਪਰਾ ਦੀ ਕੀਰਤਨ ਸ਼ੈਲੀ ਵਿੱਚ ਸ਼ਾਸਤਰੀ ਪੱਖ ਅਤੇ ਲੋਕ ਗਾਇਨ ਪੱਖ ਦੋਵਾਂ ਧਾਰਾਵਾਂ ਵਿੱਚ ਪ੍ਰਵਾਹਿਤ ਹੈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਗੁਰੂ ਕਾਲ ਵਿੱਚ ਚੱਲੀ ਆ ਰਹੀ ਕੀਰਤਨ ਚੌਂਕੀਆਂ ਦੀ ਪਰੰਪਰਾ ਵਰਤਮਾਨ ਸਮੇਂ ਵਿੱਚ ਪ੍ਰਵਾਹਿਤ ਹੈ।

ਗੁਰਮਤਿ ਸੰਗੀਤ ਨਾਲ ਜੁੜੇ ਕੁਝ ਉੱਘੇ ਵਿਦਵਾਨਾਂ ਅਤੇ ਉੱਚ ਕੋਟੀ ਦੀਆਂ ਸੰਸਥਾਵਾਂ ਉਦਾਹਰਣ ਲਈ ਬਾਬਾ ਸੁੱਚਾ ਸਿੰਘ ਜੀ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ ਕਲਾਂ ਲੁਧਿਆਣਾ, ਡਾ. ਗੁਰਨਾਮ ਸਿੰਘ ਮੁਖੀ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਡਾ. ਜਾਗੀਰ ਸਿੰਘ ਅੰਮ੍ਰਿਤ ਕੀਰਤਨ ਟਰੱਸਟ ਚੰਡੀਗੜ੍ਹ ਦੇ ਸ਼ਲਾਘਾਯੋਗ ਯਤਨਾਂ ਨਾਲ ਗੁਰਮਤਿ ਸੰਗੀਤ ਦੇ ਸਤਰ ਵਿੱਚ ਮਹੱਤਵਪੂਰਨ ਵਾਧਾ ਹੋਇਆ ਹੈ। ਇਹਨਾਂ ਦੇ ਯਤਨਾਂ ਸਦਕਾ ਹੀ ਅੱਜ ਗੁਰਮਤਿ

ਸੰਗੀਤ ਦੀ ਸਿਖਲਾਈ ਯੂਨੀਵਰਸਿਟੀ ਵਿੱਚ ਐਮ.ਏ. ਪੱਧਰ ਦੀਆਂ ਕਲਾਸਾਂ ਤੱਕ ਹੋਣ ਲੱਗੀ ਹੈ। ਏਸੇ ਯੂਨੀਵਰਸਿਟੀ ਵਿੱਚ ਵਾਈਸ ਚਾਂਸਲਰ ਡਾ. ਜੋਗਿੰਦਰ ਸਿੰਘ ਪੁਆਰ ਨੇ ਗੁਰਮਤਿ ਸੰਗੀਤ ਵਿੱਚ ਇੱਕ ਡਿਪਲੋਮਾ ਵੀ ਸ਼ੁਰੂ ਕਰ ਦਿੱਤਾ ਹੈ।

ਨਿਸ਼ਕਰਸ਼ ਇਹ ਹੀ ਪ੍ਰਾਪਤ ਹੁੰਦਾ ਹੈ ਕਿ ਗੁਰਮਤਿ ਸੰਗੀਤ ਪੱਧਤੀ, ਭਾਰਤੀ ਸੰਗੀਤ ਪੱਧਤੀ ਦਾ ਅਟੁੱਟ ਅੰਗ ਹੈ। ਗੁਰਮਤਿ ਸੰਗੀਤ ਵਿੱਚ ਲਏ ਗਏ ਉਪਕਰਨ ਭਾਵੇਂ ਭਾਰਤੀ ਸੰਗੀਤ ਦੇ ਹਨ, ਪਰੰਤੂ ਗੁਰਮਤਿ ਸੰਗੀਤ ਦੀਆਂ ਨਿੱਜੀ ਵਿਸ਼ੇਸ਼ਤਾਵਾਂ ਅਤੇ ਮੌਲਿਕ ਗੁਣ ਹੋਣ ਦੇ ਕਾਰਨ ਇਹ ਸਭ ਸੰਗੀਤ ਪੱਧਤੀਆਂ ਤੋਂ ਭਿੰਨ ਹੋ ਜਾਂਦਾ ਹੈ। ਇਹ ਪੱਧਤੀ ਪੂਰਨ ਧਾਰਮਿਕ ਅਤੇ ਅਧਿਆਤਮਕ ਹੈ। ਇਸਦਾ ਪ੍ਰਚਲਨ ਸਹਿਜ ਅਤੇ ਸੁਭਾਵਿਕ ਹੋਣ ਦੇ ਕਾਰਨ ਵਿਸ਼ਵ ਭਰ ਦੇ ਸਮੂਹ ਸਮਾਜ ਵਿੱਚ ਇਸਨੂੰ ਆਦਰ ਸਨਮਾਨ ਅਤੇ ਸ਼ਰਧਾ ਭਾਵ ਪ੍ਰਾਪਤ ਹੈ।

-o-



# ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ

*ਜਸਬੀਰ ਸਿੰਘ ਸਾਬਰ (ਡਾ:)*
*ਪ੍ਰੋਫੈਸਰ, ਰਵਿਦਾਸ ਚੇਅਰ,*
*ਗੁਰ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ*

**"ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ"**, ਜਨ ਸਾਧਾਰਨ ਲਈ, ਇਕ ਵਪਾਰਕ ਕੇਂਦਰ ਵਜੋਂ ਹੀ ਪ੍ਰਸਿੱਧ ਹੈ। ਪਰ ਧਰਮੀ ਜੀਵੜਿਆਂ ਦੀਆਂ ਨਜ਼ਰਾਂ ਵਿੱਚ ਇਹ ਪਾਵਨ ਨਗਰੀ ਹੈ- ਪਰਮਾਤਮਾ ਦਾ ਨਿਵਾਸ ਅਸਥਾਨ, ਦੈਵੀ ਜੋਤਿ ਦੇ ਪ੍ਰਕਾਸ਼ ਦਾ ਗਿਆਨ ਸ੍ਰੋਤ, ਸੱਚ ਤੇ ਮਾਨਵੀ ਕਦਰਾਂ ਕੀਮਤਾਂ ਨਾਲ ਉਸਰਿਆ ਅਨਮੋਲ ਰੈਨ ਬਸੇਰਾ। ਅਨੂਪ ਰਾਮਦਾਸ ਪੁਰਾ ਦੀ ਇਸ ਧਰਤ ਸੁਹਾਵੀ ਨੂੰ ਚਰਨ ਛੂਹ ਪ੍ਰਾਪਤ ਹੈ ਭਗਵਾਨ ਸ੍ਰੀ ਰਾਮ, ਮਹਾਂਰਿਸ਼ੀ ਵਾਲਮੀਕ, ਮਹਾਤਮਾ ਬੁਧ ਅਤੇ ਸੱਤ ਸਿੱਖ ਗੁਰੂ ਸਾਹਿਬਾਨ ਦੀ। ਏਥੇ ਹੀ ਬਸ ਨਹੀਂ, ਇਹ ਪਾਵਨ ਨਗਰੀ ਹੈ ਕਿਉਂਕਿ ਇਸ ਨਗਰ ਦਾ ਨਿਰਮਾਣ ਕਾਰਜ ਆਰੰਭ ਕੀਤਾ ਗਿਆ 'ਧੰਨ ਧੰਨ ਰਾਮਦਾਸ ਗੁਰ' ਜੀ ਵਲੋਂ ਆਪਣੇ ਕਰ ਕਮਲਾਂ ਦੁਆਰਾ। ਵੈਸੇ ਵੀ ਨਗਰ ਨਿਰਮਾਣ ਕਾਰਜ, ਸਿੱਖ ਗੁਰੂ ਸਾਹਿਬਾਨ ਨੂੰ ਵਿਰਸੇ ਵਿੱਚ ਪ੍ਰਾਪਤ ਸੀ। ਅੰਮ੍ਰਿਤਸਰ ਤੋਂ ਪੂਰਵ, ਗੁਰੂ ਨਾਨਕ ਦੇਵ ਜੀ ਕਰਤਾਰਪੁਰ, ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਅਤੇ ਗੁਰੂ ਅਮਰਦਾਸ ਜੀ ਗੋਇੰਦਵਾਲ ਦੇ ਪ੍ਰਸਿੱਧ ਨਗਰਾਂ ਦਾ ਨਿਰਮਾਣ ਕਾਰਜ ਕਰ ਚੁੱਕੇ ਸਨ।

ਇਤਿਹਾਸਕ ਡੀਠ ਤੋਂ 'ਅਨੂਪ ਰਾਮਦਾਸਪੁਰ' ਵਿੱਚ 1631 ਸੰਮਤ[1] ਨੂੰ ਉਸਰੀ ਪਹਿਲੀ ਇਮਾਰਤ ਗੁਰੂ ਰਾਮਦਾਸ ਜੀ ਦਾ ਆਪਣਾ ਨਿਵਾਸ ਸਥਾਨ ਸੀ[2], ਜਿਸਦੇ ਆਲੇ ਦੁਆਲੇ ਉਸ ਸਮੇਂ, ਕੋਹਾਂ ਤਕ ਦੂਰ ਫੈਲਿਆ ਰਮਣੀਕ ਸੰਘਣਾ ਜੰਗਲ ਅਤੇ ਕੁਦਰਤੀ ਪਾਣੀ ਦੇ ਬੇਅੰਤ ਛੱਪੜ ਸਨ। ਇਸ ਨਿਵਾਸ ਸਥਾਨ ਨੂੰ ਭਾਗ ਲਾਏ ਮਾਤਾ ਭਾਨੀ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਨੇ। ਇਸ ਜਗ੍ਹਾ ਅੱਜ ਕੱਲ੍ਹ ਅਤੀ ਸੁੰਦਰ 9 ਮੰਜ਼ਲੀ ਇਮਾਰਤ ਬਣੀ ਹੋਈ ਹੈ ਜੋ ਘੁਗ ਵਸਦੀ ਇਸ ਆਬਾਦੀ ਵਿੱਚ ਗੁਰਦੁਆਰਾ ਗੁਰੂ ਕੇ ਮਹਲ ਵਜੋਂ ਪ੍ਰਸਿੱਧ ਹੈ।

ਗੁਰੂ ਪਰਿਵਾਰ ਦਾ ਵਾਸ ਹੋਣ ਨਾਲ ਹੀ, ਇਹ ਨਗਰ 'ਚਕ ਰਾਮਦਾਸ ਪੁਰ' ਕਰਕੇ ਪ੍ਰਸਿੱਧ ਹੋਣ ਲੱਗਾ ਅਤੇ ਏਥੇ ਪਹਿਲਾਂ ਸਰੋਵਰ ਬਣਿਆ- ਸੰਤੋਖਸਰ। ਸੰਤੋਖਸਰ ਤੋਂ ਥੋੜ੍ਹਾ ਹਟਵੀਂ ਇਕ ਹੋਰ ਛਪੜੀ, ਸੂਹੇ ਤੇ ਮਿੱਠੇ ਬੇਰਾਂ ਨਾਲ ਲੱਦੀਆਂ ਬੇਰੀਆਂ ਦੇ ਝੁੰਡ ਵਿਚਕਾਰ ਸਥਿਤ ਸੀ। ਕੁਦਰਤ ਦਾ ਕਿਆ ਸੁੰਦਰ ਕ੍ਰਿਸ਼ਮਾ ਹੈ ਕਿ ਬੇਰੀ ਦਾ ਰੂਪ ਸਦਾ ਬਹਾਰ ਹੋਇਆ ਕਰਦਾ ਹੈ। ਗਰਮੀ ਸਰਦੀ ਹਰਿਆ ਭਰਿਆ। ਮਹਿਮਾਨਾਂ ਨੂੰ ਜੀ ਆਇਆਂ ਆਖ, ਆਪਣੀ ਛਤਰ ਛਾਇਆ ਹੇਠ ਲੈ ਕੇ ਛਾਂ ਅਤੇ ਫਲ ਬਖ਼ਸ਼ਦਾ ਹੈ- ਬੇਰੀ ਦਾ ਇਹ ਰੁੱਖ। ਇਨ੍ਹਾਂ ਬੇਰੀਆਂ ਵਿੱਚੋਂ ਹੀ ਇਕ ਬੇਰੀ ਦੇ **"ਪੂਰਬ ਕਰਮ ਅੰਕੁਰ ਜਬ ਪ੍ਰਗਟੇ"**[3] ਤਾਂ ਉਹ ਦੁਖ ਭੰਜਨੀ ਬੇਰੀ ਦੇ ਨਾਂ ਨਾਲ ਪ੍ਰਸਿੱਧ ਹੋ ਗਈ। ਭਾਗਾਂ

ਭਰੀ ਇਸ ਬੇਰੀ ਉੱਤੇ ਬੈਠਣ ਵਾਲੇ ਕਾਂ, ਛੱਪੜੀ ਵਿੱਚ ਨਹਾਉਣ ਪਿੱਛੋਂ ਹੰਸ ਬਣਨ ਅਤੇ ਪੱਟੀ ਦੇ ਕਿਰਦਾਰ ਦੁਨੀ ਚੰਦ ਦੀ ਪੁੱਤਰੀ ਬੀਬੀ ਰਜਨੀ ਦੇ ਕੋਹੜੀ ਪਤੀ ਦਾ ਕੁਸ਼ਟ ਨਿਵਿਰਤ ਹੋਣ ਦੀ ਕਥਾ ਮੂੰਹੋਂ ਮੂੰਹੀ ਪ੍ਰਸਿੱਧ ਹੈ। ਇਸ ਬੇਰੀ ਵਲੋਂ ਰੋਗੀ ਨੂੰ ਅਰੋਗ ਕਰਨ ਦਾ ਪ੍ਰਮਾਣ, ਸ੍ਰੀ ਗੁਰੂ ਗ੍ਰੰਥ ਸਾਹਿਬ[4], ਪੰਥ ਪ੍ਰਕਾਸ਼[5], ਦਸ ਗੁਰ ਕਥਾ[6] ਆਦਿ ਤੋਂ ਭਲੀ ਭਾਂਤ ਹੋ ਜਾਂਦਾ ਹੈ। ਇਸ ਬੇਰੀ ਦੇ ਰਮਣੀਕ ਸਥਾਨ ਤੇ 'ਤਾਲ' ਖੁਦਵਾਉਣ ਦਾ ਕਾਰਜ ਆਰੰਭਿਆ ਗੁਰੂ ਰਾਮਦਾਸ ਜੀ ਨੇ ਅਤੇ ਮਾਨਵ ਸੰਸਾਰ ਦੇ ਦੁਖ, ਰੋਗ, ਸੰਤਾਪ ਉਤਾਰਨ ਲਈ 'ਤਾਲ' ਵਿੱਚ ਹਰਿਮੰਦਰ ਉਸਾਰਨ ਦੀ ਨਿਹਾਲੀ ਯੋਜਨਾ 1643 ਬਿ: ਵਿੱਚ ਵਿਉਂਤੀ ਗੁਰੂ ਅਰਜਨ ਦੇਵ ਜੀ ਨੇ[7]। ਏਹੋ ਅਸਥਾਨ ਅੱਜ ਕੱਲ੍ਹ 'ਹਰਿਮੰਦਰ ਸਾਹਿਬ' ਅਥਵਾ ਗੋਲਡਨ ਟੈਂਪਲ ਕਰਕੇ ਪ੍ਰਸਿੱਧ ਹੈ।

ਸੰਸਾਰ ਦੇ ਵਧੇਰੇ ਧਰਮ ਸਥਾਨ, ਓਥੋਂ ਦੇ ਰਮਣੀਕ ਚੌਗਿਰਦੇ ਦੇ ਸਨਮੁਖ ਉਸਾਰੇ ਜਾਂਦੇ ਰਹੇ ਹਨ ਜੋ ਮਾਨਵ-ਮਨ ਨੂੰ ਅਨੋਖਾ ਸਕੂਨ ਬਖ਼ਸ਼ਦੇ ਸਨ। ਏਸੇ ਲਈ ਬੇਬੀ-ਲੋਨ ਵਿੱਚ ਬਣੇ ਅਜੇਹੇ ਧਰਮ ਸਥਾਨਾਂ ਦਾ ਦਰਸ਼ਨ ਦੀਦਾਰ ਕਰਨ ਵਾਲੇ ਦੀ ਚੇਤਨਾ ਵਿੱਚ, ਸਵਰਗ ਦਾ ਨਕਸ਼ਾ ਉਲੀਕਿਆ ਜਾਂਦਾ ਹੈ। ਏਸੇ ਲਈ ਸੀ.ਜੀ. ਗਾਡ ਇਨ੍ਹਾਂ ਨਗਰਾਂ ਦੇ ਪ੍ਰਸੰਗ ਵਿੱਚ ਲਿਖਦਾ ਹੈ ਕਿ "ਇਨ੍ਹਾਂ ਸ਼ਹਿਰਾਂ ਦਾ ਨਿਰਮਾਣ ਕਰਨ ਵਾਲੇ ਰੱਬੀ ਸੰਕਲਪ ਦੇ ਸਨਮੁਖ ਸਵਰਗ ਦਾ ਨਮੂਨਾ ਪੇਸ਼ ਕਰਨਾ ਚਾਹੁੰਦੇ ਸਨ[8]। ਏਸੇ ਤਰ੍ਹਾਂ ਦੇ ਵਿਚਾਰ ਸ੍ਰੀ ਰੈਪੋਪੋਰਟ ਪ੍ਰਗਟਾਉਂਦਾ ਹੈ ਕਿ "ਬਹੁਤੇ ਨਗਰ ਰਵਾਇਤੀ ਨਗਰ ਅਬਾਦੀਆਂ ਦੀ ਥਾਂ ਸਵਰਗ ਦੇ ਪ੍ਰਤੀਕਾਂ ਦਾ ਹੀ ਧਰਤੀ ਉੱਤੇ ਪ੍ਰਤੀਬਿੰਬ ਸਨ[9]।" ਕੁਝ ਏਹੋ ਜਿਹਾ ਹੀ ਨਜ਼ਾਰਾ ਪੇਸ਼ ਕਰਦਾ ਹੈ ਅੰਮ੍ਰਿਤਸਰ ਵਿੱਚ ਸੁਸ਼ੋਭਤ ਹਰਿਮੰਦਰ ਦਾ ਚੌਗਿਰਦਾ ਅਤੇ ਬ੍ਰਹਮ ਸੰਦੇਸ਼ ਸੰਚਾਰਦੀਆਂ 'ਧੁਰ ਕੀ ਬਾਣੀ' ਦੀਆਂ ਸ਼ਬਦ ਕੀਰਤਨ ਦੀਆਂ ਧੁਨਾਂ।

ਹਰਿਮੰਦਰ ਸਾਹਿਬ ਦੇ ਦਰਸ਼ਨ ਦੀਦਾਰ ਕਰਨ ਲਈ ਪ੍ਰਕਰਮਾ ਵਿੱਚ ਦਾਖ਼ਲ ਹੁੰਦਿਆਂ, ਸੁਨਹਿਰੀ ਮੰਦਰ ਤੇ ਪੈਂਦੀਆਂ ਸੂਰਜੀ ਕਿਰਨਾਂ, ਅਲੌਕਿਕ ਨਜ਼ਾਰਾ ਪੇਸ਼ ਕਰਦੀਆਂ ਹਨ। ਤੜਕਸਾਰ ਤਾਂ ਇਹ ਨਜ਼ਾਰਾ ਹੋਰ ਵੀ ਮਨ ਭਾਉਂਦਾ ਹੁੰਦਾ ਹੈ। ਸੋਨ-ਮੰਦਰ ਉੱਤੇ ਪੈਂਦੀਆਂ ਸੂਰਜੀ ਕਿਰਨਾਂ ਕਾਰਨ ਇਸਦਾ ਨੌਰੰਗੀ ਰੰਗ, ਰੁਮਕਦੀ ਪੌਣ ਨਾਲ ਸਰੋਵਰ ਦੇ ਜਲ ਨਾਲ ਅਠਖੇਲੀਆਂ ਕਰਦੀਆਂ ਸੁੰਦਰ ਲਹਿਰਾਂ ਦੀ ਝਲਕ, ਇਲਾਹੀ ਬਾਣੀ ਦਾ ਅਮਿਓ ਰਸ ਘੋਲਦਾ ਕੰਨਾਂ ਵਿੱਚ ਪੈਂਦਾ ਕੀਰਤਨ ਅਤੇ ਕੜਾਹ ਪ੍ਰਸ਼ਾਦ ਦੀ ਭਿੰਨੀ ਭਿੰਨੀ ਖ਼ੁਸ਼ਬੋ ਤਨ, ਮਨ ਨੂੰ ਆਪ ਮੁਹਾਰੇ ਅਜਿਹਾ ਸੁਗੰਧਤ ਕਰਦੀ ਹੈ ਜੋ ਅਕੱਥਨੀ ਹੈ। ਦਰਸ਼ਨੀ ਡਿਉੜੀ ਤੋਂ ਡੰਡਉਤ ਕਰਦਿਆਂ ਅਗਲਾ ਕਦਮ ਰੱਖਣ ਸਾਰ ਮਾਨਵ ਮਨ, ਨੂਰੀ ਦੀਦਾਰ ਲਈ ਬਿਹਬਲ ਹੋ ਉਠਦਾ ਹੈ। ਹਰਿਮੰਦਰ ਵਿੱਚ ਨਤ-ਮਸਤਕ ਹੋਣ ਉਪਰੰਤ ਮਾਨਵ ਚੇਤਨਾ ਜਿਸ ਅਵਸਥਾ ਨੂੰ ਧਾਰਨ ਕਰਦੀ ਹੈ ਉਸਨੂੰ ਸ਼ਬਦਾਂ ਵਿੱਚ ਕਹਿ ਸਕਣਾ ਸੰਭਵ ਨਹੀਂ। ਹਾਂ, ਰਸਨਾ ਆਪ ਮੁਹਾਰੇ ਹੀ ਉਚਾਰਨ ਲਗ ਜਾਂਦੀ ਹੈ "ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ"[10]। ਇਸ ਪਲ-ਛਿਨ ਦਾ ਪ੍ਰਾਪਤ ਹੋਇਆ ਪਰਮ ਅਨੰਦ, ਮਾਨਵ ਚੇਤਨਾ ਵਿੱਚੋਂ ਕਿਸੇ

ਪਰਾਲੌਕਿਕ ਸਵਰਗ ਦੀ ਕਲਪਨਾ ਨੂੰ ਮਨਫ਼ੀ ਹੀ ਕਰ ਦਿੰਦਾ ਹੈ। ਪਰਮ ਅਨੰਦ ਦੀ ਇਸ ਅਵਸਥਾ ਦਾ ਮੂਲ ਸ੍ਰੋਤ ਹੈ ਏਥੇ ਹੁੰਦਾ ਸ਼ਬਦ ਕੀਰਤਨ ਜੋ ਸੰਗੀਤ ਮਾਧਿਅਮ ਦੀ ਸੰਚਾਰ ਜੁਗਤ ਰਾਹੀਂ ਬ੍ਰਹਮ ਬਾਣੀ ਦਾ ਸੰਦੇਸ਼ ਸੰਚਾਰਦਾ ਹੈ। ਏਸ ਸ਼ਬਦ ਕੀਰਤਨ ਪਰੰਪਰਾ ਨੂੰ ਵਿਚਾਰਨਾ ਹੀ ਇਸ ਪੇਪਰ ਦਾ ਮੂਲ ਉਦੇਸ਼ ਹੈ।

ਸਚ ਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਬਹੁਭਾਂਤੀ ਵਿਲੱਖਣ ਪਰੰਪਰਾਵਾਂ ਹਨ। ਇਨ੍ਹਾਂ ਵਿੱਚੋਂ "ਕੀਰਤਨ ਪਰੰਪਰਾ" ਸਿੱਖ ਗੁਰੂਆਂ ਵਲੋਂ ਮਾਨਵ ਸੰਸਾਰ ਨੂੰ ਇਕ ਮਹਾਨ ਦੇਣ ਹੈ। ਪੂਰਵ ਮਧ ਕਾਲ ਵਿੱਚ ਵੀ ਅਮੂਰਤ ਬ੍ਰਹਮ ਦੀ ਉਪਾਸ਼ਨਾ ਲਈ ਸੰਗੀਤ, ਨਿਗਰ ਸੰਚਾਰ ਜੁਗਤ ਵਜੋਂ ਪ੍ਰਵਾਨ ਸੀ। ਆਤਮਾ ਨੂੰ ਪਰਮਾਤਮਾ ਨਾਲ ਇਕ ਸੁਰ ਕਰਨ ਲਈ ਸੰਗੀਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਇਹ ਦੁਨਿਆਵੀ ਪਦਾਰਥ ਰਸ ਦੇਣ ਦੀ ਥਾਂ ਵਿਸਮਾਦੀ ਰਸ ਦਿੰਦਾ ਹੈ। ਵਿਸਮਾਦ ਰਸ ਉਨ੍ਹਾਂ ਰਸਾਂ ਤੋਂ ਉੱਚਾ ਮੰਨਿਆ ਜਾਂਦਾ ਹੈ ਜੋ ਨਿਰੇ ਵਸਤੂ ਸੰਸਾਰ ਦੀਆਂ ਵਸਤਾਂ ਦੀ ਭੋਗਤਾਂ ਤਕ ਸੀਮਤ ਹੁੰਦੇ ਹਨ। ਸਿੱਖ ਗੁਰੂ ਸਾਹਿਬਾਨ ਸੰਗੀਤ ਦੇ ਇਸ ਪ੍ਰਭਾਵੀ ਤੱਥ ਤੋਂ ਭਲੀ ਭਾਂਤ ਜਾਣੂੰ ਸਨ ਏਸੇ ਲਈ ਉਨ੍ਹਾਂ ਨੇ ਬਾਣੀ ਦੇ ਭਾਵ ਸੰਚਾਰ ਨੂੰ ਪ੍ਰਸਾਰਨ ਲਈ ਸੰਗੀਤ ਦੀ ਸੰਚਾਰ ਜੁਗਤ ਨੂੰ ਅਪਣਾਇਆ। ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਸੰਗੀਤ ਜਗਤ ਵਿੱਚ ਆਪਣੀ ਵੱਖਰੀ ਸੁਤੰਤਰ ਪਹਿਚਾਣ ਸਥਾਪਤ ਕਰ ਚੁੱਕੀ ਹੈ। ਇਹ ਵੱਖਰੀ ਗੱਲ ਹੈ ਕਿ ਵਿਦਵਾਨਾਂ ਨੇ ਇਸ ਮੁੱਦੇ 'ਤੇ ਲੋੜੀਂਦਾ ਧਿਆਨ ਨਹੀਂ ਦਿੱਤਾ। ਉਨ੍ਹਾਂ ਦੀ ਚੇਤਨਾ ਦਾ ਕੇਂਦਰ ਬਿੰਦੂ, ਹਰਿਮੰਦਰ ਦੀ ਭਵਨ ਕਲਾ, ਧਰਮ, ਦਰਸ਼ਨ ਅਤੇ ਸਾਹਿਤਕ ਦੇਣ ਹੀ ਵਧੇਰੇ ਬਣੀ ਰਹੀ। ਇਸ ਬੇਰੁਖੀ ਦੇ ਕੁਝ ਕਾਰਨ ਤਾਂ ਸਪੱਸ਼ਟ ਨਜ਼ਰ ਆਉਂਦੇ ਹਨ। ਮੁੱਖ ਕਾਰਨ ਤਾਂ ਇਹ ਹੈ ਕਿ ਗੁਰਮਤਿ ਦੇ ਵਧੇਰੇ ਖੋਜੀ ਵਿਦਵਾਨ, ਸੰਗੀਤ ਵਿੱਦਿਆ ਤੋਂ ਕੋਹੇ ਹਨ ਜਾਂ ਇਉਂ ਕਹਿ ਲਈਏ ਕਿ ਵਧੇਰੇ ਜਾਣਕਾਰੀ ਨਹੀਂ ਰੱਖਦੇ। ਜੋ ਸੰਗੀਤਕਾਰ ਹਨ ਉਹ ਇਸਨੂੰ ਭਾਰਤੀ ਸੰਗੀਤ ਦੇ ਅੰਤਰਗਤ ਰਖਦਿਆਂ ਇਸਨੂੰ ਭਗਤੀ ਸੰਗੀਤ ਦਾ ਅੰਗ ਦਰਸਾਉਣ ਦੀ ਬਜਰ ਭੁਲ ਕਰੀ ਜਾਂਦੇ ਹਨ।

ਨਿਰਸੰਦੇਹ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਭਾਰਤੀ ਸੰਗੀਤ ਦਾ ਹੀ ਅਨੁਸਰਣ ਕਰਦੀ ਹੈ। ਪਰ ਇਸ ਪ੍ਰਸੰਗ ਵਿੱਚ ਇਕ ਗੱਲ ਸਨਮੁਖ ਰੱਖਣੀ ਚਾਹੀਦੀ ਹੈ ਕਿ ਇਹ ਕੀਰਤਨ ਪਰੰਪਰਾ ਭਾਰਤੀ ਸੰਗੀਤ ਦੀਆਂ ਉਨ੍ਹਾਂ ਪਰਤਾਂ ਨੂੰ ਨਹੀਂ ਅਪਨਾਉਂਦੀ ਜੋ ਮਾਨਵ ਮਨ ਵਿੱਚ ਚੰਚਲਤਾ ਪੈਦਾ ਕਰਕੇ ਉਸਨੂੰ ਪਰਮਾਰਥ ਦੇ ਮਾਰਗ ਤੇ ਤੁਰਨ ਸਮੇਂ ਵਿਘਨਕਾਰੀ ਬਣਦੀਆਂ ਹੋਣ। ਹਰਿਮੰਦਰ ਦੀ ਕੀਰਤਨ ਪਰੰਪਰਾ ਵਿੱਚ ਸੰਗੀਤ, ਕੇਵਲ ਕਲਾ ਪ੍ਰਦਰਸ਼ਨ ਜਾਂ ਮਨ ਪਰਚਾਵਾ ਨਹੀਂ ਸਗੋਂ ਪ੍ਰਭੂ ਕੀਰਤੀ ਲਈ ਉਪਯੋਗੀ ਸਾਧਨ ਅਥਵਾ ਸੰਚਾਰ ਜੁਗਤ ਹੈ। ਕੀਰਤਨ ਪਰੰਪਰਾ ਦੀ ਇਹ ਵਿਲੱਖਣ ਸੰਚਾਰ ਜੁਗਤ, ਨਿਰਗੁਣ ਉਪਾਸ਼ਨਾ ਲਈ ਭਾਸ਼ਾ ਨੂੰ ਰਾਗਮਈ, ਨਾਦਮਈ ਅਤੇ ਲੈਅਮਈ ਰੂਪ ਪ੍ਰਦਾਨ ਕਰਦੀ ਹੈ। ਏਸ ਪ੍ਰਸੰਗ ਵਿੱਚ ਸਵਰਗੀ ਸ. ਕਪੂਰ ਸਿੰਘ ਦੀ ਧਾਰਨਾ ਦਰੁਸਤ ਹੈ ਕਿ ਗੁਰੂ ਨਾਨਕ ਸੰਗੀਤ ਦੱਖਣ ਦੇ ਸੰਗੀਤ

ਸਕੂਲ ਤੋਂ ਵਧੇਰੇ ਪ੍ਰਭਾਵਤ ਸੀ। ਨਿਰਸੰਦੇਹ ਮੱਧਕਾਲ ਦੇ ਵਧੇਰੇ ਸੰਤਾਂ ਨੇ ਗੁਰੂ ਜਸ ਲਈ ਸੰਗੀਤ ਦੀ ਸੰਚਾਰ ਜੁਗਤ ਨੂੰ ਹੀ ਅਪਨਾਇਆ ਪਰ ਉਹ ਇਸ ਧਾਰਮਿਕ ਸੰਚਾਰ ਜੁਗਤ ਨੂੰ ਸੰਸਥਾਗਤ ਰੂਪ ਨਹੀਂ ਦੇ ਸਕੇ। ਇਸ ਖੇਤਰ ਵਿੱਚ ਪਹਿਲ ਕੀਤੀ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਸੰਗੀਤ ਦੀ ਵਿਲੱਖਣ ਪਰੰਪਰਾ ਸਥਾਪਤ ਕਰਕੇ। ਗੁਰਮਤਿ ਸੰਗੀਤ ਦਾ ਏਹੋ ਨਾਦ ਅੱਜ ਸ੍ਰੀ ਹਰਿਮੰਦਰ ਸਾਹਿਬ ਵਿੱਚ ਬਾਣੀ ਦੀ ਅੰਮ੍ਰਿਤ ਵਰਖਾ ਕਰ ਰਿਹਾ ਹੈ।

ਉਪਰੋਕਤ ਵਰਣਿਤ ਪਿਛੋਕੜ ਦੇ ਸਨਮੁਖ ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਦੇ ਹੇਠ ਲਿਖੇ ਪ੍ਰਮੁੱਖ ਨੁਕਤੇ ਉਜਾਗਰ ਹੁੰਦੇ ਹਨ:

1. ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਗੁਰੂ ਨਾਨਕ ਦੇਵ ਜੀ ਦੀ "ਗੁਰਮਤਿ ਸੰਗੀਤ" ਪੱਧਤੀ ਦਾ ਹੀ ਅਨੁਸਰਣ ਕਰਦੀ ਹੈ। ਸਿੱਖ ਗੁਰੂ ਸਾਹਿਬਾਨ ਨੇ 'ਗੁਰਮਤਿ ਸੰਗੀਤ' ਨੂੰ "ਸ਼ਬਦ ਕੀਰਤਨ" ਦੀ ਸੰਗਯਾ ਦੇ ਕੇ ਅਤੇ ਇਸਨੂੰ ਨਵੇਂ ਅਰਥਾਂ ਦੇ ਸੰਦਰਭ ਵਿੱਚ ਰਖ ਕੇ ਨਵੇਂ ਮੁਹਾਵਰੇ ਵਿੱਚ ਪੇਸ਼ ਕਰਦਿਆਂ ਇਸਨੂੰ ਵਿਗਿਆਨਕ ਰੂਪ ਪ੍ਰਦਾਨ ਕੀਤਾ ਹੈ। ਇਹ ਕਾਰਨ ਹੈ ਕਿ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ, ਗੁਰੂ ਨਾਨਕ ਕਾਲ ਤੋਂ ਭਾਈ ਮਰਦਾਨੇ ਦੀ ਰਬਾਬ 'ਚੋਂ ਨਿਕਲੀ ਮਿੱਠੀ ਸੁਰ ਅਤੇ ਇਲਾਹੀ ਬਾਣੀ ਨਾਲ ਆਰੰਭ ਹੋਏ ਕੀਰਤਨ ਦਾ ਹੀ ਪਸਾਰ ਹੈ। ਭਾਈ ਮਰਦਾਨੇ ਦੇ ਹੀ ਦੋ ਰਬਾਬੀ ਸ਼ਿਸ਼ ਭਾਈ ਬਾਦੂ ਤੇ ਦਾਦੂ, ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿੱਚ ਕੀਰਤਨ ਰਾਹੀਂ ਬਾਣੀ ਸੰਦੇਸ਼ ਸੰਚਾਰਦੇ ਰਹੇ। ਇਨ੍ਹਾਂ ਦੇ ਹੀ ਸਪੁੱਤਰ ਭਾਈ ਸੱਤਾ ਤੇ ਬਲਵੰਡ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿੱਚ ਕੀਰਤਨ ਕਰਦੇ ਰਹੇ। ਬੇਸ਼ੱਕ ਇਕ ਵਾਰ ਇਹ ਦੋਵੇਂ, ਥੋੜ੍ਹੇ ਪੈਸੇ ਮਿਲਣ ਕਾਰਨ ਗੁਰੂ ਜੀ ਨਾਲ ਰੁਸ ਗਏ ਸਨ ਪਰ ਮੁਆਫ਼ੀ ਮਿਲਣ ਤੇ ਇਹ ਫੇਰ ਗੁਰੂ ਦਰਬਾਰ ਵਿੱਚ ਆ ਗਏ ਅਤੇ ਗੁਰ-ਉਸਤਤਿ ਹਿਤ "ਰਾਮਕਲੀ ਦੀ ਵਾਰ" ਉਚਾਰਨ ਕੀਤੀ[12]।
2. ਹਰਿਮੰਦਰ ਸਾਹਿਬ ਦੀ ਹਜ਼ੂਰੀ ਵਿੱਚ ਕੀਰਤਨ ਕਰਨ ਵਾਲਾ ਪਹਿਲਾ ਰਬਾਬੀ ਜੱਥਾ ਭਾਈ ਸੱਤਾ ਅਤੇ ਬਲਵੰਡ ਦਾ ਹੀ ਸੀ।
3. ਏਥੋਂ ਦੇ ਕੀਰਤਨ ਦਾ ਸੰਚਾਰ ਰੂਪ, ਸੰਚਾਰ ਸੁਭਾਅ, ਸੰਚਾਰ ਪ੍ਰਭਾਵ ਅਤੇ ਸੰਚਾਰ ਮੰਤਵ, ਬ੍ਰਹਮ ਕੇਂਦਰਤ ਹੈ। ਇਹ ਮਨ ਪਰਚਾਵਾ ਨਹੀਂ ਸਗੋਂ ਆਤਮਾ ਨੂੰ ਪਰਮਾਤਮਾ ਨਾਲ ਜੋੜਨ ਦਾ ਸਾਧਨ ਹੈ।
4. ਇਸ ਕੀਰਤਨ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ 'ਧੁਰ ਕੀ ਬਾਣੀ' ਬਾਣੀ ਦੇ ਗੁਹਜ ਅਰਥ-ਭਾਵ ਪ੍ਰਗਟਾਉਣ ਵਾਲੀਆਂ ਭਾਈ ਗੁਰਦਾਸ ਜੀ ਦੀਆਂ ਵਾਰਾਂ, ਦਸਮ ਗੁਰੂ ਜੀ ਦੀ ਅਧਿਆਤਮਿਕ ਰਚਨਾ ਅਤੇ ਭਾਈ ਨੰਦ ਲਾਲ ਦੀਆਂ ਗ਼ਜ਼ਲਾਂ ਹਨ।
5. ਏਥੋਂ ਦਾ ਗਾਵਣਹਾਰਾ (ਰਾਗੀ) ਨਾਂ ਸ਼ਬਦ ਭੇਟ ਦੀ ਅਰਦਾਸ ਕਰ ਸਕਦਾ ਹੈ

ਨਾ ਵਿਆਖਿਆ ਅਤੇ ਨਾ ਹੀ ਸਟੇਜਾਂ ਵਾਂਗ ਕੋਈ ਸੂਚਨਾ ਹੀ ਦੇ ਸਕਦਾ ਹੈ।

6. ਏਥੇ ਗੁਰਬਾਣੀ ਕੀਰਤਨ, ਅਰਦਾਸ ਅਤੇ ਮਹਾਂਵਾਕ ਤੋਂ ਛੁੱਟ ਕਿਸੇ ਪ੍ਰਕਾਰ ਦਾ ਬਚਨ-ਬਿਲਾਸ ਨਹੀਂ ਕੀਤਾ ਜਾ ਸਕਦਾ। ਏਥੋਂ ਤਕ ਕਿ ਅਰਦਾਸ ਉਪਰੰਤ "ਆਗਿਆ ਭਈ ਅਕਾਲ ਕੀ..." ਵਾਲਾ ਦੋਹਰਾ ਅਤੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦਾ ਜੈਕਾਰਾ ਛੱਡਣ ਦੀ ਵੀ ਪਰੰਪਰਾ ਨਹੀਂ।

7. ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਮਨੁੱਖ ਨੂੰ ਹਲਤ ਸੁਖ (Temporal Happiness), ਪਲਤ ਸੁਖ (Spiritual Ecstasy) ਅਤੇ ਅਧਿਆਤਮਿਕ ਅਨੰਦ (Transcendental Bliss) ਪ੍ਰਦਾਨ ਕਰਨ ਵਾਲੀ ਹੈ ਭਾਵ ਸਤ, ਚਿਤ, ਅਨੰਦ ਦੀ ਪ੍ਰਤੀਕ ਹੈ।

8. ਇਹ ਕੀਰਤਨ ਪਰੰਪਰਾ ਸੰਗੀਤ ਦੇ ਤਕਨੀਕੀ ਪੱਖ ਨਾਲੋਂ ਸ਼ਬਦ ਦੇ ਭਾਵ ਅਰਥ ਅਤੇ ਦਾਰਸ਼ਨਿਕ ਮੰਤਵ ਦੇ ਪ੍ਰਗਟਾਉ ਨੂੰ ਪ੍ਰਥਮਤਾ ਦੇਣ ਵਾਲੀ ਹੈ।

9. ਇਸ ਕੀਰਤਨ ਪਰੰਪਰਾ ਅਧੀਨ ਰਾਗ ਚੋਣ, ਵਿਸ਼ੇ ਦੇ ਪ੍ਰਗਟਾਉ ਅਨੁਕੂਲ ਕੀਤੀ ਜਾਂਦੀ ਹੈ। ਭਾਵੇਂ ਅਜੋਕੇ ਵਧੇਰੇ ਕੀਰਤਨੀਏ ਇਸਦੀ ਪਾਲਣਾ ਸੁਚੇਤ ਰੂਪ ਵਿੱਚ ਨਹੀਂ ਕਰ ਰਹੇ। ਇਸ ਕੀਰਤਨ ਪਰੰਪਰਾ ਅਧੀਨ ਕੀਰਤਨਕਾਰ ਨੂੰ ਇੱਕੋ ਸਮੇਂ ਦਰਸ਼ਨਕਾਰ, ਸੰਗੀਤਕਾਰ ਅਤੇ ਇਤਿਹਾਸਕਾਰ ਹੋਣਾ ਲੋੜੀਂਦਾ ਹੈ ਤਾਂ ਜੋ ਉਹ ਸ਼ਬਦ ਦਾ ਭਾਵ ਸੰਚਾਰ ਉਸੇ ਪਰਿਪੇਖ ਵਿੱਚ ਕਰ ਸਕੇ ਜਿਸ ਵਿੱਚ ਉਸਦੀ ਪ੍ਰਸੰਗਿਕਤਾ ਉਜਾਗਰ ਹੋਵੇ। ਇਸ ਮੰਤਵ-ਕਾਰਜ ਸਿੱਧੀ ਲਈ, ਕੀਰਤਨਕਾਰ ਵਿੱਚ ਨਿਮ੍ਰਤਾ ਅਤੇ ਦਇਆ ਵਰਗੇ ਸੁਭ ਗੁਣ ਹੋਣੇ ਚਾਹੀਦੇ ਹਨ। ਇਸ ਪੱਖੋਂ ਭਾਈ ਮੁਨਸ਼ਾ ਸਿੰਘ ਦੀ ਮਿਸਾਲ ਸਨਮੁਖ ਰੱਖਣੀ ਚਾਹੀਦੀ ਹੈ। ਪਰ ਸ੍ਰੀ ਹਰਿਮੰਦਰ ਸਾਹਿਬ ਦੇ ਅਜੋਕੇ ਕੀਰਤਨਕਾਰ ਇਨ੍ਹਾਂ ਸ਼ੁਭ ਗੁਣਾਂ ਦੀ ਘੱਟ ਹੀ ਪਾਲਣਾ ਕਰ ਰਹੇ ਹਨ।

11. ਇਸ ਕੀਰਤਨ ਪਰੰਪਰਾ ਅਧੀਨ ਪ੍ਰਥਮਤਾ ਸ਼ਬਦ ਭਾਵ ਦੇ ਸੰਚਾਰ ਦੀ ਰੱਖੀ ਜਾਂਦੀ ਹੈ ਅਤੇ ਸੰਗੀਤ, ਸ਼ਬਦ ਦੇ ਭਾਵ ਸੰਚਾਰ ਲਈ ਸਹਾਇਕ ਵਜੋਂ ਕਾਰਜਸ਼ੀਲ ਰਹਿੰਦਾ ਹੈ। ਕਿਉਂਕਿ ਏਥੇ ਸੰਗੀਤ, ਕਲਾ ਪ੍ਰਦਰਸ਼ਨ ਦਾ ਸਾਧਨ ਨਹੀਂ ਸਗੋਂ ਬ੍ਰਹਮ ਨਾਲ ਜੁੜਨ ਦੀ ਜੁਗਤ ਹੈ।

12. ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਵਿੱਚ ਧਰੁਪਦ ਗਾਇਨ-ਸ਼ੈਲੀ ਦੀ ਹੀ ਪ੍ਰਧਾਨਤਾ ਸੀ। ਪਰ ਇਸ ਗਾਇਨ ਸ਼ੈਲੀ ਲਈ ਕਰੜੀ ਸਾਧਨਾ ਤੇ ਚੰਗੀ ਖੁਰਾਕ ਲੋੜੀਂਦੀ ਹੈ। ਜਿਸ ਕਰਕੇ ਹੌਲੀ ਹੌਲੀ ਧਮਾਰ ਤੇ ਖਿਆਲ ਦੀ ਗਾਇਨ ਸ਼ੈਲੀ ਨੇ ਜ਼ੋਰ ਪਕੜ ਲਿਆ। ਅਜੋਕੇ ਸਮੇਂ ਵਿਰਲਾ ਰਾਗੀ ਹੀ ਹਰਿਮੰਦਰ ਸਾਹਿਬ ਵਿੱਚ ਧਰੁਪਦ ਗਾਇਨ ਦੇ ਯੋਗ ਹੈ।

13. ਸ੍ਰੀ ਹਰਿਮੰਦਰ ਸਾਹਿਬ ਵਿੱਚ 'ਕੀਰਤਨ ਚੌਂਕੀਆਂ' ਦੀ ਪਰੰਪਰਾ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਚਾਰ ਅਤੇ ਭਾਈ ਵੀਰ ਸਿੰਘ ਅਨੁਸਾਰ ਪੰਜ ਚੌਂਕੀਆਂ

ਹਨ[14]। 'ਦਸਤੂਰ ਉਲ ਅਮਲ ਸ੍ਰੀ ਦਰਬਾਰ ਸਾਹਿਬ', ਅਨੁਸਾਰ 15 ਚੌਂਕੀਆਂ ਦੀ ਪਰੰਪਰਾ ਹੈ ਜਿਸ ਵਿੱਚੋਂ 8 ਰਬਾਬੀ ਸਿੰਘ ਅਤੇ 7 ਰਾਗੀ ਸਿੰਘ ਗਾਉਂਦੇ ਹਨ[15]। ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸਵਰਗੀ ਗਿ: ਕਿਰਪਾਲ ਸਿੰਘ ਜੀ ਪ੍ਰਸਿੱਧ ਰਾਗੀ ਭਾਈ ਹਰੀ ਸਿੰਘ ਅਤੇ ਭਾਈ ਬਲਬੀਰ ਸਿੰਘ ਜੀ ਦੀ ਸੂਚਨਾ ਅਨੁਸਾਰ ਵੀ 15 ਚੌਂਕੀਆਂ ਦੀ ਹੀ ਪਰੰਪਰਾ ਹੈ[16]।

14. "ਚੌਂਕੀ" ਦਾ ਸੰਬੰਧ ਕੀਰਤਨ ਦੇ ਚਾਰ ਅੰਗਾਂ ਨਾਲ ਹੈ ਜਿਸ ਲਈ ਕੀਰਤਨੀ ਜੱਥੇ ਵਿੱਚ ਘੱਟੋ ਘੱਟ ਚਾਰ ਰਾਗੀਆਂ ਦੀ ਸ਼ਮੂਲੀਅਤ ਹੁੰਦੀ ਹੈ। ਇਸਦੇ ਆਰੰਭ ਵਿੱਚ ਸਾਜ ਉੱਤੇ ਸੁਰ ਨਾਲ ਸ਼ਾਨ ਜਾਂ ਲਹਿਰਾ ਵਜਾਇਆ ਜਾਂਦਾ ਹੈ ਅਤੇ ਤਾਲ ਦੇਣ ਵਾਲਾ ਤਬਲਾ ਜਾਂ ਮ੍ਰਿਦੰਗ ਵਜਾ ਕੇ ਸੰਗੀਤਮਈ ਮਾਹੌਲ ਤਿਆਰ ਕਰਦਾ ਹੈ। ਉਪਰੰਤ ਵੱਡੇ ਖਿਆਲ ਦੀ ਗਾਇਨ ਸ਼ੈਲੀ ਦੇ ਅੰਤਰਗਤ ਸਮੇਂ ਅਨੁਸਾਰ ਨਿਰਧਾਰਤ ਰਾਗ ਵਿੱਚ 'ਡੰਡਉਤ ਬੰਦਨਾ' ਜਾਂ 'ਮੰਗਲਾਚਰਨ' ਵਜੋਂ ਕੋਈ ਸ਼ਬਦ ਗਾਇਨ ਕਰਦਿਆਂ ਚਾਰ ਤਾਲ ਦਾ ਠੇਕਾ ਲਗਾਇਆ ਜਾਂਦਾ ਹੈ। ਮੰਗਲਾਚਰਨ ਤੋਂ ਪਿੱਛੋਂ ਪਰੰਪਰਾਗਤ ਸੰਗੀਤ ਦੀਆਂ ਗਾਇਨ ਸ਼ੈਲੀਆਂ ਧਰੁਪਦ, ਪੜਤਾਲ ਆਦਿ ਬਿਖੜੇ ਤਾਲਾਂ ਵਿੱਚ ਪ੍ਰਦਰਸ਼ਤ ਕਰਨ ਉਪਰੰਤ ਕੋਈ ਸੁਗਮ ਗੀਤ ਗਾਈ ਜਾਂਦੀ ਹੈ। ਚੌਂਕੀ ਦੀ ਸਮਾਪਤੀ, ਸਮੇਂ ਦੇ ਰਾਗ ਅਨੁਸਾਰ ਕੋਈ ਸਲੋਕ ਜਾਂ ਵਾਰ ਗਾਇਨ ਕਰਕੇ ਕੀਤੀ ਜਾਂਦੀ ਹੈ। ਸੰਗੀਤ ਕਲਾ ਵਿੱਚ ਨਿਪੁੰਨ ਰਾਗੀ ਜੱਥੇ, ਸ੍ਰੀ ਹਰਿਮੰਦਰ ਸਾਹਿਬ ਵਿੱਚ ਹਰ ਚੌਂਕੀ ਏਸੇ ਤਰ੍ਹਾਂ ਆਰੰਭ ਕਰਦੇ ਹਨ। ਪਰ ਸ੍ਰੀ ਹਰਿਮੰਦਰ ਸਾਹਿਬ ਵਿੱਚ ਤੰਤੀ ਸਾਜ਼ਾਂ ਦੇ ਵਾਜੰਤਰੀਆਂ ਦੀ ਘਾਟ ਕਾਰਨ ਅੱਜ ਕੱਲ੍ਹ ਤਿੰਨ ਸਿੰਘਾਂ ਨਾਲ ਹੀ ਕੰਮ ਸਾਰਿਆ ਜਾਂਦਾ ਹੈ। ਆਰਥਿਕ ਅਤੇ ਸਮਾਜਿਕ ਅਸਮਾਨਤਾ ਕਾਰਨ ਵੀ ਇਸ ਪੇਸ਼ੇ ਵਲ ਰੁਝਾਨ ਘਟ ਰਿਹਾ ਹੈ ਅਤੇ ਲੋੜੀਂਦੀ ਯੋਗਤਾ ਨਾ ਰੱਖਣ ਕਰਕੇ ਸ੍ਰੀ ਹਰਿਮੰਦਰ ਸਾਹਿਬ ਦੇ ਰਾਗੀ ਜੱਥੇ ਇਸ ਪਰੰਪਰਾ ਨੂੰ ਜਾਰੀ ਰੱਖਣ ਤੋਂ ਅਸਮਰਥ ਜਾਪਦੇ ਹਨ।

15. ਚੌਂਕੀਆਂ ਦੀ ਗਿਣਤੀ ਭਾਵੇਂ 15 ਹੋ ਗਈ ਪਰ ਅਰਦਾਸ 5 ਚੌਂਕੀਆਂ (ਆਸਾ ਦੀ ਵਾਰ ਦੀ ਚੌਂਕੀ, 2. ਅਨੰਦ ਦੀ ਚੌਂਕੀ, 3. ਚਰਨ ਕੰਵਲ ਦੀ ਚੌਂਕੀ, 4. ਸੋਦਰ ਦੀ ਚੌਂਕੀ, 5. ਕੀਰਤਨ ਸੋਹਿਲੇ ਦੀ ਚੌਂਕੀ) ਉਪਰੰਤ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਾਉਣ ਦੀ ਪਰੰਪਰਾ ਹੈ।

16. ਏਥੇ ਗਰਮੀਆਂ ਵਿੱਚ 20 ਅਤੇ ਸਰਦੀਆਂ ਵਿੱਚ 18 ਘੰਟੇ ਅਖੰਡ ਕੀਰਤਨ ਪ੍ਰਵਾਹਤ ਹੁੰਦਾ ਹੈ। ਸ਼ਾਮ ਸਮੇਂ 'ਸੋਦਰ ਤੇਰਾ ਕੇਹਾ' ਆਸਾ ਰਾਗ ਵਿੱਚ ਹੀ ਗਾਇਨ ਕਰਨ ਦੀ ਪਰੰਪਰਾ ਜਾਰੀ ਹੈ।

17. ਏਥੇ ਕੀਰਤਨ ਸਮੇਂ ਅਜਿਹੇ ਸਾਜ ਨਹੀਂ ਵਜਾਏ ਜਾਂਦੇ ਜੋ ਮਨ-ਬਿਰਤੀਆਂ ਇਕਾਗਰ ਕਰਨ ਵਾਲੇ ਨਾ ਹੋਣ ਅਤੇ ਸ਼ਬਦ ਦੇ ਭਾਵ-ਸੰਚਾਰ ਦੀ ਥਾਂ ਆਪਣੇ ਸੰਗੀਤਕ ਤੱਤਾਂ ਨੂੰ ਹੀ ਉਭਾਰਨ। ਮੂੰਹ ਦੇ ਸਾਜ਼ ਵੀ ਏਸੇ ਲਈ ਨਹੀਂ

ਵਜਾਏ ਜਾਂਦੇ। ਮੂੰਹ, ਕੇਵਲ ਬਾਣੀ ਉਚਾਰਨ ਦਾ ਸਰੋਤ ਮੰਨਿਆ ਗਿਆ ਹੈ।

18. ਏਥੇ ਰਬਾਬ ਦੇ ਨਾਲ ਨਾਲ ਸਾਰਿੰਦਾ, ਤਾਊਸ, ਦਿਲਰੁਬਾ, ਵਾਇਲਨ ਆਦਿ ਤੰਤੀ ਸਾਜ਼ ਤਾਂ ਵਜਾਏ ਜਾਂਦੇ ਹਨ, ਪਰ ਸਾਰੰਗੀ ਵਜਾਉਣ ਦੀ ਆਗਿਆ ਨਹੀਂ। ਇਸਦੇ ਦੋ ਮੁੱਖ ਕਾਰਨ ਹਨ। 1. ਇਹ ਨਚਾਰਾਂ ਦਾ ਮਨ ਭਾਉਂਦਾ ਸਾਜ਼ ਹੈ, ਮੱਸਾ ਰੰਗੜ ਵਲੋਂ ਦਰਬਾਰ ਸਾਹਿਬ ਕੰਜਰੀ ਨਚਾਉਣ ਸਮੇਂ ਸਾਰੰਗੀ ਹੀ ਵਜ ਰਹੀ ਸੀ। ਦੂਜਾ, ਇਹ ਸਾਜ਼ ਭਾਵੇਂ ਸੁਰੀਲਾ ਹੈ ਪਰ ਆਪਣੀ ਭਰਵੀਂ ਆਵਾਜ਼ ਕਾਰਨ ਸਹਿਜ ਭਾਵ ਨੂੰ ਕਾਇਮ ਰੱਖਣ ਤੋਂ ਅਸਮਰਥ ਹੈ। ਪਰ ਅੱਜ ਕੱਲ੍ਹ ਸਾਰੰਗੀ ਦੀ ਹੀ ਵਰਤੋਂ ਕੀਤੀ ਜਾਂਦੀ ਹੈ, ਜੋ ਆਪਣੀ ਖਾੜਕੂ ਸ਼ੈਲੀ ਕਾਰਨ ਬੀਰ-ਰਸ ਪੈਦਾ ਕਰਦੀ ਹੈ।

19. ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਵਿੱਚ ਨ੍ਰਿਤ ਕਲਾ ਨੂੰ ਅਪ੍ਰਵਾਨ ਕੀਤਾ ਗਿਆ ਹੈ, ਹਾਲਾਂ ਕਿ ਇਹ ਭਗਤੀ ਸੰਗੀਤ ਦਾ ਅੰਗ ਹੈ। ਇਹ ਇਸ ਲਈ, ਕਿਉਂਕਿ ਨਿਰਤ ਕਲਾ ਵਿੱਚ ਅੰਤ੍ਰੀਵ ਭਾਵਾਂ ਦਾ ਘਟ ਤੇ ਨਿਰਤਕਾਰ ਦੇ ਬਾਹਰ ਮੁਖੀ ਹਾਵ-ਭਾਵ, ਮੁਦਰਾਵਾਂ ਤੇ ਉਸਦੇ ਰੂਪ ਦਾ ਪ੍ਰਭਾਵ ਵਧੇਰੇ ਪੈਂਦਾ ਹੈ। ਇਹ ਵਿਧਾ ਮਾਨਵ ਮਨ ਨੂੰ ਪਰਮਾਤਮਾ ਨਾਲ ਜੋੜਨ ਜਾਂ ਆਤਮਵਿਲੀਨਤਾ ਵਿੱਚ ਸਹਾਇਕ ਹੋਣ ਨਾਲੋਂ ਵਿਘਨਕਾਰੀ ਵਧੇਰੇ ਬਣਦੀ ਹੈ।

20. ਸ੍ਰੀ ਹਰਿਮੰਦਰ ਸਾਹਿਬ ਦੇ ਪੁਰਾਣੇ ਕੀਰਤਨੀਏ, ਸੰਗੀਤ ਦੇ ਗਾਇਕ ਉਸਤਾਦਾਂ ਪਾਸੋਂ ਬੜੀ ਮਿਹਨਤ ਤੇ ਲਗਨ ਨਾਲ ਵਿੱਦਿਆ ਹਾਸਲ ਕਰਦੇ ਸਨ। ਕੂਚਾ ਰਬਾਬੀਆਂ, ਇਸ ਤੱਥ ਦੀ ਪੁਸ਼ਟੀ ਕਰਦਾ ਹੈ। ਇਨ੍ਹਾਂ ਗਾਇਕਾਂ ਨਾਲ ਦੇਸ਼ ਦੇ ਪ੍ਰਸਿੱਧ ਗਾਇਕ ਮੁਕਾਬਲਾ ਕਰਨ ਤੋਂ ਝਿਜਕਦੇ ਸਨ। ਬੇਸ਼ਕ ਇਹ ਰੁਚੀ ਹੁਣ ਪ੍ਰਦਰਸ਼ਤ ਨਹੀਂ ਹੁੰਦੀ।

21. ਬਸੰਤ ਰਾਗ ਗਾਉਣ ਦੀ ਵੀ ਸ੍ਰੀ ਹਰਿਮੰਦਰ ਸਾਹਿਬ ਦੇ ਕੀਰਤਨ ਦੀ ਵਿਲੱਖਣ ਪਰੰਪਰਾ ਹੈ। ਇਹ ਲੋਹੜੀ ਵਾਲੇ ਦਿਨ, ਰਾਤ 9 ਵਜੇ ਚਲਦਾ ਕੀਰਤਨ ਬੰਦ ਕਰਕੇ ਬਕਾਇਦਾ ਅਰਦਾਸ ਕਰਕੇ ਆਰੰਭ ਕੀਤਾ ਜਾਂਦਾ ਹੈ। ਅਰਦਾਸ ਉਪਰੰਤ "ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ" ਸ਼ਬਦ ਗਾਇਨ ਕੀਤਾ ਜਾਂਦਾ ਹੈ। ਏਸ ਦਿਨ ਤੋਂ ਹਰ ਕੀਰਤਨ ਚੌਂਕੀ, ਏਸੇ ਰਾਗ ਅਧੀਨ ਆਰੰਭ ਹੁੰਦੀ ਹੈ ਅਤੇ ਸਮਾਪਤੀ ਭੀ ਏਸੇ ਰਾਗ ਦੇ ਅੰਤਰਗਤ ਕੀਤੀ ਜਾਂਦੀ ਹੈ। ਇਹ ਪ੍ਰਕ੍ਰਿਆ ਹੋਲੇ ਮਹਲੇ ਵਾਲੇ ਦਿਨ ਤਕ, ਨਿਰੰਤਰ ਜਾਰੀ ਰਹਿੰਦੀ ਹੈ ਅਤੇ ਉਸ ਦਿਨ ਆਸਾ ਚੌਂਕੀ ਦੀ ਅਰਦਾਸ ਸਮੇਂ ਬਸੰਤ ਰਾਗ ਗਾਉਣ ਦੀ ਸਮਾਪਤੀ ਦੀ ਅਰਦਾਸ ਕਰਕੇ ਇਸਦਾ ਗਾਇਨ ਬੰਦ ਕਰ ਦਿੱਤਾ ਜਾਂਦਾ ਹੈ। ਇਹ ਪਰੰਪਰਾ ਹੋਰ ਕਿਸੇ ਸਥਾਨ ਤੇ ਪ੍ਰਚਲੱਤ ਹੋਣ ਦਾ ਸੰਕੇਤ ਨਹੀਂ ਮਿਲਦਾ।

ਸ੍ਰੀ ਹਰਿਮੰਦਰ ਸਾਹਿਬ ਦੀ ਇਹ ਵਿਲੱਖਣ ਕੀਰਤਨ ਪਰੰਪਰਾ, ਪ੍ਰਭੂ ਨਾਲੋਂ

ਵਿਛੜੀਆਂ ਰੂਹਾਂ ਨੂੰ ਮੇਲਣ ਤੇ ਟੁੱਟੀਆਂ ਸੁਰਤਾਂ ਨੂੰ ਜੋੜਨ[17] ਅਤੇ ਮਾਨਵ ਮਨ ਨੂੰ ਸੰਸਾਰਿਕ-ਮੰਡਲ ਨਾਲੋਂ ਤੋੜ ਅਧਿਆਤਮਿਕ ਮੰਡਲ ਨਾਲ ਜੋੜਨ ਦਾ ਉੱਤਮ ਸਾਧਨ ਹੈ[18] ਇਹ ਸਾਧਨ, ਜਮਦੂਤਾਂ ਤੇ ਮੌਤ ਦਾ ਭੈਅ[19] ਅਤੇ ਖੋਟੀ ਮਤ ਨਾਸ਼ ਕਰਨ ਵਾਲਾ ਹੈ।[10] ਇਸ ਪਰੰਪਰਾ ਨੇ ਨਾ ਕੇਵਲ ਭਾਰਤੀ ਸੰਗੀਤ ਦੀਆਂ ਮੁੱਢਲੀਆਂ ਤੇ ਸਾਂਸਕ੍ਰਿਤਕ ਪਰੰਪਰਾਵਾਂ ਨੂੰ ਹੀ ਜ਼ਿੰਦਾ ਰੱਖਿਆ ਸਗੋਂ ਇਸ ਦੀਆਂ ਗਾਇਨ ਤੇ ਵਾਦਕ ਸ਼ੈਲੀਆਂ ਵਿੱਚ ਸੁਚਾਰੂ ਤਰਸੀਮਾਂ ਕਰਦਿਆਂ ਇਸਦੇ ਭਾਵ ਸੰਚਾਰ ਨੂੰ ਬ੍ਰਹਮ ਕੇਂਦਰਿਤ ਬਣਾ ਕੇ 'ਗੁਰਮਤਿ ਸੰਗੀਤ' ਦੀ ਇਕ ਨਿਵੇਕਲੀ ਤੇ ਮੌਲਿਕ ਪੱਧਤੀ ਦੀ ਸਿਰਜਨਾ ਸਥਾਪਤ ਕੀਤੀ ਹੈ।

ਪਰ ਸ੍ਰੀ ਹਰਿਮੰਦਰ ਸਾਹਿਬ ਦੀ ਇਹ ਵਿਲੱਖਣ ਕੀਰਤਨ ਪਰੰਪਰਾ ਵੀਹਵੀਂ ਸਦੀ ਦੇ ਆਰੰਭ ਤਕ ਹੀ ਕਾਇਮ ਰਹਿੰਦੀ ਹੈ। ਉਸ ਸਮੇਂ ਤੱਕ ਨਾ ਤਾਂ ਇਸਦੇ ਗਾਇਕ ਹੀ ਮਾਇਆ ਮੁਖੀ ਸਨ ਤੇ ਨਾ ਹੀ ਸਰੋਤੇ ਕੰਨ ਰਸ ਵਾਲੇ। ਹੁਣ ਇਹ ਪਰੰਪਰਾ ਦਿਨ-ਬ-ਦਿਨ ਤਿੜਕ ਰਹੀ ਹੈ। ਗਾਇਕ, ਮਾਇਆ ਮੁਖੀ ਬਣ ਰਹੇ ਹਨ ਅਤੇ ਸਰੋਤੇ ਕੰਨ ਰਸ ਵਾਲੇ ਜਿਸ ਕਾਰਨ ਇਹ ਪਰੰਪਰਾ ਦੂਸ਼ਿਤ ਹੋ ਰਹੀ ਹੈ। ਇਸ ਬੁਨਿਆਦੀ ਅਮੀਰ ਵਿਰਸੇ ਨੂੰ ਪਵਿੱਤਰ, ਵਿਕਸਤ ਅਤੇ ਸੁਰਜੀਤ ਰੱਖਣਾ ਸਮੇਂ ਦੀ ਲੋੜ ਹੈ। ਇਹ ਤਦ ਹੀ ਸੰਭਵ ਹੈ ਜੇਕਰ ਇਸਦੇ ਗਾਇਕਾਂ ਦੀਆਂ ਆਰਥਿਕ ਲੋੜਾਂ ਵੱਲ ਉਚੇਚਾ ਧਿਆਨ ਦਿੰਦਿਆਂ ਉਨ੍ਹਾਂ ਵਿੱਚ ਸਮਾਜਿਕ ਹੀਨ ਭਾਵ ਨੂੰ ਸਮਾਪਤ ਕੀਤਾ ਜਾਵੇ। ਕੀਰਤਨਕਾਰ ਪਹਿਲਾਂ ਵਾਂਗ ਸੰਗੀਤ-ਸਾਧਕ ਅਤੇ ਅਨੂਠੀ ਸ਼ਰਧਾ ਅਤੇ ਉੱਚ ਆਚਰਣ ਵਾਲੇ ਸੰਤੋਖੀ ਹੋਣ ਜੋ ਸੰਗਤਾਂ ਦੀ ਕੰਨ ਰਸ ਵਾਲੀ ਰੁਚੀ ਨੂੰ ਮਨ ਰਸ ਵਾਲੀ ਬਣਾਉਣ ਦੇ ਸਮਰਥ ਹੋਣ। ਇਹ ਤਾਂ ਹੀ ਸੰਭਵ ਹੈ ਜੇ ਇਸਦੇ ਗਾਵਣਹਾਰੇ ਸਮਾਜ ਵਲੋਂ ਸਤਿਕਾਰੇ ਜਾਣ। ਅਜਿਹਾ ਕਰਨ ਨਾਲ ਹੀ ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਅਨਹਦ ਨਾਦ ਦੀਆਂ ਧੁਨਾਂ ਗੂੰਜਾਏਗੀ ਅਤੇ ਪਾਰਗਾਮਤਾ ਵਾਲਾ ਬ੍ਰਹਮ ਕੇਂਦਰਿਤ ਸੰਦੇਸ਼ ਸੰਚਾਰਨ ਦੀ ਪ੍ਰਕ੍ਰਿਆ ਜਾਰੀ ਰੱਖ ਸਕੇਗੀ।

## ਟੂਕਾਂ ਤੇ ਹਵਾਲੇ

1. ਭਾਈ ਕਾਹਨ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ 1960 ਪੰ. 57
2. ਮੇਰਾ ਘਰੁ ਬਨਿਆ ਬਨੁ ਤਾਲ ਬਨਿਆ, ਗੁ.ਗ੍ਰੰਥ, ੭੯੨
3. ਗੁਰੂ ਗ੍ਰੰਥ ਸਾਹਿਬ, ੨੦੪
4. ਉਕਤ, ਪੰ. ੩੯੮
5. ਸ੍ਰੀ ਗੁਰੂ ਪੰਥ ਪ੍ਰਕਾਸ਼, ਸਿੰਘ ਸਾਹਿਬ ਗਿ. ਕਿਰਪਾਲ ਸਿੰਘ (ਸੰਪਾ.) ਅੰਮ੍ਰਿਤਸਰ, ਪੰ.111
6. ਕਵੀਕੰਕਨ, ਪੰ.21

7. ਮਹਾਨ ਕੋਸ਼, 57
8. ਸਿਟੀਜ਼ ਆਫ਼ ਬੇਬੀਲੋਨ, ਕੈਬਰਿਜ਼, ਅੰਕ 1, 1962, ਪੰ.34
9. ਕਲਚਰ ਉਰਿਜਨ ਆਫ਼ ਆਰਕੀਟੈਕਟ, ਜੇਮਜ਼ ਸੇਲੰਡਰ (ਸੰਪਾ.) ਐਨ ਇੰਟਰੋਡਕਸ਼ਨ ਟੂ ਆਰਕੀਟੈਕਚਰ, ਮੈਕਬਰਾ ਹਿਲਜ਼ ਕੰਪਨੀ, ਨਿਊਯਾਰਕ, 1979, ਪੰ.11
10-12. ਗੁ. ਗ੍ਰੰਥ ਸਾਹਿਬ, ੧੧੦੦, ੯੨੪, ੯੬੬
13. ਮਹਾਨ ਕੋਸ਼, 57
14. ਗੁਰੂ ਗ੍ਰੰਥ ਕੋਸ਼, ਪੰ. ੧੩੭੯
15. ਰੀਪੋਰਟ ਸ੍ਰੀ ਦਰਬਾਰ ਸਾਹਿਬ, 23
16. ਨਿਜੀ ਵਿਚਾਰ ਵਟਾਂਦਰਾ
17-20 ਗੁ ਗ੍ਰੰਥ ਸਾਹਿਬ, ਪੰਨਾ ੩੮੫, ੨੧੪, ੮੬੭, ੧੩੦੦



# ਗੁਰਬਾਣੀ ਸੰਗੀਤ-ਰੂਪ, ਸਥਿਤੀ ਅਤੇ ਸਮਾਧਾਨ

*- ਡਾ. ਜਾਗੀਰ ਸਿੰਘ*

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਕਵਿਤਾ ਜਾਂ ਵੱਧ ਤੋਂ ਵੱਧ ਧਾਰਮਿਕ ਕਵਿਤਾ ਮੰਨ ਕੇ ਇਸ ਸਬੰਧੀ ਕਾਫ਼ੀ ਚਰਚਾ ਹੁੰਦੀ ਹੈ। ਇਸ ਬਾਣੀ ਨਾਲ ਸਬੰਧਤ ਸੰਗੀਤ ਨੂੰ ਇੱਕ ਸਾਧਨ ਮੰਨ ਕੇ ਇਸਦੇ ਸੰਗੀਤ ਬਾਰੇ ਵੀ ਚਰਚਾ ਕੀਤੀ ਗਈ ਹੈ। ਪਰ ਸੰਗੀਤ ਨੂੰ ਇਸ ਬਾਣੀ ਦਾ ਇਕ ਰਚਨਾ ਮੂਲਕ ਤੱਤ ਸਮਝ ਕੇ ਵਿਚਾਰ ਨਹੀਂ ਕੀਤੀ ਗਈ, ਜਿਸ ਕਰਕੇ ਇਸ ਸੰਗੀਤ ਨੂੰ ਇਸਦਾ ਲੋੜੀਂਦਾ ਮਹੱਤਵ ਪ੍ਰਾਪਤ ਨਹੀਂ ਹੋ ਸਕਿਆ।

ਸੰਗੀਤ ਤੋਂ ਬਿਨਾਂ ਇਸ ਬਾਣੀ ਦਾ ਪਾਠ ਇੱਕ ਨਾਟਕ ਦੀ ਸਕ੍ਰਿਪਟ ਦੇ ਪਾਠ ਵਾਂਗ ਹੀ ਹੈ। ਜਿਵੇਂ ਨਾਟਕ ਦਾ ਪੂਰਾ ਪ੍ਰਭਾਵ ਉਸਦੇ ਸਟੇਜ ਉੱਤੇ ਖੇਡੇ ਜਾਣ ਤੇ ਹੀ ਸੰਭਵ ਹੈ, ਉਵੇਂ ਹੀ ਗੁਰਬਾਣੀ ਦਾ ਪੂਰਾ ਪ੍ਰਭਾਵ ਇਸਦੇ ਗਾਇਨ ਕਰਨ ਤੇ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ। ਜਿਵੇਂ ਨਾਟਕ ਦੇ ਪ੍ਰਭਾਵ ਲਈ ਉਸ ਸਕ੍ਰਿਪਟ, ਕਲਾਕਾਰ, ਸਟੇਜ ਆਦਿ ਕਈ ਤੱਤਾਂ ਦਾ ਰੋਲ ਹੁੰਦਾ ਹੈ ਇਵੇਂ ਹੀ ਕੀਰਤਨ ਵਿੱਚ ਵੀ ਬਾਣੀ, ਰਾਗ, ਕੀਰਤਨੀਆਂ ਆਦਿ ਤੱਤਾਂ ਦਾ ਰੋਲ ਹੈ।

ਗੁਰਬਾਣੀ ਵਿੱਚ ਕੀਰਤਨ (ਬਾਣੀ+ਰਾਗ) ਨੂੰ ਸਾਰੇ ਕਰਮਕਾਂਡਾਂ ਤੋਂ ਉਚੇਰਾ ਸਥਾਨ ਦਿੱਤਾ ਗਿਆ ਹੈ :-

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ**
**ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ**
**ਅਧਿਕ ਅਹੰਬੁਧਿ ਬਾਧੇ॥ ੧॥**
**ਪਿਆਰੇ ਇਨੁ ਬਿਧਿ ਮਿਲਣੁ ਨ ਜਾਈ॥**
**ਮੈ ਕੀਏ ਕਰਮ ਅਨੇਕਾ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ**
**ਦੀਜੈ ਬੁਧਿ ਬਿਬੇਕਾ॥ ਰਹਾਉ॥**
**ਮੋਨਿ ਭਇਓ ਕਰਪਾਤੀ ਰਹਿਓ**
**ਨਗਨ ਫਿਰਿਓ ਬਨ ਮਾਹੀ॥**
**ਤਟ ਤੀਰਥ ਸਭ ਧਰਤੀ ਭ੍ਰਮਿਓ**
**ਦੁਬਿਧਾ ਛੁਟਕੈ ਨਾਹੀ॥ ੨॥**
**ਮਨ ਕਾਮਨਾ ਤੀਰਥ ਜਾਇ ਬਸਿਓ**
**ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ**
**ਜੇ ਲਖ ਜਤਨ ਕਰਾਏ॥ ੩॥**

ਕਨਿਕ ਕਾਮਿਨੀ ਹੈਵਰ ਗੈਵਰ
ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ
ਨਹ ਮਿਲੀਐ ਹਰਿ ਦੁਆਰਾ॥੪॥
ਪੂਜਾ ਅਰਚਾ ਬੰਦਨ ਡੰਡਉਤ
ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ
ਨਹ ਮਿਲੀਐ ਇਹ ਜੁਗਤਾ॥੫॥
ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨਾ ਗਹਿਆ॥੬॥
ਰਾਜ ਲੀਲਾ ਰਾਜਨ ਕੀ ਰਚਨਾ
ਕਰਿਆ ਹੁਕਮੁ ਅਫਾਰਾ॥
ਸੇਜ ਸੋਹਨੀ ਚੰਦਨ ਚੋਆ
ਨਰਕ ਘੋਰ ਕਾ ਦੁਆਰਾ॥੭॥
ਹਰਿ ਕੀਰਤਿ ਸਾਧਸੰਗਤਿ ਹੈ
ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ
ਜਿਸੁ ਪੁਰਬ ਲਿਖੇ ਕਾ ਲਹਨਾ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨ ਰਾਤਾ॥ ਰਹਾਉ ਦੂਜਾ॥੧॥੩॥
(ਆਦਿ ਗ੍ਰੰਥ ਪੰਨਾ ੬੪੧)

ਕੀਰਤਨ ਦੀ ਮਹੱਤਤਾ ਦੇ ਸਬੰਧ ਵਿੱਚ ਗੁਰੂ ਅਰਜਨ ਦੇਵ ਜੀ ਦਾ ਇਕ ਹੋਰ ਸ਼ਬਦ ਵੀ ਵਾਚਣ ਯੋਗ ਹੈ। ਜਿਸ ਵਿੱਚ ਦੱਸਿਆ ਹੈ ਕਿ ਉਹ ਸਥਾਨ ਸਭ ਤੋਂ ਵਧ ਠੀਕ ਹੈ ਜਿੱਥੇ ਕੀਰਤਨ ਹੁੰਦਾ ਹੈ:

ਤੀਰਥ ਜਾਉ ਤ ਹਉ ਹਉ ਕਰਤੇ॥
ਪੰਡਿਤ ਪੂਛਉ ਤ ਮਾਇਆ ਰਾਤੇ॥
ਸੋ ਅਸਥਾਨੁ ਬਤਾਵਹੁ ਮੀਤਾ॥
ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ ਰਹਾਉ॥
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ।
ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥੨॥

ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥
ਕਰਮ ਕਰਤ ਜੀਅ ਕਉ ਜੰਜਾਰ॥ ੩॥
ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥
ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥ ੪॥
ਸਾਧ ਸੰਗਿ ਹਰਿ ਕੀਰਤਨੁ ਗਾਈਐ॥
ਇਹੁ ਅਸਥਾਨੁ ਗੁਰੂ ਤੇ ਪਾਈਐ॥ ੧॥ ਰਹਾਉ ਦੂਜਾ॥ (੩੮੫)

ਗੁਰੂ ਨਾਨਕ ਦੇਵ ਜੀ ਨੇ ਆਪਣੇ ਦੋ ਸਿੱਖਾਂ ਨੂੰ ਕੀਰਤਨ ਦੀ ਮਹੱਤਤਾ ਦੱਸੀ ਹੈ, ਜਿਸਨੂੰ ਭਾਈ ਮਨੀ ਸਿੰਘ ਜੀ ਨੇ ਆਪਣੀ ਕਲਮ ਨਾਲ ਇੰਜ ਲਿਖਿਆ ਹੈ

"ਤੁਸਾਂ ਬਚਨ ਕੀਤਾ ਹੈ ਜੁ ਕਰਮ ਸੁਗਮ ਹੈ ਕਥਾ ਕੀਰਤਨ, ਤੇ ਫਲੁ ਵੱਡਾ ਹੈ, ਏਹੁ ਅਸਾਡੇ ਸਮਝ ਵਿਚ ਕੈਸੇ ਆਵੇ? ਤਾਂ ਬਚਨ ਹੋਇਆ ਜੋ ਲਕੜਹਾਰੇ ਲਕੜੀਆਂ ਲਿਆਂਵਦੇ ਹੈਨਿ ਤੇ ਪਾਂਡੀ ਪੰਡਾ ਲਿਆਂਵਦੇ ਹੈਨਿ ਸੋ ਮਜੂਰੀ ਵੱਡੀ ਕਰਦੇ ਹੈਨਿ ਤੇ ਨਫਾ ਥੋੜ੍ਹਾ ਹੁੰਦਾ ਹੈ ਤੇ ਜੋ ਲੂਣ ਅੰਨ ਦੀ ਹੱਟੀ ਕਰਦੇ ਹੈਨਿ, ਮਜੂਰੀ ਉਨ੍ਹਾਂ ਦੀ ਥੋੜ੍ਹੀ ਹੁੰਦੀ ਹੈ ਤੇ ਨਫਾ ਵਧੀਕ ਹੁੰਦਾ ਹੈ ਤੇ ਸਰਾਫ ਤੇ ਬਜਾਜ ਉਨ੍ਹਾਂ ਥੀਂ ਭੀ ਘੱਟ ਮਜੂਰੀ ਕਰਦੇ ਹੈਨਿ ਤੇ ਭੂਖਣਾਂ ਤੇ ਰੁਪਯਾਂ ਦਾ ਸੌਦਾ ਕਰਦੇ ਸੁਖ ਨਾਲਿ ਬੈਠੇ ਰਹਿੰਦੇ ਹਨ, ਪਰ ਨਫਾ ਬਹੁਤ ਉਨ੍ਹਾਂ ਨੂੰ ਹੁੰਦਾ ਹੈ ਤੇ ਜੋ ਉਨ੍ਹਾਂ ਦੀ ਸੇਵਾ ਕਰਦਾ ਹੈ ਸੋ ਭੀ ਮੋਤੀ ਹੀਰੇ ਦੀ ਪਰਖ ਸਿਖਦਾ ਹੈ। ਤੈਸੇ ਹੋਰ ਜੋ ਤਪ ਹੈਨਿ, ਸੋ ਸਰੀਰ ਉਪਰ ਕਸ਼ਟ ਹੁੰਦਾ ਹੈ, ਤੇ ਗਿਆਨ ਪ੍ਰਾਪਤੀ ਨਹੀਂ ਹੁੰਦੀ ਕਥਾ ਕੀਰਤਨ ਦੇ ਪੜ੍ਹਨ ਸੁਣਨ ਪ੍ਰਿਥਮੇ ਤਾਂ ਉਪਾਸਨਾ ਦ੍ਰਿੜ੍ਹ ਹੁੰਦੀ ਹੈ, ਪਿੱਛੋਂ ਇਸਦੇ ਵਿੱਚੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਾਂ ਤੇ ਇਹ ਸਾਂਤਕੀ ਤਪ ਹੈ ਨਫਾ ਬਹੁਤ ਹੈ।"

ਗੁਰੂ ਅਰਜਨ ਦੇਵ ਜੀ ਨਾਲ ਸਬੰਧਤ ਇਕ ਸਾਖੀ ਵਿੱਚ ਦੋ ਸਿੱਖਾਂ ਨੂੰ ਕੀਰਤਨ ਦੀ ਮਹੱਤਤਾ ਸਬੰਧੀ ਉਪਦੇਸ਼ ਹੇਠ ਲਿਖੇ ਅਨੁਸਾਰ ਦਿੱਤਾ ਗਿਆ ਹੈ:

"ਬਾਣੀ ਦਾ ਪਾਠ ਏਹੁ ਹੈ ਜੋ ਆਪਣੇ ਖੂਹ ਦੀ ਪੈਲੀ ਪਾਣੀ ਦੇ ਕੇ ਝਬਦੇ ਪਕਾਈਦੀ ਹੈ ਅਤੇ ਅਨਾਜ ਦਾ ਬੋਹਲ ਘਰ ਲੈ ਆਵੀਦਾ ਹੈ, ਤੈਸੇ ਬਾਣੀ ਦੇ ਪਾਠ ਦਾ ਫਲ ਹੋਤਾ ਹੈ। ਪਰ ਖੂਹ ਦਾ ਪਾਣੀ ਦੂਜੇ ਦੀ ਪੈਲੀ ਨਜ਼ਦੀਕ ਹੋਵੇ ਤਾਂ ਉਸਨੂੰ ਭੀ ਪਹੁੰਚਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ ਤੇ ਕੀਰਤਨ ਐਸਾ ਹੈ ਜੈਸੇ ਮੇਘ ਗਰਜ ਕੇ ਬਰਖਾ ਕਰਦਾ ਹੈ ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹਨ।"

ਸਿੱਖ ਧਰਮ ਵਿੱਚ ਗੁਰਬਾਣੀ ਨੂੰ ਰਾਗ ਅਤੇ ਤਾਲ ਸਹਿਤ ਗਾਇਨ ਕਰਨ ਨੂੰ ਕੀਰਤਨ ਕਿਹਾ ਜਾਂਦਾ ਹੈ। ਅਸਲ ਵਿੱਚ ਬਾਣੀ ਸੰਗੀਤ ਸਹਿਤ ਹੀ ਰਚੀ ਗਈ ਹੈ। ਸੰਗੀਤ ਇਸਦਾ ਸਿਰਜਣਾਮੂਲਕ ਤੱਤ ਹੈ ਕੇਵਲ ਮਾਧਿਅਮ ਨਹੀਂ। ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਸਾਖੀਆਂ ਵਿੱਚੋਂ ਪ੍ਰਮਾਣ ਮਿਲਦੇ ਹਨ ਜਦੋਂ ਗੁਰੂ ਜੀ ਕਹਿੰਦੇ ਹਨ ਮਰਦਾਨਿਆਂ ਰਬਾਬ ਛੇੜ ਬਾਣੀ ਆਈ। ਤਬ ਮਰਦਾਨੇ ਰਾਗ ਕੀਤਾ ਇਹਨਾਂ ਤੋਂ ਸੰਕੇਤ ਮਿਲਦਾ ਹੈ ਕਿ ਸੰਗੀਤ ਗੁਰਬਾਣੀ ਸਿਰਜਣਾ ਵੇਲੇ ਕਾਇਮ ਸੀ।

ਬਾਣੀਕਾਰ ਸਧਾਰਨ ਅਨੁਭਵ ਵਾਲੇ ਵਿਅਕਤੀ ਨਹੀਂ ਸਨ ਉਹਨਾਂ ਦੇ ਵਿਸ਼ਾਲ ਗਹਿਰ ਗੰਭੀਰ ਅਨੁਭਵ ਨੂੰ ਅਧਿਆਤਮਕ ਅਨੁਭਵ ਕਿਹਾ ਜਾਂਦਾ ਹੈ ਅਤੇ ਇਹ ਅਨੁਭਵ ਪ੍ਰਗਟ ਕਰਨਾ ਬਹੁਤ ਮੁਸ਼ਕਲ ਹੈ। ਇਸੇ ਲਈ ਇਸਨੂੰ ਗੂੰਗੇ ਦੀ ਮਠਿਆਈ ਨਾਲ ਤੁਲਨਾ ਦਿੱਤੀ ਗਈ ਹੈ। ਇਸਨੂੰ ਸਧਾਰਨ ਭਾਸ਼ਾ ਵਿੱਚ ਪ੍ਰਗਟ ਨਹੀਂ ਕੀਤਾ ਜਾ ਸਕਦਾ। ਡਾ. ਪੀਤਾਂਬਰ ਦੱਤ ਬੜਥਵਾਲ ਅਨੁਸਾਰ ਅਧਿਆਤਮਕ ਅਨੁਭਵ ਨੂੰ ਪ੍ਰਗਟ ਕਰਨ ਲਈ ਭਾਸ਼ਾ ਦਾ ਸਾਧਨ ਭਾਵੇਂ ਨਾਕਾਫ਼ੀ ਹੈ ਉਸ ਰੱਬੀ ਅਨੁਭਵ ਦੇ ਪ੍ਰਗਟ ਰੂਪ ਦੇ ਅਰਥ ਨੂੰ ਸਮਝਣਾ ਦੂਜਿਆਂ ਲਈ ਅਤਿਅੰਤ ਔਖਾ ਹੈ ਫਿਰ ਵੀ ਉਸ ਸੱਚ ਦੇ ਅਨੁਭਵ ਤੋਂ ਉਪਜੇ ਅਨੰਦ ਨੂੰ ਆਪਣੀ ਹਿੱਕ ਵਿੱਚ ਛੁਪਾ ਕੇ ਨਾ ਰੱਖ ਸਕਣ ਕਾਰਨ 'ਸੱਚ ਦਾ ਸਾਧਕ' ਉਸਨੂੰ ਪ੍ਰਗਟ ਕਰਨ ਦੇ ਆਹਰ ਵਿੱਚ ਜੁਟ ਜਾਂਦਾ ਹੈ। "ਬਾਣੀਕਾਰਾਂ ਨੇ ਕਈ ਥਾਈਂ ਜ਼ਿਕਰ ਕੀਤਾ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਆਪਣੇ ਅਨੁਭਵ ਨੂੰ ਆਪ ਸੁਚੇਤ ਤੌਰ ਤੇ ਪ੍ਰਗਟ ਨਹੀਂ ਸੀ ਕਰਦੇ ਸਗੋਂ ਕੋਈ ਮਹਾਂ-ਸ਼ਕਤੀ ਉਹਨਾਂ ਨੂੰ ਬੋਲਣ ਲਈ ਮਜਬੂਰ ਕਰਦੀ ਸੀ:

**ਹਉ ਆਪਹੁ ਬੋਲਿ ਨ ਜਾਣਦਾ**
**ਮੈ ਕਹਿਆ ਸਭੁ ਹੁਕਮਾਉ ਜੀਉ॥** (੭੬੩)

ਜਦੋਂ ਉਹ ਸੱਚ ਦੇ ਅਨੁਭਵ ਨਾਲ ਭਰਪੂਰ ਹੋ ਜਾਂਦੇ ਸਨ ਤਾਂ ਉਸ ਅਨੁਭਵ ਦੀ ਸ਼ਿੱਦਤ ਅਧੀਨ ਉਹ ਬਾਣੀ ਰਚਨਾ ਕਰਦੇ ਸਨ। ਇਸ ਬਾਣੀ ਨੂੰ ਇਹ 'ਖਸਮ ਕੀ ਬਾਣੀ, ਜਾਂ 'ਧੁਰ ਕੀ ਬਾਣੀ' ਵੱਲ ਸੰਕੇਤ ਕਰਦਿਆਂ ਆਮ ਭਾਸ਼ਾ ਨਾਲੋਂ ਨਿਖੇੜ ਦਿੰਦੇ ਹਨ:

**ਜੈਸੀ ਮੈ ਆਵੈ ਖਸਮ ਕੀ ਬਾਣੀ**
**ਤੈਸੜਾ ਕਰੀ ਗਿਆਨੁ ਵੇ ਲਾਲੋ॥** (੭੨੨)

**ਧੁਰ ਕੀ ਬਾਣੀ ਆਈ॥**
**ਤਿਨਿ ਸਗਲੀ ਚਿੰਤ ਮਿਟਾਈ॥** (੬੨੮)

ਬਾਣੀ ਵਿੱਚ ਸਧਾਰਨ ਭਾਸ਼ਾ ਲਈ ਕਈ ਵਾਰ ਅੱਖਰ ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਅੱਖਰ ਲੌਕਿਕ ਜਗਤ ਦੇ ਪਰਪੰਚ ਨੂੰ ਪ੍ਰਗਟ ਕਰਦਾ ਹੈ। ਜਪੁ ਜੀ ਦੀ ਉਨੀਵੀਂ ਪਉੜੀ ਵਿੱਚ ਦੱਸਿਆ ਗਿਆ ਹੈ ਕਿ ਨਾਮ, ਸਿਫ਼ਤ, ਗਿਆਨ, ਗੀਤ, ਗੁਣ, ਲਿਖਣਾ, ਬੋਲਣਾ ਆਦਿ ਅੱਖਰਾਂ ਉੱਤੇ ਅਧਾਰਤ ਹਨ ਪਰ ਇਹ ਅੱਖਰ ਪਰਮਾਤਮਾ ਦਾ ਲੇਖਾ ਨਹੀਂ ਕਰ ਸਕਦੇ:

**ਅਖਰੀ ਨਾਮੁ ਅਖਰੀ ਸਾਲਾਹ॥**
**ਅਖਰੀ ਗਿਆਨੁ ਗੀਤ ਗੁਣ ਗਾਹ॥**
**ਅਖਰੀ ਲਿਖਣੁ ਬੋਲਣੁ ਬਾਣਿ॥**
**ਅਖਰਾ ਸਿਰਿ ਸੰਜੋਗੁ ਵਖਾਣਿ॥**
**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥** (੪)

ਇਸ ਲਈ ਪ੍ਰਮਾਤਮਾ ਨਾਲ ਸਬੰਧਤ ਅਨੁਭਵ ਨੂੰ ਪ੍ਰਗਟ ਕਰਨ ਲਈ ਕੋਈ ਅਜਿਹਾ ਸਾਧਨ ਚਾਹੀਦਾ ਹੈ ਜਿਹੜਾ ਪ੍ਰਮਾਤਮਾ ਵਾਂਗ ਹੀ ਸਰਬ ਵਿਆਪਕ ਹੋਵੇ। ਮਨੁੱਖ ਦੀ ਪਹੁੰਚ ਵਿੱਚ ਸਭ ਤੋਂ ਨੇੜੇ ਦਾ ਸਾਧਨ 'ਨਾਦ' ਹੈ। ਸੰਗੀਤ ਸ਼ਾਸਤਰਾਂ ਵਿੱਚ ਨਾਦ ਸੰਗੀਤਮਈ ਆਵਾਜ਼ ਨੂੰ ਕਿਹਾ ਜਾਂਦਾ ਹੈ। ਨਾਦ ਇੱਕ ਅਜਿਹੀ ਹਸਤੀ ਹੈ ਜਿਹੜੀ ਗੋਚਰ ਜਗਤ ਤੋਂ ਪਾਰ ਦੇ ਵਰਤਾਰਿਆਂ ਦੀ ਥਾਹ ਲਾਉਂਦੀ ਹੈ। ਭਾਰਤੀ ਸੰਗੀਤ ਕੋਸ਼ ਅਨੁਸਾਰ, "ਸ਼ਾਸਤਰਾਂ ਵਿੱਚ ਨਾਦ ਨੂੰ ਬ੍ਰਹਮ ਦੇ ਰੂਪ ਵਿੱਚ ਬਿਆਨ ਕੀਤਾ ਹੈ। ਨਾਦ ਅਦੁੱਤੀ ਅਤੇ ਅਨੰਦ ਸਰੂਪ ਹੈ। ਨਾਦ ਦੀ ਉਪਾਸਨਾ ਨਾਲ ਪਰਮ ਲਾਭ ਹੁੰਦਾ ਹੈ। ਜਿਵੇਂ ਪ੍ਰਕਾਸ਼ ਦੀ ਖੋਜ ਕਰਦਿਆਂ ਮਣੀ ਦੀ ਪ੍ਰਾਪਤੀ ਹੋ ਜਾਂਦੀ ਹੈ ਇਵੇਂ ਹੀ ਨਾਦ ਦੀ ਉਪਾਸਨਾ ਕਰਦਿਆਂ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।

ਸੰਸਕ੍ਰਿਤ ਦੇ ਇਕ ਸਲੋਕ ਵਿੱਚ ਦੱਸਿਆ ਹੈ ਨਾ ਤਾਂ ਨਾਦ ਬਿਨਾ ਗੀਤ ਹੈ ਨਾ ਨਾਦ ਬਿਨਾਂ ਨਰਿਤ ਹੈ, ਇਹ ਸਾਰਾ ਜਗਤ ਹੀ ਨਾਦਾਤਮਕ ਹੈ

**ਨ ਨਾਦੇਨ ਵਿਨ ਗੀਤੰ ਨ ਨਦੇਨ ਵਿਨ ਸਵਰ।**
**ਨਾ ਨਾਦੇਨ ਵਿਨ ਨਿਰੰਤ ਰਸਮਾਨਾ ਦਤਮਨੰ ਜਗਤ**

ਨਾਦ ਉੱਪਰ ਅਧਾਰਤ ਸੰਗੀਤ ਕਲਾ ਵਿੱਚ ਵੀ ਪ੍ਰਮਾਤਮਾ ਵਾਂਗ ਕੁਝ ਅਜਿਹੇ ਤੱਤ ਹੁੰਦੇ ਹਨ ਜਿਹੜੇ ਸਧਾਰਨ ਭਾਸ਼ਾ ਵਿੱਚ ਬਿਆਨ ਨਹੀਂ ਕੀਤੇ ਜਾ ਸਕਦੇ। ਜਾਰਜ ਥਾਮਸ ਦਾ ਵਿਚਾਰ ਹੈ ਕਿ ਜੇ ਅਸੀਂ ਸੰਗੀਤ ਨੂੰ ਪੂਰੀ ਤਰ੍ਹਾਂ ਸਮਝਣ ਦਾ ਯਤਨ ਕਰੀਏ ਤਾਂ ਵੀ ਉਸ ਵਿੱਚ ਕਾਫ਼ੀ ਕੁਝ ਅਜਿਹਾ ਰਹਿ ਜਾਂਦਾ ਹੈ ਜਿਹੜਾ ਸਾਡੀ ਬੁੱਧੀ ਦੀ ਪਕੜ ਵਿੱਚ ਨਹੀਂ ਆ ਸਕਦਾ। ਸ਼ਾਪਨਆਵਰ ਅਨੁਸਾਰ ਤਾਂ ਸਮੁੱਚਾ ਸੰਸਾਰ ਹੀ ਸੰਗੀਤ ਰੂਪ ਹੈ। ਗੁਰੂ ਨਾਨਕ ਦੇਵ ਜੀ ਦੀ ਸਮੁੱਚੀ ਸ੍ਰਿਸ਼ਟੀ ਦੇ ਗਾਉਣ ਦੀ ਗੱਲ ਕਰਦੇ ਹਨ :

**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ**
**ਗਾਵੈ ਰਾਜਾ ਧਰਮੁ ਦੁਆਰੇ॥**
**ਗਾਵਹਿ ਖੰਡ ਮੰਡਲ ਵਰਭੰਡਾ**
**ਕਰਿ ਕਰਿ ਰਖੇ ਤੇਰੇ ਧਾਰੇ॥** (੬)

ਗੁਰਬਾਣੀ ਵਿੱਚ ਨਾਦ ਦੇ ਅਰਥਾਂ ਲਈ ਆਮ ਕਰਕੇ 'ਸ਼ਬਦ' ਲਫ਼ਜ਼ ਦਾ ਪ੍ਰਯੋਗ ਕੀਤਾ ਗਿਆ ਹੈ। ਗੁਰੂ ਅਮਰਦਾਸ ਜੀ ਸ੍ਰਿਸ਼ਟੀ ਦੇ ਆਦਿ-ਅੰਤ ਦਾ ਕਾਰਨ ਸ਼ਬਦ ਨੂੰ ਦੱਸਦੇ ਹਨ:

**ਉਤਪਤਿ ਪਰਲਉ ਸਬਦੇ ਹੋਵੈ॥**
**ਸਬਦੇ ਹੀ ਫਿਰਿ ਓਪਤਿ ਹੋਵੈ॥** (ਆਦਿ ਗ੍ਰੰਥ ਪੰਨਾ ੧੧੭)

ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਨਾਦ ਜਾਂ ਸ਼ਬਦ ਅਧਿਆਤਮਕ ਅਨੁਭਵ ਨੂੰ ਪ੍ਰਗਟ ਕਰਨ ਲਈ ਵਧੇਰੇ ਕਾਰਗਰ ਸਾਧਨ ਹੈ। ਮਨੁੱਖ ਦੀਆਂ ਅਤਿ ਸੂਖਮ ਅਤੇ ਬ੍ਰਹਿਮੰਡੀ ਭਾਵਨਾਵਾਂ ਦਾ ਪ੍ਰਗਟਾਵਾ ਨਾਦ ਰਾਹੀਂ ਵਧੇਰੇ ਢੁਕਵੇਂ,

ਸੰਖਿਪਤ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਹੋ ਸਕਦਾ ਹੈ। ਡਾ. ਸੀਮੈਨ ਸੰਗੀਤਕ ਸੁਰ ਦੀ ਸ਼ਕਤੀ ਦੱਸਦਾ ਲਿਖਦਾ ਹੈ ਕਿ ਅਸੀਂ ਆਪਣੀਆਂ ਭਾਵਨਾਵਾਂ ਦੀ ਅਭਿਵਿਅਕਤੀ ਇੱਕ ਲੰਮੇ ਲੇਖ ਨਾਲੋਂ ਕੇਵਲ ਇਕ ਹੀ ਸੁਰ ਰਾਹੀਂ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਦੇ ਹਾਂ।

ਗੁਰਬਾਣੀ ਵਿੱਚ ਵੀ ਅਧਿਆਤਮਕ ਅਨੁਭਵ ਦੇ ਆਧਾਰ ਪ੍ਰਮਾਤਮਾ ਨੂੰ ਅਗੋਚਰ ਅਜੂਨੀ, ਅਕਾਲ, ਆਦਿ ਵਿਸ਼ੇਸ਼ਣਾਂ ਨਾਲ ਪੁਕਾਰਦਿਆਂ ਭਾਵੇਂ ਉਸ ਤੱਕ ਬੁੱਧੀ ਦੀ ਪਹੁੰਚ ਅਸੰਭਵ ਦੱਸੀ ਹੈ ਪਰ ਨਾਲ ਹੀ ਉਸਨੂੰ ਬਿਆਨ ਕਰਨ ਲਈ ਢਾਢੀ ਨੂੰ ਯੋਗ ਕਰਾਰ ਦਿੱਤਾ ਹੈ। ਬਾਣੀਕਾਰਾਂ ਨੇ ਆਪਣੇ ਆਪ ਨੂੰ 'ਢਾਢੀ' ਕਿਹਾ ਹੈ।

**ਹਉ ਢਾਢੀ ਵੇਕਾਰੁ ਕਾਰੈ ਲਾਇਆ।** (੧੫੦) ਨਾਲ ਹੀ ਇਹ ਸਪੱਸ਼ਟ ਕੀਤਾ ਹੈ ਕਿ ਪ੍ਰਮਾਤਮਾ ਭਾਵੇਂ ਅਕੱਥ ਹੈ ਪਰ ਢਾਢੀ ਉਸਨੂੰ ਸ਼ਬਦ ਦੀ ਸਹਾਇਤਾ ਨਾਲ ਕਥ ਸਕਦਾ ਹੈ:

**ਢਾਢੀ ਕਥੇ ਅਕਥੁ ਸਬਦਿ ਸਵਾਰਿਆ॥** (੧੪੯)

ਭਾਰਤੀ ਸੰਗੀਤ ਵਿੱਚ 'ਢਾਢੀ' ਇੱਕ ਵਿਸ਼ੇਸ਼ ਪ੍ਰਕਾਰ ਦਾ ਗਾਇਕ ਹੈ। ਇਹ ਜੱਸ ਗਾਉਣ ਲਈ ਸੰਗੀਤ ਅਤੇ ਭਾਸ਼ਾ ਦੋਹਾਂ ਦਾ ਸੰਮਿਲਤ ਰੂਪ ਵਿੱਚ ਪ੍ਰਯੋਗ ਕਰਦਾ ਹੈ। ਇਸ ਲਈ ਪ੍ਰਮਾਤਮਾ ਦੇ ਅਨੁਭਵ ਨੂੰ ਪ੍ਰਗਟ ਕਰਨ ਲਈ ਬਾਣੀਕਾਰਾਂ ਨੇ ਕੇਵਲ ਭਾਸ਼ਾ ਨਹੀਂ ਸਗੋਂ ਭਾਸ਼ਾ ਦੇ ਨਾਲ ਨਾਲ ਸੰਗੀਤ ਨੂੰ ਸਬੰਧਤ ਕੀਤਾ ਹੈ। ਇਸ ਤਰ੍ਹਾਂ ਇਹ ਅਧਿਆਤਮ ਅਨੁਭਵ ਜਿੱਥੇ ਸਧਾਰਨ ਮਨੁੱਖ ਦੀ ਪਕੜ ਵਿੱਚ ਆਉਣ ਦੇ ਯੋਗ ਹੋ ਗਿਆ ਉੱਥੇ ਸੰਗੀਤ ਨੇ ਇਸਦੀ ਪੇਸ਼ਕਾਰੀ ਨੂੰ ਤਿੱਖਾ ਤਰਲ ਅਤੇ ਗਹਿਰ ਗੰਭੀਰ ਵੀ ਬਣਾ ਦਿੱਤਾ ਹੈ। ਸੰਗੀਤ ਜਿਸਦਾ ਅਧਾਰ ਨਾਦ ਹੈ ਅਤੇ ਜਿਸਦੀ ਕਲਾ ਕਿਰਤ ਰਾਗ ਹੈ, ਦਾ ਪ੍ਰਯੋਗ ਗੁਰਬਾਣੀ ਵਿੱਚ ਵੰਨ ਸੁਵੰਨੇ ਰੂਪ ਵਿੱਚ ਹੋਇਆ ਹੈ। ਇਸਦੀ ਵੰਨ ਸੁਵੰਨਤਾ ਦਾ ਅਧਾਰ ਗੁਰੂ ਕਵੀਆਂ ਦੇ ਅਨੁਭਵ ਦੀ ਵੰਨ ਸੁਵੰਨਤਾ ਹੈ। ਸਾਰੀ ਬਾਣੀ ਦਾ ਅਨੁਭਵ ਭਾਵੇਂ ਪਰਮਾਤਮਾ ਨਾਲ ਹੀ ਸਬੰਧਤ ਹੈ ਪਰ ਇੱਥੇ ਪ੍ਰਮਾਤਮਾ ਦਾ ਚਿਤਵਨ ਵੀ ਕਈ ਰੂਪਾਂ ਵਿੱਚ ਕੀਤਾ ਗਿਆ ਹੈ। ਪ੍ਰਮਾਤਮਾ ਅਤੇ ਬਾਣੀਕਾਰਾਂ ਦਾ ਰਿਸ਼ਤਾ ਕਈ ਰੂਪ ਧਾਰਨ ਕਰਦਾ ਹੈ। ਕਿਧਰੇ ਬਾਣੀਕਾਰ ਦਾਰਸ਼ਨਿਕ ਬਣ ਕੇ ਪ੍ਰਮਾਤਮਾ ਦੀ ਅਗੰਮਤਾ ਨੂੰ ਅਨੁਭਵ ਕਰਦੇ ਹਨ। ਕਿਧਰੇ ਪ੍ਰੀਤਮ-ਪ੍ਰੇਮਿਕਾ, ਪਤੀ-ਪਤਨੀ, ਭਗਤ-ਇਸ਼ਟ, ਪਿਤਾ-ਪੁੱਤਰ ਆਦਿ ਰਿਸ਼ਤਿਆਂ ਰਾਹੀਂ ਉਸ ਅਨੁਭਵ ਨੂੰ ਪ੍ਰਗਟ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਹੇਠ ਲਿਖੇ ਇਕ ਹੀ ਸ਼ਬਦ ਵਿੱਚ ਆਪਣੇ ਅਤੇ ਪ੍ਰਮਾਤਮਾ ਦੇ ਰਿਸ਼ਤੇ ਨੂੰ ਅਨੇਕ ਢੰਗਾਂ ਨਾਲ ਸਮਝਾਉਣ ਦਾ ਯਤਨ ਕਰਦੇ ਹਨ:

**ਹਰਣੀ ਹੋਵਾ ਬਨਿ ਬਸਾ**
**ਕੰਦ ਮੂਲ ਚੁਣਿ ਖਾਉ॥**
**ਗੁਰਪਰਸਾਦੀ ਮੇਰਾ ਸਹੁ ਮਿਲੈ**
**ਵਾਰਿ ਵਾਰਿ ਹਉ ਜਾਉ ਜੀਉ॥੧॥**

ਮੈ ਬਨਜਾਰਨਿ ਰਾਮ ਕੀ॥
ਤੇਰਾ ਨਾਮੁ ਵਖਰੁ ਵਾਪਾਰੁ ਜੀ॥ ੧ ॥ ਰਹਾਉ॥
ਕੋਕਿਲ ਹੋਵਾ ਅੰਬਿ ਬਸਾ
ਸਹਜਿ ਸਬਦ ਬੀਚਾਰ॥
ਸਹਜਿ ਸੁਭਾਇ ਮੇਰਾ ਸਹੁ ਮਿਲੈ
ਦਰਸਨਿ ਰੂਪਿ ਅਪਾਰੁ॥
ਮਛੁਲੀ ਹੋਵਾ ਜਲਿ ਬਸਾ
ਜੀਅ ਜੰਤ ਸਭਿ ਸਾਰਿ॥
ਉਰਵਾਰਿ ਪਾਰਿ ਮੇਰਾ ਸਹੁ ਵਸੈ
ਹਉ ਮਿਲਉਗੀ ਬਾਹ ਪਸਾਰਿ॥
ਨਾਗਨਿ ਹੋਵਾ ਧਰ ਵਸਾ
ਸਬਦੁ ਵਸੈ ਭਉ ਜਾਇ॥
ਨਾਨਕ ਸਦਾ ਸੁਹਾਗਣੀ
ਜਿਨ ਜੋਤੀ ਜੋਤਿ ਸਮਾਇ॥ (ਆਦਿ ਗ੍ਰੰਥ ਪੰਨਾ ੧੫੭)

ਇਸ ਤਰ੍ਹਾਂ ਬਾਣੀਕਾਰ ਪ੍ਰਮਾਤਮਾ ਨੂੰ ਵੱਖ-ਵੱਖ ਸਥਿਤੀਆਂ ਵਿੱਚ ਅਨੁਭਵ ਕਰਦੇ ਹਨ। ਇਹਨਾਂ ਸਥਿਤੀਆਂ ਅਨੁਸਾਰ ਹੀ ਕਾਵਿ ਅਨੁਭਵ ਵਿੱਚ ਅੰਤਰ ਆ ਜਾਂਦਾ ਹੈ। ਇਸ ਕਾਵਿ ਅਨੁਭਵ ਦੀ ਵਿਭਿੰਨਤਾ ਕਾਰਨ ਹੀ ਰਾਗ ਵੀ ਵਿਭਿੰਨ ਪ੍ਰਯੋਗ ਹੋਏ ਹਨ। ਵੱਖ-ਵੱਖ ਰਾਗਾਂ ਨੂੰ ਸੁਰਾਂ ਦਾ ਪ੍ਰਯੋਗ ਹੁੰਦਾ ਹੈ। ਇਸ ਕਾਰਨ ਰਾਗਾਂ ਦੇ ਭਾਵ ਵੀ ਬਦਲਦੇ ਰਹਿੰਦੇ ਹਨ। ਗੱਲਬਾਤ ਕਰਦਿਆਂ ਭਾਵ ਦੀ ਕਿਸਮ ਅਨੁਸਾਰ ਮਨੁੱਖੀ ਆਵਾਜ਼ ਵੀ ਤਬਦੀਲ ਹੋ ਜਾਂਦੀ ਹੈ ਅਤੇ ਭਾਵ ਨੂੰ ਹੋਰ ਸਪੱਸ਼ਟ ਅਤੇ ਤਿੱਖਾ ਕਰਨ ਲਈ ਕਈ ਵਾਰ ਵਾਧੂ ਆਵਾਜ਼ ਦਾ ਵੀ ਪ੍ਰਯੋਗ ਕੀਤਾ ਜਾਂਦਾ ਹੈ। ਭਾਸ਼ਾ ਦੀ ਵਿਆਕਰਣ ਬਾਰੇ ਸੰਕੀਰਨ ਦ੍ਰਿਸ਼ਟੀਕੋਣ ਰੱਖਣ ਵਾਲਿਆਂ ਲਈ ਇਹ ਆਵਾਜ਼ ਭਾਵੇਂ ਕੋਈ ਅਰਥ ਨਾ ਰੱਖਦੀ ਹੋਵੇ ਪਰ ਅਭਿਨਵ ਭਾਰਤੀ ਅਨੁਸਾਰ ਭਾਵ ਦੇ ਪ੍ਰਗਟਾਵੇ ਦੇ ਸਾਧਨਾਂ ਵਿੱਚ ਨਾਦ ਦੇ ਉਸ ਰੂਪ ਦੀ ਵੀ ਮਹੱਤਵਪੂਰਨ ਥਾਂ ਹੈ ਜਿਹੜਾ ਵਿਆਕਰਣ ਦੀ ਦ੍ਰਿਸ਼ਟੀ ਤੋਂ ਨਿਰਾਰਥਕ ਹੁੰਦਾ ਹੈ।

ਭਾਸ਼ਾ ਦੇ ਸਾਧਾਰਨ ਸ਼ਬਦ ਦੇ ਨਾਲ ਜਦੋਂ ਨਾਦ ਜਾਂ ਸੁਰ ਨੂੰ ਸਬੰਧਤ ਕੀਤਾ ਜਾਂਦਾ ਹੈ ਤਾਂ ਉਸਦੇ ਅਰਥ ਸਧਾਰਨ ਨਹੀਂ ਰਹਿੰਦੇ ਸਗੋਂ ਉਹਨਾਂ ਵਿੱਚ ਕੋਈ ਖਾਸ ਡੂੰਘਾਈ ਆ ਜਾਂਦੀ ਹੈ। ਰਿਚਰਡਜ਼ ਦਾ ਵਿਚਾਰ ਹੈ ਕਿ ਸ਼ਬਦਾਂ ਦਾ ਕੋਈ ਅੰਤਰੀਵ, ਨਿਜੀ ਜਾਂ ਸਾਹਿਤਕ ਰੰਗ ਨਹੀਂ ਹੁੰਦਾ ਨਾ ਹੀ ਕੋਈ ਸ਼ਬਦ ਕੋਝਾ ਹੁੰਦਾ ਹੈ, ਨਾ ਸੁੰਦਰ, ਨਾ ਚੁਭਵਾਂ ਜਾਂ ਪ੍ਰਸੰਨ ਕਰਨ ਵਾਲਾ....ਕਿਸੇ ਸ਼ਬਦ ਦੀ ਆਵਾਜ਼ ਅਸੀਂ ਆਪਣੇ ਮਨ ਵਿੱਚ ਕੰਮ ਕਰ ਰਹੇ ਭਾਵ ਅਨੁਸਾਰ ਉਚਾਰਦੇ ਹਾਂ। "ਠਾਕੁਰ ਜੈ ਦੇਵ ਸਿੰਘ ਲਿਖਦੇ ਹਨ, ਭਾਵੇਂ ਸ਼ਬਦ ਇਕ ਹੀ ਹੁੰਦਾ ਹੈ ਪਰ ਫਿਰ ਵੀ ਜੇ ਉਸ ਸ਼ਬਦ ਨੂੰ ਵੱਖ ਵੱਖ ਸੁਰਾਂ ਵਿੱਚ ਗਾਇਆ ਜਾਵੇ ਤਾਂ ਉਹ ਭਿੰਨ ਭਿੰਨ ਭਾਵਾਂ ਨੂੰ ਵਿਅਕਤ

ਕਰਦਾ ਹੈ। ਮਨੁੱਖੀ ਭਾਵਾਂ ਅਤੇ ਸ਼ਬਦਾਂ ਦੇ ਉਚਾਰਨ ਸੰਬੰਧੀ ਆਵਾਜ਼ ਦੇ ਉਤਰਾਉ-ਚੜ੍ਹਾਉ ਨੂੰ ਸਬੰਧੀ ਚਿੰਤਾਮਣੀ ਵਿੱਚ ਬੜੇ ਸਪੱਸ਼ਟ ਰੂਪ ਵਿੱਚ ਪੇਸ਼ ਕੀਤਾ ਗਿਆ ਹੈ, "ਵਿਭਿੰਨ ਥਾਵਾਂ ਨੂੰ ਪ੍ਰਗਟ ਕਰਦੇ ਸਮੇਂ ਸਾਡੀ ਬੋਲੀ ਦੇ ਉਤਰਾਉ-ਚੜ੍ਹਾਉ ਦੇ ਨਾਲ ਹੀ ਸਾਡੀਆਂ ਚੇਸ਼ਟਾਵਾਂ ਅਤੇ ਪ੍ਰਯੁਕਤ ਸ਼ਬਦਾਂ ਦੀ ਗਤੀ ਵਿੱਚ ਵਿਵਿਧਤਾ ਆਉਂਦੀ ਹੈ। ਕਾਹਲੀ ਦਾ ਡਰ ਪ੍ਰਗਟ ਕਰਦਿਆਂ ਸਾਡੇ ਸ਼ਬਦਾਂ ਦੀ ਗਤੀ ਤੇਜ਼ ਹੋ ਜਾਂਦੀ ਹੈ। ਆਮ ਉਚਾਰਨ ਵਿੱਚ ਸਾਡੇ ਬੋਲਾਂ ਦੀ ਗਤੀ 'ਮੱਧ' (ਨਾ ਬਹੁਤੀ ਤੇਜ਼ ਅਤੇ ਨਾ ਬਹੁਤੀ ਹੌਲੀ) ਰਹਿੰਦੀ ਹੈ।"

ਉਪਰੋਕਤ ਤੋਂ ਸਪੱਸ਼ਟ ਹੈ ਕਿ ਕਿਸੇ ਭਾਵ ਨੂੰ ਪ੍ਰਗਟ ਕਰਨ ਵੇਲੇ ਮਨੁੱਖ ਦਾ ਉਚਾਰਨ ਅਰਥਾਤ ਬੋਲਣ ਵੇਲੇ ਆਵਾਜ਼ ਦਾ ਉਤਰਾਉ-ਚੜ੍ਹਾਉ ਉਸ ਭਾਵ ਦੇ ਅਨੁਕੂਲ ਹੁੰਦਾ ਹੈ। ਬਾਣੀਕਾਰਾਂ ਦੀ ਕਾਵਿ ਰਚਨਾ ਨੂੰ ਗਹੁ ਨਾਲ ਵਾਚਣ ਤੋਂ ਸਾਨੂੰ ਇਹ ਅਹਿਸਾਸ ਹੋ ਜਾਂਦਾ ਹੈ ਕਿ ਉਹਨਾਂ ਨੇ ਬਾਣੀ ਵਿੱਚ ਪੇਸ਼ ਵੱਖ-ਵੱਖ ਭਾਵਾਂ ਦੇ ਅਨੁਕੂਲ ਹੀ ਰਾਗਾਂ ਦੀ ਚੋਣ ਕੀਤੀ ਹੈ। ਕੁਝ ਰਾਗਾਂ ਵਿੱਚ ਬਾਣੀ ਅਤੇ ਰਾਗ ਦਾ ਆਪਸੀ ਸਬੰਧ ਬੜੇ ਸਪੱਸ਼ਟ ਰੂਪ ਵਿੱਚ ਦ੍ਰਿਸ਼ਟੀਗੋਚਰ ਹੁੰਦਾ ਹੈ। ਗੰਭੀਰ ਸ਼ਾਂਤ ਅਤੇ ਕਰੁਣ ਭਾਵਾਂ ਲਈ ਆਮ ਤੌਰ ਤੇ ਸਿਰੀ, ਗਉੜੀ, ਰਾਮਕਲੀ, ਭੈਰਵ ਆਦਿ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ। ਖੁਸ਼ੀ ਦੇ ਭਾਵਾਂ ਲਈ ਬਿਲਾਵਲ, ਸੂਹੀ, ਬਿਹਾਗੜਾ, ਬਸੰਤ, ਮਲਾਰ ਆਦਿ ਰਾਗ ਵਰਤੇ ਗਏ ਹਨ। ਧਾਰਮਿਕ ਭਗਤੀ ਭਾਵਾਂ ਲਈ ਗੂਜਰੀ, ਧਨਾਸਰੀ, ਸੋਰਠਿ ਆਦਿ ਰਾਗ ਅਤੇ ਉਤਸ਼ਾਹ ਪ੍ਰਗਟ ਕਰਨ ਲਈ ਮਾਝ, ਆਸਾ, ਪ੍ਰਭਾਤੀ ਆਦਿ ਰਾਗ ਪ੍ਰਯੁਕਤ ਹੋਏ ਹਨ।

ਬਾਣੀਕਾਰਾਂ ਦਾ ਮੰਤਵ ਕੇਵਲ ਬਾਣੀ ਰਚਨਾ ਤੱਕ ਹੀ ਸੀਮਤ ਨਹੀਂ ਸੀ ਸਗੋਂ ਉਹ ਆਪਣੇ ਭਾਵਾਂ ਨੂੰ ਸਰੋਤਿਆਂ ਤੱਕ ਵੀ ਪਹੁੰਚਾਉਣਾ ਚਾਹੁੰਦੇ ਸਨ। ਇਹ ਵੀ ਜ਼ਰੂਰੀ ਸੀ ਕਿ ਬਾਣੀ ਦਾ ਠੀਕ ਭਾਵ ਸਰੋਤਿਆਂ ਨੂੰ ਮਹਿਸੂਸ ਕਰਾਉਣ ਦੀ ਕੋਸ਼ਿਸ਼ ਕੀਤੀ ਜਾਵੇ। ਇਸ ਲਈ ਗੁਰੂ ਸਾਹਿਬਾਨ ਨੇ ਇਹ ਪ੍ਰਬੰਧ ਕੀਤਾ ਕਿ ਬਾਣੀ ਦਾ ਕੀਰਤਨ ਵੀ ਉਸੇ ਰਾਗ, ਧੁਨੀ ਆਦਿ ਵਿੱਚ ਕੀਤਾ ਜਾਵੇ, ਜਿਸ ਵਿੱਚ ਇਸਦੀ ਰਚਨਾ ਹੋਈ ਹੈ। ਭਾਵੇਂ ਅੱਜ ਕੱਲ੍ਹ ਬਾਣੀ ਦੇ ਸਧਾਰਨ ਪਾਠ ਦਾ ਰਿਵਾਜ਼ ਵਧ ਗਿਆ ਹੈ ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸੰਗੀਤ ਕਲਾ ਕਾਵਿ ਕਲਾ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੈ।

ਕਾਵਿ ਦੀ ਮੁੱਖ ਸਾਮੱਗਰੀ ਭਾਸ਼ਾਗਤ ਸ਼ਬਦ ਹੁੰਦਾ ਹੈ। ਸ਼ਬਦ ਦੀ ਮਜਬੂਰੀ ਹੈ ਕਿ ਉਸੇ ਸਰੋਤ ਤੇ ਹੀ ਅਸਰ ਕਰਦਾ ਹੈ ਜਿਹੜਾ ਉਹ ਭਾਸ਼ਾ ਤੋਂ ਜਾਣੂੰ ਹੋਵੇ ਪਰ ਸੰਗੀਤ ਨੂੰ ਤਾਂ ਬ੍ਰਹਿਮੰਡੀ ਭਾਸ਼ਾ ਕਿਹਾ ਜਾਂਦਾ ਹੈ। ਇਹ ਮਨੁੱਖਾਂ ਨੂੰ ਹੀ ਨਹੀਂ ਸਗੋਂ ਪਸ਼ੂ-ਪੰਛੀਆਂ ਨੂੰ ਵੀ ਕੀਲਣ ਦੀ ਸਮਰੱਥਾ ਰੱਖਦਾ ਹੈ। ਸੰਗੀਤ ਰਤਨਾਕਰ ਵਿੱਚ ਸੰਗੀਤ ਦੀ ਮਹਿਮਾ ਕਰਦਿਆਂ ਕਿਹਾ ਹੈ, "ਦੇਵੀ ਦੇਵਤਿਆਂ ਆਦਿ ਦੀ ਤਾਂ ਗੱਲ ਹੀ ਕੀ ਹੈ ਵਿਸ਼ੇ ਸਵਾਦਾਂ ਤੋਂ ਕੋਰਾ ਪੰਘੂੜੇ ਵਿੱਚ ਪਿਆ ਰੋਂਦਾ ਹੋਇਆ ਬਾਲਕ ਵੀ ਗੀਤ ਦਾ ਅੰਮ੍ਰਿਤ ਪੀ ਕੇ ਬੜੀ ਖੁਸ਼ੀ ਪ੍ਰਾਪਤ ਕਰਦਾ ਹੈ। ਹੈਰਾਨੀ ਤਾਂ ਇਹ ਹੈ ਕਿ

ਜੰਗਲ ਵਿੱਚ ਘੁੰਮਣ ਵਾਲਾ ਮਿਰਗ ਪਸ਼ੂ ਹੁੰਦਿਆਂ ਵੀ ਸ਼ਿਕਾਰੀ ਦੇ ਸੰਗੀਤ ਵਿੱਚ ਕੀਲੇ ਜਾਣ ਨਾਲ ਆਪਣੀ ਜਾਨ ਗੁਆ ਬਹਿੰਦਾ ਹੈ।"

ਸੰਗੀਤ ਵਿੱਚ ਰਲਾ ਕੇ ਜਦੋਂ ਬਾਣੀ ਦਾ ਗਾਇਨ ਕੀਤਾ ਜਾਂਦਾ ਹੈ ਤਾਂ ਉਸਦਾ ਅਰਥ ਸਮਝਾਉਣ ਦੀ ਲੋੜ ਨਹੀਂ ਪੈਂਦੀ। ਸਗੋਂ ਭਾਵ ਆਪਣੇ ਆਪ ਹਿਰਦੇ ਵਿੱਚ ਵਸ ਜਾਂਦਾ ਹੈ। ਇਸ ਲਈ ਬਾਣੀ ਨੂੰ ਨਿਰੋਲ ਸਧਾਰਨ ਕਵਿਤਾ ਵਾਂਗ ਪੜ੍ਹਨਾ ਇਸ ਨਾਲ ਸਭ ਤੋਂ ਵੱਡੀ ਬੇਇਨਸਾਫ਼ੀ ਹੈ। ਗੁਰੂ ਗ੍ਰੰਥ ਸਾਹਿਬ ਦੇ ਅਜੋਕੇ ਸਰੂਪ ਵਿੱਚ ਲਗਭਗ ਹਰ ਸ਼ਬਦ ਉੱਤੇ ਰਾਗ ਦਾ ਨਾਂ ਦਿੱਤਾ ਗਿਆ ਹੈ। ਬਾਣੀ ਦੀ ਗਾਇਨ ਵਿਧੀ ਨੂੰ ਵੀ ਗਾਇਕ ਦੀ ਮਰਜ਼ੀ ਉੱਤੇ ਨਿਰਭਰ ਨਹੀਂ ਰਹਿਣ ਦਿੱਤਾ ਗਿਆ ਸਗੋਂ ਹਰ ਥਾਂ ਲੋੜੀਂਦੇ ਆਦੇਸ਼ ਦਿੱਤੇ ਹਨ, ਜਿਵੇਂ:-

**ਵਾਰ ਮਾਝ ਕੀ ਤਥਾ ਸਲੋਕ ਮਹਲਾ ੧**
**ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥** (੧੩੭)

**ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ ਮੋਜਦੀ ਕੀ**
**ਵਾਰ ਕੀ ਧੁਨਿ ਉਪਰਿ ਗਾਵਣੀ** (੩੧੮)

**ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ**
**ਵਾਰ ਕੀ ਧੁਨੀ ਗਾਉਣੀ** (੫੦੮)

**ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਲੀਮਾ ਕੀ ਧੁਨਿ ਗਾਵਣੀ।** (੫੮੫)

ਅਜਿਹੇ ਨਿਰਦੇਸ਼ਾਂ ਦੇ ਨਾਲ ਹਰ ਸ਼ਬਦ ਦਾ ਆਪਣਾ ਸਰੂਪ ਵੀ ਗਾਇਨ ਪ੍ਰਕਿਰਿਆ ਨੂੰ ਨਿਰਧਾਰਤ ਕਰਦਾ ਹੈ। ਲਗਭਗ ਹਰ ਸ਼ਬਦ ਵਿੱਚ ਰਹਾਉ ਦੀ ਤੁਕ ਦਿੱਤੀ ਗਈ ਹੈ।

'ਰਹਾਉ' ਦਾ ਅਰਥ ਹੈ- ਸਥਾਈ, ਟੇਕ, ਉਸ ਪਦ ਜੋ ਗਾਉਣ ਵੇਲੇ ਬਾਰ ਬਾਰ ਹਰ ਅੰਤਰੇ ਤੋਂ ਬਾਅਦ ਵਰਤਿਆ ਜਾਵੇ। ਇਸ ਪਦ ਦੀ ਗਿਣਤੀ ਅੰਤਰਿਆਂ ਵਿੱਚ ਨਹੀਂ ਆਉਂਦੀ। ਪ੍ਰੋ. ਤਾਰਾ ਸਿੰਘ ਅਨੁਸਾਰ, "ਗੁਰਮਤਿ ਸੰਗੀਤ ਪੱਧਤੀ ਦੀ ਗਾਇਨ ਪਰੰਪਰਾ ਵਿੱਚ ਸ਼ਬਦ ਦੀ ਅਧਾਰਸ਼ਿਲਾ 'ਰਹਾਉ' ਦੀ ਤੁਕ ਹੈ। ਰਹਾਉ ਦੀ ਤੁਕ ਵਿੱਚ ਸ਼ਬਦ ਦਾ ਕੇਂਦਰੀ ਭਾਵ ਮੰਨਿਆ ਜਾਂਦਾ ਹੈ। ਜਦੋਂ ਇਸ ਤੁਕ ਨੂੰ ਸਥਾਈ ਨਾ ਬਣਾ ਕੇ ਕਿਸੇ ਹੋਰ ਤੁਕ ਨੂੰ ਸਥਾਈ ਬਣਾਇਆ ਜਾਂਦਾ ਹੈ ਤਾਂ ਸ਼ਬਦ ਦਾ ਪੂਰਾ ਭਾਵ ਮੰਡਲ ਹੀ ਬਦਲ ਜਾਂਦਾ ਹੈ। ਇੱਕ ਬਹੁਤ ਪ੍ਰਚਲਤ ਸ਼ਬਦ ਦੀ ਉਦਾਹਰਣ ਲੈਂਦੇ ਹਾਂ:-

**ਲਖ ਖੁਸੀਆ ਪਾਤਿਸਾਹੀਆ**
**ਜੇ ਸਤਿਗੁਰੁ ਨਦਰਿ ਕਰੇਇ॥** (੪੪)

ਇਸ ਤੁਕ ਨੂੰ ਸਥਾਈ ਬਣਾ ਕੇ ਬਹੁਤੇ ਰਾਗੀਆਂ ਨੇ ਇਸ ਸ਼ਬਦ ਦਾ ਕੀਰਤਨ ਕੀਤਾ ਹੈ। ਇਸਦੇ ਐਲ.ਪੀ. ਅਤੇ ਕੈਸਟਾਂ ਵੀ ਮਿਲਦੀਆਂ ਹਨ। ਪਰ ਇਸ ਸ਼ਬਦ ਦੀ

ਰਹਾਉ ਦੀ ਤੁਕ:-

**ਮੇਰੇ ਮਨ ਏਕਸ ਸਿਉ ਚਿਤੁ ਲਾਇ॥**
**ਏਕਸ ਬਿਨੁ ਸਭ ਧੰਧੁ ਹੈ,**
**ਸਭ ਮਿਥਿਆ ਮੋਹੁ ਮਾਇ॥** (੪੪)

ਮੈ ਇਸ ਸ਼ਬੱਦ ਨੂੰ ਦੋਹਾਂ ਤਰ੍ਹਾਂ ਨਾਲ ਗਾ ਕੇ ਵੇਖਿਆ ਅਤੇ ਇਸਦੇ ਪ੍ਰਭਾਵ ਬਾਰੇ ਸੰਗਤਾਂ ਤੋਂ ਪੁੱਛਿਆ ਹੈ। ਪਹਿਲੀ ਤੁਕ ਨੂੰ ਸਥਾਈ ਬਣਾ ਕੇ ਸ਼ਬਦ ਖ਼ੁਸ਼ੀ ਦੇ ਮੌਕੇ ਤੇ ਗਾਇਆ ਜਾ ਸਕਦਾ ਹੈ। ਦੂਜੀ ਤੁਕ ਨੂੰ ਸਥਾਈ ਬਣਾ ਕੇ ਬੈਰਾਗ ਦੇ ਮੌਕੇ ਤੇ ਗਾਇਆ ਜਾ ਸਕਦਾ ਹੈ।

ਉਪਰੋਕਤ ਚਰਚਾ ਤੋਂ ਭਾਵੇਂ ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ ਪਰ ਫਿਰ ਵੀ ਕੀਰਤਨ ਸੰਬੰਧੀ ਰਾਗ ਅਤੇ ਰਹਾਉ ਦੀ ਤੁਕ ਦੀ ਉਲੰਘਣਾ ਕੀਤੀ ਜਾਂਦੀ ਰਹੀ ਹੈ। ਕੀਰਤਨੀਏ ਆਪਣੀ ਮਰਜ਼ੀ ਦੀਆਂ ਤੁਕਾਂ ਨੂੰ ਸਥਾਈ ਬਣਾ ਕੇ ਮਰਜ਼ੀ ਦੇ ਰਾਗਾਂ ਵਿੱਚ ਜਾਂ ਧੁਨ ਵਿੱਚ ਗਾਉਂਦੇ ਆ ਰਹੇ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗਾਇਨ ਸਬੰਧੀ ਨਿਰਦੇਸ਼ਾਂ ਨੂੰ ਬਾਣੀ ਦਾ ਹਿੱਸਾ ਸਮਝ ਕੇ ਪਾਠ ਜਾਂ ਕੀਰਤਨ ਵੇਲੇ ਇਹਨਾਂ ਦਾ ਉਚਾਰਨ ਤਾਂ ਜ਼ਰੂਰੀ ਸਮਝਿਆ ਜਾਂਦਾ ਹੈ ਪਰ ਇਹਨਾ ਨਿਰਦੇਸ਼ਾਂ ਅਨੁਸਾਰ ਬਾਣੀ ਦਾ ਗਾਇਨ ਨਹੀਂ ਕੀਤਾ ਜਾਂਦਾ। ਆਸਾ ਦੀ ਵਾਰ ਦੇ ਕੀਰਤਨ ਵੇਲੇ ਕੀਰਤਨੀਏ ਅਲਾਪਮਈ ਢੰਗ ਨਾਲ ਗਾਉਂਦੇ ਹਨ- ਆਸਾ ਮਹਲਾ ੧ ਵਾਰ ਸਲੋਕਾ ਨਾਲਿ ਸਲੋਕਾ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ।... ਪਰ ਇਸ ਵਾਰ ਨੂੰ ਟੁੰਡੇ ਅਸਰਾਜੇ ਦੀ ਵਾਰ ਦੀ ਧੁਨੀ ਤੇ ਗਾਇਆ ਜਾਂਦਾ ਹੈ ਜਾਂ ਨਹੀਂ ਇਸ ਬਾਰੇ ਕੋਈ ਚਿੰਤਾ ਨਹੀਂ ਕਰਦਾ। ਕਈਆਂ ਪੁਸਤਕਾਂ ਵਿੱਚ ਤਾਂ ਅਜਿਹੇ ਨਿਰਦੇਸ਼ਾਂ ਨੂੰ ਗਾਉਣ ਲਈ ਸੁਰ ਲਿਪੀਆਂ ਵੀ ਦਿੱਤੀਆਂ ਹੋਈਆਂ ਹਨ।

ਬਾਣੀ ਦੇ ਅੰਦਰੂਨੀ ਹਵਾਲਿਆਂ ਤੋਂ ਵੀ ਸਪੱਸ਼ਟ ਹੈ ਕਿ ਬਾਣੀ ਪਾਠ ਲਈ ਹੀ ਨਹੀਂ ਸਗੋਂ ਕੀਰਤਨ ਲਈ ਰਚੀ ਗਈ ਹੈ:-

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥**
**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥** (੯੨੦)

**ਗੁਰਬਾਣੀ ਗਾਵਹ ਭਾਈ॥**
**ਓਹ ਸਫਲ ਸਦਾ ਸੁਖਦਾਈ॥** (੬੨੮-੨੯)

ਗੁਰੂ ਸਾਹਿਬਾਨ ਦੇ ਵੇਲੇ ਬਾਣੀ ਦੇ ਸ਼ੁੱਧ ਪਾਠ ਅਤੇ ਗਾਇਨ ਦਾ ਬੜਾ ਮਹੱਤਵ ਸੀ। ਉਸ ਸਮੇਂ ਕੀਰਤਨੀਆਂ ਦਾ ਵੀ ਬੜਾ ਸਤਿਕਾਰ ਸੀ। ਗੁਰੂ ਅਰਜਨ ਦੇਵ ਜੀ ਆਦਰਸ਼ ਕੀਰਤਨੀਏ ਬਾਰੇ ਲਿਖਦੇ ਹਨ:

**ਭਲੋ ਭਲੋ ਰੇ ਕੀਰਤਨੀਆ॥**
**ਰਾਮ ਰਮਾ ਰਾਮਾ ਗੁਨ ਗਾਉ॥**

ਛੋਡਿ ਮਾਇਆ ਕੇ ਧੰਧ ਸੁਆਉ ॥ ੧ ॥ ਰਹਾਉ ॥
ਜੇ ਕੋ ਅਪਨੇ ਠਾਕੁਰ ਭਾਵੈ ॥
ਕੋਟਿ ਮਧਿ ਏਹੁ ਕੀਰਤਨੁ ਗਾਵੈ ॥
ਸਾਧ ਸੰਗਤਿ ਕੀ ਜਾਵਉ ਟੇਕ ॥
ਕਹੁ ਨਾਨਕ ਤਿਸੁ ਕੀਰਤਨੁ ਏਕ ॥ (੮੮੫)

ਸਿੰਘ ਸਭਾ ਲਹਿਰ ਤੋਂ ਪਹਿਲਾਂ ਆਮ ਕਰਕੇ ਕੀਰਤਨ ਰਬਾਬੀ ਕਰਦੇ ਸਨ। ਸਿੱਖ ਕੀਰਤਨੀਆਂ ਵੀ ਉਹ ਹੀ ਮਕਬੂਲ ਹੁੰਦਾ ਸੀ ਜਿਹੜਾ ਸੰਗੀਤ ਕਲਾ ਵਿੱਚ ਪ੍ਰਵੀਨ ਹੋਵੇ। ਸਿੰਘ ਸਭਾ ਲਹਿਰ ਵੇਲੇ ਅਜਿਹੇ ਕੀਰਤਨੀਆਂ ਦੀ ਲੋੜ ਸੀ ਜਿਹੜੇ ਸੰਗੀਤ ਕਲਾ ਵਿੱਚ ਇੰਨੇ ਪ੍ਰਬੀਨ ਭਾਵੇਂ ਨਾ ਹੋਣ ਪਰ ਉਹਨਾਂ ਵਿੱਚ ਲੋਕਾਂ ਨੂੰ ਖਾਸ ਹਿੱਤਾਂ ਲਈ ਪ੍ਰੇਰਨ ਦੀ ਸਮਰੱਥਾ ਹੋਣੀ ਚਾਹੀਦੀ ਹੈ। ਅਜਿਹੇ ਕੀਰਤਨੀਏ ਕਿਸੇ ਸੰਸਥਾ ਨਾਲ ਜੁੜ ਕੇ ਸੰਗਤਾਂ ਵਿੱਚ ਮਕਬੂਲ ਹੁੰਦੇ ਸਨ। ਭਾਈ ਹੀਰਾ ਸਿੰਘ ਰਾਗੀ ਬਾਰੇ ਕਿਹਾ ਜਾਂਦਾ ਹੈ ਕਿ ਉਹ ਸੰਗੀਤ ਕਲਾ ਵਿੱਚ ਇਤਨੇ ਨਿਪੁੰਨ ਨਹੀਂ ਸਨ ਪਰ ਉਹਨਾਂ ਦੀ ਵਿਆਖਿਆ ਕਮਾਲ ਸੀ। ਉਹਨਾਂ ਦੀ ਪ੍ਰਸਿੱਧੀ ਵੇਖ ਕੇ ਬਹੁਤੇ ਰਾਗੀਆਂ ਨੇ ਭਾਈ ਹੀਰਾ ਸਿੰਘ ਵਾਂਗ ਕੀਰਤਨ ਕਰਨਾ ਆਰੰਭ ਕਰ ਦਿੱਤਾ ਭਾਵੇਂ ਉਹ ਸੰਗੀਤ ਕਲਾ ਵਿੱਚ ਨਿਪੁੰਨ ਸਨ।

ਕਲਾਸੀਕਲ ਸੰਗੀਤ ਅਨੁਸਾਰ ਕੀਰਤਨ ਕਰਨ ਵਾਲੇ ਕੀਰਤਨੀਏ ਗੁਰਬਾਣੀ ਉੱਤੇ ਰਾਗ ਦੇ ਸਬੰਧ ਨੂੰ ਨਾ ਸਮਝਦੇ ਹੋਏ ਕੇਵਲ ਰਾਗ, ਅਲਾਪ, ਤਾਨਾਂ, ਗਮਕਾਂ ਅਤੇ ਤਾਲਾਂ ਦੀਆਂ ਗਿਣਤੀਆਂ-ਮਿਣਤੀਆਂ ਵਿੱਚ ਉਲਝ ਗਏ ਅਤੇ ਸੰਗਤਾਂ ਨੂੰ ਰਾਗ ਵੱਲੋਂ ਬੇਮੁਖ ਕਰ ਬੈਠੇ। ਅਜਿਹੀ ਸਥਿਤੀ ਨੂੰ ਬਿਆਨ ਕਰਦਿਆਂ ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ, "ਸਾਨੂੰ ਸ਼ੋਕ ਨਾਲ ਲਿਖਣਾ ਪਿਆ ਕਿ ਸਿੱਖਾਂ ਨੇ ਸੰਗੀਤ ਵਿਦਿਆ ਗੁਰੂ ਅਰਜਨ ਦੇਵ ਜੀ ਦੀ ਦੱਸੀ ਹੋਈ ਨੂੰ ਮੁੱਢੋਂ ਹੀ ਭੁਲਾ ਦਿੱਤੀ ਹੈ। ਰਬਾਬ, ਸਰੰਦਾ ਅਤੇ ਮ੍ਰਿਦੰਗ ਤਾਂ ਸ਼ਾਇਦ ਇਕ ਰਾਗੀ ਭੀ ਚੰਗੀ ਤਰ੍ਹਾਂ ਨਾ ਵਜਾ ਸਕਦਾ ਹੋਵੇ, ਅੱਜ ਕੱਲ੍ਹ ਦੇ ਰਾਗੀ ਮਾਮੂਲੀ ਗੀਤਾਂ ਉੱਪਰ ਸ਼ਬਦਾਂ ਦੀਆਂ ਧਾਰਣਾ ਬਣਾ ਕੇ ਗਾਉਂਦੇ ਹਨ, ਉਹਨਾਂ ਨੂੰ ਪਤਾ ਵੀ ਨਹੀਂ ਕਿ ਛੰਦ, ਪੜਤਾਲ ਅਤੇ ਪਉੜੀ ਆਦਿਕ ਕਿਸ ਤਰ੍ਹਾਂ ਗਾਈਦੇ ਹਨ। ਔਰ ਰਬਾਬ ਵਿੱਚ ਵੀਣਾ ਦਾ ਬਾਜ ਅਤੇ ਸਰੰਦੇ ਦਾ ਅਲਾਪ ਮ੍ਰਿਦੰਗ ਦੀਆਂ ਪਰਣਾਂ ਨਾਮ ਮਾਤ੍ਰ ਭੀ ਨਹੀਂ ਜਾਣਦੇ ਅਤੇ ਦਸਮ ਗ੍ਰੰਥ ਵਿਖੇ ਲਿਖੇ ਸੰਗੀਤ ਛਪੈ ਆਦਿ ਛੰਦ (ਜਿਨ੍ਹਾਂ ਵਿੱਚ ਪਖਾਵਜ ਦੇ ਬੋਲ ਹਨ) ਪੜ੍ਹ ਭੀ ਨਹੀਂ ਸਕਦੇ। ਛਣਕਾਰ ਅਤੇ ਕੜਕਟ ਦਾ ਨਾਉਂ ਕੀਰਤਨ ਬਣਾ ਲਿਆ ਹੈ, ਜਿਸਦਾ ਰਾਗ ਸਰੋਤਿਆਂ ਨੂੰ ਕੁਝ ਭੀ ਨਹੀਂ ਆਉਂਦਾ ਸਗੋਂ ਦੀਵਾਨ ਵਿੱਚੋਂ ਛੁਟਕਾਰਾ ਪਾਉਣ ਲਈ ਯਤਨ ਕਰਨਾ ਪੈਂਦਾ ਹੈ। ਅਰ ਜੋੜੀ ਵਾਲੇ ਰਾਗੀਆਂ ਦਾ ਉਡਾਇਆ ਆਟਾ ਸਿੱਖਾਂ ਦੀਆਂ ਦਾੜ੍ਹੀਆਂ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲਾਂ ਅਤੇ ਕੜਾਹ ਪ੍ਰਸ਼ਾਦ ਦੇ ਬਰਤਨਾਂ ਉੱਪਰ ਡਿੱਗਦਾ ਹੈ।

ਹੁਣ ਕੀਰਤਨ ਸਿੱਖਾਂ ਵਿੱਚ ਇੱਕ ਰਸਮ ਬਣ ਕੇ ਰਹਿ ਗਿਆ ਹੈ। ਇਸਦੇ ਚੰਗੇ ਜਾਂ ਮਾੜੇ ਹੋਣ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦਾ ਲਾਭ ਸੰਗੀਤ ਕਲਾ ਵਿੱਚ ਕਮਜ਼ੋਰ ਕੀਰਤਨੀਏ ਵਧੇਰੇ ਲੈਂਦੇ ਹਨ। ਉਹ ਜਿਹੋ ਜਿਹਾ ਵੀ ਕੀਰਤਨ ਕਰਦੇ ਹਨ ਲੋਕ ਗੁਰਬਾਣੀ ਦਾ ਕੀਰਤਨ ਸਮਝਾਂਦਿਆਂ ਪ੍ਰਵਾਨ ਕਰਦੇ ਹਨ ਅਤੇ ਰਾਗੀਆਂ ਦਾ ਸਤਿਕਾਰ ਕਰਦੇ ਹਨ। ਉਸੇ ਤਰ੍ਹਾਂ ਜਿਵੇਂ ਅੱਜ ਕੱਲ੍ਹ ਲੰਗਰ ਭਾਵੇਂ ਕੱਚਾ ਹੋਵੇ ਪੱਕਾ ਹੋਵੇ, ਸੰਗਤਾਂ ਨੂੰ ਪਵਿੱਤਰ ਸਮਝ ਕੇ ਖਾਣ ਲਈ ਮਜਬੂਰ ਕੀਤਾ ਜਾਂਦਾ ਹੈ। ਕਿਸੇ ਸਮੇਂ ਇਹ ਲੰਗਰ ਇੰਨਾ ਵਧੀਆ ਹੁੰਦਾ ਸੀ ਕਿ ਇਸ ਦੀ ਤਾਰੀਫ਼ ਬਲਵੰਡ ਰਬਾਬੀ ਇੰਜ ਕਰਦਾ ਹੈ:-

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥**

*(ਆਦਿ ਗ੍ਰੰਥ, ਪੰਨਾ ੯੬੭)*

ਜੇ ਕੇਵਲ ਕੀਰਤਨ ਕਰਕੇ ਕਿਸੇ ਰਾਗੀ ਦਾ ਸਤਿਕਾਰ ਹੋਣਾ ਹੁੰਦਾ ਹੈ ਤਾਂ ਕੁਦਰਤੀ ਹੈ ਕਿ ਹਰ ਇਕ ਕੀਰਤਨੀਏ ਨੂੰ ਸੰਗੀਤ ਕਲਾ ਵਿੱਚ ਵੀ ਮਿਹਨਤ ਕਰਨੀ ਪੈਂਦੀ। ਗੁਰੂ ਸਾਹਿਬਾਨ ਦੇ ਵੇਲੇ ਕੀਰਤਨੀਏ ਸੰਗੀਤ ਕਲਾ ਵਿੱਚ ਵੀ ਨਿਪੁੰਨ ਸਨ। ਭਾਈ ਮਰਦਾਨੇ ਬਾਰੇ ਕਿਹਾ ਜਾਂਦਾ ਹੈ ਕਿ ਉਹ ਜਗਤ ਪ੍ਰਸਿੱਧ ਗਾਇਕ ਤਾਨਸੈਨ ਦੇ ਗੁਰੂ ਸੁਆਮੀ ਹਰਿਦਾਸ ਦੇ ਗੁਰੂ ਸੀ। ਭਾਈ ਸੱਤਾ ਤੇ ਬਲਵੰਡ ਕਿਹੋ ਜਿਹਾ ਕੀਰਤਨ ਕਰਦੇ ਹੋਣਗੇ ਕਿ ਉਹਨਾਂ ਨੂੰ ਮਨਾਉਣ ਲਈ ਗੁਰੂ ਅਰਜਨ ਦੇਵ ਜੀ ਉਹਨਾਂ ਦੇ ਘਰ ਜਾਂਦੇ ਹਨ। ਜਦੋਂ ਤੁਰਦੇ ਹਨ ਤਾਂ ਉਹਨਾਂ ਦੀ ਬਾਣੀ ਨੂੰ ਗੁਰੂ ਤੁਲ ਦਰਜਾ ਦਿੰਦੇ ਹਨ, ਇਹ ਦਰਜਾ ਭਾਈ ਗੁਰਦਾਸ ਜੀ ਨੂੰ ਵੀ ਪ੍ਰਾਪਤ ਨਹੀਂ ਹੋਇਆ। ਅੱਜ ਕੱਲ੍ਹ ਰਾਗੀਆਂ ਨੂੰ ਜਲੀਲ ਕਰਨ ਲਈ ਸੱਤੇ ਬਲਵੰਡ ਨੂੰ ਕੋਹੜ ਹੋਣ ਵਾਲੀ ਸਾਖੀ ਤਾਂ ਸੁਣਾਈ ਜਾਂਦੀ ਹੈ। ਪਰ ਉਹਨਾਂ ਦਾ ਯੋਗ ਸਤਿਕਾਰ ਨਹੀਂ ਕੀਤਾ ਜਾਂਦਾ।

ਵੈਸੇ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਸੱਤੇ ਬਲਵੰਡ ਵਾਲੀ ਸਾਖੀ ਸੰਬੰਧੀ ਇਕ ਸ਼ੰਕੇ ਖੜ੍ਹੇ ਕੀਤੇ ਹਨ। ਹੋ ਸਕਦਾ ਹੈ ਕਿ ਇਹ ਘਟਨਾ ਇੰਜ ਵਾਪਰੀ ਹੀ ਨਾ ਹੋਵੇ। ਸਿੱਖ ਧਰਮ ਦੇ ਬਾਹਰੀ ਰੂਪ ਲਈ ਕੱਟੜ ਲੋਕ ਰਬਾਬੀਆਂ ਦੀ ਸੰਭਾਲ ਨਹੀਂ ਕਰ ਸਕੇ ਜਿਸ ਕਾਰਨ ਕੀਰਤਨ ਦਾ ਮਿਆਰ ਹੋਰ ਵੀ ਘਟ ਗਿਆ। ਕੰਵਰ ਮਿਰਗੇਂਦਰ ਸਿੰਘ ਨੇ ਲਿਖਿਆ ਹੈ:-

"ਰਾਗਾਂ ਦਾ ਗਿਆਨ ਰਬਾਬੀਆਂ ਨੂੰ ਸੀ ਜੋ ਪੁਰਾਣੇ ਸਿੱਖ ਰਬਾਬੀਆਂ ਦੀ ਪਰਪਾਟੀ ਦੇ ਹਨ, ਉਹ ਪਾਕਿਸਤਾਨ ਬਣਨ ਤੋਂ ਬਾਦ ਗੁਰਮਤਿ ਸੰਗੀਤ ਵਿੱਚ ਰੁਚੀ ਨਹੀਂ ਰੱਖਦੇ, ਸੋ ਇਸ ਵਿਦਿਆ ਦੀ ਦਿਨ ਪਰ ਦਿਨ ਲੋਪ ਹੋ ਜਾਣ ਦੀ ਸੰਭਾਵਨਾ ਤਾਂ ਸੁਤੇ ਹੀ ਸਿਧ ਹੋ ਜਾਂਦੀ ਹੈ ਅਤੇ ਇਹ ਪਹਿਲਾਂ ਤਾਂ ਉਹਨਾਂ ਦੇ ਅਜੀਵਕਾ ਦਾ ਸਾਧਨ ਸੀ ਏਸੇ ਲਈ ਉਹਨਾਂ ਨੇ ਇਸ ਰਹੱਸ ਨੂੰ ਜਾਣਦੇ ਹੋਏ ਇਸ ਵਿਦਿਆ ਨੂੰ ਗੁਪਤ ਰੱਖਿਆ ਅਤੇ ਦੇਣ ਲਈ ਬਹੁਤ ਸੰਕੋਚ ਕਰਦੇ ਰਹੇ ਹਨ।"

ਕੁਝ ਲੋਕਾਂ ਦਾ ਵਿਚਾਰ ਹੈ ਕਿ ਰਬਾਬੀ ਕੀਰਤਨੀਏ ਗੁਰਬਾਣੀ ਦਾ ਕੀਰਤਨ

ਪੂਰੀ ਸ਼ਰਧਾ ਨਾਲ ਨਹੀਂ ਸੀ ਕਰਦੇ ਪਰ ਭਾਈ ਅਰਦਮਨ ਸਿੰਘ ਬਾਗੜੀਆ ਅਨੁਸਾਰ:

"ਭਾਵੇਂ ਕੁਝ ਤੁਅਸਬੀ ਖ਼ਿਆਲਾਂ ਦੇ ਲੋਕ ਰਬਾਬੀ ਸੱਜਣਾਂ ਨੂੰ ਮੁਸਲਮਾਨ-ਮੁਸਲਮਾਨ ਕਹਿ ਕੇ ਭੰਡਣ ਦੀ ਕੋਸ਼ਿਸ਼ ਕਰਦੇ ਹਨ ਪਰ ਮੇਰਾ ਜੋ ਜਾਤੀ ਤਜ਼ਰਬਾ ਹੈ ਮੇਰੇ ਆਪਣੇ ਦੇਖਣ ਵਿੱਚ ਜੋ ਆਇਆ ਹੈ, ਮੈਂ ਉਸ ਤੋਂ ਆਖ ਸਕਦਾ ਹਾਂ ਕਿ ਉਹ ਸੰਗੀਤ ਦੀ ਕਲਾਕਾਰੀ ਅਰ ਗੁਰਮਤਿ ਦੇ ਕੀਰਤਨ ਵਿੱਚ ਤਾਂ ਨਿਪੁੰਨ ਅਰ ਉੱਚ ਕੋਟੀ ਦੇ ਮਾਹਿਰ ਸਨ ਹੀ ਪਰ ਉਹ ਨਾਲ ਹੀ ਸ਼ਰਧਾ, ਪ੍ਰੇਮ ਅਰ ਸਿਦਕ, ਭਾਵਨਾ ਵਿੱਚ ਵੀ ਅੱਜ ਕੱਲ੍ਹ ਦੇ ਕਈ ਟਕੇ ਬਟੋਰੂ, ਕੀਰਤਨ ਫਰੋਸ਼ ਅਰ ਸੰਗੀਤ ਕਲਾ ਤੋਂ ਕੋਰੇ ਰਾਗੀ ਸਿੰਘਾਂ ਨਾਲੋਂ ਕਿਤੇ, ਉੱਚ, ਸੁਘੜ ਤੇ ਚੰਗੇ ਨਹੀਂ ਤਾਂ ਕਿਸੇ ਹਾਲਤ ਵਿੱਚ ਘਟੀਆ ਨਹੀਂ ਸਨ।"

ਹੁਣ ਦੇ ਰਬਾਬੀ ਕੀਰਤਨੀਏ ਆਪਣੇ ਰਬਾਬੀ ਹੋਣ ਨੂੰ ਮਾਣ ਨਹੀਂ, ਸਗੋਂ ਨਮੋਸ਼ੀ ਦਾ ਕਾਰਨ ਸਮਝਦੇ ਹਨ। ਕੁਝ ਇੱਕ ਨੇ ਤਾਂ ਆਪਣੇ ਆਪ ਨੂੰ ਰਬਾਬੀ ਅਖਵਾਉਣਾ ਚਿੜ੍ਹ ਮਹਿਸੂਸ ਕੀਤੀ ਹੈ।

ਸਿੱਖ ਲਹਿਰ ਦੇ ਸੰਸਥਾਤਮਕ ਰੂਪ ਵਿੱਚ ਸਥਾਪਤ ਹੋਣ ਕਾਰਨ ਜਿੱਥੇ ਸਿੱਖਾਂ ਵਿੱਚ ਪਰਪੱਕਤਾ ਆਈ ਉੱਥੇ ਸੰਕੀਰਨਤਾ ਵੀ ਸ਼ਾਮਲ ਹੋ ਗਈ। ਭਾਈ ਘਨ੍ਹਈਆ ਨਾਲ ਸਬੰਧਤ ਸਾਖੀ ਜਿਸ ਵਿੱਚ ਦੁਸ਼ਮਨਾਂ ਨੂੰ ਪਾਣੀ ਪਿਆਉਣ ਦੀ ਗੱਲ ਦੱਸੀ ਹੈ, ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ਾਲ ਦਿਲੀ ਅਤੇ 'ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ' ਦੇ ਸਿਧਾਂਤ ਦਾ ਸਬੂਤ ਹੈ ਉੱਥੇ ਇਹ ਸਿੱਖਾਂ ਵਿਚਲੀ ਸੰਕੀਰਨਤਾ ਨੂੰ ਵੀ ਦਰਸਾਉਂਦੀ ਹੈ ਜਿਹਨਾਂ ਗੁਰੂ ਜੀ ਕੋਲ ਜਾ ਕੇ ਭਾਈ ਘਨ੍ਹਈਆ ਜੀ ਦੀ ਸ਼ਿਕਾਇਤ ਕੀਤੀ। ਇਸੇ ਤਰ੍ਹਾਂ ਭਾਈ ਨੰਦ ਲਾਲ ਜੀ ਨਾਲ ਸਬੰਧਤ ਵੀ ਇਕ ਸਾਖੀ ਪ੍ਰਚਲਤ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਕਈ ਵਾਰ ਸਿੱਖਾਂ ਵਿੱਚ ਵਕਤੀ ਮਹੱਤਵ ਵਾਲੇ ਪ੍ਰਯੋਜਨ ਅਤੇ ਬਾਹਰੀ ਸਰੂਪ ਨੂੰ ਕਾਇਮ ਰੱਖਣ ਅਤੇ ਸਿੱਖਾਂ ਵਿੱਚ ਵਧੇਰੇ ਮਕਬੂਲ ਹੋਣ ਲਈ ਆਪਣੇ ਅਸਲੀ ਕਾਰਜ ਨੂੰ ਦੂਜੈਲਾ ਸਥਾਨ ਦੇ ਦਿੱਤਾ ਜਾਂਦਾ ਹੈ। ਭਾਈ ਸਾਹਿਬ ਨੇ ਕਿਰਪਾਨ ਆਦਿ ਧਾਰਨ ਕਰਕੇ ਯੁੱਧ ਕਰਨ ਲਈ ਚਾਅ ਪ੍ਰਗਟ ਕੀਤਾ ਪਰ ਗੁਰੂ ਸਾਹਿਬ ਨੇ ਉਹਨਾਂ ਨੂੰ ਕਲਮ ਰੂਪੀ ਤਲਵਾਰ ਚਲਾਉਣ ਦਾ ਉਪਦੇਸ਼ ਦਿੱਤਾ।

ਰਾਗੀਆਂ ਲਈ ਸਿੱਖੀ ਸਰੂਪ ਦੇ ਬਾਹਰੀ ਰੂਪ ਵਿੱਚ ਪੂਰਾ ਹੋਣ ਦੀ ਸ਼ਰਤ ਤਾਂ ਲਾਈ ਜਾਂਦੀ ਹੈ ਪਰ ਉਹ ਸੰਗੀਤ ਕਲਾ ਵਿੱਚ ਵੀ ਪੂਰਨ ਹੋਣ ਇਸ ਬਾਰੇ ਬਹੁਤਾ ਧਿਆਨ ਨਹੀਂ ਦਿੱਤਾ ਜਾਂਦਾ। ਸਿੱਖ ਰਹਿਤ ਮਰਯਾਦਾ ਵਿੱਚ ਵੀ ਗੁਰਬਾਣੀ ਨੂੰ ਨਿਰਧਾਰਤ ਰਾਗਾਂ ਵਿੱਚ ਗਾਉਣ ਬਾਰੇ ਕੋਈ ਗੱਲ ਨਹੀਂ ਕੀਤੀ ਗਈ। ਉਸ ਵਿੱਚ ਕੇਵਲ ਇਹ ਹੀ ਲਿਖਿਆ ਹੈ

ੳ) ਸੰਗਤ ਵਿੱਚ ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ।

ਅ) ਕੀਰਤਨ ਗੁਰਬਾਣੀ ਨੂੰ ਰਾਗਾਂ ਵਿੱਚ ਉਚਾਰਨ ਨੂੰ ਕਹਿੰਦੇ ਹਨ।

ੲ) ਸੰਗਤ ਵਿੱਚ ਕੀਰਤਨ ਕੇਵਲ ਗੁਰਬਾਣੀ ਜਾਂ ਇਸਦੀ ਵਿਆਖਿਆ ਸਰੂਪ ਰਚਨਾ ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਹੋ ਸਕਦਾ ਹੈ।

ਸ) ਸ਼ਬਦਾਂ ਨੂੰ ਜੋਟੀਆਂ ਦੀ ਧਾਰਨਾ ਜਾਂ ਰਾਗ ਨਾਲ ਪੜ੍ਹਦਿਆਂ ਬਾਹਰ ਦੀਆਂ ਮਨਘੜ੍ਹਤ ਵਾਧੂ ਤੁਕਾਂ ਲਾ ਕੇ ਧਾਰਨਾ ਲਾਣੀ ਜਾਂ ਗਾਉਣਾ ਅਯੋਗ ਹੈ। ਸ਼ਬਦ ਦੀ ਤੁਕ ਹੀ ਧਾਰਨਾ ਬਣਾਈ ਜਾਵੇ।

ਪਹਿਲੇ ਸਮੇਂ ਵਿੱਚ ਗੁਰਬਾਣੀ ਨੂੰ ਨਿਰਧਾਰਤ ਰਾਗਾਂ ਵਿੱਚ ਗਾਉਣ ਵਾਲੇ ਕੀਰਤਨੀਆਂ ਨੂੰ ਉਤਸ਼ਾਹਤ ਕੀਤਾ ਜਾਂਦਾ ਸੀ। ਚੀਫ਼ ਖਾਲਸਾ ਦੀਵਾਨ ਵੱਲੋਂ ਕਰਵਾਈ ਜਾਂਦੀ ਕਾਨਫਰੰਸ ਵਿੱਚ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਨ ਵਾਲੇ ਕੀਰਤਨੀਆਂ ਨੂੰ ਵਿਸ਼ੇਸ਼ ਇਨਾਮ ਦਿੱਤੇ ਜਾਂਦੇ ਸਨ। ਉਸ ਕੀਰਤਨ ਵਿੱਚ ਕੇਵਲ ਸਿੱਖ ਰਾਗੀ ਹੀ ਨਹੀਂ ਸਗੋਂ ਗ਼ੈਰ ਸਿੱਖ ਰਾਗੀ ਵੀ ਸ਼ਾਮਲ ਹੁੰਦੇ ਸਨ। ਇਸੇ ਤਰ੍ਹਾਂ ਦਰਬਾਰ ਸਾਹਿਬ ਅੰਮ੍ਰਿਤਸਰ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਉਤਸਵ ਤੇ ਕੀਰਤਨ ਦਰਬਾਰ ਹੁੰਦਾ ਸੀ ਜਿਸ ਵਿੱਚ ਗ਼ੈਰ ਸਿੱਖ ਰਾਗੀ ਵੀ ਕੀਰਤਨ ਕਰਦੇ ਸਨ।

ਅਜੋਕੇ ਯੁੱਗ ਵਿੱਚ ਕੀਰਤਨ ਦਰਬਾਰ ਬਹੁਤ ਹੋ ਰਹੇ ਹਨ ਪਰ ਉਹਨਾਂ ਦਾ ਮਨੋਰਥ ਕੀਰਤਨ ਪ੍ਰਚਾਰ ਨਹੀਂ ਸਗੋਂ ਕੁਝ ਹੋਰ ਹੈ। ਇਹਨਾਂ ਕੀਰਤਨ ਦਰਬਾਰਾਂ ਵਿੱਚ ਰਾਗੀ ਨਿਰਧਾਰਤ ਰਾਗਾਂ ਅਤੇ ਨਿਰਧਾਰਤ ਸਥਾਈ ਅੰਤਰੇ ਅਨੁਸਾਰ ਕੀਰਤਨ ਨਹੀਂ ਕਰਦੇ। ਸਗੋਂ ਵਕਤੀ ਤੌਰ ਤੇ ਸਰੋਤਿਆਂ ਦੀ ਰੁਚੀ ਅਨੁਸਾਰ ਕੀਰਤਨ ਕਰਕੇ ਸਰੋਤਿਆਂ ਵਿੱਚੋਂ ਰਾਗ ਲਈ ਲਗਾਓ ਨੂੰ ਹੀ ਸਮਾਪਤ ਕਰਨ ਵੱਲ ਕਦਮ ਪੁੱਟਦੇ ਹਨ।

ਪ੍ਰਸਿੱਧ ਰਾਗੀ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਲਿਖਦੇ ਹਨ, "ਜਦੋਂ ਤੋਂ ਫਿਲਮਾਂ ਦਾ ਰਿਵਾਜ਼ ਚਲਿਆ ਤੇ ਮਿਸ਼ਰਤ ਰਾਗਾਂ ਵਿੱਚ ਲੋਕ ਗੀਤ ਟੱਪੇ, ਫਿਲਮੀ ਤਰਜ਼ਾਂ ਆਦਿ ਦਾ ਪ੍ਰਭਾਵ ਮਨੁੱਖੀ ਚੰਚਲ ਮਨਾਂ ਤੇ ਜ਼ਿਆਦਾ ਕਬੂਲਿਆ ਕੀਰਤਨੀਏ ਭੀ ਪੁਰਾਣੇ ਢੰਗ ਨੂੰ ਛੱਡਣ ਲਗ ਪਏ ਤੇ ਨਵੇਂ ਤੇ ਬਹੁਤ ਸੌਖੇ ਥੋੜ੍ਹੀ ਮਿਹਨਤ ਵਾਲੇ ਤਰੀਕੇ ਨੂੰ ਅਪਣਾ ਕੇ ਕੀਰਤਨ ਕਰਨ ਨੂੰ ਆਪਣੀ ਉਪਜੀਵਕਾ ਦਾ ਸਾਧਨ ਬਣਾਉਣ ਲਗ ਪਏ।"

ਸ੍ਰੀ ਸ਼ੰਕਰ ਲਾਲ ਮਿਸ਼ਰ ਨੇ ਗੁਰਬਾਣੀ ਅਤੇ ਰਾਗ ਦੇ ਸੰਬੰਧ ਨੂੰ ਮਹੱਤਵਪੂਰਨ ਦੱਸਦਿਆਂ ਅਜੋਕੀ ਸਥਿਤੀ 'ਤੇ ਦੁੱਖ ਪ੍ਰਗਟ ਕੀਤਾ ਹੈ। ਉਹ ਲਿਖਦੇ ਹਨ, "ਪਰੰਤੂ ਦੁੱਖ ਦੀ ਗੱਲ ਇਹ ਹੈ ਉਹਨਾਂ (ਬਾਣੀਕਾਰਾਂ) ਦੇ ਭਗਤੀ ਸਰੂਪ ਰਾਗਾਂ ਵਿੱਚ ਰਚੇ ਹੋਏ ਸ਼ਬਦ ਅੱਜ ਕੱਲ੍ਹ ਫਿਲਮੀ ਤਰਜ਼ਾਂ ਉੱਤੇ ਗਾਏ ਜਾਂਦੇ ਹਨ। ਕਈ ਵਾਰ ਅਜਿਹੇ ਫ਼ਿਲਮੀ ਗੀਤਾਂ ਦੀਆਂ ਧੁਨਾਂ ਉੱਤੇ ਗਾਏ ਜਾਂਦੇ ਸੁਣਾਈ ਦਿੰਦੇ ਹਨ, ਜਿਨ੍ਹਾਂ ਦੇ ਬੋਲ ਬਹੁਤ ਹੀ ਗੰਦੇ ਹੁੰਦੇ ਹਨ। ਉਹਨਾਂ ਧੁਨਾਂ ਨੂੰ ਸੁਣ ਕੇ ਭਗਤੀ ਰਸ ਦੇ ਸ਼ਬਦ ਸੁਣਨ ਵਾਲਿਆਂ ਨੂੰ ਫ਼ਿਲਮੀ ਗੀਤਾਂ ਦੇ ਬੋਲ ਯਾਦ ਆ ਜਾਂਦੇ ਹਨ ਤੇ ਸ਼ਬਦ ਦਾ ਮਹੱਤਵ ਜਾਨਣ ਵਾਲਿਆਂ ਨੂੰ ਅਤਿਅੰਤ ਦੁੱਖ ਹੁੰਦਾ ਹੈ।"

ਹੁਣ ਕੀਰਤਨ ਕਮਰਸ਼ੀਅਲ ਹੋ ਗਿਆ ਹੈ। ਜਿਸ ਢੰਗ ਨਾਲ ਵਧੇਰੇ ਮਾਇਆ ਆਵੇ ਉਸੇ ਢੰਗ ਨਾਲ ਕੀਰਤਨ ਕੀਤਾ ਜਾਂਦਾ ਹੈ। ਕਈ ਸੰਸਥਾਵਾਂ ਕੀਰਤਨ ਭੇਟ ਦੇਣ ਵੇਲੇ ਵੀ ਪੂਰੀ ਸੌਦੇ-ਬਾਜ਼ੀ ਕਰਦੀਆਂ ਹਨ। ਇਸ ਪ੍ਰਬੰਧ ਵਿੱਚ ਜਿਹੜੇ ਕੀਰਤਨੀਏ ਸੰਗੀਤ ਕਲਾ ਪ੍ਰਤੀ ਮਿਹਨਤ ਕਰਦੇ ਹਨ ਉਹ ਅਜੋਕੀ ਦੁਨੀਆਕਾਰੀ ਤੋਂ ਕੋਰੇ ਰਹਿ ਜਾਂਦੇ ਹਨ ਤੇ ਜਿਹੜੇ ਕੀਰਤਨੀਏ ਆਪਣੀ ਮਸ਼ਹੂਰੀ ਲਈ ਵਿਸ਼ੇਸ਼ ਯਤਨ ਕਰਕੇ ਸਰੋਤਿਆਂ ਦੀ ਮੰਗ ਅਨੁਸਾਰ ਕੀਰਤਨ ਕਰਦੇ ਹਨ ਉਹਨਾਂ ਦਾ ਕੀਰਤਨ ਭਾਵੇਂ ਟਕਸਾਲੀ ਨਹੀਂ ਹੁੰਦਾ ਉਹ ਮਾਇਕ ਪੱਖੋਂ ਵਧੇਰੇ ਕਾਮਯਾਬ ਹੁੰਦੇ ਹਨ। ਇਸ ਲਈ ਅਸਲੀ ਕਲਾਕਾਰ ਨੂੰ ਕਈ ਵਾਰ ਬੜੀ ਨਮੋਸ਼ੀ ਝੱਲਣੀ ਪੈਂਦੀ ਹੈ।

ਲੋੜ ਹੈ ਕਿ ਸਿੱਖ ਸੰਸਥਾਵਾਂ ਆਪਣੇ ਵਿਰਸੇ ਨੂੰ ਬਚਾਉਣ ਅਤੇ ਗੁਰਬਾਣੀ ਦਾ ਠੀਕ ਢੰਗ ਨਾਲ ਪ੍ਰਚਾਰ ਕਰਨ ਲਈ ਸਯੋਗ ਕੀਰਤਨੀਆਂ ਨੂੰ ਅਪਨਾਉਣ। ਉਹਨਾਂ ਦੀ ਰੋਜ਼ੀ ਰੋਟੀ ਦਾ ਠੀਕ ਪ੍ਰਬੰਧ ਕਰਕੇ ਉਹਨਾਂ ਨੂੰ ਠੀਕ ਢੰਗ ਨਾਲ ਕੀਰਤਨ ਕਰਨ ਦੀ ਪ੍ਰੇਰਨਾ ਦਿੱਤੀ ਜਾਵੇ। ਅੱਜ ਕੱਲ੍ਹ ਤਾਂ ਸ੍ਰੀ ਹਰਿਮੰਦਰ ਸਾਹਿਬ ਤੋਂ ਵੀ ਨਿਰਧਾਰਤ ਰਾਗਾਂ ਅਤੇ ਟਕਸਾਲੀ ਢੰਗ ਅਨੁਸਾਰ ਕੀਤੇ ਕੀਰਤਨ ਦੀ ਧੁਨੀ ਸੁਣਾਈ ਨਹੀਂ ਦਿੰਦੀ। ਰੇਡੀਓ ਤੋਂ ਕੀਰਤਨ ਦੇ ਪ੍ਰਸਾਰਨ ਨਾਲ ਇਸਦੀ ਲੋੜ ਹੋਰ ਵੀ ਵਧ ਗਈ ਹੈ।

ਹੁਣ ਗੁਰਬਾਣੀ ਕੀਰਤਨ ਦੇ ਮਹੱਤਵਪੂਰਨ ਅੰਗ ਰਾਗ ਦੇ ਅਲੋਪ ਹੋ ਜਾਣ ਦਾ ਖ਼ਤਰਾ ਵੀ ਪੈਦਾ ਹੋ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ 'ਘਰ' ਦਾ ਸੰਕੇਤ ਦਾ ਪ੍ਰਯੋਗ ਬਹੁਤ ਹੋਇਆ ਹੈ ਜਿਸ ਤੋਂ ਲੱਗਦਾ ਹੈ ਕਿ ਗੁਰਮਤਿ ਗਾਇਕੀ ਵਿੱਚ ਇਸ ਸੰਕੇਤ ਦਾ ਕੋਈ ਮਹੱਤਵਪੂਰਨ ਸਥਾਨ ਸੀ। ਪਰ ਵਰਤੋਂ ਵਿੱਚ ਨਾ ਆਉਣ ਕਾਰਨ ਇਹ ਸੰਕੇਤ ਨਿਰਾਰਥਕ ਹੀ ਹੋ ਗਿਆ ਹੈ ਅਤੇ ਅਸੀਂ ਇਸਦੇ ਅਸਰ ਤੋਂ ਵਾਂਝੇ ਰਹਿ ਗਏ ਹਾਂ।

ਅੱਜ ਕੱਲ੍ਹ ਰਿਕਾਰਡਾਂ ਅਤੇ ਟੇਪਾਂ ਦਾ ਯੁੱਗ ਹੈ। ਇਹਨਾਂ ਵਿੱਚ ਵੀ ਕੀਰਤਨ ਨਿਰਧਾਰਤ ਰਾਗਾਂ ਅਨੁਸਾਰ ਨਹੀਂ ਕੀਤਾ ਜਾਂਦਾ। ਜੇ ਗੁਰੂ ਗ੍ਰੰਥ ਸਾਹਿਬ ਵਿੱਚ ਕੋਈ ਸ਼ਬਦ ਸ੍ਰੀ ਰਾਗ ਵਿੱਚ ਦਰਜ ਹੈ ਅਤੇ ਰਿਕਾਰਡ ਜਾਂ ਕੈਸਿਟ ਵਿੱਚ ਉਸਨੂੰ ਭੈਰਵੀ ਵਿੱਚ ਗਾਇਆ ਗਿਆ ਹੈ। ਹੋ ਸਕਦਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਲੋਕ ਭੈਰਵੀ ਨੂੰ ਹੀ ਸਿਰੀ ਰਾਗ ਸਮਝ ਲੈਣ।

ਜ਼ਰੂਰੀ ਨਹੀਂ ਕਿ ਨਿਰਧਾਰਤ ਰਾਗ ਵਾਲੇ ਸ਼ਬਦ ਨੂੰ ਕਿਸੇ ਬਿਖੜੇ ਤਾਲ ਵਿੱਚ ਹੀ ਗਾਇਆ ਜਾਵੇ। ਸਧਾਰਨ ਤਾਲਾਂ ਦਾਦਰਾ, ਕਹਿਰਵਾ, ਰੂਪਕ ਆਦਿ ਵਿੱਚ ਵੀ ਨਿਰਧਾਰਤ ਰਾਗਾਂ ਅਨੁਸਾਰ ਗਾਇਆ ਜਾ ਸਕਦਾ ਹੈ। ਜਦੋਂ ਵੀ ਕੋਈ ਰਾਗੀ ਕੀਰਤਨ ਕਰਦਾ ਹੈ ਤਾਂ ਉਹ ਗੀਤ ਜਾਂ ਧੁਨ ਕਿਸੇ ਨਾ ਕਿਸੇ ਰਾਗ ਦੇ ਨੇੜੇ ਤੇੜੇ ਹੁੰਦੀ ਹੈ। ਜੇ ਥੋੜ੍ਹਾ ਜਿਹਾ ਵੀ ਸੁਚੇਤ ਹੋਇਆ ਜਾਵੇ ਤਾਂ ਨਿਰਧਾਰਤ ਰਾਗ ਵਿੱਚ ਸ਼ਬਦ ਨੂੰ ਟਕਸਾਲੀ ਢੰਗ ਨਾਲ ਗਾਇਆ ਜਾ ਸਕਦਾ ਹੈ।

ਹੁਣ ਤਾਂ ਕੀਰਤਨੀਆਂ ਕੋਲ਼ ਸ. ਗਿਆਨ ਸਿੰਘ, ਪ੍ਰੋ. ਤਾਰਾ ਸਿੰਘ, ਭਾਈ

ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਵਿਦਵਾਨਾਂ ਦੀਆਂ ਪੁਸਤਕਾਂ ਹਨ ਇਹਨਾਂ ਤੋਂ ਵੀ ਲਾਭ ਲਿਆ ਜਾ ਸਕਦਾ ਹੈ।

ਇਸ ਸਬੰਧ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸੰਸਥਾਵਾਂ ਜਿਹੜੀਆਂ ਆਪਣੇ ਰਾਗੀਆਂ ਨੂੰ ਯੋਗ ਤਨਖਾਹਾਂ ਦਿੰਦੀਆਂ ਹਨ ਇਹਨਾਂ ਦੇ ਯਤਨ ਵਧੇਰੇ ਕਾਰਗਰ ਸਾਬਤ ਹੋ ਸਕਦੇ ਹਨ। ਜੇ ਉਹ ਆਪਣੇ ਨਾਲ ਸਬੰਧਤ ਕੀਰਤਨੀਆਂ ਨੂੰ ਨਿਰਧਾਰਤ ਰਾਗਾਂ ਅਤੇ ਰਹਾਉ ਦੀ ਤੁਕ ਨੂੰ ਸਥਾਈ ਬਣਾ ਕੇ ਕੀਰਤਨ ਕਰਨ ਦਾ ਆਦੇਸ਼ ਦੇ ਦੇਣ ਤਾਂ ਗੁਰਬਾਣੀ ਦੀ ਗਾਇਨ ਸ਼ੈਲੀ ਅਤੇ ਰਾਗ ਕਾਇਮ ਰਹਿ ਸਕਦੇ ਹਨ ਅਤੇ ਸੰਗਤਾਂ ਵਿੱਚ ਸੰਗੀਤ ਰੁਚੀ ਪੈਦਾ ਹੋ ਸਕਦੀ ਹੈ।

-o-



# ਕੀਰਤਨ ਦਾ ਸਰੂਪ ਅਤੇ ਭਵਿੱਖ

*ਡਾ. ਡੀ.ਐਸ. ਨਰੂਲਾ*

ਅੱਜ ਦੀ ਤੇਜ਼ ਰਫ਼ਤਾਰ ਜ਼ਿੰਦਗੀ ਵਿੱਚ ਸੁਖ ਸ਼ਾਂਤੀ ਅਤੇ ਪ੍ਰਸੰਨਤਾ ਪ੍ਰਾਪਤ ਕਰਨੀ ਜੇਕਰ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੋ ਗਈ ਹੈ ਕਿਉਂਕਿ ਮਾਇਆਵਾਦੀ-ਪ੍ਰਵਿਰਤੀ ਅਤੇ ਤਕਨੀਕੀ ਸਾਧਨਾਂ ਦੀ ਦੁਰਵਰਤੋਂ ਦੇ ਕਾਰਣ, 'ਕਲਾ-ਸਾਧਨ' ਨਾਦ-ਸਾਧਨਾ ਅਤੇ ਸੰਗੀਤ-ਸਾਧਨਾ ਤੇ ਲਈ ਸਮਾਂ ਕੱਢਣਾ ਮੁਸ਼ਕਿਲ ਹੁੰਦਾ ਜਾ ਰਿਹਾ ਹੈ। ਇੱਕੋ-ਇੱਕ ਸਾਧਨ, ਅਧਿਆਤਮਕ-ਸੰਗੀਤ ਹੈ, ਜਿਸਦੀ ਸਾਧਨਾ ਨਾਲ 'ਹਲਤ-ਪਲਤ' ਦੋਵੇਂ, ਸੁਧਾਰੇ ਜਾ ਸਕਦੇ ਹਨ। ਇਹੀ ਕਾਰਨ ਹੈ ਕਿ ਸਿੱਖ ਧਰਮ ਦੇ ਬੁਨਿਆਦੀ ਢਾਂਚੇ ਵਿੱਚ : ਨਾਦ, ਢਾਡੀ, ਕੀਰਤਨ, ਰਾਗ ਅਤੇ ਗਾਇਕੀ ਨੂੰ 'ਸਿਧਾਂਤ' ਮੰਨ ਕੇ ਬਾਕਾਇਦਾ ਗੁਰਬਾਣੀ ਸੰਗੀਤ (ਗੁਰਮਤਿ ਸੰਗੀਤ) ਦੀ ਵਿਆਖਿਆ ਕੀਤੀ ਗਈ ਹੈ। 'ਸ਼ਬਦ ਅਤੇ ਸੁਮੰਤ' ਦਾ ਸੰਜੋਗ, ਕੀਰਤਨ ਦੀ ਅਵਸਥਾ ਮੰਨੀ ਗਈ ਹੈ। ਕੀਰਤਨ ਨੂੰ ਅਮੋਲਕ ਹੀਰਾ ਕਿਹਾ ਹੈ।

21ਵੀ. ਸਦੀ ਸ਼ੁਰੂ ਹੈ। ਕੇਬਲ ਟੀ.ਵੀ. ਅਤੇ 'ਪਾਪ ਮਿਊਜ਼ਿਕ' ਦੀ ਹਨੇਰੀ, ਤੂਫ਼ਾਨ ਦੇ ਰੂਪ ਵਿੱਚ ਉੱਭਰ ਚੁੱਕੀ ਹੈ। ਭਾਰਤੀ ਸੰਗੀਤ ਦੇ ਅਜੋਕੇ ਵਿਦਵਾਨਾਂ ਦੀ ਰਾਇ ਹੈ ਕਿ ਸ਼ਾਸਤ੍ਰੀ-ਸੰਗੀਤ ਨੂੰ ਢਾਹ ਲੱਗੇਗੀ। ਇਸ ਲਈ ਸਾਨੂੰ ਅਜਿਹੇ ਠੋਸ ਪ੍ਰਬੰਧ ਕਰ ਲੈਣੇ ਚਾਹੀਦੇ ਹਨ ਜਿਸ ਨਾਲ ਗੁਰਬਾਣੀ-ਕੀਰਤਨ ਦੇ ਅਮੋਲਕ ਵਿਰਸੇ ਦੀ ਸੁਰੱਖਿਆ-ਸੰਭਾਲ ਕੀਤੀ ਜਾ ਸਕੇ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੇ ਐਮ.ਏ. ਗੁਰਮਤਿ-ਸੰਗੀਤ, ਆਰੰਭ ਕਰ ਦਿੱਤੀ ਸੀ। ਪੰਜਾਬ ਸਕੂਲ ਸਿੱਖਿਆ ਬੋਰਡ ਨੇ ਵੀ ਸੀਨੀਅਰ ਸੈਕੰਡਰੀ ਭਾਗ ਦੋ ਤਕ, ਇਸ ਵਿਸ਼ੇ ਨੂੰ ਆਰੰਭ ਕਰਨ ਦੀ ਪਹਿਲ ਕੀਤੀ ਸੀ। ਪਟਿਆਲਾ ਵਿਖੇ ਪੰਜਾਬੀ ਯੂਨੀਵਰਸਿਟੀ ਨੇ, ਇਸ ਖੇਤਰ ਵਿੱਚ ਕਾਫ਼ੀ ਕੰਮ ਕੀਤਾ ਹੈ। ਸੈਮੀਨਾਰ ਅਤੇ ਪੁਸਤਕਾਂ ਪ੍ਰਕਾਸ਼ਿਤ ਕਰਨ ਤੋਂ ਇਲਾਵਾ, ਇਸਦੀ ਰਿਕਾਰਡਿੰਗ, ਲਾਇਬ੍ਰੇਰੀ ਆਦਿ ਅਨੇਕਾਂ ਉਪਰਾਲੇ ਕੀਤੇ ਹਨ। ਇਵੇਂ ਹੀ ਇਸ ਵਿਸ਼ੇ ਨੂੰ ਰਾਸ਼ਟਰੀ ਪੱਧਰ ਤੇ ਉਜਾਗਰ ਕਰਨ ਦੇ ਲਈ ਯੂ.ਜੀ.ਸੀ. ਵਰਕਸ਼ਾਪ ਵੀ ਲਗਾਈ ਸੀ ਜਿਸਦਾ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੇ ਵੀ ਅਸਰ ਹੋਇਆ ਹੈ। ਇਨ੍ਹਾਂ ਯਤਨਾਂ ਵਿੱਚ ਡਾ. ਗੁਰਨਾਮ ਸਿੰਘ, ਡਾ. ਜਾਗੀਰ ਸਿੰਘ, ਪ੍ਰੋ. ਐਸ.ਐਸ. ਕਰੀਰ, ਪ੍ਰੋ. ਕਰਤਾਰ ਸਿੰਘ ਅਤੇ ਇਸ ਲੇਖ ਦੇ ਲੇਖਕ ਦਾ ਵੀ ਯੋਗਦਾਨ ਹੈ।

ਉਪਰੋਕਤ ਯਤਨਾਂ ਸਦਕਾ ਹੀ, ਹਾਥਰਸ (ਯੂ.ਪੀ.) ਤੋਂ ਹਿੰਦੀ ਭਾਸ਼ਾ ਵਿਚ, ਸਭ ਤੋਂ ਵੱਧ ਛਪਣ ਵਾਲੇ ਪ੍ਰਸਿੱਧ ਮਾਸਿਕ ਪੱਤਰ 'ਸੰਗੀਤ' ਨੇ ਜਨਵਰੀ-ਫਰਵਰੀ 1997 ਦਾ 'ਗੁਰਮਤਿ ਸੰਗੀਤ' ਵਿਸ਼ੇਸ਼ ਅੰਕ ਪ੍ਰਕਾਸ਼ਿਤ ਕਰਕੇ, ਇਸ ਵਿਸ਼ੇ ਸਬੰਧੀ ਮਾਨਤਾ ਅਤੇ ਚਰਚਾ, ਭਾਰਤ ਦੇ ਉੱਤਰੀ ਅਤੇ ਦੱਖਣੀ ਖੇਤਰਾਂ ਵਿੱਚ ਵੀ ਪਹੁੰਚਾ ਦਿੱਤੀ ਹੈ। ਇਸਦੇ ਵਿਸ਼ੇਸ਼ ਅੰਕ, ਸੰਗੀਤ-ਜਗਤ ਵਿੱਚ ਬੜੇ ਹੀ ਪ੍ਰਸਿੱਧ ਹੋਏ ਹਨ।

ਸਾਡੇ ਲਈ ਇਹ ਮਾਣ ਵਾਲੀ ਗੱਲ ਹੈ ਕਿ 63 ਸਾਲਾਂ ਤੋਂ ਲਗਾਤਾਰ ਛਪਣ ਵਾਲੇ, ਹਿੰਦੀ ਮੈਗ਼ਜ਼ੀਨ ਵਿੱਚ ਮੁਕੰਮਲ ਤੌਰ ਤੇ 'ਗੁਰਮਤਿ ਸੰਗੀਤ' ਸਬੰਧੀ ਅਨੇਕਾਂ ਸੰਗੀਤ ਦੇ ਵਿਦਵਾਨਾਂ ਦੀਆਂ ਖੋਜ ਲਿਖਤਾਂ ਹਨ। ਇਸ ਵਿੱਚ ਪ੍ਰਸਿੱਧ ਸੰਗੀਤ ਵਿਦਵਾਨ ਅਤੇ ਪ੍ਰਮੁੱਖ ਸੰਪਾਦਕ ਡਾ. ਲਖਸ਼ਮੀ ਨਰਾਇਨ ਗਰਗ ਨੇ ਆਪਣੇ ਸੰਪਾਦਕੀ ਵਿੱਚ 'ਗੁਰੂ-ਗ੍ਰੰਥ ਸਾਹਿਬ ਦੇ ਰਾਗਾਤਮਕ-ਸੰਪਾਦਨ ਅਤੇ ਗੁਰਮਤਿ ਸੰਗੀਤ ਦੀ ਸਿਧਾਂਤਕ ਪਹਿਚਾਣ ਨੂੰ ਸਵੀਕਾਰ ਕੀਤਾ ਹੈ।

ਇਸ ਵਿਸ਼ੇਸ਼ ਅੰਕ ਵਿੱਚ ਡਾ. ਗੁਰਨਾਮ ਸਿੰਘ, ਡਾ. ਡੀ.ਐਸ. ਨਰੂਲਾ, ਡਾ. ਹਰਜਸ ਕੌਰ, ਪ੍ਰੋ.ਪ੍ਰੀਤ ਇੰਦਰ ਕੌਰ ਅਤੇ ਮੋਨਿਕਾ ਮਹਿਰਾ ਆਦਿ ਦੇ ਲੇਖ ਹਨ। ਇਨ੍ਹਾਂ ਲੇਖਾਂ ਵਿੱਚ ਗੁਰਮਤਿ-ਸੰਗੀਤ ਦੀ ਪਛਾਣ, ਇਤਿਹਾਸਕ ਵਿਕਾਸ, ਗੁਰੂ ਸਾਹਿਬਾਨ ਅਤੇ ਭਗਤਾਂ ਦਾ ਯੋਗਦਾਨ, ਵਿਲੱਖਣਤਾ, ਸ਼ਾਸਤਰ ਤੇ ਵਿਹਾਰ ਆਦਿ ਅਨੇਕਾਂ ਜ਼ਰੂਰੀ ਵਿਸ਼ੇ ਛੋਹੇ ਗਏ ਹਨ। ਇਸ ਖੇਤਰ ਵਿੱਚ ਖੋਜ ਕਰਨ ਵਾਲਿਆਂ ਵਿਦਵਾਨਾਂ ਅਤੇ ਵਿਦਿਆਰਥੀਆਂ ਲਈ ਇਹ ਬੜਾ ਲਾਹੇਵੰਦ ਹੈ। ਗੁਰਮਤਿ ਅਤੇ ਸੰਗੀਤ ਪ੍ਰੇਮੀਆਂ ਨੂੰ ਇਹ ਅੰਕ ਜ਼ਰੂਰ ਖਰੀਦਣਾ ਚਾਹੀਦਾ ਹੈ। ਅਸੀਂ ਸੰਗੀਤ ਕਾਰਯਾਲਯ ਹਾਥਰਸ ਦੇ ਧੰਨਵਾਦੀ ਹਾਂ।[1] ਉਨ੍ਹਾਂ ਦਾ ਪਤਾ ਇਸ ਪ੍ਰਕਾਰ ਹੈ- Sangeet Karyala, Hathras (U.P.) 204101.

ਹੁਣ ਜਦੋਂ ਕਈ ਪਾਸਿਆਂ ਤੋਂ ਇਸਦੇ ਪ੍ਰਚਾਰ, ਪ੍ਰਸਾਰ ਅਤੇ ਵਿਕਾਸ ਲਈ ਉਪਰਾਲੇ ਅਰੰਭ ਹੋ ਚੁੱਕੇ ਹਨ ਤਾਂ ਗੁਰਮਤਿ ਸੰਗੀਤ ਦਾ ਭਵਿੱਖ ਉੱਜਲਾ ਹੀ ਹੋਵੇਗਾ, ਇਹ ਨਿਸ਼ਚਤ ਹੈ। ਚਿੰਤਾ ਕੇਵਲ ਇਸਦੇ 'ਸਰੂਪ' ਨੂੰ ਕਾਇਮ ਰੱਖਣ ਦੀ ਅਤੇ ਇਸਦੀ ਸ਼ੈਲੀਗਤ-ਭਿੰਨਤਾ ਜਾਂ ਵਿਸ਼ੇਸ਼ਤਾ ਨੂੰ ਵਿਕਸਤ ਕਰਨ ਦੀ ਹੈ। ਸਰੂਪ, ਕਾਇਮ ਕਿਵੇਂ ਰਹੇਗਾ? ਜੁਆਬ ਹੈ: ਗੁਰਮਤਿ ਸੰਗੀਤ ਦੇ 'ਰਾਗਾਂ' ਦੀ ਪਰੰਪਰਾਗਤ-ਮੌਲਿਕਤਾ ਨੂੰ ਧਿਆਨ ਵਿੱਚ ਰੱਖਿਆ ਜਾਵੇ। ਸ਼ੈਲੀਗਤ ਭਿੰਨਤਾ ਜਾਂ ਵਿਸ਼ੇਸ਼ਤਾ ਕਿਵੇਂ ਵਿਕਸਤ ਕੀਤੀ ਜਾ ਸਕਦੀ ਹੈ? ਜੁਆਬ ਹੈ: ਇਸ ਦੀਆਂ ਪਰੰਪਰਾਗਤ ਸ਼ੈਲੀਆਂ ਦੀ ਮੌਲਿਕਤਾ ਨੂੰ, ਬਣਾਈ ਰੱਖਿਆ ਜਾਵੇ। ਜਿਵੇਂ ਕਿ: ਧਰੁਪਦ, ਖ਼ਿਆਲ, ਪੜਤਾਲ, ਪਉੜੀ, ਵਾਰ ਅਤੇ ਰਾਗਮਾਲਾ ਆਦਿ ਸ਼ੈਲੀਆਂ ਨੂੰ ਉਚਿਤ ਤਾਲਾਂ ਅਤੇ 'ਕੀਰਤਨ' ਕਰਨ ਸਬੰਧੀ ਨਿਯਮਾਂ ਦਾ ਪਾਲਣ ਕੀਤਾ ਜਾਵੇ। ਇਹ ਸਿਰਫ਼ ਸੰਕੇਤ ਮਾਤਰ ਹੈ। ਇਸ ਸਬੰਧੀ ਵਿਦਵਾਨਾਂ ਵਿੱਚ ਵਿਚਾਰ-ਚਰਚਾ ਹੋਣੀ ਚਾਹੀਦੀ ਹੈ।

ਮਹਾਨ ਸੰਤ, ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ (ਲੁਧਿਆਣਾ) ਨੇ ਪਿਛਲੇ ਕਈ ਸਾਲਾਂ ਤੋਂ ਇਸ ਖੇਤਰ ਵਿੱਚ ਠੋਸ-ਕਾਰਜ ਕੀਤੇ ਹਨ। "ਕੀਰਤਨ ਪਰੰਪਰਾ ਦੇ ਨਿਰੋਲ ਸਿੱਖੀ ਸਰੂਪ ਦੀ ਸੰਭਾਲ ਅਤੇ ਨਿਰਧਾਰਿਤ ਰਾਗਾਂ ਵਿੱਚ ਗੁਰਬਾਣੀ-ਗਾਇਨ ਦੀ ਪੱਧਤੀ ਨੂੰ, ਪੁਨਰ ਸੁਰਜੀਤ ਕਰਨ ਦੇ ਮਹਾਨ ਉਪਰਾਲੇ ਦਾ ਨਾਮ ਹੀ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਹੈ। ਬਾਬਾ ਸੁੱਚਾ ਸਿੰਘ ਜੀ ਨੇ ਅਨੇਕਾਂ ਰਾਗੀਆਂ ਸੰਗੀਤ

---

1. ਸੰਪਾਦਕੀ ਡਾ. ਜਾਗੀਰ ਸਿੰਘ, ਅੰਮ੍ਰਿਤ ਕੀਰਤਨ, ਜੁਲਾਈ 1997 ਪੰਨਾ 3

ਆਚਾਰੀਆਂ ਨਾਲ ਆਪਣਾ ਸੰਪਰਕ ਪੈਦਾ ਕੀਤਾ ਅਤੇ ਰਾਗ ਨਿਰਣਾਇਕ ਕਮੇਟੀ ਦੀ ਸਥਾਪਨਾ ਰਾਹੀਂ, ਇਸ ਖੋਜ ਨੂੰ ਆਧਾਰ ਬਣਾ ਕੇ 31 ਰਾਗਾਂ ਦੇ ਸਹੀ ਸਰੂਪ ਨੂੰ ਨਿਯਮਬੱਧ ਤੇ ਸੰਗੀਤਬੱਧ ਢੰਗ ਨਾਲ, ਸੰਗਤਾਂ ਦੇ ਸਾਹਮਣੇ ਲਿਆਉਣ ਦਾ ਉਪਰਾਲਾ ਕੀਤਾ, ਇਸ ਲਈ ਕਿ ਸੰਗੀਤ ਪ੍ਰੇਮੀ, ਖੋਜੀ ਤੇ ਵਿਦਿਆਰਥੀ ਆਪਣੇ ਅਮੀਰ ਵਿਰਸੇ ਤੋਂ ਜਾਣੂ ਹੋ ਕੇ, ਉਸਨੂੰ ਸੰਭਾਲਣ ਦਾ ਉਪਰਾਲਾ ਕਰ ਸਕਣ। ਜਵੱਦੀ ਕਲਾਂ ਟਕਸਾਲ ਵਿਖੇ, ਇਹ ਸੰਮੇਲਨ, ਸਿੱਖਾਂ ਦੇ ਗੌਰਵਮਈ ਵਿਰਸੇ ਨੂੰ ਟਕਸਾਲੀ ਰੂਪ ਵਿੱਚ ਗ੍ਰਹਿਣ ਕਰਨ ਦਾ ਵਿਸ਼ੇਸ਼ ਯਤਨ ਹੈ। ਪਿਉ ਦਾਦੇ ਦੇ ਖ਼ਜ਼ਾਨੇ ਨੂੰ ਖੋਜਣ, ਪੜਤਾਲਣ ਤੇ ਸਾਂਭਣ ਦਾ ਇਹ ਇੱਕੋ ਇਕ ਵੱਖਰਾ ਤਰੀਕਾ ਹੈ। ਇਹ ਖ਼ਜ਼ਾਨਾ ਤੇ ਗਿਆਨ ਦਾ ਅਦੁੱਤੀ ਭੰਡਾਰ ਆਉਣ ਵਾਲੀਆਂ ਪੀੜ੍ਹੀਆਂ ਦੇ ਨਾਂ ਬਾਬਾ ਸੁੱਚਾ ਸਿੰਘ ਜੀ ਦੀ ਇਕ ਅਮੋਲਕ ਵਸੀਅਤ ਹੋਵੇਗੀ ਜੋ ਉਹ ਸਿੱਖ ਪੰਥ ਨੂੰ ਵਿਰਾਸਤ ਦੇ ਰੂਪ ਵਿੱਚ ਦੇਣਗੇ।[2]

ਗੁਰਮਤਿ ਸੰਗੀਤ ਦਾ ਸਰੂਪ ਕਾਇਮ ਰੱਖਣ ਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕੀ ਕਮੇਟੀ ਦੀ ਕੀਰਤਨ ਸਬ-ਕਮੇਟੀ ਵਲੋਂ ਕੀਰਤਨ ਸਬੰਧੀ ਹਦਾਇਤਾਂ:-

- ਰੇਡੀਓ, ਪ੍ਰਸਾਰਣ ਸਮੇਂ ਰਾਗੀ ਸਿੰਘ ਸ਼ਬਦ ਨੂੰ ਇਕ ਜਾਂ ਡੇਢ ਮਿੰਟ ਪਹਿਲਾਂ ਸਮਾਪਤੀ ਤੇ ਲੈ ਆਉਣ ਅਤੇ ਖ਼ਤਮ ਕਰਨ ਸਮੇਂ ਦੁਬਾਰਾ ਪੜ੍ਹ ਲਿਆ ਕਰਨ ਤਾਂ ਕਿ ਸ਼ਬਦ ਦੀ ਤੁਕ ਪ੍ਰਸਾਰਣ ਸਮੇਂ ਕੱਟੀ ਨਾ ਜਾਵੇ।
- ਕੀਰਤਨ ਦਾ ਸਮੁੱਚਾ ਪ੍ਰਭਾਵ ਇਕ ਸੁਰਤਾ ਵੱਲ ਲਿਵ ਜੋੜਨ ਵੱਲ ਹੋਣਾ ਚਾਹੀਦਾ ਹੈ। ਬਿਖਰੇਵੇਂ ਜਾਂ ਚੰਚਲਤਾਈ ਵੱਲ ਨਹੀਂ। ਸ਼ਬਦ-ਸੁਰਤ ਦਾ ਮਿਲਾਪ ਕਰਨਾ ਬਹੁਤ ਹੀ ਜ਼ਰੂਰੀ ਹੈ। ਇਸ ਉੱਚੀ-ਨੀਵੀਂ ਆਵਾਜ਼ ਵਿੱਚ ਨਹੀਂ ਬੋਲਣਾ ਚਾਹੀਦਾ। ਸਾਜ਼ ਇਕ ਦੂਜੇ ਤੇ ਭਾਰੂ ਨਹੀਂ ਹੋਣੇ ਚਾਹੀਦੇ।
- ਸ੍ਰੀ ਹਰਿਮੰਦਰ ਸਾਹਿਬ ਵਿਖੇ ਜਪੁਜੀ ਸਾਹਿਬ ਦਾ ਕੀਰਤਨ ਨਹੀਂ ਹੋਣਾ ਚਾਹੀਦਾ, ਜੋਟੀ ਦੇ ਸ਼ਬਦ ਨਹੀਂ ਪੜ੍ਹਣੇ ਚਾਹੀਦੇ ਅਤੇ ਫ਼ਿਲਮੀ ਤਰਜ਼ਾਂ ਵਿੱਚ ਸ਼ਬਦ ਨਹੀਂ ਪੜ੍ਹਣੇ ਚਾਹੀਦੇ।
- ਦੋ-ਗਾਣੇ ਵਾਂਗ, ਇੱਕ ਸਿੰਘ ਉੱਚੀ ਅਤੇ ਦੂਜਾ ਸਿੰਘ ਨੀਵੀਂ ਆਵਾਜ਼ ਵਿੱਚ ਗਾਇਨ ਨਾ ਕਰਿਆ ਕਰੇ।
- ਪੁਰਾਤਨ ਰਹੁ-ਰੀਤਾਂ, ਰਾਗਾਂ ਵਿੱਚ ਕੀਰਤਨ ਕੀਤਾ ਜਾਇਆ ਕਰੇ। ਕੀਰਤਨ ਸਮੇਂ ਇੱਕੋ ਭਾਵ ਵਾਲੇ ਸ਼ਬਦ ਪੜ੍ਹੇ ਜਾਣ, ਇੱਕੋ ਪ੍ਰਕਰਣ ਹੋਵੇ ਤਾਂ ਜੋ ਭਾਵ ਸਰੋਤਿਆਂ ਦੀ ਸਮਝ ਆਵੇ।[3]

ਸਰੂਪ ਅਤੇ ਸ਼ੈਲੀਗਤ ਵਿਸ਼ੇਸ਼ਤਾ ਦੇ ਲਈ ਸ਼ਬਦ ਗਾਇਨ ਸਬੰਧੀ ਜ਼ਰੂਰੀ ਨਿਯਮ:-

---

2. ਬੀਬੀ ਜਸਬੀਰ ਕੌਰ ਖਾਲਸਾ, ਅਦੁੱਤੀ ਗੁਰਮਤਿ ਸੰਗੀਤ ਸੰਮੇਲਨ 1994, ਪੰਨਾ 3-4
3. ਅੰਤ੍ਰਿਮ ਕਮੇਟੀ ਮਤਾ ਨੰ: 728, ਮਿਤੀ 30-9-93

- ਸ਼ਬਦ ਗਾਇਨ, ਰਾਗ ਨਿਰਣਾਇਕ ਕਮੇਟੀ ਦੁਆਰਾ ਰਾਗਾਂ ਦੇ ਨਿਸ਼ਚਤ ਸਰੂਪਾਂ ਨੂੰ ਅਧਾਰ ਮੰਨ ਕੇ ਹੀ ਕੀਤਾ ਜਾਵੇ।
- ਕੀਰਤਨ ਸਮੇਂ ਕੇਵਲ ਕੀਰਤਨ ਹੀ ਹੋਵੇਗਾ, ਵਿਆਖਿਆ-ਵਿਚਾਰ ਆਦਿ ਨਹੀਂ।
- ਰਹਾਉ ਵਾਲੀ ਪੰਗਤੀ ਨੂੰ ਸਥਾਈ ਮੰਨ ਕੇ ਗਾਇਆ ਜਾਵੇ ਜਿਨ੍ਹਾਂ ਸ਼ਬਦਾਂ ਵਿੱਚ ਰਹਾਉ ਨਹੀਂ ਹੈ। ਉਸ ਵਿੱਚ ਪਹਿਲੀ ਜਾਂ ਕਿਸੇ ਹੋਰ ਪੰਗਤੀ ਨੂੰ 'ਰਹਾਉ' ਮੰਨਿਆ ਜਾਵੇ।
- ਸ਼ਬਦਾਂ ਵਿਚਲੇ 'ਅੰਕਾਂ' ਅਨੁਸਾਰ ਅੰਤਰੇ ਗਾਏ ਜਾਣ।
- ਬਾਣੀ ਦੀ ਸ਼ੁੱਧਤਾ ਤੇ ਸਪੱਸ਼ਟਤਾ ਦਾ ਧਿਆਨ ਰੱਖਿਆ ਜਾਵੇ।
- ਕੀਰਤਨ ਵਿੱਚ 'ਸਰਗਮ' ਦਾ ਪ੍ਰਯੋਗ ਨਾ ਕੀਤਾ ਜਾਵੇ। ਅਲਾਪ ਤੇ ਤਾਨਾਂ ਅਕਾਰ ਵਿੱਚ ਬੋਲ ਅਲਾਪ ਅਤੇ ਬੋਲ-ਤਾਨਾਂ ਦਾ ਪ੍ਰਯੋਗ ਕੀਤਾ ਜਾਵੇ।
- ਸ਼ਬਦ ਗਾਇਨ ਸਿਰਫ਼ ਸ਼ਾਸਤ੍ਰੀ ਸੰਗੀਤ ਦੇ ਤਾਲਾਂ ਵਿੱਚ ਹੀ ਕੀਤਾ ਜਾਵੇ।
- ਇਕ ਸ਼ਬਦ ਦੇ ਗਾਇਨ ਦਾ ਸਮਾਂ 12-14 ਮਿੰਟ ਹੋਵੇਗਾ।[4] ਗੁਰਬਾਣੀ ਸੰਗੀਤ ਦੀ ਮਾਨਤਾ, ਸਰੂਪ ਤੇ ਵਿਕਾਸ ਸਬੰਧੀ ਲੇਖ ਵਿੱਚ ਭਵਿੱਖ ਲਈ ਸੁਝਾਵ ਇਸ ਪ੍ਰਕਾਰ ਹਨ:
- ਪ੍ਰਤੇਕ ਯੂਨੀਵਰਸਿਟੀ ਵਿੱਚ 'ਡਿਵੋਸ਼ਨਲ-ਮਿਊਜ਼ਿਕ ਚੇਅਰ' ਦੀ ਸਥਾਪਨਾ ਅਤੇ ਉਸਦੀ ਵਾਗਡੋਰ ਕਿਸੇ ਖੋਜੀ-ਵਿਦਵਾਨ (ਸੰਗੀਤਕਾਰ) ਨੂੰ ਦਿੱਤੀ ਜਾਵੇ ਤਾਂ ਕਿ 'ਧਾਰਮਿਕ-ਸੰਗੀਤ-ਅਧਿਐਨ' ਦੀ ਬਕਾਇਦਾ ਵਿਵਸਥਾ ਹੋਵੇ।
- ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਵਿੱਚ ਬੀ.ਏ.,ਐਮ.ਏ. ਅਤੇ ਪੀ-ਐੱਚ.ਡੀ. ਪੱਧਰ ਤੱਕ ਗੁਰਬਾਣੀ ਸੰਗੀਤ ਵਿਸ਼ੇ ਦੀ ਪੂਰੀ ਵਿਵਸਥਾ ਕੀਤੀ ਜਾਵੇ।
- ਸਰਕਾਰੀ ਅਤੇ ਗ਼ੈਰ ਸਰਕਾਰੀ ਵਿੱਦਿਅਕ ਸੰਸਥਾਵਾਂ ਵਿੱਚ ਗੁਰਬਾਣੀ-ਸੰਗੀਤ ਨੂੰ ਇਕ ਵਿਸ਼ੇ ਵਜੋਂ ਪੜ੍ਹਾਇਆ ਜਾਵੇ।
- ਪ੍ਰਬੰਧਕ ਕਮੇਟੀਆਂ ਵਲੋਂ ਖ਼ਾਲਸਾ ਸਕੂਲਾਂ ਅਤੇ ਖ਼ਾਲਸਾ ਕਾਲਜਾਂ ਵਿੱਚ ਇਸਨੂੰ ਚੋਣਵੇਂ ਵਿਸ਼ੇ ਵਜੋਂ ਪੜ੍ਹਾਉਣ ਦੀ ਵਿਵਸਥਾ ਹੋਵੇ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਸ਼ਾ ਵਿਭਾਗ ਪੰਜਾਬ ਪਟਿਆਲਾ, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਚੰਡੀਗੜ੍ਹ, ਗੁਰਮਤਿ ਮਿਸ਼ਨਰੀ

4. ਰਾਗ ਨਿਰਧਾਰਤ ਕਮੇਟੀ, ਅਦੁੱਤੀ ਗੁਰਮਤਿ ਸੰਗੀਤ ਸੰਮੇਲਨ, ਜਵੱਦੀ ਕਲਾਂ, ਲੁਧਿਆਣਾ

ਕਾਲਜਾਂ, ਵੱਖ ਵੱਖ ਮਹਾਂਪੁਰਖਾਂ ਦੀਆਂ ਟਕਸਾਲਾਂ ਅਤੇ ਗੁਰਮਤਿ ਸੰਗੀਤ ਵਿਦਿਆਲਿਆਂ ਤਰਫ਼ੋਂ ਸਿਖਲਾਈ ਦੇ ਪ੍ਰਬੰਧ ਕੀਤੇ ਜਾਣ।

- ਹਰੇਕ ਪੱਧਰ ਤੇ ਹਰੇਕ ਅਦਾਰੇ ਵਲੋਂ, ਆਡੀਓ-ਵੀਡੀਓ ਰਾਹੀਂ ਇਸ ਅਮੋਲਕ ਵਿਰਸੇ ਦੀ ਸੁਰੱਖਿਆ-ਸੰਭਾਲ ਕੀਤੀ ਜਾਵੇ। ਜਿਵੇਂ ਕਿ ਸਤਿਕਾਰਤ ਸੰਤ ਸੁੱਚਾ ਸਿੰਘ ਜੀ ਨੇ ਜਵੱਦੀ ਕਲਾਂ ਨੇ ਅਦੁੱਤੀ ਸੰਗੀਤ ਸੰਮੇਲਨਾਂ ਰਾਹੀਂ, ਪਿਛਲੇ ਸਾਲਾਂ ਵਿੱਚ ਕੀਤੀ ਹੈ। ਇਸੇ ਪ੍ਰਕਾਰ ਯਤਨ, ਸਾਮੂਹਿਕ ਰੂਪ ਵਿੱਚ, ਯੋਜਨਾਬੱਧ ਢੰਗ ਨਾਲ ਕੀਤੇ ਜਾਣ ਤਾਂ ਕਿ ਗੁਰਮਤਿ ਸੰਗੀਤ ਦਾ ਭਵਿੱਖ ਉਜਲਾ ਹੋਵੇ।[5]

-o-



5. ਡਾ. ਡੀ.ਐਸ. ਨਰੂਲਾ, ਅੰਮ੍ਰਿਤ ਕੀਰਤਨ (ਮਾਸਿਕ ਜੂਨ, 1993, ਪੰਨਾ 29)

# ਗੁਰਮਤਿ ਸੰਗੀਤ ਵਿੱਚ ਸ਼ਬਦ ਦੀ ਮਹੱਤਤਾ

*ਡਾ. ਅੰਮ੍ਰਿਤਪਾਲ ਕੌਰ*

ਗੁਰਮਤਿ ਸੰਗੀਤ ਵਿੱਚ ਸ਼ਬਦ ਦਾ ਵਿਲੱਖਣ ਤੇ ਨਿਵੇਕਲਾ ਸਥਾਨ ਹੈ। ਜੋ ਕਿ ਆਪਣੀਆਂ ਵਿਵਧਕਾਰੀ ਅਤੇ ਬਹੁਪੱਖੀ ਸਮਰਥਾਵਾਂ ਸਹਿਤ ਬਾਣੀ ਸਤਿ ਦੇ ਪ੍ਰਕਾਸ਼ ਲਈ ਕਾਰਜਸ਼ੀਲ ਰਹਿੰਦਾ ਹੈ। ਸ਼ਬਦ ਦੀ ਵਿਆਖਿਆ ਦਾ ਆਧਾਰ ਵੱਖੋ ਵੱਖਰੀਆਂ ਅਧਿਐਨ ਦ੍ਰਿਸ਼ਟੀਆਂ ਦਾ ਧਾਰਨੀ ਹੈ। ਵਿਦਵਾਨਾਂ ਨੇ ਸ਼ਬਦ ਨੂੰ ਵਿਆਕਰਣਕ, ਭਾਸ਼ਾਈ, ਕਾਵਿਕ, ਦਾਰਸ਼ਨਿਕ ਆਦਿ ਪਹੁੰਚ ਵਿਧੀਆਂ ਤੋਂ ਅਧਿਐਨ ਕਰਦਿਆਂ ਇਸਦੀ ਸੰਕਲਪਾਤਮਿਕ ਵਿਆਖਿਆ ਦੇ ਵੱਖੋ ਵੱਖਰੇ ਜ਼ਾਵੀਏ ਸਾਡੇ ਸਾਹਮਣੇ ਦਿੱਤੇ ਹਨ। ਸ਼ਬਦ ਬ੍ਰਹਮ ਹੈ, ਸ਼ਬਦ ਨਾਦ ਰੂਪ ਹੈ। ਸ਼ਬਦ ਮੂਲ ਰੂਪ ਵਿੱਚ ਧੁਨੀ ਦੇ ਉਚਾਰਨ ਨਾਲ ਸਬੰਧਿਤ ਹੈ, ਸ਼ਬਦ ਵਿਭਿੰਨ ਸ਼ਬਦ ਸ਼ਕਤੀਆਂ (ਅਭਿਧਾ ਲਕਸ਼ਣਾ, ਵਿਅੰਜਨਾ) ਉੱਪਰ ਅਧਾਰਿਤ ਹੈ। ਸ਼ਬਦ ਦਾ ਸਿੱਧਾ ਸੰਬੰਧ ਅਭਿਵਿਅਕਤੀ ਨਾਲ ਹੈ ਇਹ ਸਾਰੇ ਮੱਤ ਸ਼ਬਦ ਦੀ ਮਹੱਤਵਕਾਰੀ ਸ਼ਕਤੀ ਤੋਂ ਭਲੀਭਾਂਤ ਪਰਿਚਿਤ ਹਨ ਪਰੰਤੂ ਇਹਨਾਂ ਤੇ ਅਧਾਰਿਤ ਹੋਇਆ ਅਧਿਐਨ ਇਕ ਪਾਸੜ ਪਹੁੰਚ ਦਾ ਧਾਰਨੀ ਹੋ ਨਿਬੜਦਾ ਹੈ। ਜ਼ਰੂਰੀ ਹੈ ਕਿ ਗੁਰਮਤਿ ਸੰਗੀਤ ਨਿਹਤ ਸ਼ਬਦ ਹੋ ਕੇ ਵਿਭਿੰਨ ਸੰਕਲਪਾਤਮਿਕ ਗੁਣਾਂ ਸਹਿਤ ਦ੍ਰਿਸ਼ਟਮਾਨ ਹੁੰਦਾ ਹੈ, ਦਾ ਅਧਿਐਨ 'ਬਾਣੀ ਵਿਧਾਨ' ਦੇ ਅੰਤਰਗਤ ਕੀਤਾ ਜਾਵੇ।

ਬਾਣੀ ਸਮੁੱਚੇ ਬ੍ਰਹਿਮੰਡ ਵਿੱਚ ਇਕ ਸਿਸਟਮ ਨੂੰ ਸਿਰਜ ਰਹੀ ਹੈ ਜਿਸਦਾ ਸਿੱਧਾ ਸੰਬੰਧ ਬਾਣੀ ਸੰਚਾਰ ਨਾਲ ਹੈ ਕਿਉਂ ਜੋ ਬਾਣੀ ਨਿਰੋਲ ਲਿਖਤ ਸਮੱਗਰੀ ਨਹੀਂ ਜੋ ਕਿ ਪਠਨ ਪਾਠਨ ਤੇ ਆਧਾਰਿਤ ਹੈ ਬਲਕਿ ਨਿਰੰਤਰ ਵਰਤ ਰਿਹਾ ਅਜਿਹਾ ਸੰਚਾਰ ਹੈ ਜਿਸਦਾ ਆਪਣਾ ਸੁਨਿਸ਼ਚਿਤ ਸਿਸਟਮ ਤੇ ਵਿਗਿਆਨਕ ਸੰਚਾਰ ਪ੍ਰਬੰਧਕ ਹੈ, ਇਸ ਸਿਸਟਮ ਅਧੀਨ ਗੁਰੂ ਸਾਹਿਬਾਨ ਦੁਆਰਾ ਉਚਾਰਿਤ ਬਾਣੀ ਵਿਭਿੰਨ ਮਾਨਵੀ ਜੁਗਤਾਂ ਦੁਆਰਾ ਮਾਨਵ ਮਨ ਵਿੱਚ ਅਧਿਆਤਮਕ ਬੋਧ ਦੀ ਸੂਝ ਅਤੇ ਸੂਹਜ ਨੂੰ ਪ੍ਰਤੀਤ ਕਰਾਉਣ ਵਿੱਚ ਸਹਾਈ ਹੁੰਦੀ ਹੈ। ਇਹਨਾਂ ਜੁਗਤਾਂ ਵਿੱਚੋਂ ਸੰਗੀਤ ਅਜਿਹੀ ਸਸ਼ਕਤ ਸੰਚਾਰ ਵਿਧੀ ਹੈ ਜਿਸਨੂੰ ਕੇਂਦਰੀ ਜੁਗਤ ਵਜੋਂ ਅਪਣਾਇਆ ਗਿਆ ਹੈ।

ਬਾਣੀ ਅੰਤਰ ਨਿਹਤ ਅਧਿਆਤਮਿਕ ਲਕਸ਼ ਦੀ ਪ੍ਰਾਪਤੀ ਅਧਿਆਤਮਕ ਅਨੁਭਵ ਦੁਆਰਾ ਹੋਣੀ ਹੈ। ਇਸ ਅਧਿਆਤਮਿਕ ਅਨੁਭਵ ਨੇ ਸ਼ਬਦ ਅਤੇ ਸੰਗੀਤ ਦੇ ਸੰਯੁਕਤ ਤੇ ਸਮਿਲਿਤ ਰੂਪ ਦੁਆਰਾ ਉਚਿਤ ਹੋਣਾ ਹੈ। ਬਾਣੀ ਵਿੱਚ 'ਸ਼ਬਦ' ਕੇਂਦਰੀ ਸੰਚਾਲਿਕ ਸ਼ਕਤੀ ਵਜੋਂ ਵਿਦਮਾਨ ਹੈ ਜੋ ਬਾਣੀ ਸੰਦੇਸ਼ ਦੇ ਸੰਚਾਰਣ ਦਾ ਪ੍ਰਮੁੱਖ ਮਾਧਿਅਮ ਹੈ। ਬਾਣੀ ਸੰਦੇਸ਼ ਨੇ ਸ਼ਬਦ ਤੋਂ ਪ੍ਰਾਰੰਭ ਹੋ ਕੇ ਸ਼ਬਦ ਤੇ ਪੁਜ ਕੇ ਸੰਪੂਰਨ ਹੋਣਾ ਹੈ ਅਤੇ ਅੰਤਿਮ ਪ੍ਰਾਪਤੀ ਦੇ ਰੂਪ ਵਿੱਚ ਸਬਦ ਨੇ ਅੰਗੀਕਾਰ ਹੋਣਾ ਹੈ। ਇਸ ਸਬੰਧ ਵਿੱਚ ਬਾਣੀ ਅੰਤਰਨਿਹਤ ਅਨੇਕ ਉਦਾਹਰਣਾਂ ਵੇਖੀਆਂ ਜਾ ਸਕਦੀਆਂ ਹਨ।[1] ਸ਼ਬਦ ਦੀ ਪ੍ਰਸਤੁਤੀ ਵਿੱਚ 'ਸੰਗੀਤ' ਨੂੰ ਮਾਧਿਅਮ ਦੇ ਤੌਰ ਤੇ ਅਪਣਾਇਆ

ਗਿਆ ਹੈ। ਇੱਥੇ ਪ੍ਰਯੁਕਤ ਹੋ ਰਿਹਾ ਸੰਗੀਤ 'ਬਾਣੀ ਵਿਧਾਨ' ਦੇ ਅਨੁਸ਼ਾਸਨ ਦਾ ਧਾਰਨੀ ਹੈ। ਸੰਗੀਤ ਦੀ ਇਹ ਪ੍ਰਸਤੁਤੀ ਸ਼ਬਦ ਕੀਰਤਨ ਦੀ ਹੈ। ਇਹ ਸ਼ਬਦ ਕੀਰਤਨ ਆਪਣੇ ਤੋਂ ਪੂਰਬਲੀਆਂ ਤੇ ਸਮਕਾਲੀਨ ਭਾਰਤੀ ਸੰਗੀਤ ਦੀਆਂ ਕੀਰਤਨ ਪਰੰਪਰਾਵਾਂ ਨਾਲੋਂ ਭਿੰਨ ਤੇ ਅੱਡਰਾ ਹੈ। ਇਸ ਕੀਰਤਨ ਦੀ ਮੂਲ ਵਿਲੱਖਣਤਾ ਇਸਦੇ ਸ਼ਬਦ ਕੀਰਤਨ ਹੋਣ ਵਿੱਚ ਹੈ। ਇਸਦਾ ਅਵਿਗਿਆਨਕ ਅਨੁਕਰਣਾਤਮਕ ਪ੍ਰਯੋਗ ਨਾਲੋਂ ਸਪੱਸ਼ਟ ਰੂਪ ਵਿੱਚ ਅਲੱਗ ਕਰ ਦਿੰਦਾ ਹੈ।

ਸ਼ਬਦ ਕੀਰਤਨ ਦੀ ਕੇਂਦਰੀ ਇਕਾਈ ਸ਼ਬਦ ਹੈ ਇਹ ਕਿਸੇ ਪ੍ਰਭੂ ਨਾਮ ਦੇ ਜਪਣ ਜਾਂ ਰਟਣ ਦਾ ਬਾਰੰਬਾਰ ਗਾਇਨ ਨਹੀਂ ਬਲਕਿ ਸ਼ਬਦ ਦੇ ਪ੍ਰਕਾਸ਼ਮਾਨ ਹੋਣ ਵਾਲੇ ਸਮੂਹ ਅਧਿਆਤਮਕ ਰਹੱਸਾਂ ਦੇ ਭੇਦਾਂ ਨੂੰ ਗਾਇਨ ਦੁਆਰਾ ਸਮੂਰਤ ਕਰਨਾ ਹੈ।

ਇਸ ਵਿੱਚ ਸ਼ਬਦ ਦੇ ਆਹਤ, ਅਨਾਹਦ ਭੇਦਾਂ ਦੇ ਅਧਾਰ ਅਨੁਭਵ ਤੇ ਬੋਧ ਦੀ ਪ੍ਰਕ੍ਰਿਆ ਨੂੰ ਕਾਰਜਸ਼ੀਲ ਕੀਤਾ ਜਾਂਦਾ ਹੈ। ਇਹ ਸ਼ਬਦ ਜਿੱਥੇ ਬਾਣੀ ਦੀ ਇਕਾਈ ਹੈ ਉੱਥੇ ਅਧਿਆਤਮਕ ਅਨੁਭਵ ਤੇ ਗਿਆਨ ਦਾ ਰੋਸ਼ਨ ਪ੍ਰਤੀਕ ਵੀ ਹੈ, ਬਾਣੀ ਵਿੱਚ ਸ਼ਬਦ ਦੇ ਮਹੱਤਵ ਅਤੇ ਪ੍ਰਾਪਤੀ ਦੀ ਉੱਚਤਾ ਦਾ ਪ੍ਰਮਾਣ ਬਾਣੀ ਦੇ ਆਰੰਭ ਵਿੱਚ ਮੂਲਮੰਤ੍ਰ ਤੋਂ ਹੀ ਜਾਣਿਆ ਜਾ ਸਕਦਾ ਹੈ:

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਏਥੇ ਸ਼ਬਦ ਬ੍ਰਹਮ ਰੂਪ ਹੈ। ਖਾਲਕ ਦਾ ਹੁਕਮ/ ਆਦੇਸ਼ ਹੈ, ਜੋ ਸ਼ਬਦ ਰੂਪ ਵਿੱਚ ਸੰਚਾਰਿਤ ਹੋ ਰਿਹਾ ਹੈ। ਜਿਸਨੂੰ ਗੁਰੂ ਨਾਨਕ ਦੇਵ ਜੀ ਨੇ ਪ੍ਰਥਮ ਤੇ ਆਰੰਭਕ ਰੂਪ ਵਿੱਚ ਅਪਣਾਇਆ ਅਤੇ ਆਪ ਆਪਣੇ ਆਪ ਨੂੰ ਢਾਡੀ ਦੇ ਰੂਪ ਵਿੱਚ ਚਿਤਰਦਿਆਂ ਸ਼ਬਦ ਦੀ ਪ੍ਰਾਪਤੀ ਖਾਲਕ ਦੇ ਦਰ ਤੋਂ ਦਰਸਾਉਂਦੇ ਹਨ:

**ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥**
**ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥**
**ਢਾਢੀ ਕਰੇ ਪਸਾਉ ਸਬਦੁ ਵਜਾਇਆ ॥**
**ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥** (੧੫੦)

ਸੰਗੀਤ ਜਗਤ ਵਿੱਚ ਢਾਡੀ ਇਕ ਅਜਿਹਾ ਪ੍ਰਸਤੁਤਕਾਰ ਹੈ ਜੋ ਕਿਸੇ ਪੂਰਵ ਨਿਰਧਾਰਤ ਕਥਾ, ਵਾਰਤਾ ਨੂੰ ਮੌਲਿਕ ਅੰਦਾਜ਼ ਵਿੱਚ ਪ੍ਰਸਤੁਤ ਕਰਦਾ ਹੈ ਇਸ ਢਾਡੀ ਦੀ ਸਰੋਤਾ ਸ਼੍ਰੇਣੀ ਜਨ ਸਾਧਾਰਨ/ਲੋਕਾਈ ਹੈ। ਇਹ ਢਾਡੀ ਕਿਸੇ ਨਾ

ਕਿਸੇ ਮੰਚ ਵਿੱਚ ਗਾਇਨ ਕਰਦਾ ਹੈ। ਪੂਰਵ ਨਿਰਧਾਰਤ ਕਥਾ ਨੂੰ ਮੌਲਿਕ ਅੰਦਾਜ਼ ਅਤੇ ਨਵੀਨ ਰੂਪ ਪ੍ਰਸਤੁਤ ਕਰਨਾ ਉਸਦੀ ਖਾਸੀਅਤ ਹੈ। ਪਰ ਉਹ ਉਸ ਵਿੱਚ ਪਰਿਵਰਤਨ ਨਹੀਂ ਕਰ ਸਕਦਾ ਇਹ "ਜੈਸੀ ਮੈ ਆਵੈ ਖਸਮ ਕੀ ਬਾਣੀ" ਤੋਂ ਸਪੱਸ਼ਟ ਹੈ ਢਾਡੀ ਸਰਬ ਲੋਕਾਈ ਨੂੰ ਸੰਬੰਧਤ ਹੈ ਅਤੇ ਉਸਦੇ ਬੋਲਾਂ ਦਾ ਮੂਲ ਸਰੋਤ ਉਹ ਖਸਮ/ਖਾਲਕ ਹੈ। ਉਸ ਖਸਮ ਦੇ ਲੱਛਣ ਮੂਲਮੰਤਰ ਵਿੱਚ ਸਪੱਸ਼ਟ ਕੀਤੇ ਗਏ ਹਨ ਜੋ ਆਦਿ ਜੁਗਾਦਿ ਹੈਭੀ ਤੇ ਹੋਸੀ ਭੀ ਸਤਿ ਹੈ। ਸਤਿਨਾਮ, ਸਤਿਰੂਪ ਖਸਮ ਦੀ ਇਹ ਬਾਣੀ ਦਾ ਪ੍ਰਸਤੁਤਕਾਰ ਗੁਰੂ ਨਾਨਕ ਵੀ ਇਸ ਬਾਣੀ ਗਾਇਨ ਦੁਆਰਾ ਸੰਚਾਰਦੇ ਹਨ।

ਸ਼ਬਦ ਦੇ ਸਤਿ ਸਰੂਪ ਨੂੰ ਲੋਕਾਂ ਸਾਹਮਣੇ ਪ੍ਰਸਤੁਤ ਕਰਨ ਲਈ ਬਾਣੀ ਦਾ ਸੰਚਾਰ 'ਸ਼ਬਦ ਕੀਰਤਨ' ਦੀ ਜੁਗਤ ਦੁਆਰਾ ਸੰਚਾਰਿਤ ਹੋਣਾ ਹੈ। ਸ਼ਬਦ ਕੀਰਤਨ ਦੀ ਪ੍ਰਸਤੁਤੀ ਲਈ ਭਿੰਨ ਭਿੰਨ ਸੰਗੀਤਕ ਤੱਤਾਂ ਅਤੇ ਵਿਭਿੰਨ ਸੰਗੀਤਕ ਅਭਿਵਿਅੰਜਨ ਪੱਧਤੀ ਦੀ ਮੌਲਿਕਤਾ ਦਾ ਮੂਲ ਗੁਣ ਇਸਦੀ ਵਿਸ਼ਿਸ਼ਟ ਪਹੁੰਚ ਹੈ। ਇਸਦੇ ਨਾਲ ਹੀ ਵਿਲੱਖਣ ਤੇ ਮੌਲਿਕ ਦ੍ਰਿਸ਼ਟੀਕੋਣ ਤੋਂ ਸੰਗੀਤ ਦੇ ਵਿਭਿੰਨ ਤੱਤਾਂ ਅਤੇ ਜੁਗਤਾਂ ਦਾ ਪ੍ਰਯੋਗ ਅਤੇ ਵਿਲੱਖਣ ਪਹੁੰਚ ਦੁਆਰਾ ਇਹ ਕੀਰਤਨ ਪੱਧਤੀ ਨਿਵੇਕਲੇ ਸੰਗੀਤ ਪ੍ਰਬੰਧ ਵਿੱਚ ਉਦਿਤ ਹੁੰਦੀ ਹੈ। ਸਿੱਖ ਗੁਰੂ ਸਾਹਿਬਾਨ ਦੁਆਰਾ ਆਰੰਭ ਕੀਤੀ ਗਈ ਇਸ ਕੀਰਤਨ ਪੱਧਤੀ ਨੂੰ ਵਰਤਮਾਨ ਸਮੇਂ ਗੁਰਮਤਿ ਸੰਗੀਤ ਕਿਹਾ ਜਾਂਦਾ ਹੈ। ਗੁਰਮਤਿ ਸੰਗੀਤ ਗੁਰੂ ਦੁਆਰਾ ਦਰਸਾਏ ਗਏ ਮਾਰਗ ਦਾ ਅਨੁਸਰਣ ਕਰਦਾ ਹੈ ਇਹ ਮਾਰਗ ਸੰਗੀਤ ਦੀ ਪ੍ਰਸਤੁਤੀ ਦੇ ਸੰਦਰਭ ਵਿੱਚ ਬਾਣੀ ਦੁਆਰਾ ਦਰਸਾਏ ਗਏ ਸੰਗੀਤ ਅਨੁਸ਼ਾਸਨ ਜਾਂ ਸੰਗੀਤ ਪ੍ਰਬੰਧ ਦਾ ਮਾਰਗ ਹੈ।

ਸ਼ਬਦ ਦੇ ਪ੍ਰਕਾਸ਼ਨ ਲਈ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਨਾਤਨੀ ਸੰਗੀਤ ਅਤੇ ਦੇਸੀ ਸੰਗੀਤ ਦੇ ਵਰਗਾਂ ਵਿੱਚ ਵਿਭਾਜਤ ਕੀਤਾ ਹੈ। ਇਸਦੇ ਨਾਲ ਹੀ ਸਨਾਤਨੀ ਰਾਗ ਅਤੇ ਦੇਸੀ ਰਾਗ ਰੂਪ ਵਿਭਿੰਨ ਸੰਗੀਤਕ ਤੱਤਾਂ, ਸੰਕੇਤਾਂ ਸਹਿਤ ਨਵੀਨ ਅਤੇ ਮੌਲਿਕ ਸੰਗੀਤ ਪ੍ਰਬੰਧ ਵੀ ਸਿਰਜਿਆ ਹੈ। ਜਿਸਦਾ ਮਨੋਰਥ ਕੇਵਲ ਸ਼ਬਦ ਦਾ ਪ੍ਰਕਾਸ਼ਨ ਹੈ। ਏਥੇ ਸ਼ਬਦ ਬ੍ਰਹਮ ਦਾ ਰੂਪ ਹੈ। ਖਾਲਕ ਦਾ ਹੁਕਮ/ ਆਦੇਸ਼ ਹੈ ਜੋ ਸਮੁੱਚ ਰੂਪ ਵਿੱਚ ਵਰਤ ਰਿਹਾ ਹੈ। ਇੱਥੇ ਸ਼ਬਦ ਨਿਰੋਲ ਸ਼ਬਦ ਨਾ ਹੋ ਕੇ ਗੁਰੂ ਦਾ ਪ੍ਰਵਚਨ ਵੀ ਹੈ। ਇਹ ਗੁਰੂ ਸੰਦੇਸ਼ ਹੈ ਜੋ ਸਮੂਹ ਲੋਕਾਈ ਨੂੰ ਸਮੁੱਚੇ ਸੱਭਿਆਚਾਰਕ ਸਾਂਸਕ੍ਰਿਤਕ ਪਰਿਪੇਖ ਵਿੱਚ ਉਸਦੀ ਹੋਂਦ ਅਤੇ ਸਰਪ੍ਰਸਤੀ ਚੇਤੰਨ ਕਰਵਾ ਰਿਹਾ ਹੈ। ਇਸ ਚੇਤੰਨਤਾ ਦੁਆਰਾ ਮਨੁੱਖ ਪਰਮਸਤਿ ਦੇ ਅਨੁਭਵ ਅਤੇ ਬੋਧ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਹੁੰਦਾ ਹੈ। ਲਾਜ਼ਮੀ ਹੈ ਕਿ ਇਹ ਪ੍ਰਾਪਤੀ ਸ਼ਬਦ ਦੇ ਮਾਧਿਅਮ ਦੁਆਰਾ ਹੋਣੀ ਹੈ। ਬਾਣੀ ਦੇ ਲਿਖਤ ਸਰੂਪ ਵਿੱਚ ਸ਼ਬਦ ਇਕ ਇਕਾਈ ਵੀ ਹੈ ਤੇ ਉਸਦਾ ਆਪਣਾ ਰਚਨਾ ਸੰਗਠਨ ਵੀ। ਸ਼ਬਦ ਕੀਰਤਨ ਦੀ ਪ੍ਰਸਤੁਤੀ ਵਿੱਚ ਬਾਣੀ ਦਾ ਵਿਗਿਆਨਕ ਤੇ

ਵਿਸ਼ਿਸ਼ਟ ਸੰਗੀਤ ਪ੍ਰਬੰਧ ਹੈ ਜਿਸਦਾ ਅਧਿਐਨ ਨਿਮਨ ਲਿਖਤ ਸ਼ਬਦ ਰਚਨਾ ਦੇ ਵਿਸ਼ਲੇਸ਼ਣ ਦੁਆਰਾ ਪ੍ਰਸਤੁਤ ਕੀਤਾ ਜਾ ਰਿਹਾ ਹੈ:

**ਆਸਾ ਮਹਲਾ ੧ ॥**
**ਏਕ ਨ ਭਰੀਆ ਗੁਣ ਕਰਿ ਧੋਵਾ ॥**
**ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥੧ ॥**
**ਇਉ ਕਿਉ ਕੰਤ ਪਿਆਰੀ ਹੋਵਾ ॥**
**ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧ ॥ ਰਹਾਉ ॥**
**ਆਸ ਪਿਆਸੀ ਸੇਜੈ ਆਵਾ ॥**
**ਆਗੈ ਸਹ ਭਾਵਾ ਕਿ ਨ ਭਾਵਾ ॥੨ ॥**
**ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥**
**ਹਰਿ ਦਰਸਨ ਬਿਨੁ ਰਹਨੁ ਨ ਜਾਨੀ ॥੧ ॥ ਰਹਾਉ ॥**
**ਪ੍ਰੇਮੁ ਨ ਚਾਖਿਆ ਮੇਰੀ ਤਿਖ ਨ ਬੁਝਾਨੀ ॥**
**ਗਇਆ ਸੁ ਜੋਬਨੁ ਧਨ ਪਛੁਤਾਨੀ ॥੩ ॥**
**ਅਜੈ ਸੁ ਜਾਗਉ ਆਸ ਪਿਆਸੀ ॥**
**ਭਈਲੇ ਉਦਾਸੀ ਰਹਉ ਨਿਰਾਸੀ ॥੧ ॥ਰਹਾਉ ॥**
**ਹਉਮੈ ਖੋਇ ਕਰੇ ਸੀਗਾਰੁ ॥**
**ਤਉ ਕਾਮਣਿ ਸੇਜੈ ਰਵੈ ਭਤਾਰੁ ॥੪ ॥**
**ਤਉ ਨਾਨਕ ਕੰਤੈ ਮਨਿ ਭਾਵੈ ॥**
**ਛੋਡਿ ਵਡਾਈ ਅਪਣੇ ਖਸਮ ਸਮਾਵੈ ॥੧ ॥ਰਹਾਉ ॥** ੩੫੬

ਉਪਰੋਕਤ ਸ਼ਬਦ ਉੱਪਰ ਆਸਾ ਮਹਲਾ ੧ ਦਾ ਸਿਰਲੇਖ ਅੰਕਿਤ ਹੈ ਜਿਸ ਤੋਂ ਭਾਵ ਹੈ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਾਗ ਆਸਾ ਵਿੱਚ ਰਚਿਤ ਸ਼ਬਦ ਹੈ। ਏਥੇ ਰਾਗ ਇਸਦੇ ਬਾਣੀ ਰੂਪ ਜਿੰਨਾ ਹੀ ਮਹੱਤਵਪੂਰਨ ਹੈ। ਗੁਰੂ ਸਾਹਿਬ ਰਾਗ ਦਾ ਪ੍ਰਯੋਗ ਬਾਣੀ ਦੀ ਪ੍ਰਕ੍ਰਿਤੀ ਅਨੁਸਾਰ ਹੀ ਕਰ ਰਹੇ ਹਨ। ਇਸੇ ਕਰਕੇ ਬਾਣੀ ਦੀ ਪ੍ਰਕ੍ਰਿਤੀ ਦੇ ਪਰਿਵਰਤਨ ਸਮੇਂ ਵਿਭਿੰਨ ਰਾਗਾਂ ਅਤੇ ਇਨ੍ਹਾਂ ਦੇ ਭਿੰਨ ਭਿੰਨ ਪ੍ਰਕਾਰਾਂ ਦਾ ਪ੍ਰਯੋਗ ਦ੍ਰਿਸ਼ਟੀਗੋਚਰ ਹੁੰਦਾ ਹੈ। ਅਸੀਂ ਆਪਣੇ ਵਿਸ਼ਲੇਸ਼ਣ ਦਾ ਆਰੰਭ 'ਆਸਾ ਰਾਗ' ਦੀ ਪ੍ਰਕ੍ਰਿਤੀ ਅਤੇ ਬਾਣੀ ਨਾਲ ਇਸਦੀ ਸਮਰੱਥਾ ਦੇ ਵਿਸ਼ਲੇਸ਼ਣ ਤੋਂ ਕਰ ਰਹੇ ਹਾਂ।

1. ਰਾਗ ਆਸਾ ਸਵੇਰ ਸਮੇਂ ਦਾ ਰਾਗ ਹੈ। ਇਸਦੀ ਸੁਰਾਤਮਕ ਅਤੇ ਰਾਗਾਤਮਕ ਪ੍ਰਕ੍ਰਿਤੀ ਨੂੰ ਜੇਕਰ ਸ਼ਬਦ ਰੂਪ ਦੇਣਾ ਹੋਵੇ ਤਾਂ ਅਸੀਂ ਇਸਨੂੰ ਸ਼ਾਂਤ ਅਤੇ ਗੰਭੀਰ ਪ੍ਰਕ੍ਰਿਤੀ ਦਾ ਰਾਗ ਆਖਾਂਗੇ। ਸ਼ਬਦ ਦੇ ਸਾਧਾਰਣ ਅਧਿਐਨ ਤੋਂ ਹੀ ਪ੍ਰਗਟ ਹੋ ਜਾਂਦਾ ਹੈ ਕਿ ਇਸ ਵਿੱਚ ਮੋਹ-ਨੀਂਦ ਵੱਸ ਸੁੱਤੀ ਜੀਵ ਰੂਪੀ ਇਸਤ੍ਰੀ ਦੀ ਆਪਣੇ ਸਹੁ ਨੂੰ ਮਿਲਣ ਦੀ ਤੀਬਰ ਇੱਛਾ ਅਤੇ ਆਪਣੇ ਔਗੁਣਹਾਰੀ ਹੋਣ ਦਾ ਅਹਿਸਾਸ ਮੌਜੂਦ ਹੈ। ਸ਼ਬਦ ਵਿੱਚ ਜੀਵ ਇਸਤ੍ਰੀ ਮੋਹ ਦੀ ਗਫ਼ਲਤ ਨਾਲ

ਗ੍ਰਸੀ ਹੋਈ ਹੈ। ਪਰ ਸਹੁ ਪਰਮਾਤਮਾ ਆਪਣੇ ਸਦੀਵੀ ਗੁਣਾਂ ਦੇ ਅਨੁਰੂਪ ਸਦੈਵ ਜਾਗ ਰਿਹਾ ਹੈ। ਦੋਵਾਂ ਦੇ ਮੂਲ ਸੁਭਾਅ ਦੇ ਗੁਣਾਂ ਵਿੱਚ ਬੁਨਿਆਦੀ ਅੰਤਰ ਸਦਕਾ ਹੀ ਸਮੱਸਿਆ ਉਤਪੰਨ ਹੋਈ ਹੈ। ਸ਼ਬਦ ਅਧੀਨ ਇਸਤ੍ਰੀ ਦੇ ਇਸ ਅਨੁਭਵ ਨੂੰ ਸ਼ਾਬਦਿਕ ਚਿਤਰਣ ਦੁਆਰਾ ਅਭਿਵਿਅਕਤ ਕੀਤਾ ਗਿਆ ਹੈ ਅਤੇ ਸ਼ਬਦ ਭਾਵ ਦੀ ਪ੍ਰਕ੍ਰਿਤੀ ਦੇ ਅਨੁਰੂਪ ਰਾਗ ਪ੍ਰਯੋਗ ਕਰਕੇ ਗੁਰੂ ਸਾਹਿਬ ਇਸਦੀ ਸੰਚਾਰ ਸਮਰੱਥ ਦੀਆਂ ਹੋਰ ਵਡੇਰੀਆਂ ਸੰਭਾਵਨਾਵਾਂ ਸਿਰਜ ਦਿੰਦੇ ਹਨ। ਰਾਗ ਦੀ ਪ੍ਰਕ੍ਰਿਤੀ, ਰਾਗ ਦਾ ਸਮਾਂ ਅਤੇ ਸੁਰਾਤਮਕ ਸਰੂਪ ਇਸ ਸ਼ਬਦ ਦੇ ਭਾਵ ਚਿਤਰਣ ਨਾਲ ਸਮਰਸਤਾ (ਰਾਗ-ਬਾਣੀ-ਸੰਵਾਦ) ਰੱਖਦੇ ਹਨ।

2. ਸ਼ਬਦ ਦੇ ਚਾਰ ਪਦੇ ਹਨ। ਹਰ ਪਦੇ ਦੇ ਅੰਤ ਵਿੱਚ 'ਰਹਾਉ' ਦਾ ਸੰਕੇਤ ਹੈ। 'ਰਹਾਉ' ਸ਼ਬਦ ਦੀ ਕੇਂਦਰੀ ਇਕਾਈ ਵਜੋਂ ਕਾਰਜਸ਼ੀਲ ਰਹਿੰਦੀ ਹੈ ਕਿਉਂਕਿ 'ਰਹਾਉ' ਸ਼ਬਦ ਵਿਚ ਨਿਹਤ ਅਰਥ ਸੰਚਾਰਿਤ ਕਰਨ ਦੀ ਅਜਿਹੀ ਸੰਚਾਲਕ ਸ਼ਕਤੀ ਹੈ ਜਿਸ ਵਿੱਚ ਸ਼ਬਦ ਦਾ ਕੇਂਦਰੀ ਭਾਵ (ਸੰਦੇਸ਼) ਮੌਜੂਦ ਹੈ।
3. ਕੇਂਦਰੀ ਸੰਚਾਲਕ ਸ਼ਕਤੀ ਰਹਾਉ ਨਾਲ ਅੰਤਰ ਸਬੰਧਿਤ ਹੋ ਕੇ ਸ਼ਬਦ ਦੇ ਬਾਕੀ ਤੱਤਾਂ (ਰੂਪ+ਵਸਤੂ) ਨੇ ਕਾਰਜਸ਼ੀਲ ਹੋਣਾ ਹੈ।
4. ਸ਼ਬਦ ਰਚਨਾ ਦੇ ਅੰਤਰਗਤ ਬਾਣੀ ਦੀ ਅਰਥ ਉਤਪਾਦਕਤਾ ਅਤੇ ਵਿਆਖਿਆ ਦਾ ਕੇਂਦਰ ਵੀ ਰਹਾਉ ਹੀ ਨਿਸ਼ਚਿਤ ਹੁੰਦਾ ਹੈ।
5. ਗਾਇਨ ਪ੍ਰਸਤੁਤੀ ਸਮੇਂ ਸ਼ਬਦ-ਕੀਰਤਨ ਪ੍ਰਕ੍ਰਿਆ ਅਧੀਨ 'ਰਹਾਉ' ਨੂੰ ਸਥਾਈ ਦੇ ਰੂਪ ਵਿੱਚ ਗ੍ਰਹਿਣ ਕਰਨਾ ਹੈ। ਇਸ ਰਹਾਉ/ਸਥਾਈ ਤੋਂ ਹੀ ਕੀਰਤਨ ਦਾ ਆਰੰਭ ਹੁੰਦਾ ਹੈ ਅਤੇ ਇਹੀ ਆਰੰਭ-ਬਿੰਦੂ ਸ਼ਬਦ ਵਿੱਚ ਨਿਹਤ ਵਿਭਿੰਨ ਵਿਚਾਰਾਂ ਦੀ ਪ੍ਰੋੜਤਾ ਲਈ ਬਾਰ ਬਾਰ ਗਾਇਨ ਦੁਹਰਾਉ ਦੁਆਰਾ ਗਤੀਸ਼ੀਲ ਰਹਿੰਦਾ ਹੈ।
6. ਸ਼ਬਦ ਪਦ ਦੀਆਂ ਬਾਕੀ ਤੁਕਾਂ ਨੂੰ ਅੰਤਰੇ ਦੇ ਰੂਪ ਵਿੱਚ ਗਾਇਆ ਜਾਣਾ ਹੈ। ਇਨ੍ਹਾਂ ਤੁਕਾਂ ਦੇ ਅਖੀਰ ਵਿੱਚ ਅੰਕਿਤ ਅੰਕ ਇਨ੍ਹਾਂ ਅੰਤਰਿਆਂ ਦੀ ਕੁਲ ਗਿਣਤੀ ਨਿਰਧਾਰਤ ਕਰਦੇ ਹਨ। ਉਦਾਹਰਣ ਦੇ ਤੌਰ 'ਤੇ ਚਉਪਦੇ ਵਿੱਚ ਰਹਾਉ ਤੋਂ ਬਿਨਾ ਚਾਰ ਤੁਕਾਂ (ਅੰਤਰੇ) ਵਿਦਮਾਨ ਹੁੰਦੀਆਂ ਹਨ ਅਤੇ ਪੰਜ ਪਦੇ ਵਿੱਚ ਰਹਾਉ ਤੋਂ ਬਿਨਾਂ ਪੰਜ ਇਹ ਸ਼ਬਦ ਜੋ ਕੇ ਚਉਪਦੇ ਹੈ, ਵਿੱਚ ਇਕ ਤੋਂ ਵਧੀਕ ਕੁਲ ਚਾਰ ਰਹਾਉ ਹਨ ਅਤੇ ਚਾਰ ਹੀ ਅੰਤਰੇ ਦੀਆਂ ਤੁਕਾਂ ਹਨ। ਇਸ ਤਰ੍ਹਾਂ ਇਸ ਸ਼ਬਦ ਦੀ ਸੰਰਚਨਾ ਹੋਰ ਵੀ ਵਿਸ਼ਿਸ਼ਟ ਹੋ ਗਈ ਹੈ ਅਤੇ ਇਹ ਚਾਰ ਰਹਾਉ ਸ਼ਬਦ ਦੇ ਅੰਤਰ ਨਿਹਤ ਭਾਵਾਂ ਦੇ ਬੋਧ ਅਤੇ ਸੰਚਾਰ ਪ੍ਰਕ੍ਰਿਆ ਵਿੱਚ ਤੀਬਰਤਰ ਵਾਧੇ ਦਾ ਪ੍ਰਤੀਕ ਹਨ। ਅੰਤਰੇ ਦੀਆਂ ਇਹ ਤੁਕਾਂ ਸ਼ਬਦ ਸੰਚਾਰ ਪ੍ਰਕ੍ਰਿਆ ਦੇ ਅੰਤਰਗਤ ਸੰਬੰਧਿਤ ਸਮੱਸਿਆ ਦੇ ਸਮਾਧਾਨ ਲਈ ਅਤੇ ਰਹਾਉ ਦੇ ਕੇਂਦਰੀ ਭਾਵ ਨੂੰ ਦ੍ਰਿੜ੍ਹ ਕਰਾਉਣ ਲਈ ਪ੍ਰਮਾਣ, ਉਕਤੀਆਂ,

ਉਦਾਹਰਣਾਂ ਅਤੇ ਦਲੀਲਾਂ ਦੇ ਰੂਪ ਵਿੱਚ ਸਰੂਪਿਤ ਹੁੰਦੀਆਂ ਹਨ।

7. ਰਹਾਉ ਅਤੇ ਅੰਤਰੇ ਦੀ ਕਾਰਜ ਪ੍ਰਕ੍ਰਿਆ ਬਹੁਰੂਪੀ ਤੇ ਵਿਵਿਧਕੁਣੀ ਹੈ। ਹਰ ਅੰਤਰੇ ਦੇ ਗਾਇਨ ਤੋਂ ਬਾਅਦ ਉਸਦੀ ਕੇਂਦਰੀ ਸੰਚਾਲਕ ਇਕਾਈ ਰਹਾਉ ਵਲ ਪਰਤਣਾ ਹੁੰਦਾ ਹੈ ਅਤੇ ਇਸ ਪ੍ਰਕ੍ਰਿਆ ਦੀ ਪੁਨਰਾਵ੍ਰਿਤੀ ਸਰੋਤੇ ਨੂੰ ਭਾਵ ਪ੍ਰਕਾਸ਼ਨ ਅਤੇ ਭਾਵ ਸੁਦ੍ਰਿੜਤਾ ਪ੍ਰਦਾਨ ਕਰਦੀ ਹੈ। ਇਸ ਸ਼ਬਦ ਦੇ ਅੰਤਰਗਤ ਰਹਾਉ (ਸਥਾਈ) ਅੰਤਰੇ (ਅੰਕਾਂ) ਦੀ ਕਾਰਜ ਪ੍ਰਕ੍ਰਿਆ ਕੁਝ ਇਸ ਪ੍ਰਕਾਰ ਹੈ:

   1. ਰਹਾਉ (੧)-- ਰਹਾਉ (੧)--ਰਹਾਉ (੧)--
   2. ਰਹਾਉ (੧)-- ਅੰਤਰਾ (੧)--ਰਹਾਉ (੧)--
   3. ਰਹਾਉ (੧)-- ਅੰਤਰਾ (੨)--ਰਹਾਉ (੨)--
   4. ਰਹਾਉ (੨)-- ਅੰਤਰਾ (੩)--ਰਹਾਉ (੩)--
   5. ਰਹਾਉ (੩)-- ਅੰਤਰਾ (੪)--ਰਹਾਉ (੪)--
   6. ਰਹਾਉ (੪)-- ਅੰਤਰਾ (੪)--ਰਹਾਉ (੪)--

8. ਇਸ ਸ਼ਬਦ ਦੀ ਸੰਚਾਰ ਪ੍ਰਕ੍ਰਿਆ ਦੇ ਅੰਤਰਗਤ ਰਹਾਉ, ਆਦਿ, ਅੰਤ ਤੇ ਮੱਧ ਵਿੱਚ ਨਿਰੰਤਰ ਕਾਰਜਸ਼ੀਲ ਹੈ ਅਤੇ ਇਸਦੀ ਮੂਲ ਕਾਰਜਸ਼ੀਲਤਾ ਸ਼ਬਦ ਪ੍ਰਸਤੁਤੀ ਦੇ ਸੰਭਵ ਸਰੂਪਾਂ ਅਤੇ ਅਧਿਐਨ ਪ੍ਰਕ੍ਰਿਆਵਾਂ ਨੂੰ ਆਧਾਰ ਰੂਪ ਵਿੱਚ ਰੌਸ਼ਨੀ ਪ੍ਰਦਾਨ ਕਰਦੀ ਹੈ।

ਉਕਤ ਸ਼ਬਦ ਦੇ ਅਧਿਐਨ ਅਤੇ ਵਿਸ਼ਲੇਸ਼ਣ ਤੋਂ ਸਾਡੇ ਸਾਹਮਣੇ ਸ਼ਬਦ ਅਤੇ ਸੰਗੀਤ ਦੀ ਸੰਯੁਕਤ ਅਤੇ ਸਮਿਲਿਤ ਬਾਣੀ ਸੰਚਾਰ ਪ੍ਰਕ੍ਰਿਆ ਦਾ ਪ੍ਰਗਟਾਵਾ ਸਪੱਸ਼ਟ ਰੂਪ ਵਿੱਚ ਦ੍ਰਿਸ਼ਟੀਗੋਚਰ ਹੁੰਦਾ ਹੈ। ਸ਼ਬਦ ਕੀਰਤਨ ਦੀ ਇਸ ਪ੍ਰਸਤੁਤੀ ਦਾ ਲਕਸ਼ ਅਧਿਆਤਮਿਕ ਸਤਿ ਵਲ ਰੁਚਿਤ ਹੈ। ਕਿਉਂ ਜੋ ਇਹ ਪ੍ਰਸਤੁਤੀ ਕਿਸੇ ਸਾਧਾਰਣ ਸੰਗੀਤਕ ਕਲਾਤਮਕ ਪ੍ਰਗਟਾਵੇ ਦੀ ਪੂਰਤੀ ਨਹੀਂ ਕਰਦੀ ਬਲਕਿ ਸੰਪੂਰਣ ਸਮਰਪਣ ਦੁਆਰਾ 'ਅਹੰ' ਦੇ ਤਿਆਗ ਪ੍ਰਤੀ ਪ੍ਰੇਰਿਤ ਕਰਦੀ ਹੈ। ਇੱਥੇ ਸ਼ਬਦ ਦਾ ਵਿਸ਼ੇਸ਼ ਸੱਭਿਆਚਾਰ ਵੀ ਦ੍ਰਿਸ਼ਟੀਮਾਨ ਹੁੰਦਾ ਹੈ ਜੋ ਸਮੁੱਚੇ ਮਾਨਵ ਦੀ ਸਰਵਪੱਖੀ ਸਹਿਜ ਵਿਕਾਸ ਸੰਭਾਵਨਾ ਪ੍ਰਤੀ ਸੁਚੇਤ ਹੈ ਇੱਥੇ ਸ਼ਬਦ ਅਤੇ ਸੁਰਤਿ ਦੀ ਸੰਯੁਕਤਾ ਦਾ ਇਕ ਅਨੁਸ਼ਾਸਨ ਹੈ ਜੋ ਸੁਰਤਿ ਨੂੰ ਟਿਕਾਉਣ ਵਿੱਚ ਸਹਾਈ ਹੁੰਦਾ ਹੈ ਅਤੇ ਇਹ ਅਨੁਸ਼ਾਸਨ ਬਾਣੀ ਪ੍ਰਬੰਧ ਦਾ ਹੈ ਜਿਸ ਵਿੱਚ ਰਾਗ, ਗਾਇਨ ਰੂਪ, ਗਾਇਨ ਸੰਕੇਤ ਅਤੇ ਵਿਭਿੰਨ ਸੰਗੀਤ ਅਭਿਵਿਅੰਜਨ ਵਿਧੀਆਂ ਦਾ ਰਚਨਾ ਸੰਗਠਨ ਇਕ (ਸਿਸਟਮ) ਵਿੱਚ ਬੱਝ ਕੇ ਬਾਣੀ ਰੂਪ ਵਿੱਚ ਸਾਡੇ ਸਾਹਮਣੇ ਆਉਂਦਾ ਹੈ।

ਬਾਣੀ ਦਾ ਇਹ ਵਿਸ਼ਿਸ਼ਟਮ ਰੂਪ ਗੁਰਮਤਿ ਸੰਗੀਤ ਪ੍ਰਬੰਧ ਦਾ ਲਖਾਇਕ ਹੈ। ਸ਼ਬਦ ਅਤੇ ਸੰਗੀਤ ਦਾ ਸੂਖਮ ਸਰੂਪ ਧੁਨੀ ਹੈ ਅਤੇ ਇਹ ਸਾਰੇ ਬ੍ਰਹਿਮੰਡ ਵਿੱਚ

ਵਿਆਪਕ ਹੈ ਸਾਧਾਰਣ ਤੌਰ ਤੇ ਕਿਸੇ ਵਸਤੂ ਦਾ ਯਥਾਰਥ ਰੂਪ ਵਿੱਚ ਬੋਧ ਕਰਾਉਣ ਵਾਲੀ ਧੁਨੀ ਨੂੰ ਸ਼ਬਦ ਦਾ ਆਹਤ ਰੂਪ ਕਿਹਾ ਜਾਂਦਾ ਹੈ ਜਦੋਂਕਿ ਇਹ ਅਨਾਹਤ ਰੂਪ ਵਿੱਚ ਨਿਰੰਤਰ ਸ੍ਵੈਚਲਿਤ ਹੈ ਅਤੇ ਸਾਰੀ ਸ੍ਰਿਸ਼ਟੀ ਵਿੱਚ ਜੋਤਿ ਰੂਪ ਵਿੱਚ ਵਰਤ ਰਹੀ ਹੈ। ਇਸ ਪ੍ਰਕਾਰ ਸ਼ਬਦ ਸੰਚਾਰ ਦੇ ਨਾਦ ਦੇ ਆਹਤ ਰੂਪ ਦੁਆਰਾ ਅਨਾਹਤ ਰੂਪ ਦੀ ਪ੍ਰਾਪਤੀ ਕਰਨੀ ਹੈ। ਜੋ ਉਕਤ ਸ਼ਬਦ ਦੀ ਸੰਚਾਰ ਪ੍ਰਕ੍ਰਿਆ ਦੀ ਸੰਪੂਰਨ ਕਾਰਜ ਵਿਧੀ ਦੁਆਰਾ ਪ੍ਰਗਟ ਹੁੰਦੀ ਹੈ। ਗੁਰਮਤਿ ਸੰਗੀਤ ਪ੍ਰਬੰਧ ਦੇ ਅੰਤਰਗਤ ਸ਼ਬਦ ਅਤੇ ਸੰਗੀਤ ਦੀ ਸੰਯੁਕਤ ਪ੍ਰਸਤੁਤੀ ਸ਼ਬਦ ਕੀਰਤਨ ਰੂਪ ਵਿੱਚ ਆਪਣੀਆਂ ਵਿਭਿੰਨ ਸੰਗੀਤਕ ਇਕਾਈਆਂ ਦੀ ਸਮਿਲਿਤ ਕਾਰਜ ਪ੍ਰਕ੍ਰਿਆ ਦੁਆਰਾ ਲਕਸ਼ ਦੀ ਪ੍ਰਾਪਤੀ ਨੂੰ ਕਰਾਉਣ ਵਿੱਚ ਸਹਾਈ ਹੁੰਦੀ ਹੈ।

-o-



# ਗੁਰਮਤਿ ਵਿੱਚ ਕੀਰਤਨ ਦੀ ਮਹੱਤਤਾ

*ਪ੍ਰੋ. ਬਲਦੇਵ ਸਿੰਘ ਬਲੂਆਣਾ*

ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿੱਚ ਮਨੁੱਖ ਨੂੰ ਵਿਵਹਾਰਿਕ ਜੀਵਨ ਵਿੱਚ ਵਿਚਰਦਿਆਂ ਭਗਤੀ ਕਰਨ ਦੀ ਪ੍ਰੇਰਨਾ ਕਰਕੇ ਆਪਣਾ ਜੀਵਨ ਸੁਚੱਜਾ ਬਣਾਉਣ ਲਈ ਬਹੁਮੁੱਲਾ ਉਪਦੇਸ਼ ਦਿੱਤਾ ਹੈ। ਧਾਰਮਿਕ ਗਰੰਥਾਂ ਵਿੱਚ ਭਗਤੀ ਨੂੰ ਨੌਂ ਪ੍ਰਕਾਰ ਦੀ ਮੰਨਿਆ ਹੈ। ਭਗਤਿ ਨਵੈ ਪ੍ਰਕਾਰਾ ਉਨਾਂ ਨੌਵਾਂ ਵਿੱਚੋਂ ਕੀਰਤਨ ਇਕ ਹੈ। ਗੁਰਮਤਿ ਵਿੱਚ ਰਾਗ ਸਹਿਤ ਪ੍ਰਭੂ ਦੇ ਗੁਣ ਗਾਉਣ ਦਾ ਨਾਮ ਕੀਰਤਨ ਹੈ:-

**ਕੀਰਤਨ ਨਾਮੁ ਸਿਮਰਤ ਰਹਉ ॥ ਰਾਮ ਹਰਿ ਕੀਰਤਨ ਗੁਰ ਲਿਵ ਮੀਠਾ॥**
**ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰਬਾਣੀ ਨੂੰ ਵਾਰ ਵਾਰ ਗਾਉਣ ਦੀ ਤਾਕੀਦ ਕੀਤੀ ਗਈ ਹੈ:-

**ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ॥**
**ਗੁਰਬਾਣੀ ਗਾਵਹੁ ਭਾਈ, ਗਾਵਹੁ ਸਚੀ ਬਾਣੀ,**
**ਸਬਦੋ ਤਾ ਗਾਵਹੁ ਹਰੀ ਕੇਰਾ, ਜਿਹਵਾ ਹਰਿ ਗੁਣ ਗਾਵੈ ਆਦਿ।** (੭੨੭)

ਵਿਦਵਾਨਾਂ ਨੇ ਰਾਗ ਦੇ ਅਰਥ ਪ੍ਰੇਮ ਜਾਂ ਪ੍ਰੀਤ ਦੇ ਕੀਤੇ ਹਨ ਅਰਥਾਤ ਜਿਸਦੇ ਗਾਉਣ ਤੋਂ ਮਨ ਵਿੱਚ ਪ੍ਰੇਮ ਪੈਦਾ ਹੋਵੇ, ਉਸਨੂੰ ਰਾਗ ਕਿਹਾ ਜਾਂਦਾ ਹੈ। ਇਸ ਲਈ ਰਾਗ ਖੁਦ ਪਿਆਰ ਹੈ ਅਤੇ ਇਸਦੇ ਗਾਇਨ ਵਿੱਚੋਂ ਅੱਗੇ ਵੀ ਪਿਆਰ ਹੀ ਉਪਜਦਾ ਹੈ।

ਰਾਗ ਦਾ ਮੂਲ ਸ਼ੜਜ, ਰਿਸ਼ਭ, ਗੰਧਾਰ, ਮਧਿਅਮ, ਪੰਚਮ, ਧੈਵਤ ਅਤੇ ਨਿਸ਼ਾਦ ਆਦਿ ਸੱਤ ਸੁਰਾਂ ਹਨ:- **ਸਾਤ ਸੁਰਾ ਲੈ ਚਾਲੈ॥**

ਮਤਭੇਦ ਅਤੇ ਦੇਸ਼ ਭੇਦ ਕਰਕੇ ਰਾਗਾਂ ਦੇ ਅਨੰਤ ਭੇਦ ਅਤੇ ਰੂਪ ਮੰਨੇ ਗਏ ਹਨ। ਇਕ ਮਤ ਵਿੱਚ ਜੋ ਰਾਗ ਹੈ, ਦੂਜੇ ਵਿੱਚ ਉਹੀ ਰਾਗਿਨੀ ਹੈ। ਇਸੇ ਪ੍ਰਕਾਰ ਕਈ ਗ੍ਰੰਥਾਂ ਵਿੱਚ ਰਾਗਿਨੀ ਨੂੰ ਰਾਗ ਮੰਨਿਆ ਗਿਆ ਹੈ ਅਤੇ ਅੱਗੇ ਇਨ੍ਹਾਂ ਰਾਗਾਂ ਦੇ ਨਾਵਾਂ ਦਾ ਵੀ ਅੰਤਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗਮਾਲਾ ਪੰਨਾ 1429 ਵਿੱਚ ਛੇ ਰਾਗਾਂ ਦਾ ਵਰਨਣ ਕੀਤਾ ਗਿਆ ਹੈ। ਜਿਵੇਂ :ਖਸਟ ਰਾਗ ਗੁਣ ਗਾਏ ਸੰਗਿ ਰਾਗਿਨੀ ਤੀਸ। ਕਈ ਵਿਦਵਾਨਾਂ ਨੇ ਭੈਰਵ, ਮਲਾਰ, ਸ੍ਰੀ ਰਾਗ, ਬਸੰਤ, ਹਿੰਡੋਲ ਅਤੇ ਦੀਪਕ ਛੇ ਪ੍ਰਧਾਨ ਰਾਗ ਮੰਨੇ ਹਨ। ਪ੍ਰੰਤੂ ਕਈ ਗ੍ਰੰਥਾਂ ਵਿੱਚ ਮਾਲਵ, ਮਲਾਰ, ਸ੍ਰੀ ਰਾਗ, ਬਸੰਤ ਹਿੰਡੋਲ ਅਤੇ ਕਰਨਾਦ ਦਾ ਵਰਨਣ ਮਿਲਦਾ ਹੈ। ਭਾਤ ਦੇ ਮੱਤ ਅਨੁਸਾਰ ਮੁੱਖ ਰਾਗ ਭੈਰਉ, ਕੌਸਿਕ, ਹਿਦੌਲ, ਦੀਪਕ ਸ੍ਰੀ ਰਾਗ ਅਤੇ ਮੇਘ ਹਨ। ਰਾਗਾਂ ਦੇ ਮੁੱਖ ਭੇਦ ਤਿੰਨ ਮੰਨੇ ਗਏ ਹਨ। ਔੜਵ (ਪੰਜ ਸੁਰ) ਸਾੜਵ (ਛੇ ਸੁਰ) ਅਤੇ ਸੰਪੂਰਣ (ਸੱਤ ਸੁਰ) ਕਈ ਗ੍ਰੰਥਾਂ ਵਿੱਚ ਰਾਗਾਂ ਦੇ ਦੋ ਭੇਦ ਹੀ

ਦਰਸਾਏ ਗਏ ਹਨ। ਪਹਿਲਾ ਮਾਰਗੀ ਅਤੇ ਦੂਜਾ ਦੇਸੀ। ਰਿਸ਼ੀਆਂ ਮੁਨੀਆਂ ਦੇ ਦੱਸੇ ਹੋਏ ਮਾਰਗ ਅਨੁਸਾਰ ਜੋ ਰਾਗ ਗਾਏ ਜਾਂਦੇ ਹਨ, ਉਹ ਮਾਰਗੀ ਹਨ, ਪ੍ਰੰਤੂ ਦੇਸ਼ ਥਾਲ ਅਤੇ ਮੱਤਭੇਦ ਕਰਕੇ ਜੋ ਰਾਗ ਬਣ ਗਏ ਹਨ ਉਹ ਦੇਸੀ ਰਾਗ ਅਖਵਾਉਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੁਲ 31 ਰਾਗ ਹਨ, ਆਰੰਭ ਦਾ ਰਾਗ ਸ੍ਰੀ ਰਾਗ ਹੈ ਅਤੇ ਅੰਤਲਾ ਅਤੇ 31ਵਾਂ ਰਾਗ ਜੈਜਾਵੰਤੀ ਹੈ। ਇਸਲਾਮ ਮੱਤ ਵਿੱਚ ਰਾਗ ਨੂੰ ਸ਼ਰਾਅ ਦੇ ਵਿਰੁੱਧ ਦਰਸਾਇਆ ਗਿਆ ਹੈ। ਪ੍ਰੰਤੂ ਯਹੂਦੀ ਅਤੇ ਈਸਾਈ ਮੱਤ ਵਿੱਚ ਰਾਗ ਦੀ ਮਨਾਹੀ ਨਹੀਂ ਹੈ। ਸਗੋਂ ਉੱਥੇ ਕੀਰਤਨ ਨੂੰ ਭਗਤੀ ਦਾ ਅੰਗ ਮੰਨਿਆ ਗਿਆ ਹੈ। ਪਰ ਗੁਰੂ ਸਾਹਿਬ ਨੇ ਸਾਡੇ ਲਈ ਰਾਗਾਂ ਦੇ ਜਿਹੜੇ ਉੱਤਮ ਨੇਮ ਨਿਯਤ ਕੀਤੇ ਹਨ, ਸਾਨੂੰ ਉਹਨਾਂ ਅਨੁਸਾਰ ਹੀ ਰਾਗ ਵਿੱਦਿਆ ਦਾ ਅਭਿਆਸ ਅਤੇ ਪਰਚਾਰ ਕਰਨਾ ਚਾਹੀਦਾ ਹੈ।

ਸਿਰੀ ਰਾਗ:- ਇਸ ਰਾਗ ਦਾ ਨਾਉ ਕੇਵਲ ਸ੍ਰੀ ਹੈ ਪਰ ਰਾਗ ਸ਼ਬਦ ਨਾਲ ਵਾਧੂ ਜੋੜਿਆ ਗਿਆ ਹੈ। ਸ੍ਰੀ ਦਾ ਭਾਵ ਸ਼੍ਰੋਮਣੀ ਜਾਂ ਵੱਡਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸਦਾ ਆਰੰਭ 14 ਪੰਨੇ ਤੋਂ ਹੁੰਦਾ ਹੈ। ਇਹ ਪੂਰਬੀ ਠਾਟ ਦਾ ਔੜਵ ਸੰਪੂਰਨ ਰਾਗ ਹੈ ਅਰਥਾਤ ਆਰੋਹੀ ਵਿੱਚ ਪੰਜ ਅਤੇ ਅਵਰੋਹੀ ਵਿੱਚ ਸੱਤ ਸੁਰ ਹਨ। ਆਰੋਹੀ ਵਿੱਚ ਗੰਧਾਰ ਅਤੇ ਧੈਵਤ ਵਰਜਿਤ ਹਨ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਸੁਰ ਹੈ। ਰਿਸ਼ਭ ਅਤੇ ਧੈਵਤ ਕੋਮਲ ਹਨ। ਮਧਿਅਮ ਤੀਵਰ ਹੈ। ਬਾਕੀ ਸੁਰ ਸ਼ੁੱਧ ਹਨ। ਸ੍ਰੀ ਰਾਗ ਦੇ ਗਾਉਣ ਦਾ ਸਮਾਂ ਸ਼ਾਮ ਹੈ:-

**_ਭੈਰਉ:-_ ਭਾਰਤੀ ਸੰਗੀਤ ਪੱਧਤੀ ਅਨੁਸਾਰ ਭੈਰਉ ਪ੍ਰਮੁੱਖ ਰਾਗ ਹੈ ਅਤੇ ਇਸਦੀ ਗਿਣਤੀ ਛੇ ਮੁੱਖ ਰਾਗਾਂ ਵਿੱਚ ਹੁੰਦੀ ਹੈ। ਇਹ ਸੰਪੂਰਣ ਜਾਤੀ ਦਾ ਮਾਰਗੀ ਰਾਗ ਹੈ ਅਤੇ ਇਸਦੇ ਗਾਉਣ ਦਾ ਸਮਾਂ ਪ੍ਰਾਤਹਕਾਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭੈਰਉ 24ਵੇਂ ਸਥਾਨ ਤੇ ਆਉਂਦਾ ਹੈ।**

_ਜੈਜਾਵੰਤੀ:_ ਜੈਜਾਵੰਤੀ ਖਮਾਜ ਠਾਟ ਦੀ ਸੰਪੂਰਣ ਜਾਤੀ ਦੀ ਇਕ ਰਾਗਨੀ ਹੈ, ਜੋ ਧੌਲ ਸ੍ਰੀ ਬਿਲਾਵਲ ਅਤੇ ਸੋਰਠਿ ਦੇ ਮੇਲ ਤੋਂ ਬਣਦੀ ਹੈ ਅਤੇ ਇਸਦੇ ਗਾਉਣ ਦਾ ਸਮਾਂ ਰਾਤ ਦਾ ਹੈ। ਬਾਣੀ ਦੇ ਆਕਾਰ ਪੱਖੋਂ ਇਹ ਸਭ ਤੋਂ ਛੋਟਾ ਰਾਗ ਹੈ ਅਤੇ ਜਿਸਦਾ ਗੁਰੂ ਗ੍ਰੰਥ ਸਾਹਿਬ ਵਿੱਚ ਕੇਵਲ ਇਕ ਪੰਨਾ ਹੈ ਅਤੇ ਇਹ 31ਵੇਂ ਨੰਬਰ ਤੇ ਹੈ ਅਤੇ ਇਸ ਵਿੱਚ ਕੇਵਲ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਹੀ ਹੈ। ਬਾਣੀ ਦੇ ਆਕਾਰ ਪੱਖੋਂ ਸਭ ਤੋਂ ਵੱਡਾ ਰਾਗ ਗਉੜੀ ਹੈ ਜਿਸਦੇ ਕੁਲ 195 ਪੰਨੇ ਹਨ ਅਤੇ ਆਸਾ ਰਾਗ ਦੇ 148 ਪੰਨ ਹਨ ਅਤੇ ਭੈਰਉ ਦੇ 42 ਪੰਨੇ ਹਨ। ਅਸੀਂ ਗੁਰਮਤਿ ਕੀਰਤਨ ਦੇ ਸਮਾਗਮ ਦੇ ਮੌਕੇ ਤੇ ਬੁੱਧੀਜੀਵੀ ਇਕੱਤਰਤਾ ਦਾ ਆਯੋਜਨ ਕਰਨ ਦਾ ਫੈਸਲਾ ਕੀਤਾ ਸੀ ਸਾਡੇ ਲਈ ਅੱਜ ਇਹ ਖ਼ੁਸ਼ੀ ਦਾ ਸਮਾਂ ਹੈ ਅਤੇ ਇਸ ਫੈਸਲੇ ਨੂੰ ਅਮਲੀ ਰੂਪ ਦਿੱਤਾ ਜਾ ਰਿਹਾ ਹੈ। ਜਿਸਦੇ ਫਲਸਰੂਪ ਆਪ ਸਮੂਹ ਸੰਗਤਾਂ ਸਮੇਤ ਸਾਰੇ ਬੁੱਧੀਜੀਵੀ ਅਤੇ ਵਿਚਾਰਵਾਨ ਇਸ ਇਕੱਤਰਤਾ ਵਿੱਚ ਸ਼ਾਮਲ ਹੋ ਰਹੇ ਹੋ। ਮੈਂ

ਸਿੱਖ ਬੁੱਧੀਜੀਵੀ ਕੌਂਸ਼ਲ ਵਲੋਂ ਆਪ ਜੀ ਦਾ ਅਤਿ ਧੰਨਵਾਦੀ ਹਾਂ ਕਿ ਆਪ ਜੀ ਨੇ ਸਾਡੀ ਬੇਨਤੀ ਪ੍ਰਵਾਨ ਕੀਤੀ ਹੈ ਅਤੇ ਸਮਾਂ ਕੱਢ ਕੇ ਇੱਥੇ ਦਰਸ਼ਨ ਦਿੱਤੇ ਹਨ। ਇਸ ਇਕੱਤਰਤਾ ਵਿੱਚ ਗੁਰਮਤਿ ਕੀਰਤਨ ਬਾਰੇ ਇਹਨਾਂ ਵਿਦਵਾਨਾਂ ਨੇ ਵਖਿਆਨ ਦੇਣੇ ਹਨ, ਉਨ੍ਹਾਂ ਵਿੱਚ ਪਦਮ ਸ੍ਰੀ ਪ੍ਰੋ. ਸ਼ੇਰ ਸਿੰਘ ਸ਼ੇਰ ਚੰਡੀਗੜ੍ਹ ਅਤੇ ਡਾਕਟਰ ਬਲਵੰਤ ਸਿੰਘ ਲੁਧਿਆਣਾ ਹਨ। ਜਿਨ੍ਹਾਂ ਜਿਨ੍ਹਾਂ ਵਿਦਵਾਨਾਂ ਨੇ ਇਸ ਸਮਾਗਮ ਵਿੱਚ ਭਾਗ ਲੈਣਾ ਹੈ, ਉਹਨਾਂ ਸਭ ਨੂੰ ਮੈਂ ਜੀ ਆਇਆ ਕਹਿੰਦਾ ਹਾਂ। ਅਜਿਹੇ ਸਮਾਗਮ ਹੁੰਦੇ ਰਹਿਣੇ ਚਾਹੀਦੇ ਹਨ। ਅੱਜ ਦੇ ਯੁੱਗ ਵਿੱਚ ਅਜਿਹੇ ਸਮਾਗਮਾਂ, ਕਨਵੈਨਸ਼ਨਾਂ ਅਤੇ ਸੈਮੀਨਾਰਾਂ ਦੀ ਬੜੀ ਲੋੜ ਹੈ। ਬੁੱਧੀਜੀਵੀ ਭਾਵੇਂ ਕਿਸੇ ਵੀ ਧਰਮ ਨੂੰ ਮੰਨਣ ਵਾਲਾ ਹੋਵੇ ਉਸਦੀ ਬੌਧਿਕ ਸੂਝ, ਮਨੁੱਖੀ ਸੱਭਿਆਚਾਰ, ਮਨੁੱਖੀ ਧਰਮ ਅਤੇ ਖਾਲਸਾ ਕੌਮ ਨੂੰ ਨਵਾਂ ਨਰੋਆ ਬਣਾਉਣ ਵਿੱਚ ਵਰਤੀ ਜਾਣੀ ਚਾਹੀਦੀ ਹੈ ਮੈਂ ਆਪ ਸਭ ਨੂੰ ਅਪੀਲ ਕਰਾਂਗਾ ਕਿ ਤੁਸੀਂ ਗੁਰੂ ਨਾਨਕ ਦੇਵ ਜੀ ਦੇ ਸੰਦੇਸ਼ ਵਿੱਚ ਵਿਸ਼ਵ ਭਰ ਵਿੱਚ ਪ੍ਰਚਾਰਨ ਹਿਤ ਆਪਣੇ ਕਰਮ ਤੇ ਬੌਧਿਕ ਸੂਝ ਦੀ ਵਰਤੋਂ ਕਰਨ ਦੀ ਕਿਰਪਾ ਕਰੋ। ਇਕ ਵਾਰ ਮੈਂ ਫਿਰ ਆਪ ਸਭ ਦਾ ਧੰਨਵਾਦ ਕਰਦਾ ਹੋਇਆ ਆਪ ਸਭ ਤੋਂ ਆਗਿਆ ਲੈਂਦਾ ਹਾਂ।



# ਅਦੁੱਤੀ ਗੁਰਮਤਿ ਸੰਗੀਤ ਸੰਮੇਲਨ-ਇਕ ਅਸੀਸ ਬਖ਼ਸ਼ਿਸ਼

*ਸੰਤ ਬਾਬਾ ਸੁੱਚਾ ਸਿੰਘ ਜੀ*

ਮਨੁੱਖ ਨੇ ਇਕ ਦੂਜੇ ਦੇ ਮਨੋਭਾਵ ਸਮਝਣ ਸਮਝਾਉਣ ਲਈ ਕਈ ਕਿਸਮ ਦੀਆਂ ਭਾਸ਼ਾਵਾਂ ਬਣਾਈਆਂ ਹਨ ਜੋ ਮਨੁੱਖੀ ਈਜ਼ਾਦ ਹਨ ਪਰ ਕੁਦਰਤ ਨੇ ਇਕ ਅਜਿਹੀ ਭਾਸ਼ਾ ਬਖ਼ਸ਼ੀ ਜੋ ਵਿਸ਼ਵ-ਭਾਸ਼ਾ ਹੈ। ਸਾਰੇ ਸੰਸਾਰ ਵਿੱਚ ਹੱਸਣ, ਰੋਣ ਆਦਿਕ ਦੀ ਇੱਕੋ ਹੀ ਭਾਸ਼ਾ ਹੈ। ਇਸੀ ਤਰ੍ਹਾਂ ਸੰਗੀਤ ਵੀ ਵਿਸ਼ਵ-ਭਾਸ਼ਾ ਹੈ। ਸਾਰੇ ਵਿਸ਼ਵ ਵਿੱਚ ਸੰਗੀਤ ਦੇ 7 ਮੁੱਖ ਸਵਰ (ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ) ਮੰਨੇ ਜਾਂਦੇ ਹਨ। ਸਵਰਾਂ ਦੇ ਘਟਾਅ ਵਧਾਅ ਨਾਲ ਰਾਗਾਂ ਦੇ ਸਵਰੂਪ ਅਤੇ ਭੇਦ ਬਣਦੇ ਹਨ। ਰਾਗਾਂ ਦੇ ਭਿੰਨ ਭਿੰਨ ਪ੍ਰਕਾਰਾਂ ਕਰਕੇ ਹਰ ਜੀਵ ਉੱਤੇ ਰਾਗ ਦਾ ਵੱਖ ਵੱਖ ਪ੍ਰਭਾਵ ਪੈਂਦਾ ਹੈ। ਇਸ ਕਰਕੇ ਸਪੇਰਾ ਜਦੋਂ ਬੀਨ ਰਾਹੀਂ ਸਾਰੰਗ ਰਾਗ (ਜਿਸਦੀ ਤਾਸੀਰ ਠੰਡੀ ਹੈ ਅਤੇ ਦਿਨ ਦੇ ਤੀਸਰੇ ਪਹਿਰ ਦਾ ਸਮਾਂ) ਦੀ ਧੁਨ ਵਜਾਉਂਦਾ ਹੈ ਤਾਂ ਸੱਪ ਭਾਵੇਂ ਕਿਸੇ ਵੀ ਦੇਸ਼ ਦਾ ਹੋਵੇ ਭਾਰਤ, ਇੰਗਲੈਂਡ, ਅਮਰੀਕਾ, ਕੈਨੇਡਾ ਦਾ ਹੋਵੇ, ਜ਼ਹਿਰ ਛੱਡ ਕੇ ਮਸਤ ਹੋ ਜਾਂਦਾ ਹੈ। ਵਾਸਤਵ ਵਿੱਚ ਕਿਸੇ ਭੀ ਤਰ੍ਹਾਂ ਦੀ ਉਠੀ ਹੋਈ ਆਵਾਜ਼ ਸੰਗੀਤ ਹੀ ਹੈ ਜਿਸਨੂੰ ਧਾਰਮਕ ਬੋਲੀ ਵਿੱਚ ਸ਼ਬਦ, ਨਾਦ ਵੀ ਆਖਿਆ ਹੈ।

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥** (੧੨੬੫)

ਕਿਉਂਕਿ ਪਰਮੇਸ਼ਰ ਆਪਣੀ ਰਚਨਾ ਵਿੱਚ 'ਸ਼ਬਦ', 'ਨਾਦ', 'ਅਨੁਰਾਗ' ਕਰਕੇ ਭਰਪੂਰ ਹੈ। **'ਸਬਦ ਰਹਿਆ ਭਰਪੂਰ'**, **'ਘਟਿ ਘਟਿ ਵਾਜਹਿ ਨਾਦ'**, **ਹੁਇ ਫੈਲਿਓ ਅਨੁਰਾਗ**- ਗੁਰੂ ਬਚਨ ਹਨ। ਸ਼ਬਦ ਕਰਕੇ ਹੀ ਸ੍ਰਿਸ਼ਟੀ ਦੀ ਰਚਨਾ ਹੋਈ ਹੈ। **'ਆਪੀਨੈ ਆਪਿ ਸਾਜਿਓ ਆਪੀਨੈ ਰਚਿਓ ਨਾਉ'** ਨਿਰਗੁਣ ਤੋਂ ਸਰਗੁਣ ਹੋਣ ਦੀ ਕਿਰਿਆ ਸ਼ਬਦ ਦਾ ਹੀ ਵਿਸਥਾਰ ਹੈ। ਇਵੇਂ ਹੀ ਸਰਗੁਣ ਤੋਂ ਨਿਰਗੁਣ ਵੀ ਸ਼ਬਦ ਰਾਹੀਂ ਹੀ ਹੋਵੇਗਾ ਇਸ ਲਈ ਸ਼ਬਦ (ਨਾਦ) ਦੇਹਲੀ ਦੀਪਕ ਕਹਿਲਾਂਦਾ ਹੈ। ਸੋ ਸ਼ਬਦ ਜੋ ਘਟਿ ਘਟਿ, ਕਣ ਕਣ, ਵਿੱਚ ਰਮਿਆ ਹੈ ਸੋ ਹੀ ਨਾਦ ਹੈ ਜੋ ਨਿਰੰਤਰ ਇਕ ਰਸ ਸੰਗੀਤਕ ਧੁਨਿ ਦੇ ਰੂਪ ਵਿੱਚ ਸਦਾ ਘਟਿ ਘਟਿ ਵਿੱਚ ਵਜ ਰਿਹਾ ਹੈ। ਇਸ ਸੂਖਸਮ ਧੁਨਿ ਦਾ ਪ੍ਰਗਟ ਰੂਪ ਸੰਗੀਤ ਹੈ ਜੋ ਸਾਰੇ ਵਿਸ਼ਵ ਵਿੱਚ ਵਿਵਹਾਰਕ ਰੂਪ ਵਿੱਚ ਮਨ ਦੀ ਸ਼ਾਂਤੀ ਅਤੇ ਅਸ਼ਾਂਤੀ ਪ੍ਰਦਾਨ ਕਰਨ ਵਾਲਾ ਹੈ। ਜਿਵੇਂ ਇਕ ਮੰਜਲ ਨਾਲ ਜੋੜਨ ਵਾਲਾ ਵੀ ਰਸਤਾ ਹੈ ਤੇ ਤੋੜਨ ਵਾਲਾ ਵੀ ਰਸਤਾ ਹੀ ਹੈ। ਭੇਦ ਕੇਵਲ ਮੰਜਲ ਵਲ ਮੂੰਹ ਕਰਕੇ ਤੁਰਨ ਅਤੇ ਮੰਜਲ ਵਲ ਪਿੱਠ ਕਰਕੇ ਤੁਰਨ ਦਾ ਹੈ।

ਇਵੇਂ ਹੀ ਵਿਵਹਾਰਕ ਜ਼ਿੰਦਗੀ ਵਿੱਚ ਇਹ ਭੇਦ ਪਰਮੇਸਰ ਗੁਰੂ ਰੂਪ ਹੈ ਜੋ ਕਿ ਜੀਵਾਂ ਨੂੰ ਸਮਝਾਉਂਦਾ ਹੈ ਜਾਂ ਫਿਰ ਆਪ ਜਪੈ ਅਵਰਹ ਨਾਮ ਜਪਾਵੈ, ਪਰਮੇਸਰ ਨਾਲ ਜੁੜੇ ਹੋਏ ਪਿਆਰੇ ਇਸ ਭੇਦ ਦੇ ਜਾਣੂ ਹੋ ਪਰਮੇਸਰ ਦੇ ਹੁਕਮ ਵਿੱਚ ਜੀਵਾਂ ਲਈ ਜਣਾਉਂਦੇ ਹਨ। ਸੰਗੀਤ ਪਰਮੇਸਰ ਨਾਲ ਜੋੜਨ ਅਤੇ ਉਸ ਤੋਂ ਤੋੜਨ ਦਾ ਮਾਧਿਅਮ

ਹੈ। ਜਦੋਂ ਸੰਗੀਤ ਅਸ਼ਲੀਲ ਕਰਮ ਲਈ ਪ੍ਰੇਰੇ, ਚੰਚਲਤਾ ਵਧੇ ਤਾਂ ਪਰਮੇਸਰ ਤੋਂ ਟੁੱਟੀਦਾ ਹੈ ਪਰ ਜਦੋਂ ਸੰਗੀਤ ਰਾਹੀਂ ਪਰਮੇਸਰ ਦੀ ਉਸਤਤਿ ਕਰੀਏ ਤਾਂ ਮਨ ਦੀ ਅਸ਼ਾਂਤੀ, ਵਿਕਾਰ ਖ਼ਤਮ ਹੋ ਜਾਂਦੇ ਹਨ ਪਰਮੇਸਰ ਨਾਲ ਜੁੜ ਕੇ ਗੁਣਵਾਨ ਹੋ, ਸੁਖੀ ਹੋ ਕੇ, ਪਰਮ ਪਦ ਨੂੰ ਪ੍ਰਾਪਤ ਹੋਈਦਾ ਹੈ। ਪਰਮੇਸਰ ਦੇ ਪਿਆਰਿਆਂ ਨੇ ਆਦਿ ਜੁਗਾਦਿ ਤੋਂ ਪਰਮੇਸਰ ਦੀ ਪ੍ਰਾਪਤੀ ਲਈ ਸੰਗੀਤ ਨੂੰ ਭਗਤੀ ਦਾ ਇਕ ਪ੍ਰਮੁੱਖ ਆਧਾਰ ਮੰਨਿਆ ਹੈ। ਅਨਿਖੜਵਾਂ ਅੰਗ ਮੰਨਿਆ ਹੈ। ਭਗਤੀ ਦੀ ਸੰਪੂਰਨਤਾ ਲਈ ਸ਼ਬਦ (ਨਾਮ) ਦੀ ਨਿਰੰਤਰਤਾ, ਇਕਾਗਰਤਾ ਅਤੇ ਇਕਲਯਤਾ ਬਹੁਤ ਜ਼ਰੂਰੀ ਹੈ। ਲੈਅ ਸੰਗੀਤ ਦਾ ਪਰਾਣ ਹੈ ਜਿਸ ਨਾਲ ਇਕਾਗਰਤਾ, ਸੁਖੈਨ ਹੀ ਹੋ ਜਾਂਦੀ ਹੈ। ਧਰਮ ਦੇ ਇਤਿਹਾਸ ਦੀ ਪੜਚੋਲ ਕੀਤਿਆਂ ਨਿਸ਼ਚੇ ਹੋ ਆਂਵਦਾ ਹੈ ਕਿ ਸੰਗੀਤ ਸਦਾ ਹੀ ਧਰਮ ਦਾ ਪ੍ਰਧਾਨ ਅੰਗ ਰਿਹਾ ਹੈ। ਧਾਰਮਿਕ ਬੋਲੀ ਵਿੱਚ ਸੰਗੀਤ ਨੂੰ ਕੀਰਤਨ ਕਿਹਾ ਗਿਆ ਹੈ। ਭਗਵਾਨ ਵਿਸ਼ਨੂੰ ਜੀ ਨੇ ਭਗਤੀ ਲਈ ਸੰਗੀਤ ਦੀ ਪੂਰਤੀ ਲਈ ਸੰਖ ਦੀ ਵਰਤੋਂ ਕੀਤੀ, ਸ਼ਿਵ ਜੀ ਦੇ ਹੱਥ ਵਿੱਚ ਡਮਰੂ ਹੈ, ਕ੍ਰਿਸ਼ਨ ਜੀ ਮਹਾਰਾਜ ਨੇ ਹੱਥ ਵਿੱਚ ਬੰਸਰੀ ਲਈ, ਭਗਵਾਨ ਰਾਮਚੰਦਰ ਜੀ ਦੇ ਦਰਬਾਰ ਵਿੱਚ ਹਨੂੰਮਾਨ ਜੀ ਦੇ ਹੱਥ ਵਿੱਚ ਖੜਤਾਲਾਂ ਹਨ। ਜਗਤ ਪ੍ਰਸਿੱਧ ਮੁਨੀ ਨਾਰਦ ਜੀ ਦੇ ਹੱਥ ਵਿੱਚ ਵੀਨਾ ਹੈ, ਯੋਗੀ ਅਵਧੂਤਾਂ ਦੇ ਹੱਥ ਵਿੱਚ ਕਿੰਗਰੀ ਆਦਿ ਉਦਾਹਰਣਾਂ ਸਾਡੇ ਸਾਹਮਣੇ ਹਨ। ਕਲਿਜੁਗ ਵਿੱਚ ਜਗਤ ਤਾਰਕ ਧੰਨ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਕੀਰਤਨ ਲਈ ਰਬਾਬ ਨੂੰ ਆਧਾਰ ਬਣਾਇਆ। ਰਬਾਬ ਤੋਂ ਭਾਵ ਰਬ+ਆਬ, ਰੱਬ ਦਾ ਪਾਣੀ, ਰੱਬ ਦੇ ਦਰਸ਼ਨ ਦੀ ਪਿਆਸ ਬੁਝਾਉਣ ਵਾਲਾ ਕੀਰਤਨ ਰੂਪ ਪਾਣੀ ਲਈ ਸਾਜ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ਼ਿਰੰਦਾ, ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਾਊਸ, ਗੁਰੂ ਕਲਗੀਧਰ ਪਾਤਸ਼ਾਹ ਜੀ ਨੇ ਤਾਨਪੂਰਾ ਵਜਾ ਕੇ ਕੀਰਤਨ ਕੀਤਾ। ਸਭ ਧਾਰਮਕ ਆਗੂਆਂ ਦਾ ਸੰਗੀਤ ਦੇ ਸਾਜਾਂ ਨੂੰ ਆਪਣੇ ਹੱਥ ਰੱਖਣਾ ਇਸ ਗੱਲ ਦਾ ਸੂਚਕ ਹੈ ਕਿ ਕੀਰਤਨ ਭਗਤੀ ਦਾ ਅਨਿਖੜਵਾਂ ਅੰਗ ਸਦਾ ਹੀ ਬਣਿਆ ਰਿਹਾ ਹੈ। ਇਕ ਅਸਚਰਜ ਗੱਲ ਹੋਰ ਹੈ ਕਿ ਜਦੋਂ ਵੀ ਕਦੇ ਕੋਈ ਭਗਤ, ਸੰਤ, ਗੁਰੂ, ਅਵਤਾਰ, ਪਰਮੇਸਰ ਜੀ ਨਾਲ ਮਿਲਿਆ ਤਾਂ ਜਗਤ ਜੀਵਾਂ ਲਈ ਜੋ ਸੁਨੇਹਾ, ਉਪਦੇਸ਼ ਲੈ ਕੇ ਆਏ ਉਹ ਸਾਰਾ ਰਾਗਮਈ ਕਾਵਿ-ਰੂਪ ਵਿੱਚ ਹੀ ਆਇਆ ਹੈ। ਇਹੀ ਕਾਰਨ ਹੈ ਕਿ ਸਾਰੀ ਗੁਰਬਾਣੀ ਹੀ ਰਾਗਾਤਮਕ ਹੈ। ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ, ਭਗਤ ਧੰਨਾ ਜੀ, ਸ਼ੇਖ ਫਰੀਦ ਜੀ, ਇਤਿਆਦਕ ਮਹਾਂਪੁਰਸ਼ ਭਾਵੇਂ ਉਹ ਕਿਸੇ ਜਾਤੀ ਨਾਲ ਸੰਬੰਧਿਤ ਸਨ ਜਾਂ ਕੋਈ ਵੀ ਕਿੱਤਾ ਕਰਦੇ ਸਨ, ਸਨ ਪਰਮੇਸਰ ਜੀ ਦੇ ਦਰ ਦੇ ਪ੍ਰਵਾਨ ਹੋਏ ਹਨ ਅਤੇ ਜੋ ਸੁਨੇਹਾ ਉਨ੍ਹਾਂ ਸਾਨੂੰ ਜੀਵਾਂ ਨੂੰ ਦਿੱਤਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਗੁਰੂ ਰੂਪ ਹੋ ਬਿਰਾਜਮਾਨ ਹੈ ਅਤੇ ਪੂਜਨਯੋਗ ਹੈ। ਉਹ ਸਾਰੀ ਬਾਣੀ ਰਾਗਾਤਮਕ ਹੈ। ਵਿਚਾਰ ਦੇ ਨਾਲ ਨਾਲ ਗੁਰਬਾਣੀ ਨੂੰ ਨਿਰਧਾਰਤ ਰਾਗਾਂ ਵਿੱਚ ਗਾਉਣ ਦਾ ਹੁਕਮ ਹੈ। ਕਲਿਜੁਗ ਮਹਿ ਕੀਰਤਨ ਪਰਧਾਨਾ' ਗੁਰੂ ਪਾਤ੍ਸ਼ਾਹ ਦਾ ਫੁਰਮਾਨ ਹੈ। ਕੀਰਤਨ ਰਾਹੀਂ ਪ੍ਰਭੂ ਦੀ ਸਿਫਤ ਸਲਾਹ ਵਿੱਚ ਜੁੜਨ ਦੀ ਐਸੀ ਦਾਤਿ ਕਲਿਜੁਗ ਦੇ ਜੀਵਾਂ ਨੂੰ ਗੁਰੂ ਨਾਨਕ

ਪਾਤਸ਼ਾਹ ਬਖ਼ਸ਼ੀ ਹੈ ਜਿਸ ਨਾਲ ਮਨ ਦੇ ਸਾਰੇ ਦੋਸ਼, ਕਲੇਸ਼, ਵੈਸ਼, ਵਿਕਾਰ, ਜਨਮ, ਮਰਣ ਮਿਟ ਜਾਂਦੇ ਹਨ ਪ੍ਰਭੂ ਦਰ ਰਿਸਾਈ ਹੋ ਆਂਵਦੀ ਹੈ। ਅੰਦਰਲੇ ਨਾਦ ਦਾ ਪ੍ਰਗਟ ਰੂਪ ਜੋ ਪਨਪ ਕੇ ਆਇਆ ਉਹ ਕੀਰਤਨ ਹੈ ਅਤੇ ਕੀਰਤਨ ਰਾਹੀਂ ਅੰਦਰਲਾ ਨਾਦ ਸੁਖੈਨ ਹੀ ਪ੍ਰਗਟ ਹੋ ਜਾਂਦਾ ਹੈ ਅਤੇ ਨਾਦ ਜਿਸਦਾ ਦੂਜਾ ਨਾਮ ਅਨਹਦ ਸ਼ਬਦ ਹੈ, ਹੀ ਜੀਵਨ ਦੀ ਅੰਦਰਲੀ ਲੈਅ ਹੈ। ਇਸੇ ਬਾਰੇ ਗੁਰੂ ਮਹਾਰਾਜ ਦਾ ਫ਼ੁਰਮਾਨ ਹੈ 'ਵਾਜੇ ਪੰਚ ਸ਼ਬਦ ਤਿਤ ਘਰ ਸਭਾਗੇ' ਅਤੇ 'ਅਨੇਕ ਵਾਜੇ ਵਜਹਿ ਘਰਿ ਮਹਿ' ਪਰ ਇਹ ਨਾਦ ਨਿਰੰਤਰ ਹੋ ਰਿਹਾ ਹੈ ਕਿਸੇ ਵਿਰਲੇ ਨੇ ਹੀ ਨਾਮ ਦੀ ਕਮਾਈ ਕਰਕੇ ਸੁਣਿਆ ਹੈ ਅਤੇ ਫਿਰ ਉਸ ਧੁਨੀ ਵਿੱਚ ਸਮਰਪਤ ਹੋ ਅਸਚਰਜ ਸੁਆਦ ਮਾਣਿਆ ਹੈ। 'ਅਨਹਦ ਧੁਨੀ ਮੇਰੋ ਮਨ ਮੋਹਿਓ ਅਚਰਜ ਤਾ ਕੇ ਸੁਆਦ' ਕਿਉਂਕਿ ਇਹ ਧੁਨਿ ਪਰਮੇਸਰ ਦੀ ਸਦ ਹੈ, ਪਰਮੇਸਰ ਦੀ ਆਵਾਜ਼ ਹੈ, ਸ਼ਬਦ ਹੈ, ਪਰਮੇਸਰ ਦੇ ਦਰ ਤੋਂ ਆਇਆ ਹੈ, ਤੇ ਗੁਰੂ ਹੈ, ਇਸ ਨਾਲ ਚਿਤ ਲਾਇਆਂ ਪਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਇਹੀ ਅਸਲ ਵਿੱਚ ਗੁਰੂ ਕੇ ਚਰਣ ਹਨ।

**'ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ'**

**'ਸਬਦੁ ਗੁਰੂ ਸੁਰਤਿ ਧੁਨਿ ਚੇਲਾ'**

ਸੁਰਤਿ, ਧੁਨਿ (ਸ਼ਬਦ ਗੁਰੂ) ਦੇ ਮਗਰ ਜਾਂਦੀ ਹੈ, ਗੁਰੂ ਮਾਰਗ ਦਰਸਾਉਂਦਾ ਹੈ ਇਸ ਲਈ ਸ਼ਬਦ ਸੁਰਤਿ ਨੂੰ ਉੱਚਿਆਂ ਚੁੱਕੇ ਪਰਮੇਸਰ ਤਕ ਅਨੇਕਾਂ ਅਸਚਰਜ ਅਵਸਥਾਵਾਂ ਰਾਹੀਂ ਲੰਘਾ ਕੇ ਅਪੜਾ ਦੇਂਦਾ ਹੈ। ਕਲਿਜੁਗ ਵਿੱਚ ਨਾਮ ਦੀ ਵਡਿਆਈ ਹੈ। ਨਾਮ ਹਿਰਦੇ ਵਸਾਉਣ ਲਈ ਕੀਰਤਨ ਸਭ ਤੋਂ ਉੱਤਮ ਸਾਧਨ ਹੈ। ਇਹੀ ਕਾਰਨ ਹੈ ਸਿੱਖੀ ਦੇ ਕੇਂਦਰ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਵਿੱਚ ਥੋੜ੍ਹੇ ਜਿਹੇ ਸਮੇਂ ਨੂੰ ਛੱਡ ਕੇ ਦਿਨ ਰਾਤ ਕੇਵਲ ਕੀਰਤਨ ਹੀ ਹੁੰਦਾ ਹੈ। ਕੀਰਤਨ ਦੀ ਮਰਯਾਦਾ ਗੁਰੂ ਅਰਜਨ ਦੇਵ ਜੀ ਅਤੇ ਫਿਰ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨੇ ਆਪ ਬੰਨ੍ਹੀ। ਅੱਠ ਚੌਂਕੀਆਂ ਕੀਰਤਨ ਦੀਆਂ ਬਣਾਈਆਂ ਜਿਨ੍ਹਾਂ ਵਿੱਚ ਨਿਰਧਾਰਤ ਰਾਗਾਂ ਵਿੱਚ ਨਿਰਧਾਰਤ ਸਮੇਂ ਵਿੱਚ ਗੁਰਬਾਣੀ ਦਾ ਕੀਰਤਨ ਹੁੰਦਾ ਹੈ। ਸ੍ਰੀ ਹਰਿਮੰਦਰ ਸਾਹਿਬ ਤੋਂ ਹੀ ਸਾਨੂੰ ਸੇਧ ਮਿਲਦੀ ਹੈ ਅਸੀਂ ਸਦਾ ਸਿੱਖੀ ਦੀ ਪਕਿਆਈ ਲਈ ਸ੍ਰੀ ਹਰਿਮੰਦਰ ਜੀ ਵਲ ਹੀ ਤੱਕਿਆ ਹੈ। ਅਤੇ ਅੱਜ ਲੋੜ ਹੈ ਫਿਰ ਉਸ ਮ਼ਰਯਾਦਾ ਦਾ ਪ੍ਰਚਾਰ ਪ੍ਰਸਾਰ ਹੋਵੇ ਤਾਂ ਕਿ ਸਾਰੇ ਜਗਤ ਵਿੱਚ ਸ਼ਾਂਤੀ ਵਰਤੇ। ਸੋ ਅਕਾਲ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪ ਸਭ ਸਿੱਖ ਸੰਗਤਾਂ ਅਤੇ ਸਤਿਗੁਰੂ ਜੀ ਦੀਆਂ ਪੂਰਨ ਸੰਪੂਰਨ ਰਹਿਮਤਾਂ ਦੀ ਛਹਿਬਰਾਂ ਸਦਕੇ 'ਅਦੁੱਤੀ ਗੁਰਮਤ ਸੰਗੀਤ ਸੰਮੇਲਨ' ਦੀ ਜੋ ਸੇਵਾ ਹੋਈ, ਉਸਦਾ ਸਮੁੱਚੀ ਮਾਨਵਤਾ ਅਤੇ ਭਟਕਦੇ ਹੋਏ ਜੀਵਾਂ ਤੇ ਜੋ ਅਸਰ ਹੋਇਆ ਹੈ ਜਾਂ ਹੋ ਰਿਹਾ ਹੈ, ਅੱਖਰਾਂ ਨਾਲ ਬਹੁਤਾ ਕਹਿਣ ਦੀ ਲੋੜ ਨਹੀਂ। ਇਕ ਪਰਮ ਅਨੰਦ ਸੰਗਤਾਂ ਨੇ ਮਾਣਿਆ ਹੈ। **'ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਨ'** ਸੀ। **'ਸੁਣ ਕੇ ਸਦ ਮਾਹੀ ਦਾ ਮੇਹੀ ਪਾਣੀ ਘਾਹੁ ਮੁਤੋ ਨੇ'** ਵਾਲੀ ਘਟਨਾ ਘਟੀ। ਸੰਗਤਾਂ ਦਾ ਜੋ ਹੜ੍ਹ ਆਇਆ ਉਹ ਬੇਮਿਸਾਲ ਸੀ। ਸਭ ਤੋਂ ਵੱਡੀ ਗੱਲ ਇਹ ਹੋਈ ਕਿ ਅਕਾਲ ਸਤਿਗੁਰੂ ਜੀ ਨੇ ਸਾਧ ਸੰਗਤ ਦੀ

ਸੇਵਾ ਵਿੱਚ 52 ਰਾਗੀ ਭੇਜੇ। ਸੁਆਦਲੀ ਗੱਲ ਹੈ ਕਿ ਗੁਰੂ ਅਮਰਦਾਸ ਜੀ ਮਹਾਰਾਜ ਨੇ ਪ੍ਰਚਾਰ ਲਈ ਪੀੜ੍ਹੀਆਂ ਥਾਪੀਆਂ ਉਨ੍ਹਾਂ ਦੀ ਗਿਣਤੀ 52 ਸੀ। ਸਤਿਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਜਦੋਂ ਪਹਿਲਾ ਹੁਕਮ ਕੀਤਾ ਕਿ ਸਾਡੀ ਸਭ ਤੋਂ ਪਿਆਰੀ ਭੇਟਾ ਜਵਾਨੀ ਅਤੇ ਸੁਹਣੇ ਸ਼ਸਤਰ ਹਨ ਤਾਂ ਸਭ ਤੋਂ ਜਿਨ੍ਹਾਂ ਨੇ ਜਵਾਨੀਆਂ ਭੇਟਾ ਕੀਤੀਆਂ ਉਨ੍ਹਾਂ ਮਰਜੀਵੜਿਆਂ ਦੀ ਗਿਣਤੀ 52 ਸੀ, ਗੁਰੂ ਹਰਿਗੋਬਿੰਦ ਸਾਹਿਬ ਨੇ ਕਲੀਆਂ ਵਾਲਾ ਚੋਲਾ ਪਾ ਕੇ ਜਿਨ੍ਹਾਂ ਪਹਾੜੀ ਰਾਜਿਆਂ ਨੂੰ ਗਵਾਲੀਅਰ ਦੇ ਕਿਲੇ 'ਚੋਂ ਛੁਡਵਾਇਆ ਉਹ ਵੀ 52 ਹੀ ਸੀ ਅਤੇ ਗੁਰੂ ਕਲਗੀਧਰ ਪਾਤਸ਼ਾਹ ਜੀ ਦੇ ਦਰਬਾਰ ਵਿੱਚ ਕਵੀਆਂ ਦੀ ਗਿਣਤੀ ਵੀ 52 ਹੀ ਸੀ ਤੇ ਅੱਜ ਮਹਾਰਾਜ ਜੀ ਨੇ ਫਿਰ 52 ਦੀ ਗਿਣਤੀ ਹੀ ਦੁਹਰਾਈ ਤੇ 52 ਰਾਗੀਆਂ ਦੀ ਬਖ਼ਸ਼ਿਸ਼ ਕੀਤੀ। ਜੋ ਕਹਿੰਦੇ ਸਨ ਰਾਗ ਸਮਝ ਨਹੀਂ ਪੈਂਦਾ ਅੱਜ ਉਹੀ ਕਹਿੰਦੇ ਹਨ ਸਚਖੰਡ ਦੇ ਦਰਸ਼ਨ ਕੀਤੇ ਹਨ। ਮੈਨੂੰ ਕਈ ਸੱਜਣਾਂ ਨੇ ਆ ਕੇ ਪੁੱਛਿਆ ਕਿ ਰਾਗਾਂ ਵਿੱਚ ਕੀਰਤਨ ਕੌਣ ਸੁਣੇਗਾ? ਮੇਰਾ ਜਵਾਬ ਸੀ ਕਿ ਇਹ ਸੰਮੇਲਨ ਮੇਰੀ ਕਲਪਨਾ ਨਹੀਂ ਅਕਾਲੀ ਹੁਕਮ ਹੈ। ਇਸ ਲਈ ਤਨ, ਮਨ ਰੋਮ ਰੋਮ ਕਰਕੇ ਵਿਸ਼ਵਾਸ ਹੈ ਕਿ ਜਿਸ ਸਾਂਈਂ ਦੀ ਉਸਤਤਿ ਪਉਣ ਪਾਣੀ ਬੈਸੰਤਰ, ਖੰਡ ਮੰਡਲ ਬ੍ਰਹਮੰਡ, ਧਰਤਿ, ਪਾਤਾਲ, ਆਕਾਸ਼, ਸਭ ਕਰ ਰਹੇ ਹਨ ਤਾਂ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਗੁਰੂ ਨਾਨਕ ਬਖ਼ਸ਼ੇ ਨਾਦ ਨੂੰ ਕੋਈ ਨਾ ਸੁਣੇ। ਮੇਰਾ ਵਿਸ਼ਵਾਸ਼ ਹੈ ਕਿ ਪ੍ਰਾਣੀ ਮਾਤਰ ਤਾਂ ਕੀ ਸਾਰੀ ਕਾਇਨਾਤ ਹੀ ਅਚਲ ਸਮਾਧੀ ਲਾ ਕੇ ਸੁਣੇਗੀ ਤੇ ਸਾਂਈਂ ਸਦਕੇ ਇਹ ਅਸੀਂ ਸਭ ਨੇ ਅੱਖੀਂ ਦੇਖਿਆ ਅਤੇ ਆਤਮਾ ਤ੍ਰਿਪਤੀ ਲਈ ਉਹ ਰਸ ਪੀਤਾ ਹੈ। ਜਿਵੇਂ ਜਿਵੇਂ ਅਕਾਲ ਪੁਰਖ ਪ੍ਰੇਰਨਾ ਹੁਕਮ ਕਰਦੇ ਰਹੇ ਉਵੇਂ ਉਵੇਂ ਹੀ ਅਸੀਂ ਉਸਦੇ ਚਾਕਰ ਕਰਦੇ ਰਹੇ। ਨਾ ਕੋਈ ਇੰਜੀਨੀਅਰ ਆਇਆ, ਨ ਕਿਸੇ ਆਰਕੀਟੈਕਟ ਕੋਲ ਪਹੁੰਚ ਕੀਤੀ ਗਈ, ਇਸੇ ਲਈ ਸਭ ਅਦੁੱਤੀ ਸੀ। ਪੰਡਾਲ ਰੂਪੀ ਬਰਤਨ ਵਿੱਚ ਗੁਰੂ ਸੰਗਤ ਅਤੇ ਕੀਰਤਨ ਰੂਪ ਪਦਾਰਥ ਸਭ ਇਕ ਸ਼ਾਂਤਮਈ ਅਵਸਥਾ ਰੂਪ ਸੀ ਇਹ ਸਭ ਵੀ ਅਦੁੱਤੀ ਹੀ ਸੀ। ਪਰਮੇਸਰ ਜੀ ਦੀ ਅਦੁੱਤੀ ਰਹਿਮਤ ਹੋਈ ਜੋ ਸਾਨੂੰ ਐਨ ਮੌਕੇ ਤੇ ਰਬਾਬ, ਸਿਰੰਦਾ, ਤਾਊਸ, ਦਿਲਰੁਬਾ, ਸਾਜ ਬਹੁਤ ਢੂੰਡ ਭਾਲ ਤੋਂ ਬਾਅਦ ਮਿਲ ਗਏ। ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਨੇ ਹਾਜ਼ਰੀਆਂ ਭਰੀਆਂ। ਹਰ ਇਕ ਰਸਨਾ ਤੇ ਸੰਮੇਲਨ ਦੀ ਚਰਚਾ ਹੈ। ਸਾਨੂੰ ਬਹੁਤ ਵਧਾਈ ਦੀਆਂ ਚਿੱਠੀਆਂ ਆਈਆਂ ਹਨ। ਟੈਲੀਫੋਨ ਆਏ ਹਨ ਬੇਅੰਤ ਸੰਗਤਾਂ ਵਧਾਈਆਂ ਦੇਣ ਆਈਆਂ ਹਨ। ਇਹ ਸਭ ਵਡਿਆਈਆਂ ਪਰਮੇਸਰ ਜੀ ਦੀਆਂ ਆਪਣੀਆਂ ਹਨ। ਕਿਸੇ ਇਕ ਪ੍ਰਾਣੀ ਦੀ ਕਲਪਨਾ ਦਾ ਇਹ ਸਭ ਨਤੀਜਾ ਨਹੀਂ। ਇਹ ਤਾਂ ਅਕਾਲ ਪੁਰਖ ਜੀ ਦੀ ਆਪਣੀ ਰਹਿਮਤ ਦੁਆਰਾ ਹੀ ਹੋ ਗਿਆ ਹੈ। -**ਕਬੀਰ ਨ ਹਮ ਕੀਆ ਨਾ ਕਰਹਿਗੇ ਨਾ ਕਰ ਸਕੈ ਸਰੀਰੁ ॥ ਕਿਆ ਜਾਨਉ ਕਿਛੁ ਹਰਿ ਕੀਆ, ਭਇਓ ਕਬੀਰੁ ਕਬੀਰੁ ॥** ਇਹ ਦਾਤ ਪ੍ਰਮੇਸਰ ਜੀ ਦੀ ਆਪਣੀ ਹੈ, ਮੇਰੀ ਇਤਨੀ ਔਕਾਤ ਨਹੀਂ ਨਾ ਹੀ ਸਮਰਥਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਗੁਰਮਤਿ ਸੰਗੀਤ ਪਰੰਪਰਾ

*ਡਾ. ਗੁਰਨਾਮ ਸਿੰਘ*

ਗੁਰਮਤਿ ਸੰਗੀਤ ਸਦੀਆਂ ਪੁਰਾਤਨ ਸਿੱਖ ਧਰਮ ਦੀ ਮੌਲਿਕ ਸੰਗੀਤ ਪਰੰਪਰਾ ਹੈ ਜਿਸਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਮੂਹ ਗੁਰੂ ਸਾਹਿਬਾਨ ਨੇ ਮਰਿਆਦਤ ਰੂਪ ਵਿੱਚ ਪਰਚਾਰਿਆ। ਗੁਰਮਤਿ ਸੰਗੀਤ ਦੇ ਅੰਤਰਗਤ ਸ਼ਬਦ ਕੀਰਤਨ ਦੁਆਰਾ ਓਸਿ ਗੁਰੂ ਰੂਪ 'ਧੁਰ ਕੀ ਬਾਣੀ', 'ਖਸਮ ਦੀ ਬਾਣੀ' ਦੇ ਇਲਾਹੀ ਸੰਦੇਸ਼ ਦਾ ਉਪਦੇਸ਼ ਸੰਚਰਿਤ ਹੁੰਦਾ ਹੈ। ਸਿੱਖ ਧਰਮ ਵਿੱਚ ਸ਼ਬਦ ਕੀਰਤਨ ਨੂੰ ਮਰਿਆਦਤ ਰੂਪ ਵਿੱਚ ਸਿੱਖੀ ਜੀਵਨ ਦਾ ਅਨਿੱਖੜ ਅੰਗ ਬਣਾਇਆ ਗਿਆ ਹੈ। ਸਦੀਆਂ ਤੋਂ ਗੁਰਦੁਆਰਾ ਸਾਹਿਬਾਨਾਂ ਵਿੱਚ ਪ੍ਰਚਲਿਤ ਕੀਰਤਨ ਚੌਕੀ ਮਰਿਆਦਾ ਸਿੱਖੀ ਜੀਵਨ ਦੇ ਵਿਸ਼ੇਸ਼ ਅਵਸਰਾਂ ਤੇ ਪ੍ਰਚਲਿਤ ਕੀਰਤਨ ਪਰੰਪਰਾ ਇਕ ਵਿਸ਼ਾਲ ਸਰੂਪ ਵਿੱਚ ਪਰਗਟ ਹੁੰਦੀ ਹੈ। ਇਹ ਵਿਵਹਾਰਿਕ ਕੀਰਤਨ ਪਰੰਪਰਾ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਦੀ ਅਨੁਸਾਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਣੀ ਨੂੰ ਜਿੱਥੇ ਰਾਗਾਂ, ਗਾਇਨ ਰੂਪਾਂ ਦੁਆਰਾ ਵਿਸ਼ਿਸ਼ਟ ਕੀਰਤਨ ਪਰੰਪਰਾ ਵਜੋਂ ਅੰਕਿਤ ਕੀਤਾ ਗਿਆ ਹੈ ਉੱਥੇ ਬਾਣੀ ਦੇ ਵੱਖ ਵੱਖ ਫੁਰਮਾਨ, ਸੰਗੀਤ ਸੰਕੇਤ ਸਿਰਲੇਖ ਗੁਰਮਤਿ ਸੰਗੀਤ ਦਾ ਮੌਲਿਕ ਸੰਗੀਤ ਸਿਰਜ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਮਤਿ ਸਿਧਾਂਤ ਦੀ ਅਨੁਸਾਰੀ ਸੰਗੀਤ ਪਰੰਪਰਾ ਦੇ ਮੌਲਿਕ ਵਿਧਾਨ ਨੂੰ ਸੰਗੀਤ ਵਿਗਿਆਨਕ ਪਹੁੰਚ ਨਾਲ ਹੋਰ ਵਧੇਰੇ ਸਾਰਥਕ ਰੂਪ ਵਿੱਚ ਪਹਿਚਾਣਿਆ ਜਾ ਸਕਦਾ ਹੈ।

ਸਿੱਖ ਧਰਮ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਦੇ ਰਬਾਬ ਦੇ ਰੂਹਾਨੀ ਸੰਗੀਤ ਵਿੱਚ ਸ਼ਬਦ ਅਤੇ ਕੀਰਤਨ ਦਾ ਜੋ ਅਨੂਠਾ ਸੁਮੇਲ ਕੀਤਾ ਉਹੋ ਹੀ ਗੁਰ ਸ਼ਬਦ ਕੀਰਤਨ ਅਖਵਾਇਆ। ਗੁਰ ਸ਼ਬਦ ਕੀਰਤਨ ਦੀ ਇਹ ਸਮੁੱਚੀ ਪਰੰਪਰਾ ਗੁਰਮਤਿ ਸੰਗੀਤ ਦੇ ਰੂਪ ਵਿੱਚ ਵਿਕਸਤ ਹੋਈ ਜੋ ਭਾਰਤੀ ਅਤੇ ਵਿਸ਼ਵ ਸੰਗੀਤ ਵਿੱਚ ਗੁਰਮਤਿ ਸੰਗੀਤ ਦੀ ਮੌਲਿਕ ਅਤੇ ਨਿਵੇਕਲੀ ਪੱਧਤੀ ਵਜੋਂ ਉਜਾਗਰ ਹੁੰਦੀ ਹੈ। ਬਾਣੀ ਵਿੱਚ ਗੁਰ ਸ਼ਬਦ ਕੀਰਤਨ ਨੂੰ ਪ੍ਰਮੁੱਖ ਅਤੇ ਪ੍ਰਧਾਨ ਦਰਜਾ ਦਿੱਤਾ ਗਿਆ ਹੈ। ਗੁਰ ਫੁਰਮਾਨ ਹਨ : (**ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥** ਗੁ. ਗ੍ਰੰ. ਪੰਨਾ ੧੦੭੫)/ **ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ॥** ਗੁ. ਗ੍ਰੰ. ਪੰਨਾ ੬੯੭)/ **ਜੋ ਜਨੁ ਕਰੈ ਕੀਰਤਨੁ ਗੋਪਾਲ॥ ਤਿਸ ਕਉ ਪੋਹਿ ਨ ਸਕੈ ਜਮਕਾਲੁ॥** (ਗੁ. ਗ੍ਰ. ਪੰਨਾ ੮੬੭)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਸਾਹਿਬਾਨਾਂ ਦੀ ਬਾਣੀ ਤੋਂ ਇਲਾਵਾ ਗੁਰੂ ਸਾਹਿਬਾਨ ਦੇ ਪੂਰਵ ਕਾਲੀਨ ਅਤੇ ਸਮਕਾਲੀਨ ਸੰਤਾਂ ਭਗਤਾਂ ਦੀ ਬਾਣੀ ਨੂੰ ਦਰਜ ਕੀਤਾ ਗਿਆ ਹੈ। ਇਸ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਕਲਨ ਅਤੇ ਸੰਪਾਦਨ ਪ੍ਰਕ੍ਰਿਆ ਅਧੀਨ ਵਿਸ਼ੇਸ਼ ਸੰਗੀਤ ਵਿਧਾਨ ਦਾ

ਅਨੁਸਾਰੀ ਬਣਾਇਆ ਗਿਆ ਹੈ ਜੋ ਕਿ ਰਾਗਾਂ ਅਨੁਸਾਰ ਬਾਣੀ ਦੇ ਵਰਗੀਕਰਨ ਤੋਂ ਪ੍ਰਤੱਖ ਹੈ। ਰਾਗਾਂ ਤੋਂ ਇਲਾਵਾ ਭਿੰਨ ਭਿੰਨ ਸ਼ਾਸਤਰੀ ਤੇ ਲੋਕ ਗਾਇਨ ਰੂਪ, ਰਹਾਉ, ਅੰਕ ਆਦਿ ਵਰਗੇ ਸੰਗੀਤਕ ਸੰਕੇਤ ਗੁਰਮਤਿ ਸੰਗੀਤ ਵਿਧਾਨ ਦੇ ਉਹ ਵਿਭਿੰਨ ਸੰਗੀਤ ਤੱਤ ਹਨ ਜਿਹੜੇ ਸ਼ਬਦ ਕੀਰਤਨ ਦੀ ਪੇਸ਼ਕਾਰੀ ਹਿਤ ਅਤੇ ਆਪਣੇ ਮੌਲਿਕ ਸੰਗੀਤਕ ਗੁਣਾਂ ਦੁਆਰਾ ਕਾਰਜਸ਼ੀਲ ਰਹਿੰਦੇ ਹਨ।

**ਰਾਗ :** ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਨੂੰ ਮੁੱਖ ਰੂਪ ਵਿੱਚ 31 ਰਾਗਾਂ ਅਧੀਨ ਵਰਗੀਕ੍ਰਿਤ ਕਰਦਿਆਂ 31 ਹੋਰ ਰਾਗ ਪਰਕਾਰਾਂ ਦਾ ਪ੍ਰਯੋਗ ਵੀ ਕੀਤਾ ਗਿਆ ਹੈ। ਇਸ ਤਰ੍ਹਾਂ ਇਹਨਾਂ ਦੀ ਕੁੱਲ ਗਿਣਤੀ 62 ਹੋ ਜਾਂਦੀ ਹੈ। ਬਾਣੀ ਉੱਪਰ ਰਾਗਾਂ ਦਾ ਇਹ ਅੰਕਣ ਸੰਬੰਧਿਤ ਬਾਣੀ ਨੂੰ ਨਿਰਧਾਰਤ ਰਾਗਾਂ ਵਿੱਚ ਗਾਉਣ ਦਾ ਸਪੱਸ਼ਟ ਸੰਕੇਤ ਹੈ ਜਿਸ ਨੂੰ ਸਿੱਖ ਮਰਿਯਾਦਾ ਵਿੱਚ ਬੁਨਿਆਦੀ ਤੌਰ ਤੇ ਪ੍ਰਵਾਨ ਕੀਤਾ ਗਿਆ ਹੈ। ਰਾਗਾਂ ਸੰਬੰਧੀ ਗੁਰ ਫੁਰਮਾਨ ਹਨ: **ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥** (ਗੁ.ਗ੍ਰੰ.ਪੰਨਾ ੧੪੨੩) **ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥** (ਗੁ. ਗ੍ਰੰ. ਪੰਨਾ ੩੫੮) **ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ॥** (ਗੁ.ਗ੍ਰ.ਪੰਨਾ ੮੨੧)

ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 31 ਮੁੱਖ ਰਾਗਾਂ ਤੋਂ 31 ਰਾਗ ਪ੍ਰਕਾਰਾਂ ਦੇ ਮੌਲਿਕ ਸਰੂਪ ਪ੍ਰਚਾਰ ਵਿੱਚ ਹਨ। ਸਿੱਖ ਕੀਰਤਨਕਾਰਾਂ ਨੇ ਹਿੰਦੁਸਤਾਨੀ ਸੰਗੀਤ ਦੇ ਕਾਫੀ ਥਾਟ ਦੇ ਸੁਰਾਂ ਤੋਂ ਬਿਲਾਵਲ ਥਾਟ ਦੇ ਸੁਰਾਂ ਵਿੱਚ ਹੋਏ ਸ਼ੁੱਧ ਥਾਟ ਵਿਚਲੇ ਪਰਿਵਰਤਨ ਤੋਂ ਨਿਰਲੇਪ ਰਹਿੰਦਿਆਂ ਗੁਰਮਤਿ ਸੰਗੀਤ ਦੇ ਰਾਗ ਦੇ ਸਰੂਪਾਂ ਦੀ ਪਰੰਪਰਾਗਤ ਮੌਲਿਕਤਾ ਨੂੰ ਵਿਵਹਾਰਕ ਰੂਪ ਵਿੱਚ ਕਾਇਮ ਰੱਖਿਆ। ਫਲਸਰੂਪ ਪੰਜ ਸੌ ਸਾਲ ਤੋਂ ਵੱਧ ਪੁਰਾਤਨ ਰਾਗ ਪਰੰਪਰਾ ਅੱਜ ਸਿੱਖ ਸੰਗੀਤ ਵਿਰਾਸਤ ਵਿੱਚ ਪ੍ਰਚਾਰ ਅਧੀਨ ਹੈ। ਇਹ ਰਾਗ ਸਰੂਪ ਜਿੱਥੇ ਗੁਰਮਤਿ ਸੰਗੀਤ ਦੇ ਮੌਲਿਕ ਰਾਗ ਸਰੂਪ ਹਨ ਉੱਥੇ ਇਹ ਸਮੁੱਚੀ ਭਾਰਤੀ ਸੰਗੀਤ ਦੀ ਰਾਗਪਰੰਪਰਾ ਲਈ ਵੀ ਨਿਵੇਕਲਾ ਤੇ ਵਿਲੱਖਣ ਯੋਗਦਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ 31 ਮੁੱਖ ਰਾਗਾਂ ਅਤੇ 31 ਰਾਗ ਪਰਕਾਰਾਂ ਅਧੀਨ ਰਾਗਾਂ ਦੇ ਵੱਖ ਵੱਖ ਵਰਗ ਇਸ ਪ੍ਰਕਾਰ ਹਨ। ਤਤਕਰੇ ਅਨੁਸਾਰ 31 ਰਾਗ (ਨਾਮ ਤੇ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ)

1. ਸਿਰੀ (੧੪), 2. ਮਾਝ (੯੪), 3. ਗਉੜੀ (੧੫੧), 4. ਆਸਾ (੩੪੭(, 5. ਗੂਜਰੀ )੪੮੯(, 6. ਦੇਵਗੰਧਾਰੀ (੫੨੭), 7. ਬਿਹਾਗੜਾ (੫੩੭), 8. ਵਡਹੰਸ (੫੫੭), 9. ਸੋਰਠਿ (੫੯੫), 10. ਧਨਾਸਰੀ (੬੬੦), 11. ਜੈਤਸਰੀ (੬੯੬)(, 12. ਟੋਡੀ (੭੧੧), 13. ਬੈਰਾੜੀ (੭੧੯), 14. ਤਿਲੰਗ (੭੨੧), 15. ਸੂਹੀ (੭੨੮), 16. ਬਿਲਾਵਲ (੭੯੫), 17. ਗੋਂਡ (੮੫੯), 18. ਰਾਮਕਲੀ (੮੭੬), 19. ਨਟ ਨਾਰਾਇਣ (੯੭੫), 20. ਮਾਲੀਗੌੜਾ (੯੮੪), 21. ਮਾਰੂ (੯੮੯), 22. ਤੁਖਾਰੀ (੧੧੦੭), 23. ਕੇਦਾਰਾ (੧੧੧੮), 24. ਭੈਰਉ (੧੧੨੫),

25. ਬਸੰਤ (੧੧੬੮), 26. ਸਾਰੰਗ (੧੧੯੭), 27. ਮਲ੍ਹਾਰ (੧੨੫੪), 28. ਕਾਨ੍ਹੜਾ (੧੨੯੪), 29. ਕਲਿਆਣ (੧੩੧੯), 30. ਪ੍ਰਭਾਤੀ (੧੩੨੭), 31. ਜੈਜਾਵੰਤੀ (੧੩੫੨)। ਤਤਕਰੇ ਦੀ 31 ਰਾਗਾਂ ਅਧੀਨ 31 ਹੋਰ ਰਾਗ (ਨਾਮ ਤੇ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ): 32. ਗਉੜੀ ਗੁਆਰੇਰੀ (੧੬੪), 33. ਗਉੜੀ ਦੱਖਣੀ (੧੫੨), 34. ਗਉੜੀ ਚੇਤੀ (੧੫੬), 35. ਗਉੜੀ ਬੈਰਾਗਣਿ (੧੫੬), 36. ਗਉੜੀ ਦੀਪਕੀ (੧੨), 37. ਗਉੜੀ ਪੂਰਬੀ ਦੀਪਕੀ (੧੫੭), 38. ਗਉੜੀ ਪੂਰਬੀ (੨੦੪), 39. ਗਉੜੀ ਮਾਝ (੨੧੮), 40. ਗਉੜੀ ਮਾਲਾ (੨੧੪), 41. ਗਉੜੀ ਮਾਲਵਾ (੨੧੪), 42. ਗਉੜੀ ਸੋਰਠਿ (੩੩੦), 43. ਆਸਾ ਕਾਫੀ (੩੯੬), 44. ਆਸਾਵਰੀ ਸੁਧੰਗ (੩੬੯), 45. ਆਸਾਵਰੀ (੩੬੯), 46. ਦੇਵਗੰਧਾਰ (੫੩੧(, 47. ਵਡਹੰਸ ਦੱਖਣੀ (੫੮੦), 48. ਤਿਲੰਗ ਕਾਫੀ (੭੨੬), 49. ਸੂਹੀ ਕਾਫੀ (੭੬੧), 50. ਸੂਹੀ ਲਲਿਤ (੭੯੩), 51. ਬਿਲਾਵਲ ਦੱਖਣੀ (੮੪੩), 52. ਬਿਲਾਵਲ ਗੋਂਡ (੮੭੪), 53. ਬਿਲਾਵਲ ਮੰਗਲ (੭੪੪), 54. ਰਾਮਕਲੀ ਦੱਖਣੀ (੯੨੯-੯੩੦), 55. ਨਟ (੯੮੦), 56. ਮਾਰੂ ਕਾਫੀ (੧੦੧੪-੧੫), 57. ਮਾਰੂ ਦੱਖਣੀ (੧੦੩੩), 58. ਬਸੰਤ ਹਿੰਡੋਲ (੧੧੭੧), 59. ਕਲਿਆਣ ਭੋਪਾਲੀ (੧੩੨੧), 60. ਪ੍ਰਭਾਤੀ ਬਿਭਾਸ (੧੩੩੭), 61. ਬਿਭਾਸ ਪ੍ਰਭਾਤੀ (੧੩੪੯), 62. ਪ੍ਰਭਾਤੀ ਦੱਖਣੀ (੧੩੪੩-੧੩੪੪)।

**ਗਾਇਨ ਰੂਪ:** ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉੱਪਰ ਰਾਗਾਂ ਦੇ ਨਾਲ ਵੱਖ ਵੱਖ ਬਾਣੀ ਰੂਪਾਂ ਦੇ ਸਿਰਲੇਖ ਵੀ ਦਿੱਤੇ ਗਏ ਹਨ ਜਿਵੇਂ ਅਸ਼ਟਪਦੀ, ਚਉਪਦੇ, ਘੋੜੀਆਂ, ਅਲਾਹੁਣੀਆਂ, ਵਾਰਾਂ ਆਦਿ। ਬਾਣੀ ਵਿਧਾਨ ਦੇ ਅੰਤਰਗਤ ਇਹ ਬਾਣੀ ਰੂਪ ਕੇਵਲ ਕਾਵਿਕ ਜਾਮੇ ਦੇ ਧਾਰਨੀ ਨਹੀਂ ਸਗੋਂ ਇਹਨਾਂ ਦੇ ਵਿਸ਼ੇਸ਼ ਗਾਇਨ ਰੂਪ ਵੀ ਹਨ ਜਿਨ੍ਹਾਂ ਦਾ ਵਿਸ਼ੇਸ਼ ਵਿਧੀ-ਵਿਧਾਨ ਹੈ। ਗੁਰੂ ਸਾਹਿਬਾਨ ਦੇ ਗਾਇਨ ਦੀ ਸਨਾਤਨੀ (ਭਾਵ ਸ਼ਾਸਤਰੀ) ਤੇ ਦੇਸੀ (ਭਾਵ ਲੋਕ ਸੰਗੀਤ) ਪਰੰਪਰਾ ਵਿੱਚ ਪ੍ਰਚਲਿਤ ਵਿਭਿੰਨ ਗਾਇਨ ਰੂਪਾਂ ਦਾ ਪ੍ਰਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਕੀਤਾ ਹੈ। ਪਰੰਤੂ ਇਹਨਾਂ ਨੂੰ ਰਾਗ, ਰਹਾਉ, ਅੰਕ ਆਦਿ ਵਰਗੇ ਸੰਗੀਤਕ ਤੱਤਾਂ ਉੱਤੇ ਉਸਰੇ ਗੁਰਮਤਿ ਸੰਗੀਤ ਵਿਧਾਨ ਦਾ ਅਨੁਸਾਰੀ ਵੀ ਬਣਾਇਆ ਗਿਆ ਹੈ। ਏਸੇ ਤਰ੍ਹਾਂ ਲੋਕ ਸੰਗੀਤ ਦੇ ਗਾਇਨ ਰੂਪਾਂ ਦੀ ਆਪ ਮੁਹਾਰੀ ਖੁੱਲ੍ਹ ਨੂੰ ਗੁਰਮਤਿ ਸੰਗੀਤ ਵਿਧਾਨ ਦਾ ਅਨੁਸਾਰੀ ਵੀ ਬਣਾਇਆ ਗਿਆ ਹੈ। ਇਸ ਵਿਧਾਨ ਵਿੱਚ ਸ਼ਾਸਤਰੀ ਸੰਗੀਤ ਦੇ ਗਾਇਨ ਰੂਪਾਂ ਨੂੰ ਉਹਨਾਂ ਦੀ ਕਲਾਮੁਖੀ ਕਠੋਰ ਅਨੁਸ਼ਾਸਿਤ ਪਕੜ ਤੋਂ ਮੁਕਤ ਕਰ, ਗੁਰਮਤਿ ਸੰਗੀਤ ਵਿਧਾਨ ਦੇ ਅਨੁਸਾਰੀ ਬਣਾ ਕੇ, ਸਹਿਜ ਰੂਪ ਪ੍ਰਦਾਨ ਕੀਤਾ ਗਿਆ ਹੈ। ਏਸੇ ਤਰ੍ਹਾਂ ਲੋਕ ਸੰਗੀਤ ਦੇ ਗਾਇਨ ਰੂਪਾਂ ਦੀ ਆਪ ਮੁਹਾਰੀ ਖੁੱਲ੍ਹ ਨੂੰ ਗੁਰਮਤਿ ਸੰਗੀਤ ਵਿਧਾਨ ਦੁਆਰਾ ਸਹਿਜ ਅਨੁਸ਼ਾਸਨ ਵਿੱਚ ਬੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ, ਅਸ਼ਟਪਦੀ, ਪਦੇ ਅਤੇ ਪੜਤਾਲ ਆਦਿ ਹਨ ਅਤੇ ਲੋਕ ਅੰਗ ਦੀਆਂ ਗਾਇਨ ਸ਼ੈਲੀਆਂ ਵਾਰ, ਛੰਤੁ, ਘੋੜੀਆਂ, ਅਲਾਹੁਣੀਆਂ ਆਦਿ ਹਨ।

**ਅੰਕ** : ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਥਾਂ ਪਰ ਥਾਂ ਵਿਭਿੰਨ ੧, ੨, ੩, ੪ ਆਦਿ ਅੰਕ ਅੰਕਿਤ ਕੀਤੇ ਗਏ ਹਨ। ਬਾਣੀ ਵਿੱਚ ਰਹਾਉ ਵਰਗੇ ਸੰਕੇਤਾਂ ਤੋਂ ਬਿਨਾਂ ਬਾਣੀ ਨੂੰ ਇਹਨਾਂ ਅੰਕਾਂ ਦੁਆਰਾ ਵੰਡਿਆ ਗਿਆ ਹੈ। ਸ਼ਬਦ ਵਿੱਚ ਰਹਾਉ ਦੀ ਤੁਕ ਤੋਂ ਬਿਨਾਂ ਹੋਰ ਬਾਕੀ ਤੁਕਾਂ ਦੀ ਸਮਾਪਤੀ ਉੱਤੇ (੧, ੨, ੩, ੪ ਆਦਿ) ਆਦਿ ਅੰਕ ਕਿਸੇ ਵੀ ਸ਼ਬਦ ਇਕਾਈ ਨੂੰ ਕ੍ਰਮ ਪ੍ਰਦਾਨ ਕਰਦੇ ਹੋਏ ਸ਼ਬਦ ਵਿਚਲੇ ਭਾਵਾਂ ਨੂੰ ਕ੍ਰਮਵਾਰ ਪੇਸ਼ ਕਰਨ ਵਿੱਚ ਸਹਾਈ ਹੁੰਦੇ ਹਨ। ਸ਼ਬਦ ਕੀਰਤਨ ਪ੍ਰਸਤੁਤੀ ਵਿੱਚ ਅੰਕ, ਅੰਤਰਿਆਂ ਦੇ ਸੂਚਕ ਹਨ। ਰਹਾਉ ਦੀ ਪੰਕਤੀ ਜਿਸ ਵਿੱਚ ਸ਼ਬਦ ਦਾ ਕੇਂਦਰੀ ਭਾਵ ਮੌਜੂਦ ਹੁੰਦਾ ਹੈ, ਦਾ ਗਾਇਨ ਸਥਾਈ ਵਜੋਂ ਕਰਨਾ ਹੁੰਦਾ ਹੈ। ਸਥਾਈ ਦਾ ਕੇਂਦਰੀ ਭਾਵ ਮੌਜੂਦ ਹੁੰਦਾ ਹੈ, ਦਾ ਗਾਇਨ ਸਥਾਈ ਵਜੋਂ ਕਰਨਾ ਹੁੰਦਾ ਹੈ। ਸਥਾਈ ਦਾ ਗਾਇਨ ਸ਼ਬਦ ਦੇ ਆਰੰਭ ਵਿੱਚ ਅਤੇ ਹਰ ਅੰਤਰੇ ਤੋਂ ਬਾਅਦ ਕੀਤਾ ਜਾਂਦਾ ਹੈ। ਸ਼ਬਦ ਦੇ ਅੰਤਰਿਆਂ ਲਈ (੧, ੨, ੩, ੪) ਆਦਿ ਅੰਕ ਸੰਕੇਤ-ਰੂਪ ਵਿੱਚ ਦਿੱਤੇ ਗਏ ਹਨ। ਜਿੱਥੇ ਅੰਕ ਲੱਗਾ ਹੁੰਦਾ ਹੈ ਉਹ ਅੰਤਰੇ ਦੇ ਪੂਰਣ ਹੋਣ ਦਾ ਸੂਚਕ ਹੈ ਭਾਵ ਉੱਥੋਂ ਤਕ ਤੁਕ/ਤੁਕਾਂ ਨੂੰ ਸੰਪੂਰਨ ਰੂਪ ਵਿੱਚ ਗਾਉਣਾ ਹੈ। ਅੰਤਰਿਆਂ ਦੇ ਰੂਪ ਵਿੱਚ ਸ਼ਬਦ ਦੀਆਂ ਤੁਕਾਂ ਪ੍ਰਸਤੁਤ ਸ਼ਬਦ ਭਾਵ ਨੂੰ ਹੋਰ ਵਧੇਰੇ ਸਮਝਣ ਲਈ ਸਮਾਧਾਨ ਪ੍ਰਮਾਣ ਅਤੇ ਦਲੀਲ ਦੇ ਰੂਪ ਵਿੱਚ ਅੰਕਾਂ ਦੇ ਅੰਕਣ ਦੁਆਰਾ ਸਹਾਇਕ ਸਿੱਧ ਹੁੰਦੀਆਂ ਹਨ ਜਿਨ੍ਹਾਂ ਨੂੰ ਵਿਭਿੰਨ ਅੰਕਾਂ ਦੇ ਅੰਕਣ ਦੁਆਰਾ ਵੰਡਿਆ ਗਿਆ ਹੈ।

**ਰਹਾਉ** : ਗੁਰ ਸ਼ਬਦ ਕੀਰਤਨ ਮਰਿਯਾਦਾ ਦੇ ਅੰਤਰਗਤ ਸ਼ਬਦ ਗਾਇਨ ਪ੍ਰਸਤੁਤੀ ਵਿੱਚ ਰਹਾਉ ਦਾ ਕੇਂਦਰੀ ਅਤੇ ਮਹੱਤਵਪੂਰਨ ਸਥਾਨ ਹੈ। ਰਹਾਉ ਦੀ ਤੁਕ ਵਿੱਚ ਸੰਬੰਧਿਤ ਸ਼ਬਦ ਦਾ ਕੇਂਦਰੀ ਭਾਵ ਮੌਜੂਦ ਹੁੰਦਾ ਹੈ ਜਿਸਨੇ ਸ਼ਬਦ ਪ੍ਰਸਤੁਤੀ ਵਿੱਚ ਕੇਂਦਰੀ ਸ਼ਕਤੀ ਵਜੋਂ ਕਾਰਜਸ਼ੀਲ ਹੋਣਾ ਹੈ। ਮੱਧਕਾਲੀਨ ਸੰਤਾਂ ਭਗਤ ਕਵੀਆਂ ਨੇ ਵੀ ਆਪਣੀਆਂ ਰਚਨਾਵਾਂ ਵਿੱਚ ਲਈ ਰਹਾਉ ਜਾਂ ਟੇਕ ਸ਼ਬਦ ਦਾ ਪ੍ਰਯੋਗ ਕੀਤਾ ਹੈ ਇਹਨਾ ਦੀਆਂ ਰਚਨਾਵਾਂ ਆਮ ਤੌਰ ਤੇ ਸ਼ਬਦ ਦਾ ਪਹਿਲਾ ਬੰਦ ਰਹਾਉ ਦਾ ਹੁੰਦਾ ਹੈ ਜਦੋਂ ਕਿ ਗੁਰਬਾਣੀ ਵਿੱਚ ਜ਼ਿਆਦਾਤਰ ਸ਼ਬਦ ਦੇ ਪਹਿਲੇ ਬੰਦ ਤੋਂ ਬਾਅਦ ਰਹਾਉ ਦੀ ਪਹਿਲੀ ਤੁਕ ਆਉਂਦੀ ਹੈ। ਰਹਾਉ ਦੇ ਸੰਕੇਤ ਨਾਲ ਅੰਤਰਿਆਂ ਦੀ ਗਿਣਤੀ ਦਰਸਾਉਣ ਲਈ ਅੰਕ ੧,੨,੩,੪ ਦਾ ਅੰਕ ਵੀ ਮਿਲਦਾ ਹੈ, ਕਈ ਸ਼ਬਦ ਰਚਨਾਵਾਂ ਵਿੱਚ ਰਹਾਉ ਇਕ, ਰਹਾਉ ਦੋ, (ਗੁ.ਗ੍ਰੰ. ਪੰਨਾ ੨੫-੨੬) ਰਹਾਉ ਤਿੰਨ (ਗੁ.ਗ੍ਰੰ.ਪੰਨਾ ੧੫੪), ਰਹਾਉ ਚਾਰ (ਗੁ.ਗ੍ਰੰ. ਪੰਨਾ ੯੬-੭) ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਗੁਰਮਤਿ ਸੰਗੀਤ ਵਿਧਾਨ ਦੇ ਅੰਤਰਗਤ ਮਰਿਯਾਦਾ ਸਹਿਤ ਸ਼ਬਦ ਕੀਰਤਨ ਗਾਇਨ ਕਰਨ ਲਈ ਰਹਾਉ ਦੀ ਤੁਕ ਨੂੰ ਸਥਾਈ ਮੰਨ ਕੇ ਹਰ ਅੰਤਰੇ ਤੋਂ ਬਾਅਦ ਬਾਰ ਬਾਰ ਗਾਇਨ ਕਰਨ ਦੀ ਪਰੰਪਰਾ ਹੈ ਕਿਉਂਕਿ ਰਹਾਉ ਦੀ ਤੁਕ ਵਿੱਚ ਸ਼ਬਦ ਦਾ ਕੇਂਦਰੀ ਭਾਵ ਮੌਜੂਦ ਹੈ ਅਤੇ ਅੰਤਰਿਆਂ ਦੀਆਂ ਤੁਕਾਂ ਵਿਭਿੰਨ ਉਦਾਹਰਣਾਂ ਸਹਿਤ ਦਲੀਲਾਂ ਅਤੇ ਪਰਮਾਣ

ਦਿੰਦੀਆਂ ਸ਼ਬਦ ਦੇ ਭਾਵ ਨੂੰ ਹੋਰ ਸਪੱਸ਼ਟ ਕਰਦੀਆਂ ਹਨ ਭਾਵ ਪਰਿਵਰਤਨ ਦੇ ਨਾਲ ਨਾਲ ਕਈ ਵਾਰ ਰਹਾਉ ਦੀ ਤੁਕ ਵੀ ਬਦਲ ਜਾਂਦੀ ਹੈ। ਜੇਕਰ ਸ਼ਬਦ ਵਿੱਚ ਇਕ ਤੋਂ ਵਧੇਰੇ ਰਹਾਉ ਹੋਣ ਤਾਂ ਦੂਜੇ ਰਹਾਉ ਦੀ ਤੁਕ ਸਥਾਈ ਵਜੋਂ ਕਾਰਜਸ਼ੀਲ ਹੁੰਦੀ ਹੈ।

ਗੁਰਮਤਿ ਸੰਗੀਤ ਵਿਧਾਨ ਦੇ ਅੰਤਰਗਤ 'ਰਹਾਉ' ਦੇ ਉਕਤ ਪ੍ਰਯੋਗ ਤੋਂ ਬਿਨਾਂ ਕੁਝ ਕੁ ਹੋਰ ਵੀ ਸੰਗੀਤਕ ਸੰਕੇਤ ਘਰਿ ਦਾ ਹੈ। ਇਹ ਘਰੁ ਇਕ, ਘਰੁ ਦੋ, ਘਰੁ ਤਿੰਨ ਆਦਿ ਰੂਪ ਵਿੱਚ ਲਿਖਿਆ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਘਰੁ ਦੀ ਕੁਲ ਗਿਣਤੀ ੧੭ ਹੈ। ਘਰੁ ਸਬੰਧੀ ਵਿਦਵਾਨਾਂ ਦੇ ਵੱਖੋ-ਵੱਖਰੇ ਵਿਚਾਰ ਹਨ। ਬਹੁਮਤ ਵਿਦਵਾਨ ਘਰੁ ਨੂੰ ਤਾਲ ਰੂਪ ਵਿੱਚ ਸਵੀਕਾਰਦੇ ਹਨ ਭਾਵੇਂ ਘਰੁ ਦਾ ਵਿਵਹਾਰਕ ਪ੍ਰਚਲਨ ਸਮੇਂ ਦੇ ਅੰਤਰਾਲ ਅਤੇ ਸਥਿਰ ਸਪਤਕ ਕਾਰਣ ਸਮਾਪਤ ਹੋ ਚੁੱਕਾ ਹੈ ਫਿਰ ਵੀ ਬਾਣੀ ਅੰਤਰ ਨਿਹਿਤ ਸੰਗੀਤ ਵਿਧਾਨ ਤਹਿਤ ਘਰੁ ਸੰਗੀਤਕ ਸੰਕੇਤ ਵਜੋਂ ਪ੍ਰਤੱਖ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਜਤਿ' ਦੇ ਨਾਮ ਤੇ ਰਾਗ ਬਿਲਾਵਲ ਅਧੀਨ ਇਕ ਸਿਰਲੇਖ ਅੰਕਿਤ ਹੈ *ਬਿਲਾਵਲ ਮਹਲਾ ੧ ਥਿਤੀ ਘਰੁ ੧੦ ਜਤਿ।* (ਗੁ. ਗ੍ਰੰ. ਪੰਨਾ ੮੩੮) ਭਾਰਤੀ ਸੰਗੀਤ ਵਿੱਚ ਇਹ ਯਤਿ ਦੇ ਨਾਮ ਤੋਂ ਪ੍ਰਚਲਿਤ ਹੈ। ਇਸ ਤੋਂ ਭਾਵ ਹੈ ਕਿ ਨਿਰੰਤਰ ਚਾਲ ਵਿੱਚ ਠਹਿਰਾਵ ਦੀਆਂ ਅਵਸਥਾਵਾਂ। ਇਸ ਸਬੰਧ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ "ਸੰਗੀਤ ਦੀ ਧਾਰਣਾ ਦਾ ਨਾਉਂ ਜਤਿ ਹੈ" (ਮਹਾਨ ਕੋਸ਼, ਪੰਨਾ ੫੦੨) ਭਾਈ ਕਾਨ੍ਹ ਸਿੰਘ ਨਾਭਾ ਦਾ ਕਥਨ ਇਸ ਸਬੰਧ ਵਿੱਚ ਸਹੀ ਜਾਪਦਾ ਹੈ। ਵਰਤਮਾਨ ਸੰਗੀਤਾ ਚਾਰੀਆ ਜਤਿ ਨੂੰ ਪਰਿਭਾਸ਼ਤ ਕਰਦਿਆਂ ਦੱਸਦੇ ਹਨ ਕਿ ਜੋੜੀ ਉੱਤੇ ਸੱਜਾ ਹੱਥ ਖੁੱਲਾ ਬੋਲ ਵਜਾਏ ਅਤੇ ਖੱਬਾ ਹੱਥ ਬੰਦ ਬੋਲ ਵਜਾਏ ਤਾਂ ਅਜਿਹੀ ਤਾਲ ਪ੍ਰਕ੍ਰਿਆ ਨੂੰ ਜਤਿ ਦਾ ਨਾਮ ਦਿੱਤਾ ਜਾਂਦਾ ਹੈ। ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸਿਰਲੇਖ ਤੋਂ ਭਾਵ ਹੈ ਕਿ ਰਾਗ ਬਿਲਾਵਲ ਅਧੀਨ, ਥਿਤੀ ਦੇ ਵਿਸ਼ਿਸ਼ਟ ਵਿਸ਼ਰਾਮਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਦਸਵੇਂ ਘਰਿ ਦੀ ਲੋਅ ਵਿੱਚ ਜਤਿ ਅੰਗ ਤੋਂ ਇਸ ਸ਼ਬਦ ਦਾ ਗਾਇਨ ਕਰਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ੨੨ ਵਾਰਾਂ ਵਿੱਚੋਂ ੯ ਵਾਰਾਂ ਉੱਤੇ ਵੱਖ-ਵੱਖ ਧੁਨਿ/ਧੁਨੀ ਸੰਕੇਤ ਵੱਖ ਵੱਖ ਗੁਰੂ ਸਾਹਿਬਾਨਾਂ ਦੁਆਰਾ ਰਚਿਤ ਵਾਰਾਂ ਦੀ ਗਾਇਨ ਸੰਰਚਨਾ ਲਈ ਵਿਸ਼ੇਸ਼ ਆਧਾਰ ਹਨ। ਧੁਨੀਆਂ ਦੇ ਇਹ ਸਿਰਲੇਖ ਇਸ ਪ੍ਰਕਾਰ ਹਨ: ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ (ਗੁ. ਗ੍ਰੰ. ਪੰਨਾ ੧੩੭)। ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ (ਗੁ. ਗ੍ਰੰ. ਪੰਨਾ ੩੧੮) ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਹੋਏ ਸਮੂਹ ਸੰਗੀਤਕ ਸੰਕੇਤ ਰਾਗ ਗਾਇਨ

ਰੂਪਾਂ ਆਦਿ ਨਾਲ ਸੰਯੁਕਤ ਹੋ ਕੇ ਸ਼ਬਦ ਕੀਰਤਨ ਪਰੰਪਰਾ ਲਈ ਵਿਸ਼ੇਸ਼ ਮਰਿਯਾਦਾ ਸਿਰਜਦੇ ਹਨ। ਜੋ ਸਪੱਸ਼ਟ ਰੂਪ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਬਾਣੀ ਵਿਧਾਨ ਉੱਪਰ ਆਧਾਰਿਤ ਹੈ।

**ਗੁਰ ਸ਼ਬਦ ਕੀਰਤਨ ਦੀ ਕਾਰਜ ਵਿਧੀ :** ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਸਾਈ ਗਈ ਕੀਰਤਨ ਦੀ ਮਰਿਯਾਦਾ ਸਬੰਧੀ ਉੱਪਰ ਲਿਖੇ ਕੁਝ ਸੰਗੀਤਕ ਤੱਤਾਂ ਦੀ ਸ਼ਬਦ ਕੀਰਤਨ ਦੇ ਪ੍ਰਸੰਗ ਵਿੱਚ ਕਾਰਜ ਵਿਧੀ ਇਸ ਪ੍ਰਕਾਰ ਹੈ। ਸ਼ਬਦ ਕੀਰਤਨ ਵਿੱਚ ਸ਼ਬਦ ਦਾ ਮੂਲ ਮਹੱਤਵ ਹੈ ਅਤੇ ਇਸ ਸ਼ਬਦ ਦਾ ਪ੍ਰਕਾਸ਼ ਤੇ,ਸ਼ਬਦ ਨੂੰ ਮਨ ਵਿੱਚ ਵਸਾਉਣਾ ਅਤੇ ਦ੍ਰਿੜ੍ਹਾਉਣਾ ਹੀ ਸ਼ਬਦ ਕੀਰਤਨ ਪਰੰਪਰਾ ਦਾ ਮੂਲ ਮਨੋਰਥ ਹੈ। ਬਾਣੀ ਅਧੀਨ ਸ਼ਬਦਿ ਸਤਿ ਨੂੰ ਕੇਂਦਰੀ ਰੂਪ ਵਿੱਚ ਬਿਆਨਿਆ ਗਿਆ ਹੈ। ਰਹਾਉ ਵਾਲੀਆਂ ਤੁਕਾਂ ਕਿਉਂ ਜੋ ਇਸ ਸ਼ਬਦ ਦੇ ਅਧਿਆਤਮਕ ਗਿਆਨ ਦਾ ਕੇਂਦਰੀ ਧੁਰਾ ਹਨ ਇਸ ਲਈ ਸਰਵਪ੍ਰਥਮ ਕੀਰਤਨ ਲਈ ਇਨ੍ਹਾਂ ਦਾ ਗਾਇਨ ਕੀਤਾ ਜਾਣਾ ਹੈ। ਨਿਰਧਾਰਤ ਗਾਇਨ ਰੂਪ ਜਿਸ ਵਿੱਚ ਸ਼ਾਸਤਰੀ ਅਤੇ ਲੋਕ ਅੰਗ ਦੇ ਗਾਇਨ ਰੂਪ ਮੌਜੂਦ ਹਨ, ਦੀ ਚੋਣ ਕਰਕੇ ਉਨ੍ਹਾਂ ਨੂੰ ਨਿਰਧਾਰਤ ਰਾਗਾਂ ਅਤੇ ਰਾਗ ਪ੍ਰਕਾਰਾਂ ਅਧੀਨ ਰਹਾਉ ਦੀਆਂ ਤੁਕਾਂ ਨੂੰ ਸਥਾਈ ਅਤੇ ਬਾਕੀ ਤੁਕਾਂ ਨੂੰ ਨਾਲ ਅੰਕਿਤ ਅੰਕਾਂ ਅਨੁਸਾਰ ਅੰਤਰਿਆਂ ਦੇ ਰੂਪ ਵਿੱਚ ਵੰਡ ਕਰਕੇ ਬਾਣੀ ਦੇ ਵੱਖ ਵੱਖ ਸੰਕੇਤਾਂ ਅਤੇ ਫੁਰਮਾਨਾਂ ਦੀ ਲੋਅ ਵਿੱਚ ਗਾਇਨ ਕੀਤਾ ਜਾਣਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਿਰਧਾਰਤ ਕੀਰਤਨ ਮਰਿਯਾਦਾ ਲਈ ਕੇਵਲ ਸੰਗੀਤਕ ਤੱਤਾਂ ਤੇ ਇਕਾਈਆਂ ਦਾ ਹੀ ਨਿਰਧਾਰਣ ਨਹੀਂ ਕੀਤਾ ਗਿਆ ਸਗੋਂ ਕੀਰਤਨਕਾਰ ਅਤੇ ਕੀਰਤਨ ਪੇਸ਼ਕਾਰੀ ਲਈ ਅਨੇਕ ਫੁਰਮਾਨ ਦਰਜ ਕੀਤੇ ਗਏ ਹਨ (**ਭਲੋ ਭਲੋ ਰੇ ਕੀਰਤਨੀਆ॥ ਰਾਮ ਰਮਾ ਰਾਮਾ ਗੁਨ ਗਾਉ॥ ਛੋਡਿ ਮਾਇਆ ਕੇ ਧੰਧ ਸੁਆਉ॥੧॥** ਆਦਿ ਗ੍ਰੰਥ, ਪੰਨਾ ੮੮੫) ਉਕਤ ਫੁਰਮਾਨ ਅਨੁਸਾਰ ਗੁਰ ਸ਼ਬਦ ਕੀਰਤਨ ਦੀ ਪ੍ਰਸਤੁਤੀ ਲਈ ਕੀਰਤਨਕਾਰ ਲਈ ਕਿਸੇ ਮਾਇਆਵੀ ਲਾਲਚ ਤੋਂ ਬਿਨਾਂ ਹਉਂ ਰਹਿਤ ਕੀਰਤਨ ਕਰਨ ਦਾ ਆਦੇਸ਼ ਹੈ। ਕੀਰਤਨਕਾਰ ਨੇ ਹਉਮੈ ਦਾ ਪ੍ਰਗਟਾਵਾ ਨਹੀਂ ਕਰਨਾ ਸਗੋਂ ਉਸਨੇ ਨਿਮਰਤਾ ਸਹਿਤ ਕੀਰਤਨ ਦੀ ਪੇਸ਼ਕਾਰੀ ਕਰਨੀ ਹੈ। ਇਸ ਸਬੰਧੀ ਗੁਰੂ ਫੁਰਮਾਨ ਹਨ: **ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ॥** (ਆਦਿ ਗ੍ਰੰਥ, ਪੰਨਾ ੧੫੮) ਕੀਰਤਨਕਾਰ ਦੇ ਮਨ ਵਿੱਚ ਸ਼ੁਕਰਾਨੇ ਦਾ ਭਾਵ ਹੁੰਦਾ ਹੈ ਪਰਮ ਪਿਤਾ ਪਰਮਾਤਮਾ ਦੀ ਉਸਤਤੀ ਵਡਿਆਈ ਅਤੇ ਜਸ ਗਾਇਨ ਵਿੱਚ ਉਹ ਹਉ ਰਹਿਤ ਆਪੇ ਤੋਂ ਮੁਕਤ ਹੋ ਕੇ ਸਮਰਪਨ ਦੇ ਭਾਵ ਨਾਲ ਕੀਰਤਨ ਕਰਦਾ ਹੈ। ਉਕਤ ਭਾਵਨਾ ਨਾਲ ਕੀਤਾ ਗਿਆ ਕੀਰਤਨ ਹੀ ਗੁਰ ਸ਼ਬਦ ਕੀਰਤਨ ਦੀ ਮਰਿਯਾਦਾ ਦਾ ਅਨੁਸਾਰੀ ਹੈ ਜਿਸ ਤੇ ਚਲ ਕੇ ਹੀ ਸ਼ਬਦ ਸਤਿ ਨੂੰ ਜਾਣਿਆ ਜਾ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਨਿਰਦੇਸ਼ਿਤ ਅਤੇ ਨਿਰਧਾਰਤ ਗੁਰਮਤਿ ਸੰਗੀਤ ਦੀ ਇਸ ਮੌਲਿਕ ਪਰੰਪਰਾ ਦੀ ਮਰਿਯਾਦਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ

ਸਮੂਹ ਗੁਰੂ ਸਾਹਿਬਾਨ ਨੇ ਆਪੋ ਆਪਣੇ ਸਮੇਂ ਕਿਰਿਆਤਮਕ ਅਤੇ ਜੀਵੰਤ ਰੂਪ ਵਿੱਚ ਸਥਾਪਤ ਤੇ ਵਿਕਸਤ ਕੀਤਾ ਹੈ ਜਿਸ ਅਧੀਨ ਗੁਰੂ ਕਾਲ ਅਤੇ ਗੁਰੂ ਕਾਲ ਤੋਂ ਬਾਅਦ ਵੱਖ ਵੱਖ ਕੀਰਤਨ ਚੌਕੀਆਂ ਪ੍ਰਚਾਰ ਕਰ ਰਹੀਆਂ ਹਨ। ਸ੍ਰੀ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਵਿਖੇ ਕੀਰਤਨ ਚੌਕੀਆਂ ਅਨੁਸਾਰ ਕੀਰਤਨ ਕਰਨ ਦੀ ਗੁਰਮਤਿ ਸੰਗੀਤ ਦੀ ਵਿਸ਼ੇਸ਼ ਮਰਿਯਾਦਾ ਹੈ। ਜਿਵੇਂ ਕਿ (1) ਤਿੰਨ ਪਹਿਰੇ ਦੀ ਚੌਕੀ, (2) ਆਸਾ ਦੀ ਵਾਰ ਦੀ ਚੌਕੀ, (3) ਬਿਲਾਵਲ ਦੀ ਪਹਿਲੀ ਚੌਕੀ, (4) ਅਨੰਦ ਦੀ ਚੌਕੀ, (5) ਚਰਨ ਕਮਲ ਕੀ ਚੌਕੀ, (6) ਸੋਦਰੁ ਤੋਂ ਪਹਿਲੀ ਚੌਕੀ, (7) ਆਰਤੀ ਦੀ ਚੌਕੀ, (8) ਕਲਿਆਣ ਦੀ ਚੌਕੀ, (9) ਕਾਨੜੇ ਦੀ ਜਾਂ ਕੀਰਤਨ ਸੋਹਿਲੇ ਦੀ ਚੌਕੀ। ਰਾਗ ਅਤੇ ਸਮੇਂ ਅਨੁਸਾਰ ਨਿਰਧਾਰਤ ਇਨ੍ਹਾਂ ਕੀਰਤਨ ਚੌਕੀਆਂ ਤੋਂ ਇਲਾਵਾ ਸਿੱਖੀ ਜੀਵਨ ਦੇ ਵੱਖ ਵੱਖ ਅਵਸਰਾਂ, ਤਿਉਹਾਰਾਂ ਤੇ ਸਮਾਰੋਹਾਂ ਉੱਤੇ ਵੀ ਉਸ ਸਮੇਂ ਦੇ ਭਾਵਾਂ ਅਨੁਸਾਰ ਕੀਰਤਨ ਕਰਨ ਦੀ ਵਿਸ਼ੇਸ਼ ਪਰੰਪਰਾ ਹੈ। ਭਿੰਨ ਭਿੰਨ ਮੌਸਮਾਂ ਅਤੇ ਰੁੱਤਾਂ ਅਨੁਸਾਰ ਰਾਗਾਂ ਦਾ ਵਿਸ਼ੇਸ਼ ਗਾਇਨ ਵਿਸ਼ੇਸ਼ ਕੀਰਤਨ ਚੌਕੀਆਂ ਦੀ ਮਰਿਯਾਦਾ ਨੂੰ ਸਿਰਜਦਾ ਹੈ। ਗੁਰੂ ਸਾਹਿਬਾਨ ਨੇਂ ਸ਼ਬਦ ਕੀਰਤਨ ਦੀ ਉਕਤ ਮਰਿਆਦਾ ਸਿਰਜਦਿਆਂ ਜਿੱਥੇ ਵੱਖ ਵੱਖ ਕੀਰਤਨ ਚੌਕੀਆਂ ਦੀ ਪਰੰਪਰਾ ਦਾ ਕਿਰਿਆਤਮਕ ਰੂਪ ਵਿੱਚ ਪ੍ਰਚਲਨ ਕੀਤਾ ਉੱਥੇ ਨਾਲ ਹੀ ਕੀਰਤਨ ਕਰਨ ਲਈ ਵਿਸ਼ੇਸ਼ ਸਾਜਾਂ ਦੀ ਚੋਣ ਵੀ ਕੀਤੀ। ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਸਿਰੰਦਾ ਸਾਜ਼ ਦਾ ਵਾਦਨ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਸਾਰੰਦਾ ਅਤੇ ਇਸਰਾਜ, ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਮੇਂ ਤਾਊਸ ਅਤੇ ਵਾਰ ਗਾਇਨ ਲਈ ਢੱਡ ਸਾਰੰਗੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਸਮੇਂ ਮਿਰਦੰਗ ਸਾਜ਼, ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮੇਂ ਤਾਨਪੁਰੇ ਆਦਿ ਦਾ ਪ੍ਰਯੋਗ ਹੋਣਾ ਵਿਸ਼ੇਸ਼ ਹੈ ਜਿਸ ਤੋਂ ਸਿੱਖ ਗੁਰੂ ਸਾਹਿਬਾਨਾਂ ਦੇ ਸਮੇਂ ਦੌਰਾਨ ਵਿਸ਼ੇਸ਼ ਰੂਪ ਵਿੱਚ ਸ਼ਬਦ ਕੀਰਤਨ ਪ੍ਰਸਤੁਤੀ ਲਈ ਵਿਸ਼ੇਸ਼ ਸਾਜ਼ਾਂ ਦਾ ਪ੍ਰਯੋਗ ਪ੍ਰਤੱਖ ਹੈ। ਗੁਰਮਤਿ ਸੰਗੀਤ ਵਿੱਚ ਪ੍ਰਚਲਿਤ ਕੀਰਤਨ ਸਾਜਾਂ ਦਾ ਪ੍ਰਯੋਗ ਵੀ ਮੌਲਿਕ ਰੂਪ ਵਿੱਚ ਕੀਤਾ ਗਿਆ ਹੈ। ਇਨ੍ਹਾਂ ਤੰਤੀ ਸਾਜ਼ਾਂ ਦਾ ਪ੍ਰਯੋਗ ਸੁਰਾਂ ਦੀ ਸ਼ੁੱਧਤਾ, ਰਾਗ ਦੇ ਸ਼ੁੱਧ ਸਰੂਪ ਦੀ ਸਥਾਪਨਾ ਅਤੇ ਗੁਰਸ਼ਬਦ ਕੀਰਤਨ ਦੀ ਮਰਿਯਾਦਾਗਤ ਸ਼ੁੱਧਤਾ ਅਤੇ ਉੱਚਤਾ ਨੂੰ ਕਾਇਮ ਰੱਖਣ 'ਚ ਵਿਸ਼ੇਸ਼ ਸਹਾਈ ਹੁੰਦਾ ਹੈ।

ਗੁਰੂ ਸ਼ਬਦ ਕੀਰਤਨ ਦੀ ਇਸ ਮਹਾਨ ਮੌਲਿਕ ਪਰੰਪਰਾ ਦੇ ਵਿਕਾਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲਾ ਕੇ ਵੱਖ ਵੱਖ ਗੁਰੂ ਸਾਹਿਬਾਨ ਅਤੇ ਸਿੱਖ ਸੰਗਤਾਂ ਨੇ ਪ੍ਰਮੁੱਖ ਕੀਰਤਨ ਕੇਂਦਰ ਸਥਾਪਤ ਕੀਤੇ ਜਿੱਥੇ ਕਈ ਕੀਰਤਨਕਾਰਾਂ ਨੇ ਇਸ ਪਰੰਪਰਾ ਨੂੰ ਵਿਵਹਾਰਕ ਰੂਪ ਵਿੱਚ ਵਿਕਸਤ ਕੀਤਾ। ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਸਾਹਿਬ, ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ, ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ, ਗੁਰੂ ਰਾਮਦਾਸ ਜੀ ਨੇ ਰਮਦਾਸਪੁਰਾ, ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ, ਗੁਰੂ ਤੇਗ ਬਹਾਦਰ ਜੀ ਨੇ ਆਨੰਦਪੁਰ ਸਾਹਿਬ, ਗੁਰੂ

ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਆਦਿ।

ਗੁਰੂ ਸਾਹਿਬਾਨ ਦੇ ਕਾਲ ਤੋਂ ਹੀ ਗੁਰਮਤਿ ਸੰਗੀਤ ਦੇ ਪਰਚਾਰ ਪਸਾਰ ਦੇ ਅੰਤਰਗਤ ਸਿਖਲਾਈ ਦੀਆਂ ਕੁਝ ਵਿਧੀਆਂ ਪਰਤੱਖ ਰੂਪ ਵਿੱਚ ਸਾਹਮਣੇ ਆਉਂਦੀਆਂ ਹਨ। ਇਕ ਪਰੰਪਰਾ ਅਨੁਸਾਰ ਰਬਾਬੀ ਕੀਰਤਨੀਏ ਸੀਨਾ-ਬ-ਸੀਨਾ ਕਸਬੀ ਨਿਪੁੰਨਤਾ ਸਹਿਤ ਸਿਖਲਾਈ ਨੂੰ ਅਗਾਂਹ ਤੋਰਦੇ ਰਹੇ ਜਿਸ ਅਧੀਨ ਵੱਖ ਵੱਖ ਰਬਾਬੀ ਅਤੇ ਓਹਨਾ ਦੇ ਵੰਸ਼ਜ ਸੰਗੀਤ ਕਲਾ ਕੌਸ਼ਲ ਦੁਆਰਾ ਗੁਰਮਤਿ ਸੰਗੀਤ ਦੀ ਪ੍ਰਸਤੁਤੀ ਕਰਦੇ ਰਹੇ। ਇਹ ਪਰੰਪਰਾ ਮੁਗਲ ਦਰਬਾਰ ਦੇ ਸਮਕਾਲੀਨ ਗਾਇਕਾਂ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸੀ। ਸੰਗੀਤ ਜਗਤ ਵਿੱਚ ਗੁਰੂ ਘਰ ਦੇ ਇਹਨਾਂ ਰਬਾਬੀ ਸੰਗੀਤਕਾਰਾਂ ਦੀ ਪਛਾਣ 'ਬਾਬੇ ਕੇ' ਦੇ ਨਾਮ ਨਾਲ ਹੁੰਦੀ ਰਹੀ। ਦੂਸਰੇ ਪਾਸੇ ਮੁਗ਼ਲ ਦਰਬਾਰ ਦੇ ਸੰਗੀਤਕਾਰਾਂ ਨੂੰ 'ਬਾਬਰ ਕੇ' ਆਖਿਆ ਜਾਂਦਾ ਰਿਹਾ। ਗੁਰੂ ਨਾਨਕ ਦੇ ਸੰਗੀਤ ਦੁਆਰਾ ਵਰੋਸਾਏ 'ਬਾਬੇ ਕੇ' ਸੰਗੀਤਕਾਰ ਸਮਕਾਲੀ ਸਮਾਜ ਵਿੱਚ ਵਿਸ਼ੇਸ਼ ਸਨਮਾਨਯੋਗ ਸਥਾਨ ਰੱਖਦੇ ਸਨ ਕਿਉਂਕਿ ਓਹ ਇਕ ਵਡੇਰੀ ਅਧਿਆਤਮਕ ਸੰਗੀਤ ਪਰੰਪਰਾ ਦੇ ਨਾਲ ਜੁੜੇ ਹੋਏ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਤੋਂ ਸਧਾਰਨ ਸਿੱਖ ਸੰਗਤਾਂ ਦੁਆਰਾ ਨਿਸ਼ਕਾਮ ਕੀਰਤਨ ਦੀ ਚਲਾਈ ਪਰੰਪਰਾ ਵਿੱਚੋਂ ਅਨੇਕ ਕੀਰਤਨੀਏ ਪ੍ਰਸਿੱਧ ਹੋਏ। ਜਿਨ੍ਹਾਂ ਰਬਾਬੀ ਕੀਰਤਨੀਆਂ ਦੀ ਵਡੇਰੀ ਪਰੰਪਰਾ ਦੀ ਤੁਲਨਾ ਵਿੱਚ ਪਛਾਣਯੋਗ ਸਥਾਨ ਬਣਾਉਣ ਲਈ ਜਿੱਥੇ ਗੁਰੂ ਸਾਹਿਬ ਦੇ ਸਮੇਂ ਤੋਂ ਲੈ ਕੇ ਇਹ ਕੀਰਤਨੀਏ ਨਿਤਾਪ੍ਰਤੀ ਦੇ ਕੀਰਤਨ ਅਭਿਆਸ ਅਤੇ ਵਿਸ਼ਿਸ਼ਟ ਵਿਅਕਤੀ ਤੋਂ ਸਿਖਲਾਈ ਲੈ ਕੇ ਆਪਣੀ ਵਿਦਿਆ ਦਾ ਗਿਆਨ ਸੰਚਾਰਿਤ ਕਰਦੇ ਰਹੇ ਉੱਥੇ ਇਹ ਕੀਰਤਨੀਏ ਪੂਰਨ ਮਰਿਯਾਦਾ ਦੇ ਧਾਰਨੀ ਅਤੇ ਗੁਰਮਤਿ ਸੰਗੀਤ ਦੀ ਸਿਧਾਂਤਕਤਾ ਦੇ ਨਾਲ ਵਿਵਹਾਰਕ ਤੌਰ 'ਤੇ ਜੁੜੇ ਹੋਏ ਵੀ ਸਨ। ਇਹਨਾਂ ਵਿੱਚੋਂ ਗੁਰੂ ਕਾਲ ਦੇ ਹੋਰ ਪ੍ਰਸਿੱਧ ਕੀਰਤਨੀਆਂ ਵਿੱਚੋਂ ਪ੍ਰਸਿੱਧ ਕੀਰਤਨੀਏ ਭਾਈ ਦੀਪਾ, ਬੂਲਾ, ਨਾਰਾਇਣ ਦਾਸ, ਪਾਂਧਾ, ਉਗਰਸੈਨ, ਨਗੌਰੀ ਮਤ, ਭਾਈ ਰਾਮੂ, ਝਾਜੂ, ਮੁਕੰਦ, ਕੇਦਾਰਾ ਆਦਿ ਪ੍ਰਮੁੱਖ ਹਨ। ਗੁਰਮਤਿ ਸੰਗੀਤ ਦੀ ਸਿਖਲਾਈ ਦੀ ਇਸ ਪਰੰਪਰਾ ਵਿੱਚ ਜਿੱਥੇ ਰਬਾਬੀਆਂ ਦੀ ਘਰਾਣੇਦਾਰ ਪਰੰਪਰਾ ਹੈ ਉੱਥੇ ਨਿਸ਼ਰਾਮ ਕੀਰਤਨੀਆਂ ਦੀ ਟਕਸਾਲੀ ਪਰੰਪਰਾ ਵੀ ਮੌਜੂਦ ਹੈ। ਵਰਤਮਾਨ ਸਮੇਂ ਵਿੱਚ ਪ੍ਰਚੱਲਤ ਪੁਰਾਤਨ ਟਕਸਾਲਾਂ ਦੇ ਭਾਵੇਂ ਪੂਰਨ ਇਤਿਹਾਸਕ ਸਰੋਤ ਉਪਲੱਬਧ ਨਹੀਂ ਵੱਖ ਵੱਖ ਸਥਾਨਾਂ ਉੱਤੇ ਇਹਨਾ ਦਾ ਪ੍ਰਚਲਨ ਇਸ ਤੱਥ ਦਾ ਸਾਖਸ਼ੀ ਹੈ ਕਿ ਇਸ ਟਕਸਾਲੀ ਕੀਰਤਨ ਪਰੰਪਰਾ ਵਿੱਚ ਹੀ ਵਿਦਮਾਨ ਹਨ। ਗੁਰਮਤਿ ਸੰਗੀਤ ਦੀਆਂ ਵਰਤਮਾਨ ਸਮੇਂ ਤਕ ਕੁਝ ਪ੍ਰਸਿੱਧ ਕੀਰਤਨ ਟਕਸਾਲਾਂ ਇਸ ਪ੍ਰਕਾਰ ਹਨ: ਦਮਦਮਾ ਸਾਹਿਬ ਦੀ ਟਕਸਾਲ, ਬੁੱਢਾ ਜੌੜ ਟਕਸਾਲ, ਮਸਤੂਆਣਾ ਟਕਸਾਲ, ਸੇਵਾ ਪੰਥੀ ਟਕਸਾਲ, ਦਮਦਮੀ ਟਕਸਾਲ, ਦੋਧਰਪੁਰ ਦੀ ਟਕਸਾਲ, ਸਿੰਘਾਂ ਵਾਲਾ ਟਕਸਾਲ, ਹਰਗਨਾ ਦੀ ਟਕਸਾਲ, ਤਰਨਤਾਰਨ ਟਕਸਾਲ, ਡੁਮੇਲੀ ਦੀ ਟਕਸਾਲ, ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ, ਕਲੇਰਾਂ ਵਾਲਾ ਟਕਸਾਲ, ਰਕਾਬਗੰਜ ਟਕਸਾਲ,

ਯਤੀਮਖਾਨਾ ਅੰਮ੍ਰਿਤਸਰ, ਸੂਰਮਾ ਆਸ਼ਰਮ, ਜਵੱਦੀ ਟਕਸਾਲ।

ਵਰਤਮਾਨ ਸਮੇਂ ਸਦੀਆਂ ਸਿੱਖ ਗੁਰੂ ਸਾਹਿਬਾਨਾਂ ਦੁਆਰਾ ਸਥਾਪਤ ਤੇ ਸਿੱਖ ਪੰਥ ਦੁਆਰਾ ਵਿਕਸਤ ਗੁਰੂ ਸ਼ਬਦ ਕੀਰਤਨ ਦੀ ਇਹ ਮਰਿਯਾਦਾ ਸੰਗੀਤ ਪਰੰਪਰਾ ਨੇ ਗੁਰਮਤਿ ਸੰਗੀਤ ਦੇ ਰੂਪ ਵਿੱਚ ਸੁਤੰਤਰ ਤੇ ਮੌਲਿਕ ਪਹਿਚਾਣ ਬਣਾਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰਦੇਸ਼ਤ ਤੇ ਨਿਰਧਾਰਤ ਗੁਰਮਤਿ ਸੰਗੀਤ ਪਰੰਪਰਾ ਦੇ ਮੌਲਿਕ ਵਿਧਾਨ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਮਰਿਆਦਤ ਪਰੰਪਰਾ ਅਨੁਸਾਰ ਨਿਰਧਾਰਤ ਰਾਗਾਂ ਵਿੱਚ ਸ਼ਬਦ ਕੀਰਤਨ ਕੀਤਾ ਜਾਵੇ। ਇਹਨਾਂ ਸਤਰਾਂ ਦੇ ਲੇਖਕ ਨੇ ਗੁਰੂ ਕਿਰਪਾ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 31 ਮੁੱਖ ਰਾਗਾਂ ਤੇ 31 ਰਾਗ ਪ੍ਰਕਾਰਾਂ ਨੂੰ ਉਕਤ ਗੁਰਮਤਿ ਸੰਗੀਤ ਵਿਧਾਨ ਅਨੁਸਾਰ ਗੁਰ ਸ਼ਬਦ ਕੀਰਤਨ ਦੇ ਰੂਪ ਵਿੱਚ ਗਾਇਨ ਕਰਨ ਦਾ ਨਿਮਾਨਾ ਜਿਹਾ ਯਤਨ ਕੀਤਾ ਹੈ। ਜਿਸਨੂੰ ਭਾਰਤ ਦੀ ਪ੍ਰਮੁੱਖ ਰਿਕਾਰਡਿੰਗ ਕੰਪਨੀ ਐਚ.ਐਮ.ਵੀ. ਨੇ ਦਸ ਆਡਿਓ ਕੈਸਟਾਂ ਅਤੇ 6 ਸੀਡੀਜ਼ ਦੇ ਅਧੀਨ ਕੀਰਤਨ ਰੂਪ ਵਿੱਚ ਇਹਨਾਂ ਨੂੰ ਰਿਕਾਰਡ ਵੀ ਕੀਤਾ ਹੈ।

ਇਸ ਤੋਂ ਇਲਾਵਾ ਸਭ ਤੋਂ ਪਹਿਲਾਂ ਜਵੱਦੀ ਟਕਸਾਲ ਵੱਲੋਂ 31 ਰਾਗਾਂ ਵਿੱਚ ਗੁਰਬਾਣੀ ਕੀਰਤਨ ਦੀਆਂ 16 ਕੈਸਟਾਂ ਤਿਆਰ ਕੀਤੀਆਂ ਗਈਆਂ। ਭਾਈ ਬਲਬੀਰ ਸਿੰਘ ਅੰਮ੍ਰਿਤਸਰ ਅਤੇ ਭਾਈ ਅਵਤਾਰ ਸਿੰਘ ਦਿੱਲੀ ਵਾਲਿਆਂ ਨੇ ਵੀ ਅਜੇਹੀਆਂ ਕੈਸਟਾਂ ਤਿਆਰ ਕਰਵਾਈਆਂ ਹਨ। ਇਸ ਸਭ ਸਦਕਾ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਨ ਦੀ ਪਰੰਪਰਾ ਮਜ਼ਬੂਤ ਹੋਈ ਹੈ।



# ਪੰਜਾਬ ਦੀ ਸਿੱਖ ਢਾਡੀ ਪਰੰਪਰਾ ਦਾ ਪਿਛੋਕੜ ਤੇ ਯੋਗਦਾਨ

*ਡਾ. ਜਸਬੀਰ ਕੌਰ ਪਟਿਆਲਾ*

ਮੱਧ-ਕਾਲ ਵਿੱਚ ਵਾਰ-ਕਾਵਿ ਦੀ ਖਾਸ ਮਹੱਤਤਾ ਹੋਣ ਕਰਕੇ ਵਾਰਾਂ ਗਾਉਣ ਵਾਲੇ ਗਾਇਕਾਂ, ਭੱਟਾਂ ਤੇ ਢਾਡੀਆਂ ਦੀ ਇਕ ਵੱਖਰੀ ਹੀ ਸੰਪਰਦਾ ਚਲੀ ਆ ਰਹੀ ਹੈ। ਸਿੱਖ ਲਹਿਰ ਦੇ ਉਭਾਰ ਤੋਂ ਪਹਿਲਾਂ ਇਹ ਢਾਡੀ ਆਮ ਤੌਰ 'ਤੇ ਕੁਝ ਜਾਤੀਆਂ ਜਿਵੇਂ ਭੱਟ, ਡੂੰਮ ਤੇ ਮਿਰਾਸੀ ਆਦਿ ਦੇ ਲੋਕ ਹੀ ਹੁੰਦੇ ਸਨ। ਵਾਰ ਗਾਇਕੀ ਦੀ ਪ੍ਰਥਾ ਇਨ੍ਹਾਂ ਜਾਤੀਆਂ ਦੇ ਅੰਦਰੋਂ ਅੰਦਰ ਪੀੜੀਉ ਪੀੜ੍ਹੀ ਚਲਦੀ ਆਈ ਹੈ। ਸਿੱਖ ਢਾਡੀ ਵਾਰਾਂ ਦੀ ਉਤਪੱਤੀ ਤੋਂ ਪਹਿਲਾਂ ਪੰਜਾਬ ਦੀ ਲੋਕ-ਪਰੰਪਰਾ ਵਿੱਚ ਢਾਡੀ ਵਾਰਾਂ ਦੀ ਭੱਟ-ਪਰੰਪਰਾ ਅਤੇ ਢੱਡ ਸਾਰੰਗੀ ਨਾਲ ਗਾਉਣ ਦੀ ਇਕ ਨਿਸ਼ਚਿਤ ਪਰੰਪਰਾ ਸਥਾਪਿਤ ਹੋ ਚੁੱਕੀ ਸੀ। ਸਿੱਖ ਢਾਡੀ ਵਾਰਾਂ ਦੀ ਪਰੰਪਰਾ ਇਨ੍ਹਾਂ ਪਹਿਲੀਆਂ ਦੋਵਾਂ ਪਰੰਪਰਾਵਾਂ ਦੇ ਗੁਣਾਤਮਕ ਪਰਿਵਰਤਨ ਤੇ ਵਿਚਾਰਧਾਰਕ ਬਦਲ ਵਜੋਂ ਪੈਦਾ ਹੋਈ ਹੈ। ਭੱਟਾਂ ਵਾਂਗੂ ਹੀ ਮਿਰਾਸੀਆਂ ਦੀਆਂ ਵੀ ਦੋ ਭਾਈਚਾਰਕ ਸ਼੍ਰੇਣੀਆਂ ਹਨ- ਢਾਡੀ ਤੇ ਰਬਾਬੀ, ਜੋ ਮਿਰਾਸੀ ਕਵੀ, ਵੀਰਾਂ-ਜੋਧਿਆਂ ਦੇ ਜੰਗੀ ਕਾਰਨਾਮੇ ਰਾਜ-ਦਰਬਾਰਾਂ ਵਿੱਚ ਢੱਡ ਸਾਰੰਗੀ ਨਾਲ ਗਾ ਕੇ ਸੁਣਾਉਂਦੇ ਸਨ ਉਹ ਢਾਡੀ ਅਖਵਾਉਂਦੇ ਹਨ ਅਤੇ ਜੋ ਮਿਰਾਸੀ ਰਬਾਬ ਵਜਾ ਕੇ ਰਾਗ ਦਾ ਅਲਾਪ ਕਰਦੇ ਸਨ ਉਹ ਰਬਾਬੀ ਪੁਰਾਤਨ ਸਮੇਂ ਵਿੱਚ ਪੰਜਾਬ ਦੇ ਰਾਜਸਥਾਨ ਦੇ ਢਾਡੀ ਅਥਵਾ ਚਾਰਣ ਮਸ਼ਹੂਰ ਸਨ। ਹਰੇਕ ਰਾਜੇ-ਰਈਸ ਦੇ ਦਰਬਾਰ ਵਿੱਚ ਕਈ ਚੰਗੇ-2 ਢਾਡੀ ਹੁੰਦੇ ਸਨ ਤੇ ਉਨ੍ਹਾਂ ਦੀ ਬੜੀ ਕਦਰ ਕੀਤੀ ਜਾਂਦੀ ਸੀ। ਢਾਡੀ ਲੋਕ ਕਾਵਯ, ਸਾਹਿਤ, ਸੰਗੀਤ ਤੇ ਲੋਕਾਚਾਰ ਵਿੱਚ ਪ੍ਰਬੀਨ ਹੋਣ ਦੇ ਨਾਲ ਹੀ ਬੜੇ ਦਲੇਰ ਵੀ ਹੁੰਦੇ ਸਨ, ਜਿਸ ਕਰਕੇ ਉਹ ਜੰਗਾਂ ਜੁੱਧਾਂ ਵਿੱਚੋ ਜੋਧਿਆਂ ਦੇ ਸ਼ਹੀਦ ਹੋਣ ਦੇ ਕਾਰਨਾਮੇ, ਬੀਰ-ਰਸੀ ਵਾਰਾਂ ਵਿਚ ਰਚ ਕੇ ਸੁਣਾਇਆ ਕਰਦੇ ਸਨ।

ਸਿੱਖ ਗੁਰੂ ਸਾਹਿਬਾਨ ਦੇ ਨਾਲ ਢਾਡੀਆਂ ਦਾ ਸੰਪਰਕ ਕਦੋਂ ਤੇ ਕਿਵੇਂ ਹੋਇਆ ਇੱਥੇ ਇਸ ਬਾਰੇ ਲਿਖਣ ਤੋਂ ਪਹਿਲਾਂ ਢਾਡੀਆਂ ਦੇ ਮੂਲ ਸੋਮੇ ਪੜਤਾਲਣ ਦੀ ਵਧੇਰੇ ਲੋੜ ਹੈ। ਪੰਜਾਬ ਵਿੱਚ ਗੁਰੂ ਸਾਹਿਬਾਨ ਦੀਆਂ ਰਚੀਆਂ ਅਧਿਆਤਮਕ ਵਾਰਾਂ ਤੋਂ ਪਹਿਲਾਂ ਅਨੇਕਾਂ ਬੀਰ-ਰਸੀ ਵਾਰਾਂ ਰਚੀਆਂ ਗਈਆਂ ਪਰੰਤੂ ਪੰਜਾਬੀ ਵਾਰ ਸਾਹਿਤ ਦਾ ਜੋ ਵੀ ਸਾਹਿਤਕ ਵਿਰਸਾ ਸਾਨੂੰ ਪ੍ਰਾਪਤ ਹੈ ਉਹ ਭੱਟ, ਚਾਰਣ ਜਾਂ ਢਾਡੀਆਂ ਦੀ ਬਦੌਲਤ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿੰਨ ਵਾਰਾਂ (ਮਲਾਰ, ਆਸਾ ਤੇ ਮਾਝ ਰਾਗਾਂ ਵਿੱਚ) ਗੁਰੂ ਅਮਰਦਾਸ ਜੀ ਦੀਆਂ ਚਾਰ ਵਾਰਾਂ (ਗੂਜਰੀ, ਰਾਮਕਲੀ ਤੇ ਮਾਰੂ ਰਾਗਾਂ ਵਿੱਚ) ਗੁਰੂ ਰਾਮਦਾਸ ਜੀ ਦੀਆਂ ਅੱਠ ਵਾਰਾਂ (ਸਿਰੀ ਰਾਗੁ, ਗਉੜੀ, ਬਿਹਾਗੜਾ, ਵਡਹੰਸੁ, ਸੋਰਠਿ, ਬਿਲਾਵਲ, ਸਾਰੰਗ ਤੇ ਕਾਨੜਾ ਰਾਗਾਂ ਵਿੱਚ) ਗੁਰੂ ਅਰਜਨ ਦੇਵ ਜੀ ਦੀਆਂ ਛੇ ਵਾਰਾਂ ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਤੇ ਬਸੰਤ ਰਾਗਾਂ ਵਿੱਚ ਭਾਈ ਸੱਤੇ ਤੇ ਬਲਵੰਡ ਨਾਂ ਦੇ ਦੋ ਢਾਡੀਆਂ ਦੀ ਇਕ ਵਾਰ (ਰਾਮਕਲੀ ਰਾਗ ਵਿੱਚ) ਸਾਰੇ ਗੁਰੂ ਸਾਹਿਬਾਨ ਨੇ ਆਪੋ ਆਪਣੀਆਂ ਵਾਰਾਂ ਵਿੱਚ

ਵਾਰ-ਰਚਨਾ ਬਾਰੇ ਉਹੋ ਪੁਰਾਣਾ ਢਾਡੀਆਂ ਵਾਲਾ ਤਰੀਕਾ ਬੜੇ ਅਧਿਆਤਮਿਕ ਢੰਗ ਨਾਲ ਅਪਣਾਇਆ ਹੈ। ਇਸ ਤਰ੍ਹਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪਣੇ ਦਰਬਾਰ ਵਿੱਚ ਦੋ ਢਾਡੀ ਮੀਰ-ਅਬਦੁੱਲਾ ਤੇ ਨੱਥੂਮਲ ਰੱਖ ਕੇ ਢਾਡੀ ਵਾਰਾਂ ਦੇ ਅਧਾਰ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਨੌ ਵਾਰਾਂ (ਵਾਰ ਮਾਝ, ਗਉੜੀ, ਆਸਾ, ਗੂਜਰੀ, ਵਡਹੰਸੁ, ਰਾਮਕਲੀ, ਸਾਰੰਗ, ਮਲ੍ਹਾਰ ਤੇ ਕਾਨੜਾ ਵਿੱਚ ਕ੍ਰਮਵਾਰ ਨੌ ਧੁਨਾਂ) :-

1. ਰਾਇ ਕਮਾਲ ਮਉਜ ਦੀ ਵਾਰ
2. ਟੁੰਡੇ ਅਸਰਾਜੇ ਦੀ ਵਾਰ
3. ਸਿਕੰਦਰ ਇਬਰਾਹੀਮ ਦੀ ਵਾਰ
4. ਲਲਾ ਬਹਿਲੀਮਾ ਦੀ ਵਾਰ
5. ਹਸਨੇ ਮਹਿਮੇ ਦੀ ਵਾਰ
6. ਮੂਸੇ ਦੀ ਵਾਰ
7. ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆਂ ਦੀ ਵਾਰ
8. ਜੋਧੇ ਵੀਰੇ ਪੁਰਬਾਣੀ ਦੀ ਵਾਰ
9. ਰਾਣੇ ਕੈਲਾਸ ਤਥਾ ਮਾਲਦਿਓ ਦੀ ਵਾਰ

ਆਦਿ ਜੋੜ ਕੇ ਢਾਡੀਆਂ ਦੇ ਵਾਰ ਸਿਲਸਿਲੇ ਉੱਤੇ ਪ੍ਰਵਾਨਗੀ ਦੀ ਮੋਹਰ ਲਗਾ ਦਿੱਤੀ ਹੈ। ਇਸੇ ਤਰਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿੱਚ ਗੁਰੂ ਸਾਹਿਬਾਨ ਦੇ ਆਪਣੇ ਮੁਖਾਰਬਿੰਦ ਤੋਂ ਵੀ ਢਾਡੀਆਂ ਦਾ ਜ਼ਿਕਰ ਬੜੇ ਥਾਈਂ ਕੀਤਾ ਮਿਲਦਾ ਹੈ।

- **ਢਾਢੀ ਕਥੇ ਅਕਥੁ ਸਬਦਿ ਸਵਾਰਿਆ॥**
- **ਹਉ ਢਾਢੀ ਵੇਕਾਰੁ ਕਾਰੈ ਲਾਇਆ॥**
  **ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥**
- **ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥**
  **ਤਿਨ ਮੰਗਾ ਜਿ ਤੁਝੈ ਧਿਆਇਦੇ॥**
- **ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ॥**
  **ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ॥**
  **ਢਾਢੀ ਕੀ ਸੇਵਾ ਚਾਕਰੀ ਕਰਿ ਜਪਿ ਹਰਿ ਨਿਸਤਾਰਿ॥**
- **ਢਾਢੀ ਕਰੇ ਪੁਕਾਰ ਪ੍ਰਭੁ ਸੁਣਾਇਸੀ॥**
  **ਅੰਦਰਿ ਧੀਰਕ ਹੋਇ ਪੂਰਾ ਪਾਇਸੀ॥**
- **ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ॥**
  **ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥**

ਗੁਰਬਾਣੀ ਦੇ ਇਸੇ ਪ੍ਰਭਾਵ ਕਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰੀ ਕਵੀ ਭਾਈ ਗੁਰਦਾਸ ਨੇ 40 ਵਾਰਾਂ ਲਿਖੀਆਂ ਤੇ ਆਪਣੇ ਆਪ ਨੂੰ ਗੁਰੂ ਦਰਬਾਰ ਦਾ ਨਾਚੀਜ ਢਾਡੀ ਕਿਹਾ-

**ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ॥**
**ਸਿਮਰਿ ਮੁਰੀਦਾ ਢਾਢੀਆ ਸਤਿਗੁਰੁ ਬਖਸੰਦਾ॥**

ਗੁਰੂ ਸਾਹਿਬਾਨ ਦੇ ਸਮੇਂ ਵਾਰਾਂ ਗਾਇਨ ਕਰਨ ਦਾ ਆਮ ਰਿਵਾਜ਼ ਸੀ। ਇਨ੍ਹਾਂ ਮੁੱਢਲੀਆਂ ਲੋਕ ਵਾਰਾਂ ਤੋਂ ਪਿੱਛੋਂ ਪੰਜਾਬੀ ਸਾਹਿਤ ਨੂੰ ਸਿਖਰ ਤੇ ਪਹੁੰਚਾਉਣ ਦਾ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ 22 ਅਧਿਆਤਮਕ ਵਾਰਾਂ ਨੇ ਕੀਤਾ। ਇਨ੍ਹਾਂ ਵਾਰਾਂ ਦੇ ਜੀਵਨ ਸੰਦੇਸ਼ ਨੇ ਪੰਜਾਬ ਅਤੇ ਇਤਿਹਾਸ ਦੀ ਕਾਇਆ ਪਲਟ ਦਿੱਤੀ ਅਤੇ ਇਨ੍ਹਾਂ ਰਾਹੀਂ ਭਗਤੀ ਲਹਿਰ ਨੇ ਸਮਾਜਿਕ ਘੋਲ ਦਾ ਰੂਪ ਧਾਰਨ ਕਰ ਲਿਆ। ਇਨ੍ਹਾਂ 22 ਵਾਰਾਂ ਵਿੱਚੋਂ 21 ਵਾਰਾਂ ਅਧਿਆਤਮਕ ਵਿਸ਼ਿਆਂ ਨਾਲ ਸਬੰਧਿਤ ਹਨ ਜਦੋਂਕਿ ਬਾਈਵੀਂ ਵਾਰ ਨਿਰੋਲ ਉਸਤਤਿ ਦੀ ਵਾਰ ਹੈ। ਇਹ ਵਾਰ ਭਾਈ ਸੱਤੇ ਤੇ ਬਲਵੰਡ ਨਾਂ ਦੇ ਢਾਡੀਆਂ ਨੇ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਬਾਰ ਵਿੱਚ ਗਾਈ। ਇਸ ਵਾਰ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਕੀਰਤੀ ਗਾਈ ਜਾਂਦੀ ਹੈ। ਇਸ ਲਹਿਰ ਦਾ ਆਰੰਭ ਭਾਵੇਂ ਭਗਤੀ ਭਾਵ ਤੋਂ ਹੋਇਆ ਸੀ ਪਰ ਗੁਰੂ ਸਾਹਿਬ ਦਾ ਨਿਸ਼ਾਨਾ ਹਰ ਸੂਰਤ ਵਿੱਚ ਕੌਮ ਦੀਆਂ ਨਾੜੀਆਂ ਦਾ ਠੰਡਾ ਖ਼ੂਨ ਗਰਮਾਣਾ ਸੀ ਤੇ ਉਸ ਲਈ ਗੁਰੂ ਸਾਹਿਬਾਨ ਨੇ ਅਧਿਆਤਮਕ ਵਾਰਾਂ ਦਾ ਸਾਧਨ ਚੁਣਿਆ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਸਿੱਖ ਲਹਿਰ ਭਗਤੀ ਦੇ ਨਾਲ-ਨਾਲ ਸ਼ਕਤੀ ਨੂੰ ਧਾਰਨ ਕਰਨ ਲੱਗੀ। ਇਸ ਸ਼ਕਤੀ ਨੂੰ ਧਿਆਉਣ ਲਈ ਸਿੱਖ ਸੰਗਤਾਂ ਨੂੰ ਰਣ-ਭੂਮੀ ਦੇ ਯੋਧੇ ਬਣਾਉਣ ਲਈ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਵੇਸ਼ ਨਾਲ ਢਾਡੀ ਪਰੰਪਰਾ ਵਿੱਚ ਗੁਣ ਦੇ ਪੱਖੋਂ ਇਤਿਹਾਸਕ ਮੋੜ ਆਇਆ। ਬੀਰ ਰਸੀ ਸਿੱਖ ਢਾਡੀਆਂ ਦਾ ਆਰੰਭ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਤੋਂ ਹੋਇਆ। ਢਾਡੀ ਸੋਹਣ ਸਿੰਘ ਸੀਤਲ ਦੇ ਅਨੁਸਾਰ ਸਿਪਾਹੀ-ਸਿੱਖਾਂ ਦਾ ਲਹੂ ਗਰਮਾਉਣ ਲਈ ਛੇਵੇਂ ਗੁਰੂ ਸਾਹਿਬ ਨੇ ਢਾਡੀਆਂ ਨੂੰ ਸਿੱਖ ਸਟੇਜ ਤੇ ਲਿਆਂਦਾ। ਗੁਰੂ ਸਾਹਿਬ ਨੇ ਮੀਰੀ-ਪੀਰੀ ਦੀਆਂ ਤਲਵਾਰਾਂ ਪਹਿਨ ਕੇ ਸਿੱਖ ਲਹਿਰ ਨੂੰ ਬਹਾਦਰ ਕੌਮ ਦਾ ਰੂਪ ਦੇ ਦਿੱਤਾ। ਉਨ੍ਹਾਂ ਨੇ ਢਾਡੀ ਵਾਰਾਂ ਦੀ ਮੱਧਮ ਪੈ ਰਹੀ ਲਹਿਰ ਨੂੰ ਨਵੀਂ ਸ਼ਕਤੀ ਦੇ ਕੇ ਸੁਰਜੀਤ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਸਿੱਖ ਗੁਰੂ ਸਾਹਿਬਾਨ ਨੇ ਗੁਰਮਤਿ ਸੰਗੀਤ ਦੇ ਵਿਕਾਸ ਤੇ ਕੀਰਤਨ ਪ੍ਰਣਾਲੀ ਵਲ ਵਿਸ਼ੇਸ਼ ਧਿਆਨ ਦਿੱਤਾ ਪਰ ਛੇਵੇਂ ਗੁਰੂ ਸਾਹਿਬ ਵੇਲੇ ਗੁਰ ਦਰਬਾਰ ਵਿੱਚ ਰਾਗੀ ਪਰੰਪਰਾ ਦੇ ਨਾਲ ਨਾਲ ਢਾਡੀ ਪਰੰਪਰਾ ਦਾ ਵੀ ਵਿਕਾਸ ਹੋਇਆ। ਗੁਰੂ ਸਾਹਿਬ ਦੇ ਦਰਬਾਰ ਵਿੱਚ ਸਭ ਤੋਂ ਪਹਿਲੇ ਢਾਡੀ ਦੋ ਭਰਾ ਅਬਦੁੱਲਾ ਤੇ ਨੱਥੂ ਮਲ ਸਨ। ਉਹ ਪਿੰਡ ਸੁਰ ਸਿੰਘ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ। ਪ੍ਰੋ.

ਪਿਆਰਾ ਸਿੰਘ ਪਦਮ ਅਨੁਸਾਰ ਇਨ੍ਹਾਂ ਢਾਡੀਆਂ ਨੇ ਗੁਰੂ ਸਾਹਿਬ ਦੇ ਦਰਬਾਰ ਵਿੱਚ 72 ਵਾਰਾਂ ਗਾ ਕੇ ਸੁਣਾਈਆਂ। ਇਨ੍ਹਾਂ ਭਰਾਵਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਾਰ ਯੁੱਧਾਂ- ਹਰਿਗੋਬਿੰਦ ਪੁਰਾ, ਸਗਰਾਣਾ ਸਾਹਿਬ, ਲਲਾਬੇਗ ਨਾਲ ਤੇ ਧੰਦੇ ਖਾਨ ਨਾਲ ਨੂੰ ਵੀ ਵਾਰਾਂ ਵਿੱਚ ਬਿਆਨਿਆ ਪਰ ਇਹ ਵਾਰਾਂ ਕਿਤੇ ਮਿਲਦੀਆਂ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਇਹ ਚਲਾਈ ਹੋਈ ਢਾਡੀ ਪਰੰਪਰਾ ਦੇ ਮਹਾਨ ਮਿਸ਼ਨ ਨੂੰ ਅਗਾਂਹ ਤੋਰਨ ਲਈ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕੌਮ ਦੀ ਵਾਗ ਡੋਰ ਸੰਭਾਲੀ ਅਤੇ ਸਮੇਂ ਦੀ ਲੋੜ ਨੂੰ ਮੁੱਖ ਰਖਦੇ ਹੋਏ ਜਿੱਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ, ਕੌਮ ਨੂੰ ਸ਼ਸਤਰਬੱਧ ਕੀਤਾ ਉੱਥੇ ਸੂਰਬੀਰਤਾ ਦਾ ਪੱਖ ਉਜਾਗਰ ਕਰਨ ਲਈ 'ਢਾਡੀਆਂ' ਨੂੰ ਲਿਆ ਕੇ ਸਿੱਖ ਦੀਵਾਨਾਂ ਦਾ ਸ਼ਿੰਗਾਰ ਬਣਾਇਆ :

- *ਪੁੰਨ ਢਾਡੀ ਕੋ ਬਚਨ ਸੁਨਾਇਉ॥ ਰਹਓ ਨਿਕਟ ਹਮਾਰੇ ਮੁਖ ਪਾਇਓ॥*
  *ਵਾਰ ਸਭਨ ਸੂਰਨ ਕੀ ਗਾਵਹੁ॥ ਠਾਡੇ ਆਗੇ ਨਿਤ ਤੁਨਾਵਹੁ*

*(ਗੁਰਬਿਲਾਸ ਪਾਤਸ਼ਾਹੀ 6)*

ਮੀਰ ਅਬਦੁੱਲਾ ਅਤੇ ਨੱਥੂ ਮਲ ਢਾਡੀਆਂ ਨੇ ਗੁਰੂ ਸਾਹਿਬ ਦੇ ਦਰਬਾਰ ਵਿੱਚ ਆਉਂਦਿਆਂ ਹੀ ਸਭ ਤੋਂ ਪਹਿਲੀ ਵਾਰ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਪਮਾ ਵਜੋਂ ਗਾਈ-

*ਹਰਿ ਸਚਾ ਤਖਤ ਸੁਹਾਯੋਗ, ਸ੍ਰੀ ਗੁਰੁ ਪਾਇ ਕੈ।*
*ਛਬਿ ਵਰਨੀ ਜਾਇ, ਕਹੋ ਕਿਆ ਗਾਇ ਕੈ।*
*ਰਵਿ ਸਸਿ ਭਹੇ ਮਲੀਨ, ਸੁ ਦਰਸ ਦਿਖਾਇ ਕੈ।*
*ਸ੍ਰੀ ਗੁਰੁ ਤਖਤ ਵਿਰਾਜੈ, ਪ੍ਰਭ ਕੋ ਧਿਆਇ ਕੈ।*
*ਮੀਰ ਅਬਦੁਲਾ ਔਨਖਾ, ਜਸ ਕਹੈ ਸੁਣਾਇ ਕੈ।*

*(ਗੁਰਬਿਲਾਸ ਪਾਤਸ਼ਾਹੀ ਛੇਵੀਂ ਅਧਿਆਏ 8)*

ਇਹ ਦੋਵੇਂ ਢਾਢੀ ਢੱਡ ਅਤੇ ਰਬਾਬ ਵਜਾ ਕੇ ਗੁਰੂ ਸਾਹਿਬ ਦੇ ਹਜ਼ੂਰ ਵਿੱਚ ਵਾਰਾਂ ਦਾ ਗਾਇਨ ਕਰਦੇ ਸਨ:

*'ਸਤ ਵਚਨ' ਢਾਢੀ ਕਹੈ, ਨਥੁ ਢੱਢ ਵਜਾਇ।*
*ਅਬਦੁਲ ਹਥ ਰਬਾਬ ਲੈ, ਡਾਢਾ ਗੁਰੂ ਸਮੁਹਾਇ॥*

*(ਗੁਰ ਬਿਲਾਸ ਪਾਤਸ਼ਾਹੀ ਛੇਵੀਂ)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਦੇਸ਼ ਉੱਤੇ ਨਾਮਵਰ ਢਾਡੀਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦੀਵਾਨਾਂ ਵਿੱਚ ਹਾਜ਼ਰੀ ਭਰੀ। ਉਹਨਾਂ ਵਿੱਚ ਅਬਦੁੱਲਾ ਢਾਡੀ ਦਾ ਜ਼ਿਕਰ ਵਿਸ਼ੇਸ਼ ਹੈ:

*ਸੁਨ ਅਬਦਲ ਢਾਡੀ ਦਲ ਆਇਉ॥ ਭਏ ਸੁਭਾਟ ਤਿਨ ਕੋ ਜਸ ਗਾਇਉ॥*
*ਜਿਸ ਤੇ ਸੁਨਤ ਬੀਰ ਰਸ ਜਾਗ॥ ਕਾਇਰ ਸੁਪੀ ਲਰੈ ਨਹਿ ਭਾਗੈ॥*

*(ਗੁਰਬਿਲਾਸ ਵਿੱਚ)*

ਇਸ ਤਰ੍ਹਾਂ ਸਿੱਖ ਧਰਮ ਦੇ ਦੀਵਾਨਾਂ ਵਿੱਚ ਅਤੇ ਵਿਸ਼ੇਸ਼ ਕਰਕੇ ਸਿਆਸੀ ਦੀਵਾਨਾਂ ਵਿੱਚ ਢਾਡੀ ਕਲਾ ਦੀ ਪ੍ਰਥਾ ਚਾਲੂ ਹੋਈ ਜਿਸਦਾ ਆਰੰਭ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦੀਵਾਨਾਂ ਤੋਂ ਹੋਇਆ।

*ਕਰ ਕਮਰ ਕਸੇ ਸਭ ਸਿਖ ਜਵਾਨ॥ ਬੈਠਿ ਗੁਰ ਗਿਰਦੇ ਭਰ ਦੀਵਾਨ॥*
*ਮਿਲ ਢਾਡੀ ਵਾਰਾਂ ਪੜ੍ਹੇ ਆਏ॥ ਸੁਨ ਸੰਗਤ ਸਭ ਮਨ.... ਪਾਏ॥*
*ਜੈ ਸੁਣ ਕੈ ਕਾਇਰ ਹੋਏ ਬੀਰ॥ ਰਣ ਸਮੇਂ ਅਰਿਨ ਸੁ ਧਰ ਧੀਰ॥*
*ਜੋ ਗੁਰ ਕੇ ਬਾਰ ਪਸਿੰਦੇ ਆਏ॥ ਧੁਨ ਉਸ ਕੀ ਗੁਰੂ ਗ੍ਰੰਥ ਮਾਹਿ॥*
*ਲਿਖਾਵਤ ਵਾਰਾਂ ਕੇ ਆਦਿ॥ ਸਭ ਜਾਨਤ ਸਿਆਨੋ ਤੈਦਾਦ॥*

*(ਪੰਥ ਪ੍ਰਕਾਸ਼)*

*ਲਗੈ ਦੁ ਵਕਤ ਦੀਵਾਨ ਆਨ ਢਾਡੀ ਗੁਨ ਗਾਵਹਿ।*
*ਸੁਨ ਕੈ ਕਾਇਰ ਜਿਨੈ ਜੰਗ ਹਿਤ ਅਤਿ ਹੁਲਸਾਵਹਿ।*

*(ਪੰਥ ਪ੍ਰਕਾਸ਼)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਦੋ ਢਾਡੀ ਮੀਰ ਮੁਸਕੀ ਤੇ ਮੀਰ ਛਬੀਲਾ ਬੜੇ ਪ੍ਰਸਿੱਧ ਸਨ। ਇਨ੍ਹਾਂ ਦੀਆਂ ਵੀਰ ਰਸੀ ਵਾਰਾਂ, ਵਾਰ ਭੰਗਾਣੀ, ਵਾਰ ਨਦਾਉਣ ਆਦਿ ਬੜੀਆਂ ਜੋਸ਼ ਉਪਜਾਊ ਸਨ। ਪਿਆਰਾ ਸਿੰਘ ਪਦਮ ਦੀ ਲਿਖਤ ਦੇ ਅਨੁਸਾਰ ਗੁਰੂ ਸਾਹਿਬ ਦੇ ਦਰਬਾਰ ਵਿੱਚ ਰਣਜੀਤ ਨਗਾਰੇ ਦੀ ਧੁਨਕਾਰ ਨਾਲ ਵਾਰਾਂ ਦਾ ਗਾਇਨ ਹੁੰਦਾ ਸੀ। ਗੁਰੂ ਸਾਹਿਬ ਦੇ ਵੇਲੇ ਬੇਅੰਤ ਬੀਰ-ਕਾਵਿ ਦੀ ਰਚਨਾ ਹੋਈ। ਭਾਈ ਸੈਣਾ ਜੀ ਨੇ 'ਅੜਿੱਲ ਛੰਦ' ਵਿੱਚ ਸ੍ਰੀ ਗੁਰੂ ਸ਼ੋਭਾ ਗਾ ਕੇ ਖਾਲਸੇ ਦਾ ਜੱਸ ਗਾਇਆ ਹੈ। ਭਾਈ ਗੁਰਦਾਸ ਦੀ ਵਾਰ ਦੀ ਪੰਗਤੀ 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਨੂੰ ਦੁਹਰਾ ਕੇ ਗੁਰੂ ਸਾਹਿਬ ਦੇ ਮਹਾਨ ਕਾਰਜਾਂ ਨੂੰ ਦਰਸਾਉਂਦੀ ਹੈ। ਇਸ ਵਾਰ ਵਿੱਚ ਗੁਰੂ ਸਾਹਿਬ ਨੂੰ ਰੱਬ ਦੇ ਅਵਤਾਰ ਦੇ ਰੂਪ ਵਿੱਚ ਚਿਤਰਿਆ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬੀ ਵਿੱਚ ਅਧਿਆਤਮਕ ਵਾਰਾਂ ਦੀ ਥਾਂ ਬੀਰ ਰਸੀ ਵਾਰਾਂ ਰਚਨ ਦੀ ਲੋੜ ਮਹਿਸੂਸ ਕਰਕੇ 'ਚੰਡੀ ਦੀ ਵਾਰ' ਦੀ ਸਿਰਜਣਾ ਕੀਤੀ। ਗੁਰੂ ਜੀ ਦਾ ਇਹ ਵਾਰ ਰਚਨ ਪਿੱਛੇ ਮਨੋਰਥ ਧਰਮ ਯੁੱਧ ਲਈ ਪ੍ਰੇਰਨਾ ਦੇਣਾ ਸੀ। ਇਹ ਬੀਰ ਰਸ ਦੀ ਇਕ ਅਦੁੱਤੀ ਰਚਨਾ ਸੀ। ਇਸ ਵਾਰ ਨੂੰ 'ਭਗਉਤੀ ਦੀ ਵਾਰ' ਵੀ ਕਿਹਾ ਜਾਂਦਾ ਹੈ ਤੇ ਜਿਸ ਵਿੱਚ ਦੁਰਗਾ ਤੇ ਦੈਂਤਾਂ ਦੇ ਯੁੱਧ ਦਾ ਵਰਨਣ ਕੀਤਾ ਗਿਆ ਹੈ। ਚੰਡੀ ਦੀ ਵਾਰ ਪਿੱਛੋਂ ਬੀਰ ਰਸੀ ਵਾਰਾਂ ਲਿਖੀਆਂ ਗਈਆਂ ਜਿਸ ਵਿੱਚ ਨਜਾਬਤ ਰਚਿਤ ਨਾਦਰਸ਼ਾਹ ਵਾਰ, ਚਠਿਆਂ ਦੀ ਵਾਰ, ਲਵਕੁਸ਼ ਦੀ ਵਾਰ, ਹਕੀਕਤ ਰਾਏ ਦੀ ਵਾਰ, ਭਾਈ ਗੁਰਦਾਸ ਦੀ ਗੁਰੂ ਖਾਲਸੇ ਦੀ ਵਾਰ ਆਦਿ ਜਿਸਨੂੰ ਢਾਡੀਆਂ ਨੇ ਗਾਇਆ।

ਸਿੱਖ ਇਤਿਹਾਸ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਥਾਪਤ ਹੋਇਆ ਇਸ ਦੌਰਾਨ ਸਿੱਖਾਂ ਨੇ ਅਨੇਕਾਂ ਯੁੱਧ ਲੜੇ ਤੇ ਸਿੱਖ ਢਾਡੀਆਂ ਨੇ ਇਨ੍ਹਾਂ ਯੋਧਿਆਂ ਦੇ ਬੀਰਤਾ ਭਰੇ ਸਾਕੇ ਤੇ ਸ਼ਹੀਦੀਆਂ

ਨੂੰ ਗਾਇਆ। ਇਸ ਦੌਰਾਨ ਵਿੱਚ ਢਾਡੀਆਂ ਨੂੰ ਆਪਣੀ ਕਲਾ ਚਮਕਾਉਣ ਦਾ ਮੌਕਾ ਮਿਲਿਆ। ਪੰਜਾਬ ਦੇ ਢਾਡੀਆਂ ਦਾ ਅਜੋਕਾ ਰੂਪ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਦੇ ਢਾਡੀਆਂ ਨਾਲ ਕਾਫ਼ੀ ਹੱਦ ਤਕ ਮਿਲਦਾ-ਜੁਲਦਾ ਹੈ। ਸਿੱਖ-ਇਤਿਹਾਸ ਦੇ ਅਨੇਕਾਂ ਪ੍ਰਸੰਗ ਇਸੇ ਦੌਰਾਨ ਹੀ ਲਿਖੇ ਗਏ 1890 ਈ. ਦੇ ਦੌਰਾਨ ਭਾਈ ਸੇਰੂ, ਭਾਈ ਲਭੂ, ਭਾਈ ਅਤਰਾ, ਭਾਈ ਚਤਰਾ, ਭਾਈ ਰੂੜਾ, ਭਾਈ ਮੀਰੂ, ਭਾਈ ਹੁਕਮਾ, ਭਾਈ ਫੇਰੂ, ਭਾਈ ਸੇਰ ਸਿੰਘ, ਭਾਈ ਸੁੰਦਰ ਸਿੰਘ ਢਾਡੀਆਂ ਨੇ ਢਾਡੀ ਵਾਰਾਂ ਦਾ ਗਾਇਨ ਕਰਕੇ ਸਿੱਖ ਇਤਿਹਾਸ ਗੁਰਦਵਾਰਿਆਂ ਦੀ ਉਸਾਰੀ ਅਤੇ ਸਿੱਖ ਲਹਿਰ ਦੇ ਪੁਨਰ ਨਿਰਮਾਣ ਵਿੱਚ ਆਪਣਾ ਭਰਪੂਰ ਯੋਗਦਾਨ ਪਾਇਆ। ਇਸ ਤੋਂ ਬਾਅਦ ਅੰਗਰੇਜ਼ਾਂ ਦੇ ਨਵੀਂ ਕਿਸਮ ਦੇ ਰਾਜ-ਪ੍ਰਬੰਧ ਨੇ ਸਿੱਖ ਜਗੀਰਦਾਰਾਂ ਨੂੰ ਆਪਣੀ ਸਰਪ੍ਰਸਤੀ ਹੇਠ ਲੈ ਲਿਆ। ਹੌਲੀ-ਹੌਲੀ ਸਿੱਖਾਂ ਦੇ ਬਹੁਤ ਗੁਰਦਵਾਰੇ ਮਹੰਤਾਂ ਦੇ ਕਬਜ਼ੇ ਵਿੱਚ ਚਲੇ ਗਏ ਤੇ ਇਸ ਸਮੇਂ ਸਿੱਖ ਢਾਡੀ ਪਰੰਪਰਾ ਦਾ ਵਿਕਾਸ ਰੁਕ ਗਿਆ ਤੇ ਢਾਡੀ ਪਰੰਪਰਾ ਸਿਰਫ਼ ਧਾਰਮਿਕ ਕਾਰਜਾਂ ਤੱਕ ਹੀ ਸੀਮਿਤ ਹੋ ਕੇ ਰਹਿ ਗਈ। ਬਾਅਦ ਵਿੱਚ ਸਿੱਖਾਂ ਵਲੋਂ ਲਗਾਏ ਅਕਾਲੀ ਮੋਰਚੇ ਦੌਰਾਨ ਸਿੱਖ ਢਾਡੀ ਵਾਰਾਂ ਦੀ ਪਰੰਪਰਾ ਸਿੱਖ ਲਹਿਰ ਦੇ ਪੂਰਵਕ ਹੋ ਕੇ ਚਲਦੀ ਰਹੀ। ਸਿੱਖ ਢਾਡੀ ਸਿੱਖਾਂ ਦੀਆਂ ਧਾਰਮਿਕ ਤੇ ਰਾਜਸੀ ਲਹਿਰਾਂ ਤੋਂ ਪ੍ਰਭਾਵਿਤ ਹੋ ਕੇ ਉਸਦਾ ਪੱਖ ਪੂਰਨ ਲਈ ਵਾਰਾਂ ਰਚਦੇ ਤੇ ਸਟੇਜਾਂ ਤੇ ਗਾਉਂਦੇ ਰਹੇ। 1879 ਈ. ਵਿੱਚ ਸਿੰਘ ਸਭਾ ਲਹਿਰ ਦੀ ਸਥਾਪਨਾ ਤੋਂ ਬਾਅਦ ਸਿੰਘ ਸਭਾ ਲਹਿਰ ਨੇ ਗੁਰਮਤਿ ਸਿਧਾਂਤ, ਸਿੱਖ ਇਤਿਹਾਸ, ਸਿੱਖ ਧਰਮ, ਗੁਰਬਾਣੀ ਸੰਗੀਤ, ਕੀਰਤਨ ਅਤੇ ਢਾਡੀ ਪਰੰਪਰਾ ਦੇ ਵਿਕਾਸ ਲਈ ਨਵੇਂ ਸਿਰਿਉਂ ਯਤਨ ਆਰੰਭੇ। ਸਿੱਖ ਧਰਮ ਦੇ ਇਸ ਪ੍ਰਚਾਰ ਹਿੱਤ ਸਿੱਖ ਢਾਡੀਆਂ ਦੀ ਬੜੀ ਵੱਡੀ ਲੋੜ ਬਣ ਗਈ ਸੀ। ਸਿੱਖ ਢਾਡੀਆਂ ਨੇ ਇਸ ਸਮੇਂ ਆਪਣੀ ਕਲਾ ਦੁਆਰਾ ਇਸ ਧਰਮ ਪ੍ਰਚਾਰ ਵਿੱਚ ਪੂਰਾ ਯੋਗਦਾਨ ਪਾਇਆ। 1920 ਵਿੱਚ ਅਕਾਲੀ ਦਲ ਦੇ ਹੋਂਦ ਵਿੱਚ ਆਉਣ ਨਾਲ ਗੁਰਦਵਾਰਿਆਂ ਨੂੰ ਮਹੰਤਾਂ ਤੋਂ ਅਜ਼ਾਦ ਕਰਾਉਣ ਲਈ ਮੋਰਚੇ ਲਗਣੇ ਸ਼ੁਰੂ ਹੋ ਗਏ। 1947 ਵਿੱਚ ਇਨ੍ਹਾਂ ਮੋਰਚਿਆਂ ਨੇ ਆਪਣਾ ਇਕ ਵਿਲੱਖਣ ਇਤਿਹਾਸ ਸਿਰਜਿਆ। ਇਨ੍ਹਾਂ ਮੋਰਚਿਆਂ ਵਿੱਚ ਅਨੇਕਾਂ ਸਿੰਘ ਸ਼ਹੀਦ ਹੋ ਗਏ ਅਤੇ ਕਈਆਂ ਨੂੰ ਜੇਲ੍ਹਾਂ ਵਿੱਚ ਬੰਦ ਕਰ ਦਿੱਤਾ। ਸਿੱਖ ਢਾਡੀਆਂ ਨੇ ਇਸ ਵਕਤ ਵੀ ਆਪਣੇ ਫ਼ਰਜ਼ ਨੂੰ ਪਛਾਣਦੇ ਹੋਏ ਆਪਣੀਆਂ ਵਾਰਾਂ ਵਿੱਚ ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਨੂੰ ਪੇਸ਼ ਕੀਤਾ ਅਤੇ ਸਿੱਖ ਕੌਮ ਦੇ ਇਤਿਹਾਸਿਕ ਗੌਰਵ ਨੂੰ ਮੁੜ ਸੁਰਜੀਤ ਕੀਤਾ। ਵੀਹਵੀਂ ਸਦੀ ਦੇ ਸ਼ੁਰੂ ਵਿੱਚ ਸਿੰਘ ਸਭਾ ਲਹਿਰ, ਗੁਰਦਵਾਰਾ ਸੁਧਾਰ ਲਹਿਰ ਅਤੇ ਅਕਾਲੀ ਮੋਰਚਿਆਂ ਦੇ ਸ਼ੁਰੂ ਹੋਣ ਨਾਲ ਢਾਡੀ ਪਰੰਪਰਾ ਇਕ ਲਹਿਰ ਵਜੋਂ ਉਭਰ ਕੇ ਸਾਹਮਣੇ ਆਈ। ਸਿੱਖ ਢਾਡੀ ਆਪਣੀ ਕਲਾ ਨਾਲ ਸਿੱਖਾਂ ਵਿੱਚ ਨਵਾਂ ਜੋਸ਼ ਭਰ ਕੇ ਉਨ੍ਹਾਂ ਦਾ ਮਨੋਬਲ ਤਕੜਾ ਕਰਦੇ ਰਹੇ। ਸਿੱਖ ਢਾਡੀਆਂ ਦੀ ਇਸ ਪ੍ਰਤੀਬੱਧਤਾ ਤੇ ਨਵੇ ਰਾਜਸੀ ਮਾਹੌਲ ਨਾਲ ਇਸ ਸਮੇਂ ਉਨ੍ਹਾਂ ਦੀ ਗਾਇਨ ਸ਼ੈਲੀ ਤੇ ਕਲਾ

ਵਿੱਚ ਬਹੁਤ ਵਿਕਾਸ ਹੋਇਆ ਤੇ ਕਈ ਨਵੇਂ ਢਾਡੀ ਹੋਂਦ ਵਿੱਚ ਆਏ ਜਿਨ੍ਹਾਂ ਨੇ ਇਤਿਹਾਸ ਨੂੰ ਗਾਇਆ। ਅਕਾਲੀ ਲਹਿਰ ਵੇਲੇ ਇਹ ਹੁਨਰ ਬਹੁਤ ਵਧੀਆ ਫੁੱਲਿਆ। ਉਸ ਸਮੇਂ ਦੇ ਢਾਡੀਆਂ ਨੇ ਪੰਥ ਦੀ ਅਦੁੱਤੀ ਸੇਵਾ ਕੀਤੀ। ਵੀਹਵੀਂ ਸਦੀ ਦੇ ਆਰੰਭ ਦੇ ਦੌਰ ਵਿੱਚ ਢਾਡੀ ਕਿਸ਼ਨ ਸਿੰਘ ਕੜਤੋੜ ਦਾ ਕੇਵਲ ਇਕ ਅਜਿਹਾ ਢਾਡੀ ਜੱਥਾ ਸੀ ਜੋ ਕਿ 'ਆਸਾ ਦੀ ਵਾਰ ਦੀ ਚੌਂਕੀ' ਦਾ ਗਾਇਨ ਕਰਿਆ ਕਰਦਾ ਸੀ ਅਤੇ ਨਾਲ ਹੀ ਉਸਦੇ ਜੱਥੇ ਨੇ ਲਹੂ ਭਿੱਜੇ ਸਿੱਖ ਇਤਿਹਾਸ ਨੂੰ ਵਾਰਾਂ ਵਿੱਚ ਬੰਨ੍ਹ ਕੇ ਖ਼ੂਬ ਗਾਇਆ। ਇਹ ਉਸ ਵੇਲੇ ਦੇ ਉੱਘੇ ਢਾਡੀਆਂ ਵਿੱਚੋਂ ਸਨ। ਉਸ ਵੇਲੇ ਦੇ ਹੋਰ ਢਾਡੀ ਦੀਦਾਰ ਸਿੰਘ ਰਟੈਂਡਾਂ, ਰਾਮ ਸਿੰਘ ਝਾਬੇਵਾਲ, ਪੰਛੀ ਪਾਲ ਸਿੰਘ, ਅਮਰ ਸਿੰਘ 58 ਵਾਲੇ, ਸੋਹਣ ਸਿੰਘ ਘੁੱਕੇਵਾਲ, ਅਮਰ ਸਿੰਘ ਸ਼ੌਂਕੀ, ਸੁਦਾਗਰ ਸਿੰਘ ਬੇਪਰਵਾਹ ਨੇ ਵੀ ਢਾਡੀ ਕਲਾ ਦੇ ਵਿਕਾਸ ਵਿੱਚ ਆਪਣਾ ਭਰਪੂਰ ਯੋਗਦਾਨ ਪਾਇਆ। ਸਿੱਖ ਢਾਡੀਆਂ ਦੇ ਵਿਕਾਸ ਦੌਰਾਨ ਢਾਡੀ ਕ੍ਰਿਸ਼ਨ ਸਿੰਘ ਗੜਗੱਜ ਅਤੇ ਢਾਡੀ ਸੋਹਣ ਸਿੰਘ ਸਟੇਜਾਂ ਉੱਤੇ ਪ੍ਰਵੇਸ਼ ਕਰਕੇ ਢਾਡੀ ਪਰੰਪਰਾ ਨੂੰ ਇਕ ਇਤਹਾਸਿਕ ਮੋੜ ਦਿੱਤਾ। ਇਸ ਤਰ੍ਹਾਂ ਢਾਡੀ ਪਰੰਪਰਾ ਦਾ ਵਿਕਾਸ ਗੁਰੂ ਸਾਹਿਬਾਨ ਦੇ ਵੇਲੇ ਤੋਂ ਹੀ ਪੁਰਾਤਨ ਢਾਡੀਆਂ ਦੀ ਇੱਕ ਗਾਇਨ ਸ਼ੈਲੀ ਦੇ ਰੂਪ ਵਿੱਚ ਹੋਇਆ। ਅਜੋਕੇ ਸਮੇਂ ਦੌਰਾਨ ਢਾਡੀ ਨਰਾਇਣ ਸਿੰਘ ਚੰਦਨ, ਦਇਆ ਸਿੰਘ ਦਿਲਬਰ, ਜਸਵੰਤ ਸਿੰਘ ਤਾਨ, ਮੁਲਾ ਸਿੰਘ ਪਾਖਰ ਪੁਰੀ, ਨਿਰਮਲ ਸਿੰਘ ਨੂਰ, ਚਰਨ ਸਿੰਘ ਆਲਮਗੀਰ ਦੇ ਢਾਡੀ ਜੱਥੇ ਗੁਰੂ ਸਾਹਿਬਾਨ ਵੱਲੋਂ ਚਲਾਈ ਹੋਈ ਇਸ ਢਾਡੀ ਪਰੰਪਰਾ ਦੀ ਗਾਇਨ ਕਲਾ ਨੂੰ ਸੁਰਜੀਤ ਰੱਖਣ ਵਿੱਚ ਆਪਣਾ ਵਡਮੁੱਲਾ ਯੋਗਦਾਨ ਪਾ ਰਹੇ ਹਨ।



# ਗੁਰਮਤਿ ਸੰਗੀਤ ਦੇ ਵਿਕਾਸ ਵਿੱਚ ਵਿਭਿੰਨ ਟਕਸਾਲਾਂ, ਸੰਸਥਾਵਾਂ ਦਾ ਯੋਗਦਾਨ

*ਡਾ. ਜਸਬੀਰ ਕੌਰ ਪਟਿਆਲਾ*

ਗੁਰਮਤਿ ਸੰਗੀਤ ਦੀ ਉਤਪਤੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੁਆਰਾ ਹੋਈ ਗੁਰਬਾਣੀ ਦਾ ਸੰਗੀਤਬੱਧ, ਰਾਗਬੱਧ ਤੇ ਤਾਲਬੱਧ ਹੋਣਾ ਗੁਰੂ ਸਾਹਿਬ ਦਾ ਇੱਕ ਵਿਲੱਖਣ ਅਨੁਭਵ ਸੀ। ਉਨ੍ਹਾਂ ਨੇ ਮਨੁੱਖੀ ਆਤਮਾ ਦੇ ਸਾਜ਼ ਨੂੰ ਸੁਰ ਕਰਨ ਲਈ ਕੇਵਲ ਫਲਸਫਾਨਾ ਗਿਆਨ ਹੀ ਨਹੀਂ ਦਿੱਤਾ ਸਗੋਂ ਇਲਾਹੀ ਬਾਣੀ ਨੂੰ ਰਾਗਾਂ ਵਿੱਚ ਉਚਾਰ ਕੇ ਮਨੁੱਖੀ ਜੀਵਨ ਨੂੰ ਸੁਰ ਕਰਨ ਦਾ ਉਪਰਾਲਾ ਵੀ ਕੀਤਾ। ਇਹੀ ਕਾਰਨ ਹੈ ਕਿ ਗੁਰੂ ਸਾਹਿਬ ਨੇ ਮਨੁੱਖ ਦੀਆਂ ਕਾਮ, ਕ੍ਰੋਧ ਲੋਭ, ਮੋਹ, ਹੰਕਾਰ ਰੂਪੀ ਬੇਸੁਰੀਆਂ ਤਾਰਾਂ ਨੂੰ ਸੁਰ ਕਰਨ ਲਈ ਜਗਤ ਫੇਰੀ ਲਾਈ। ਇਤਿਹਾਸ ਗਵਾਹ ਹੈ ਕਿ ਕੀਰਤਨ ਦੀ ਇਹ ਦਾਤ ਗੁਰੂ ਘਰ ਵਿੱਚ ਕੁਝ ਸਮਾਂ ਰਬਾਬੀਆਂ ਪਾਸ ਰਹੀ। ਪਰ ਗੁਰੂ ਅਮਰਦਾਸ ਜੀ ਨੇ ਸਿੱਖਾਂ ਵਿੱਚ ਇਹ ਦਾਤ ਅਤੁੱਟ ਵਰਤਾਈ ਤੇ ਆਦੇਸ਼ ਦਿੱਤਾ

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ**
**ਗਾਵਹੁ ਸਚੀ ਬਾਣੀ॥** (੯੨੦)

ਇਸਦੀ ਗਵਾਹੀ ਭਾਈ ਗੁਰਦਾਸ ਜੀ ਦੀ ਬਾਣੀ ਵਿੱਚੋਂ ਵੀ ਮਿਲਦੀ ਹੈ "**ਘਰੁ ਘਰੁ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ**" ਗੁਰਮਤਿ ਨੂੰ ਪੁਨਰ ਸੁਰਜੀਤ ਕਰਨ ਲਈ ਅਤੇ ਵਿਕਸਤ ਕਰਨ ਲਈ ਤੇ ਘਰ ਘਰ ਪਹੁੰਚਾਉਣ ਲਈ ਪਿਛਲੇ ਕੁਝ ਸਮੇਂ ਤੋਂ ਵੱਖ ਵੱਖ ਸੰਸਥਾਵਾਂ ਤੇ ਵਿਦਵਾਨ ਕਾਰਜਸ਼ੀਲ ਹਨ। ਇਸ ਵਡੇਰੇ ਉਦੇਸ਼ ਨੂੰ ਪੂਰਾ ਕਰਨ ਲਈ ਅਤੇ ਗੁਰਮਤਿ ਸੰਗੀਤ ਦੇ ਵਿਕਾਸ ਲਈ ਸਾਰੇ ਵਿਦਵਾਨ, ਸੰਗੀਤਕਾਰ, ਰਾਗੀ ਸਿੰਘ ਸੰਸਥਾਵਾਂ ਤੇ ਸਮੂਹ ਸੰਗਤਾਂ ਨੇ ਆਪੋ ਆਪਣਾ ਭਰਪੂਰ ਯੋਗਦਾਨ ਪਾਇਆ। ਵਿਭਿੰਨ ਕੀਰਤਨ ਟਕਸਾਲਾਂ ਨੇ ਸੀਨਾ-ਬ-ਸੀਨਾ ਗੁਰਮਤਿ ਸੰਗੀਤ ਦੀ ਸਿੱਖਿਆ ਨੂੰ ਆਉਣ ਵਾਲੀ ਪੀੜ੍ਹੀ ਦੇ ਕੰਠਾਂ ਤੇ ਸਿਮਰਤੀਆਂ 'ਚ ਵਸਾਇਆ ਹੈ। ਜਿਸਦਾ ਆਰੰਭ ਗੁਰੂ ਸਾਹਿਬਾਨ ਦੇ ਕਾਲ ਤੋਂ ਹੀ ਹੋ ਚੁੱਕਾ ਸੀ। ਇਹ ਮਾਣ ਵਾਲੀ ਗੱਲ ਹੈ ਕਿ ਸਿੱਖ ਵਾਰਿਸਾਂ ਨੇ ਆਪਣਾ ਮੂਲ ਤੇ ਵਿਰਸਾ ਪਛਾਣਨ ਲਈ ਜਿਹੜੇ-ਜਿਹੜੇ ਵੀ ਹੰਭਲੇ ਮਾਰੇ ਉਨ੍ਹਾਂ ਵਿੱਚੋਂ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਵਿਸ਼ੇਸ਼ ਪ੍ਰਾਪਤੀਆਂ ਹੋਈਆਂ ਹਨ। ਭਾਈ ਮਰਦਾਨਾ ਤੋਂ ਵਰਤਮਾਨ ਕਾਲ ਦੇ ਸਮੂਹ ਰਾਗੀ, ਰਬਾਬੀਆਂ ਕੀਰਤਨ ਕਰ ਰਹੇ ਟਕਸਾਲੀ ਉਸਤਾਦਾਂ, ਗੁਰਮਤਿ ਸੰਗੀਤ ਲਿਪੀਕਾਰਾਂ, ਬੰਦਿਸ਼ਕਾਰਾਂ, ਸਾਜੰਦਿਆਂ ਤੋਂ ਇਲਾਵਾ ਮਹੰਤ ਗੱਜਾ ਸਿੰਘ, ਭਾਈ ਚਰਨ ਸਿੰਘ, ਭਾਈ ਵੀਰ ਸਿੰਘ, ਭਾਈ ਪ੍ਰੇਮ ਸਿੰਘ, ਭਾਈ ਕਾਨ੍ਹ ਸਿੰਘ ਨਾਭਾ ਦਾ ਯੋਗਦਾਨ ਵਿਸਾਰਿਆ ਨਹੀਂ ਜਾ ਸਕਦਾ। ਮਹੰਤ ਗੱਜਾ ਸਿੰਘ ਸਿੱਖਾਂ ਦੇ ਸ਼੍ਰੋਮਣੀ ਰਾਗੀ ਅਤੇ ਪੂਜਨੀਕ ਸੰਗੀਤਕਾਰ ਸਨ ਜਿਨ੍ਹਾਂ ਨੇ ਪਟਿਆਲੇ ਵਿੱਚ ਗੁਰਮਤਿ ਸੰਗੀਤ ਦਾ ਪ੍ਰਚਾਰ ਕੀਤਾ। ਆਪ ਜਿੱਥੇ ਤਾਊਸ ਵਜਾਉਣ ਵਿੱਚ ਮਾਹਿਰ ਸਨ

ਉੱਥੇ ਸ਼ਾਸਤਰੀ ਸੰਗੀਤ ਤੋਂ ਇਲਾਵਾ ਗੁਰਮਤਿ ਸੰਗੀਤ ਦੇ ਸਿਧਾਂਤਿਕ ਤੇ ਵਿਵਹਾਰਕ ਰੂਪ ਨੂੰ ਵਿਸ਼ਲੇਸ਼ਿਤ ਕਰਨ ਵਿੱਚ ਆਪ ਵਿਲੱਖਣ ਸੂਝ ਰਖਦੇ ਸਨ ਇਸੇ ਲਈ ਮਹਾਰਾਜਾ ਭੁਪਿੰਦਰ ਸਿੰਘ ਨੇ ਮਹੰਤ ਗੱਜਾ ਸਿੰਘ ਜੀ ਕੋਲੋਂ ਗੁਰਮਤਿ ਸੰਗੀਤ ਗ੍ਰੰਥ ਲਿਖਵਾਇਆ ਜਿਸ ਤੇ ਤਿੰਨ ਲੱਖ ਰੁਪਇਆ ਖ਼ਰਚ ਆਇਆ ਸੀ, ਇਸਦਾ ਖਰੜਾ ਅੱਜ ਵੀ ਅਜਾਇਬ ਘਰ ਵਿੱਚ ਮੌਜੂਦ ਹੈ। ਮਹਾਰਾਜਾ ਭੁਪਿੰਦਰ ਸਿੰਘ ਦੇ ਦਰਬਾਰ ਵਿੱਚ ਭਾਈ ਮਹਿਬੂਬ ਅਲੀ (ਜੋ ਭਾਈ ਮਰਦਾਨਾ ਦੇ ਉਸਤਾਦ ਭਾਈ ਫਿਰੰਦ ਜੀ ਦੀ ਕੁਲ ਵਿੱਚੋਂ ਸਨ) ਰਬਾਬ ਵਜਾਉਣ ਵਿੱਚ ਕਾਫ਼ੀ ਮਾਹਿਰ ਸਨ। ਰਾਜਾ ਕੰਵਰ ਮ੍ਰਿਗੇਂਦਰ ਸਿੰਘ ਨੇ ਗੁਰਮਤਿ ਸੰਗੀਤ ਵਿਦਿਆ ਭਾਈ ਮਹਿਬੂਬ ਅਲੀ ਕੋਲੋਂ ਪ੍ਰਾਪਤ ਕੀਤੀ। ਗੁਰਦਵਾਰਾ ਮੋਤੀ ਬਾਗ ਅਤੇ ਗੁਰਦਵਾਰਾ ਦੂਖ ਨਿਵਾਰਨ ਵਿੱਚ ਵੀ ਉਸ ਵੇਲੇ ਦੇ ਉੱਚ ਕੋਟੀ ਦੇ ਰਾਗੀ ਜੱਥੇ ਸਨ ਜੋ ਸੰਗਤਾਂ ਨੂੰ ਨਿਰਧਾਰਤ ਰਾਗਾਂ ਵਿੱਚ ਕੀਰਤਨ ਸੁਣਾਂਦੇ ਸਨ ਅਤੇ ਗੁਰਮਤਿ ਸੰਗੀਤ ਦਾ ਪ੍ਰਚਾਰ ਕਰਦੇ ਸਨ। ਪਟਿਆਲਾ ਦਰਬਾਰ ਵਿੱਚ ਭਾਈ ਕਾਲੂ ਜੀ ਦਾ ਜ਼ਿਕਰ ਆਉਂਦਾ ਹੈ ਜੋ ਰਬਾਬੀਆਂ ਦੀ ਵੰਸ਼ ਵਿੱਚੋਂ ਸਨ, ਕੀਰਤਨ ਵਿੱਚ ਗੁਰੂ ਅਰਜਨ ਦੇਵ ਜੀ ਦੀ ਕਾਢ ਸਾਰੰਦਾ ਵਜਾਇਆ ਕਰਦੇ ਸਨ। ਉਨ੍ਹਾਂ ਨੇ ਪਟਿਆਲੇ ਵਿੱਚ ਰਹਿ ਕੇ ਸੰਗਤਾਂ ਨੂੰ ਕੀਰਤਨ ਅਤੇ ਸਾਰੰਦਾ ਦੀ ਵਿਦਿਆ ਦਿੱਤੀ। ਭਾਈ ਅਰਦਮਨ ਸਿੰਘ ਬਾਗੜੀਆ ਅਤੇ ਭਾਈ ਅਰਜਨ ਸਿੰਘ ਨੇ ਪੁਰਾਤਨ ਕੀਰਤਨ ਸ਼ੈਲੀ ਦੇ ਆਧਾਰ ਤੇ ਕੀਰਤਨ ਦੀਆਂ ਟੇਪਾਂ ਰਿਕਾਰਡ ਕੀਤੀਆਂ ਸਨ ਜਿਨ੍ਹਾਂ ਦਾ ਗੁਰਮਤਿ ਸੰਗੀਤ ਪ੍ਰੇਮੀਆਂ ਨੇ ਕਾਫ਼ੀ ਲਾਭ ਲਿਆ।

ਜਿਵੇਂ ਕਿ ਭਾਰਤੀ ਸ਼ਾਸਤਰੀ ਸੰਗੀਤ ਵਿੱਚ ਸੰਗੀਤ ਦੇ ਵਿਕਾਸ ਅਤੇ ਪ੍ਰਚਲਨ ਲਈ ਜਿਸ ਪ੍ਰਕਾਰ ਘਰਾਣਾ ਪਰੰਪਰਾ ਦਾ ਮੁੱਖ ਰੂਪ ਵਿੱਚ ਯੋਗਦਾਨ ਰਿਹਾ ਹੈ ਉਸ ਪ੍ਰਕਾਰ ਗੁਰਮਤਿ ਸੰਗੀਤ ਦੇ ਵਿਕਾਸ ਵਿੱਚ ਕੀਰਤਨ ਦੀ ਟਕਸਾਲ ਪਰੰਪਰਾ ਦਾ ਵਡੇਰੇ ਰੂਪ ਵਿੱਚ ਯੋਗਦਾਨ ਪ੍ਰਾਪਤ ਹੁੰਦਾ ਹੈ ਇਨ੍ਹਾਂ ਟਕਸਾਲਾਂ ਵਿੱਚ ਗੁਰਮਤਿ ਸੰਗੀਤ ਦੀ ਆਰੰਭਿਕ ਵਿਦਿਆ ਦਿੱਤੀ ਜਾਂਦੀ ਸੀ। ਗੁਰਮਤਿ ਸੰਗੀਤ ਦੀ ਟਕਸਾਲ ਪਰੰਪਰਾ ਦੇ ਅੰਤਰਗਤ ਪਹਿਲਾਂ ਗੁਰੂ ਸਾਹਿਬਾਨ ਵਲੋਂ ਕੀਰਤਨ ਕੇਂਦਰਾਂ ਦੀ ਸਥਾਪਨਾ ਕੀਤੀ ਗਈ। ਕੀਰਤਨ ਦੀ ਆਰੰਭਿਕ ਸਿੱਖਿਆ ਇਨ੍ਹਾਂ ਕੀਰਤਨ ਕੇਂਦਰਾਂ ਤੋਂ ਸ਼ੁਰੂ ਹੋਈ, ਸੰਤਾਂ ਮਹਾਂਪੁਰਸ਼ਾਂ ਨੇ ਵੱਖ ਵੱਖ ਗੁਰਦਵਾਰਿਆਂ ਦੇ ਨਾਲ ਆਪਣੇ ਆਸ਼ਰਮ ਸਥਾਪਿਤ ਕੀਤੇ ਜਿਨ੍ਹਾਂ ਵਿੱਚ ਗੁਰਮਤਿ ਸੰਗੀਤ ਦੀ ਸਿਖਲਾਈ ਵਿਧੀ ਪੂਰਵਕ ਦਿੱਤੀ ਜਾਂਦੀ ਸੀ। ਇਸ ਪਰੰਪਰਾ ਦੀ ਕੀਰਤਨ ਸ਼ੈਲੀ ਨੂੰ ਟਕਸਾਲੀ ਕੀਰਤਨ ਜਾਂ ਟਕਸਾਲੀ ਸੰਗੀਤ ਵੀ ਕਿਹਾ ਜਾਂਦਾ ਸੀ ਇਹਨਾਂ ਟਕਸਾਲਾਂ ਨੇ ਗੁਰੂ ਘਰ ਦੀ ਕੀਰਤਨ ਪਰੰਪਰਾ ਦੇ ਵਿਕਾਸ ਵਿੱਚ ਆਪਣਾ ਸਮੁੱਚਾ ਯੋਗਦਾਨ ਪਾਇਆ

**1. ਬੁੱਢਾ ਜੋੜ ਟਕਸਾਲ:**

ਇਸ ਟਕਸਾਲ ਦੀ ਸਥਾਪਨਾ 150 ਸਾਲ ਪਹਿਲਾਂ ਬੁੱਢਾ ਜੋੜ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੋਈ ਜਿਸ ਟਕਸਾਲ ਦਾ ਵਿਕਾਸ ਗੁਰਮਤਿ ਸੰਗੀਤ ਵਿਦਿਆਲਾ ਦੇ ਅੰਤਰਗਤ ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ ਨੇ ਕੀਤਾ। ਭਾਈ ਗੁਰਮੇਲ ਸਿੰਘ, ਭਾਈ

ਪ੍ਰੀਤਮ ਸਿੰਘ ਜੀ ਨੇ ਇਸ ਟਕਸਾਲ ਤੋਂ ਹੀ ਗੁਰਮਤਿ ਸੰਗੀਤ ਦੀ ਵਿਦਿਆ ਹਾਸਲ ਕੀਤੀ ਅਤੇ ਕਾਫ਼ੀ ਸਮਾਂ ਉਹ ਇਸੇ ਟਕਸਾਲ ਵਿੱਚ ਗੁਰਬਾਣੀ ਕੀਰਤਨ ਦੀ ਸਿੱਖਿਆ ਨਿਰਧਾਰਿਤ ਰਾਗਾਂ ਅਨੁਸਾਰ ਦਿੰਦੇ ਰਹੇ। ਪੁਰਾਣੀਆਂ ਟਕਸਾਲਾਂ ਵਿੱਚ ਬੁੱਢਾ ਜੋੜ ਦਾ ਗਹਿਰਾ ਸਥਾਨ ਹੈ। ਅੱਜ ਕੱਲ੍ਹ ਇਸ ਟਕਸਾਲ ਵਿੱਚ ਪ੍ਰੋ. ਪ੍ਰੀਤਮ ਸਿੰਘ ਅਤੇ ਭਾਈ ਗੋਪਾਲ ਸਿੰਘ ਜੀ ਬੁੱਢਾ ਜੋੜ ਵਾਲੇ ਗੁਰਮਤਿ ਸੰਗੀਤ ਦੀ ਸਿਖਲਾਈ ਦੇ ਰਹੇ ਹਨ।

**2. ਮਸਤੂਆਣਾ ਟਕਸਾਲ :**

(ਸੰਗਰੂਰ) ਇਸਦੀ ਸਥਾਪਨਾ ਸੰਤ ਬਾਬਾ ਅਤਰ ਸਿੰਘ ਜੀ ਨੇ 1867 ਵਿੱਚ ਕੀਤੀ। ਪ੍ਰਸਿੱਧ ਰਾਗੀ ਭਾਈ ਜਸਵੰਤ ਸਿੰਘ ਇੱਥੇ 25 ਸਾਲ ਗੁਰਮਤਿ ਸੰਗੀਤ ਦੀ ਵਿਦਿਆ ਦੇਂਦੇ ਰਹੇ। ਭਾਈ ਲਾਲ ਤੇ ਭਾਈ ਜਸਵੰਤ ਸਿੰਘ ਵੀ ਇਸੇ ਟਕਸਾਲ ਨਾਲ ਸਬੰਧਤ ਹਨ। ਇਸਦੇ ਵਰਤਮਾਨ ਮੁਖੀ ਗਿਆਨ ਸਿੰਘ ਅਲਮਸਤ ਦੇ ਪੁੱਤਰ ਠਾਕੁ. ਸਿੰਘ ਜੀ ਹਨ ਤੇ ਹੁਣ ਵੀ ਟਕਸਾਲ ਵਿੱਚ ਗੁਰਮਤਿ ਸੰਗੀਤ ਦਾ ਪ੍ਰਚਾਰ ਜਾਰੀ ਹੈ। ਇਸੇ ਟਕਸਾਲ ਦੀ ਹੋਰ ਸ਼ਾਖਾ ਬੜੂ ਸਾਹਿਬ ਹਿਮਾਚਲ ਵਿਖੇ ਸ਼ੁਰੂ ਕੀਤੀ ਗਈ ਹੈ ਜਿੱਥੇ ਛੋਟੇ-ਛੋਟੇ ਬੱਚਿਆਂ ਨੂੰ ਗੁਰੂ ਸਾਹਿਬਾਨ ਵਲੋਂ ਚਲਾਈ ਹੋਈ ਪਰੰਪਰਾ ਅਨੁਸਾਰ ਗੁਰਬਾਣੀ ਕੀਰਤਨ ਦੀ ਸਿਖਲਾਈ ਦਿੱਤੀ ਜਾਂਦੀ ਹੈ।

**ਯਤੀਮ ਖਾਨਾ ਟਕਸਾਲ :**

"ਯਤੀਮ ਖਾਨਾ ਬਰਾਂਚ" ਦੀ ਸਥਾਪਨਾ 1933 ਵਿੱਚ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਵਲੋਂ ਕੀਤੀ ਗਈ ਇਸ ਟਕਸਾਲ ਨੇ ਵੀ ਗੁਰਮਤਿ ਸੰਗੀਤ ਦੇ ਵਿਕਾਸ ਲਈ ਆਪਣੇ ਯਤਨ ਆਰੰਭੇ ਤੇ ਯੋਗਦਾਨ ਪਾਇਆ। ਨੇਤਰਹੀਨ ਵਿਦਿਆਰਥੀਆਂ ਦੇ ਲਈ ਗੁਰਬਾਣੀ ਅਤੇ ਸੰਗੀਤ ਦੀ ਸਿੱਖਿਆ ਦਾ ਪੂਰਾ ਪ੍ਰਬੰਧ ਕੀਤਾ ਗਿਆ। ਪ੍ਰਸਿੱਧ ਰਾਗੀ ਭਾਈ ਗੋਪਾਲ ਸਿੰਘ, ਭਾਈ ਗੁਰਮੇਲ ਸਿੰਘ, ਭਾਈ ਮੋਹਣ ਸਿੰਘ, ਭਾਈ ਤਰਲੋਕ ਸਿੰਘ, ਭਾਈ ਗੁਰਮੇਲ ਸਿੰਘ, ਭਾਈ ਸੋਹਣ ਸਿੰਘ, ਭਾਈ ਤਰਲੋਕ ਸਿੰਘ ਤੇ ਭਾਈ ਜੋਗਿੰਦਰ ਸਿੰਘ (ਸਾਰੇ ਨੇਤਰਹੀਨ) ਇਸ ਟਕਸਾਲ ਤੋਂ ਗੁਰਮਤਿ ਕੀਰਤਨ ਦੀ ਸਿੱਖਿਆ ਵਿਧੀਪੂਰਵਕ ਲੈ ਕੇ ਅੱਗੇ ਵਧੇ ਤੇ ਭਾਈ ਹਰਨਾਮ ਸਿੰਘ ਜੋਗੀ ਪਿਛਲੇ 31 ਸਾਲਾਂ ਤੋਂ ਇਸ ਆਸ਼ਰਮ ਵਿੱਚ ਗੁਰਮਤਿ ਸੰਗੀਤ ਦੇ ਵਿਕਾਸ ਲਈ ਚੋਖਾ ਯੋਗਦਾਨ ਪਾ ਰਹੇ ਹਨ।

**ਸਿਘੋ ਵਾਲਾ ਟਕਸਾਲ :**

ਸਿਘੋਵਾਲਾ ਟਕਸਾਲ ਦੀ ਸਥਾਪਨਾ ਸ. ਸੁੰਦਰ ਸਿੰਘ ਅਤੇ ਭਾਈ ਗੁਰਬਚਨ ਸਿੰਘ ਜੀ ਨੇ 1982 ਵਿੱਚ ਮੋਗਾ ਕੋਟਕਪੂਰਾ ਦੀ ਮੁੱਖ ਸੜਕ ਤੇ ਸਥਿਤ ਪਿੰਡ ਸਿਘੋ ਵਿੱਚ ਕੀਤੀ। ਇਸ ਟਕਸਾਲ ਵਿੱਚ ਰਾਗੀ ਪ੍ਰੀਤਮ ਸਿੰਘ ਜੀ ਨੇ (1900 ਤੋਂ 1932 ਈ:) ਲਗਭਗ (32 ਸਾਲ) ਗੁਰਮਤਿ ਸੰਗੀਤ ਦੇ ਵਿਕਾਸ ਲਈ ਕੀਰਤਨ ਸਿਖਾ ਕੇ ਯੋਗਦਾਨ ਪਾਇਆ। ਰਾਗੀ ਭਾਈ ਧਰਮ ਸਿੰਘ ਜੀ ਭਾਈ ਰਤਨ ਸਿੰਘ ਤੇ ਭਾਈ ਹਰਨੇਕ ਸਿੰਘ ਵੀ ਇਸੇ ਟਕਸਾਲ ਵਿੱਚ ਕੀਰਤਨ ਸਿੱਖਦੇ ਰਹੇ। ਤਬਲੇ ਦੇ ਖੇਤਰ

ਵਿੱਚ ਵੀ ਇਸ ਟਕਸਾਲ ਦਾ ਭਰਪੂਰ ਯੋਗਦਾਨ ਹੈ। ਭਾਈ ਸਰੂਪ ਸਿੰਘ ਕਲਕੱਤਾ, ਭਾਈ ਦਲੀਪ ਸਿੰਘ ਜਲੰਧਰ, ਭਾਈ ਤਿਰਲੋਕ ਸਿੰਘ ਸ਼ਿਮਲਾ, ਭਾਈ ਅਵਤਾਰ ਸਿੰਘ ਲੁਧਿਆਣਾ ਅਤੇ ਭਾਈ ਖਜ਼ਾਨ ਸਿੰਘ, ਰਜਿੰਦਰ ਸਿੰਘ ਸਿੰਬਲਾ ਨੇ ਇਸ ਟਕਸਾਲ ਤੋਂ ਤਬਲਾ ਵਜਾਉਣ (ਜੋੜੀ), ਦੀ ਸਿਖਲਾਈ ਲਈ ਅਤੇ ਤਬਲੇ ਦੇ ਖੇਤਰ ਵਿੱਚ ਆਪਣਾ ਯੋਗਦਾਨ ਪਾਇਆ।

### 3. ਹਰਗਨਾ ਟਕਸਾਲ :

ਹਰਗਨਾ ਟਕਸਾਲ ਨੇ ਵੀ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਆਪਣਾ ਯੋਗਦਾਨ ਪਾਇਆ ਅਤੇ ਕਈ ਨਵੇਂ ਰਾਗੀ, ਢਾਡੀ, ਸੰਗੀਤਕਾਰ ਤਿਆਰ ਕੀਤੇ ਜੋ ਭਵਿੱਖ ਵਿੱਚ ਗੁਰਮਤਿ ਸੰਗੀਤ ਲਈ ਨਵੀਆਂ ਪੁਲਾਂਘਾਂ ਪੁੱਟ ਰਹੇ ਹਨ। ਇਸ ਟਕਸਾਲ ਦੇ ਮੋਢੀ ਭਾਈ ਸੰਪੂਰਨ ਸਿੰਘ ਜੀ ਹਨ ਇਨ੍ਹਾਂ ਦੇ ਗੁਰ ਭਾਈ ਪ੍ਰਸਿੱਧ ਸੰਗੀਤ ਵਿਦਵਾਨ ਸਵਰਗੀ ਦਲੀਪ ਚੰਦਰ ਬੇਦੀ ਤੇ ਭਾਈ ਲਾਲ ਇਹ ਤਿੰਨੇ ਭਾਈ ਉੱਤਮ ਸਿੰਘ ਜੀ ਦੇ ਸ਼ਿਸ਼ ਸਨ। ਇਸ ਟਕਸਾਲ ਵਿੱਚ ਗਾਇਨ ਅਤੇ ਵਾਦਨ ਦੋਹਾਂ ਦੀ ਵਿਦਿਆ ਦਿੱਤੀ ਜਾਂਦੀ ਸੀ। ਇਸੇ ਟਕਸਾਲ ਨਾਲ ਸਬੰਧਿਤ ਸ. ਜਸਵੰਤ ਸਿੰਘ ਭੰਵਰਾ, ਪ੍ਰੋ. ਤਾਰਾ ਸਿੰਘ, ਪੰਡਿਤ ਦਲੀਪ ਚੰਦਰ ਬੇਦੀ, ਸਾਗਰ ਜੀ, (ਸਰਦੂਲ ਸਿਕੰਦਰ ਦੇ ਪਿਤਾ ਜੀ) ਨੇ ਇਸ ਟਕਸਾਲ ਤੋਂ ਗੁਰਮਤਿ ਸੰਗੀਤ ਅਤੇ ਸ਼ਾਸਤਰੀ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਸੰਗੀਤ ਦੇ ਖੇਤਰ ਵਿੱਚ ਅਨੇਕਾਂ ਵਿਦਿਆਰਥੀਆਂ ਸੰਗੀਤਕਾਰਾਂ ਨੂੰ ਸੰਗੀਤ ਦੀ ਵਿਦਿਆ ਦੇ ਕੇ ਇਸ ਦੇ ਵਿਕਾਸ ਵਿੱਚ ਵਾਧਾ ਕੀਤਾ ਅੱਜ ਕੱਲ੍ਹ ਡਾ. ਜਾਗੀਰ ਸਿੰਘ, ਡਾ. ਗੁਰਨਾਮ ਸਿੰਘ, ਮੁਖੀ ਸੰਗੀਤ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਇਸ ਟਕਸਾਲ ਦੇ ਅੰਤਰਗਤ ਗੁਰਮਤਿ ਸੰਗੀਤ ਦਾ ਪ੍ਰਚਾਰ ਕਰ ਰਹੇ ਹਨ।

### 4. ਤਰਨ ਤਾਰਨ ਟਕਸਾਲ :

ਗੁਰਮਤਿ ਸੰਗੀਤ ਦੇ ਖੇਤਰ ਵਿੱਚ ਸੰਤ ਈਸ਼ਰ ਸਿੰਘ ਜੀ ਨੇ 1904 ਵਿੱਚ ਇਤਿਹਾਸਕ ਗੁਰਦਵਾਰਾ ਸ੍ਰੀ ਦਰਬਾਰ ਸਾਹਿਬ ਵਿਖੇ ਤਰਨ ਤਾਰਨ ਟਕਸਾਲ ਦੀ ਸਥਾਪਨਾ ਕੀਤੀ ਇਸ ਵਿੱਚ ਪ੍ਰਸਿੱਧ ਸੰਗੀਤਕਾਰ ਮਾਸਟਰ ਨੱਥੂਰਾਮ 30 ਸਾਲ ਕੀਰਤਨ ਦੀ ਸਿੱਖਿਆ ਦੇਂਦੇ ਰਹੇ। 1899 ਵਿੱਚ ਸੱਤੂ ਭਾਗੀ (ਪ੍ਰਸਿੱਧ ਤਬਲਾ ਵਾਦਕ ਤੇ ਪਖਾਵਜੀ) ਏਥੋਂ ਹੀ ਗੁਰਮਤਿ ਸੰਗੀਤ ਦੀ ਸਿੱਖਿਆ ਲੈਣੀ ਆਰੰਭ ਕੀਤੀ। ਇਸ ਟਕਸਾਲ ਦੇ ਭਾਈ ਬਖਸ਼ੀਸ਼ ਸਿੰਘ ਜੋ ਨਿਰਧਾਰਿਤ ਰਾਗਾਂ ਅਨੁਸਾਰ ਸੰਗਤ ਵਿੱਚ ਕੀਰਤਨ ਕਰਦੇ ਰਹੇ ਤੇ ਗੁਰਮਤਿ ਕੀਰਤਨ ਵਿੱਚ ਨਾਮਣਾ ਖੱਟਿਆ, ਭਾਈ ਪੂਰਨ ਸਿੰਘ, ਭਾਈ ਸਮੁੰਦ ਸਿੰਘ ਜੀ ਨੇ ਗੁਰਮਤਿ ਸੰਗੀਤ ਦੀ ਵਿਦਿਆ ਇਸੇ ਟਕਸਾਲ ਵਿੱਚੋਂ ਲਈ ਅਤੇ ਇੱਥੇ ਹੀ ਵਿਕਸਤ ਹੋਏ। ਅੱਜ ਦੇ ਸ਼੍ਰੋਮਣੀ ਰਾਗੀ ਭਾਈ ਬਲਬੀਰ ਸਿੰਘ ਜੀ ਦੇ ਪਿਤਾ ਭਾਈ ਸੰਤਾ ਸਿੰਘ ਤਰਨ ਤਾਰਨ ਟਕਸਾਲ ਨਾਲ ਸਬੰਧਤ ਸਨ। ਇਸ ਟਕਸਾਲ ਦੇ ਅਨੇਕਾਂ ਰਾਗੀ ਜੱਥੇ ਪੰਜਾਬ ਤੋਂ ਇਲਾਵਾ ਵਿਦੇਸ਼ ਵਿੱਚ ਵੀ ਗੁਰਬਾਣੀ ਸੰਗੀਤ ਦੇ ਵਿਕਾਸ ਅਤੇ ਪ੍ਰਚਾਰ ਲਈ ਸੇਵਾ ਕਰ ਰਹੇ ਹਨ।

ਮਾਸਟਰ ਪ੍ਰੇਮ ਸਿੰਘ ਪਤੰਗਾ ਤੇ ਭਾਈ ਬਿਸ਼ਨ ਸਿੰਘ ਜੀ ਪਿਛਲੇ ਕਾਫ਼ੀ ਸਮੇਂ ਤੋਂ ਇਸ ਟਕਸਾਲ ਵਿੱਚ ਗੁਰਮਤਿ ਸੰਗੀਤ ਦਾ ਪ੍ਰਚਾਰ ਕਰ ਰਹੇ ਹਨ।

**5. ਡੁਮੇਲੀ ਦੀ ਟਕਸਾਲ :**

ਡੁਮੇਲੀ ਦੀ ਟਕਸਾਲ 1900 ਈ: ਵਿੱਚ ਰਾਗੀ ਸਰਵਣ ਸਿੰਘ ਦੁਆਰਾ ਸਥਾਪਿਤ ਕੀਤੀ ਗਈ। ਇਹ ਟਕਸਾਲ ਜਲੰਧਰ ਦੇ ਨਜ਼ਦੀਕ ਫਗਵਾੜਾ ਹੁਸ਼ਿਆਰਪੁਰ ਰੋਡ ਦੇ ਪਿੰਡ ਡੁਮੇਲੀ ਵਿਖੇ ਹੈ। ਸੰਤ ਸਰਵਣ ਸਿੰਘ ਜੀ ਨੇ ਗੁਰਬਾਣੀ ਕੀਰਤਨ ਦੀ ਸਿੱਖਿਆ ਦੋਹਧਰਪੁਰ ਟਕਸਾਲ ਤੋਂ ਪ੍ਰਾਪਤ ਕੀਤੀ ਸੀ।

**6. ਕਲੇਰਾਂ ਵਾਲੀ ਟਕਸਾਲ (ਨਾਨਕਸਰ):**

ਇਸ ਟਕਸਾਲ ਦੀ ਸਥਾਪਨਾ ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਨੇ ਲਗਭਗ 15 ਸਾਲ ਪਹਿਲਾਂ ਮੋਗਾ-ਲੁਧਿਆਣਾ ਦੀ ਮੁੱਖ ਸੜਕ ਤੇ ਸਥਿਤ ਪਿੰਡ ਨਾਨਕਸਰ ਵਿਖੇ ਕੀਤੀ। ਇੱਥੇ ਹਰ ਸਾਲ ਗੁਰਮਤਿ ਸੰਗੀਤ ਦੇ ਪ੍ਰਸਾਰ ਲਈ ਗੁਰਮਤਿ ਸੰਗੀਤ ਸੰਮੇਲਨ ਵੀ ਕੀਤਾ ਜਾਂਦਾ ਹੈ। ਜਿਸ ਵਿੱਚ ਭਾਰਤ ਦੇ ਉੱਘੇ ਸੰਗੀਤਕਾਰ, ਰਾਗੀ, ਰਬਾਬੀ ਅਤੇ ਸਾਜ਼ਿੰਦੇ ਭਾਗ ਲੈਂਦੇ ਹਨ। ਪ੍ਰੋ. ਦਰਸ਼ਨ ਸਿੰਘ ਰਾਗੀ ਨੇ ਵੀ ਮੁੱਢਲੀ ਗੁਰਮਤਿ ਸੰਗੀਤ ਸਿੱਖਿਆ ਇਸੇ ਟਕਸਾਲ ਵਿੱਚੋਂ ਆਪਣੇ ਨਾਨਾ ਜੀ ਪਾਸੋਂ ਪ੍ਰਾਪਤ ਕੀਤੀ। ਪ੍ਰੋ. ਸਾਹਿਬ ਸਿੰਘ ਜੀ ਦੇ ਦੱਸਣ ਦੇ ਮੁਤਾਬਿਕ ਉਨ੍ਹਾਂ ਦੇ ਨਾਨਾ ਜੀ, ਇਸ ਟਕਸਾਲ ਵਿੱਚ ਲਗਾਤਾਰ 37 ਸਾਲ ਗੁਰਮਤਿ ਕੀਰਤਨ ਦੀ ਸਿਖਲਾਈ ਵਿਧੀ ਪੂਰਵਕ ਦਿੰਦੇ ਰਹੇ। ਭਾਈ ਰਾਮ ਸਿੰਘ ਜੀ, ਭਾਈ ਸੇਵਕ ਸਿੰਘ ਤੇ ਭਾਈ ਗੁਰਚਰਨ ਸਿੰਘ ਜੀ ਵੀ ਇਸੇ ਟਕਸਾਲ ਵਿੱਚ ਰਹਿ ਕੇ ਸਿੱਖੇ। ਪ੍ਰਸਿੱਧ ਤਬਲਾ-ਵਾਦਕ ਉਸਤਾਦ ਭਾਈ ਨਜ਼ੀਰਾ ਵੀ ਕਾਫ਼ੀ ਸਮਾਂ ਇਸ ਟਕਸਾਲ ਵਿੱਚ ਰਹਿ ਕੇ ਸਿੱਖਦੇ ਰਹੇ ਤੇ ਉਹਨਾਂ ਦੇ ਸ਼ਿਸ਼ ਭਾਈ ਕੇਹਰ ਸਿੰਘ, ਭਾਈ ਜਸਵੰਤ ਸਿੰਘ, ਰਹੀਮ ਬਖ਼ਸ਼, ਕਰੀਮ ਬਖ਼ਸ਼, ਭਾਈ ਅਲੀ ਬਖ਼ਸ਼ ਤਿੰਨੇ ਭਾਈ ਮੁਲਤਾਨ ਬਚਪਨ ਵਿੱਚ ਇਸ ਟਕਸਾਲ ਵਿੱਚ ਰਹਿ ਕੇ ਸੰਗੀਤ ਦੀ ਵਿਦਿਆ ਲੈਂਦੇ ਰਹੇ। ਅੱਜ ਕੱਲ੍ਹ ਉਹ ਪਾਕਿਸਤਾਨ ਵਿੱਚ ਹਨ। ਅੱਜ ਵੀ ਇਸ ਟਕਸਾਲ ਵਿੱਚ ਗੁਰਮਤਿ ਸੰਗੀਤ ਦੇ ਵਿਕਾਸ ਲਈ ਯਤਨ ਕੀਤੇ ਜਾ ਰਹੇ ਹਨ। ਵਿਦਿਆਰਥੀਆਂ ਨੂੰ ਗੁਰਮਤਿ ਕੀਰਤਨ ਦੀ ਸਿਖਲਾਈ ਤੇ ਸਾਜ਼ਾਂ ਦੀ ਸਿਖਲਾਈ ਗੁਰੂ ਆਸ਼ੇ ਅਨੁਸਾਰ ਦਿੱਤੀ ਜਾਂਦੀ ਹੈ।

ਇਹ ਘੱਟੋ ਘੱਟ ਸੱਤ ਤੰਤੀ ਸਾਜ਼ ਵਜਾਉਣ ਵਿੱਚ ਪ੍ਰਬੀਨ ਸਨ। ਇਨ੍ਹਾਂ ਦੇ ਅਨੇਕਾਂ ਸ਼ਿਸ਼ ਵਿਦੇਸ਼ਾਂ ਵਿੱਚ ਗੁਰਮਤਿ ਸੰਗੀਤ ਦਾ ਪ੍ਰਚਾਰ ਕਰ ਰਹੇ ਹਨ। ਹੁਣ ਵੀ ਇੱਥੇ ਗੁਰਮਤਿ ਸੰਗੀਤ ਦੀ ਸਿੱਖਿਆ ਦਾ ਸੁਚੱਜਾ ਪ੍ਰਬੰਧ ਹੈ।

**7. ਦਮਦਮਾ ਸਾਹਿਬ ਟਕਸਾਲ :**

ਦਮਦਮਾ ਸਾਹਿਬ ਟਕਸਾਲ ਦਾ ਆਰੰਭ ਗੁਰੂ ਗੋਬਿੰਦ ਸਿੰਘ ਜੀ ਤੋਂ ਮੰਨਿਆ ਜਾਂਦਾ ਹੈ। ਬਾਅਦ ਵਿੱਚ ਇਸਦੀ ਸਰਪ੍ਰਸਤੀ ਬਾਬਾ ਦੀਪ ਸਿੰਘ ਜੀ ਕਰਦੇ ਰਹੇ।

ਸੰਤ ਅਤਰ ਸਿੰਘ ਜੀ ਨੇ ਕੁਝ ਸਮਾਂ ਇਸ ਟਕਸਾਲ ਵਿੱਚ ਰਹਿ ਕੇ ਸੇਵਾ ਕੀਤੀ।

ਭਾਈ ਤਾਰਾ ਸਿੰਘ 1900 ਈ: ਵਿੱਚ ਇਸਦੇ ਮੁਖੀ ਬਣੇ ਜੋ ਕਿ ਗੁਰਮਤਿ ਸੰਗੀਤ ਦੇ ਵਿਦਵਾਨ ਸਨ।ਆਧੁਨਿਕ ਕਾਲ ਵਿੱਚ ਰਾਗੀ ਜੰਗ ਸਿੰਘ ਤੇ ਪਖਾਵਜੀ, ਭਾਈ ਬਾਘ ਸਿੰਘ ਜੀ, ਇਸੇ ਟਕਸਾਲ ਦੇ ਪ੍ਰਸਿੱਧ ਰਾਗੀ ਹਨ। ਪਿਛਲੇ ਢਾਈ ਸੌ ਸਾਲ ਤੋਂ ਪਹਿਲਾਂ ਇਸ ਟਕਸਾਲ ਵਿਖੇ ਗੁਰਮਤਿ ਸੰਗੀਤ ਦੀ ਸਿੱਖਿਆ ਦਿੱਤੀ ਜਾ ਰਹੀ ਹੈ। ਇਹ ਗੁਰਮਤਿ ਸੰਗੀਤ ਦਾ ਇੱਕ ਮਹੱਤਵਪੂਰਨ ਕੇਂਦਰ ਹੈ। 1966 ਵਿੱਚ ਇਸਨੂੰ ਪੰਜਵਾਂ ਤਖ਼ਤ ਵਜੋਂ ਮਾਨਤਾ ਦਿੱਤੀ ਗਈ।

**8. ਦੋਧਰਪੁਰ ਟਕਸਾਲ :**

ਦੋਧਰਪੁਰ ਟਕਸਾਲ ਲੁਧਿਆਣਾ, ਜਿਸਦਾ ਅਰੰਭ 18ਵੀਂ ਸਦੀ ਤੋਂ ਹੋਇਆ ਨੇ ਵੀ ਗੁਰਮਤਿ ਸੰਗੀਤ ਦੇ ਵਿਕਾਸ ਲਈ ਆਪਣਾ ਯੋਗਦਾਨ ਪਾਇਆ। ਇਸ ਟਕਸਾਲ ਦੇ ਮੋਢੀ ਨਿਰਮਲੇ ਠਾਕਰ ਸੰਤ ਸੁੱਚਾ ਸਿੰਘ ਤੇ ਇਨ੍ਹਾਂ ਤੋਂ ਬਾਅਦ ਸੰਤ ਮੰਗਲ ਸਿੰਘ ਨਿਰਮਲੇ ਸਨ। ਇਨ੍ਹਾਂ ਦੇ ਚੇਲੇ ਪ੍ਰਸਿੱਧ ਕੀਰਤਨਕਾਰ ਬਾਬਾ ਖੁਸ਼ਹਾਲ ਸਿੰਘ ਜੀ, ਇਸ ਟਕਸਾਲ ਵਿੱਚ ਗੁਰਮਤਿ ਸੰਗੀਤ ਦੀ ਸਿੱਖਿਆ ਦਿੰਦੇ ਰਹੇ। ਇਸ ਟਕਸਾਲ ਦੀ ਸ਼ਿਸ਼ ਪਰੰਪਰਾ ਵਿੱਚ ਭਾਈ ਭੋਲਾ ਸਿੰਘ, ਭਾਈ ਸੁੱਚਾ ਸਿੰਘ, ਭਾਈ ਪ੍ਰੇਮ ਸਿੰਘ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ। ਭਾਈ ਪ੍ਰੀਤਮ ਸਿੰਘ, ਭਾਈ ਵੀਰ ਸਿੰਘ, ਭਾਈ ਅਮਰੀਕ ਸਿੰਘ, ਗਿਆਨੀ ਜਸਵੰਤ ਸਿੰਘ ਜੀ ਕੁਲਾਰ, ਭਾਈ ਲਛਮਣ ਸਿੰਘ ਜੀ ਗੰਧਰਵ, ਟਕਸਾਲ ਦੇ ਅੰਤਰਗਤ ਗੁਰਮਤਿ ਸੰਗੀਤ ਦੀ ਸਿੱਖਿਆ ਲਈ ਤੇ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਆਪਣਾ ਵਡਮੁੱਲਾ ਯੋਗਦਾਨ ਪਾਇਆ।

ਭਾਈ ਜਸਵੰਤ ਸਿੰਘ ਜ਼ਖ਼ਮੀ ਇਸ ਟਕਸਾਲ ਦੇ ਪ੍ਰਸਿੱਧ ਰਾਗੀ ਸਨ। ਜਿਨ੍ਹਾਂ ਦੇ ਸ਼ਿਸ਼ ਰਾਗੀ ਪ੍ਰੀਤਮ ਸਿੰਘ ਜੋ ਕੁਝ ਸਮਾਂ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਅਤੇ ਬਾਅਦ ਵਿੱਚ ਉਹ ਟਕਸਾਲ ਵਿੱਚ ਰਹਿ ਕੇ ਕੀਰਤਨ ਦੀ ਵਿਦਿਆ ਦਿੰਦੇ ਰਹੇ। ਭਾਈ ਅਮਰੀਕ ਸਿੰਘ ਜੋ ਹਜ਼ੂਰੀ ਰਾਗੀ ਦਰਬਾਰ ਸਾਹਿਬ ਅੰਮ੍ਰਿਤਸਰ ਸਨ ਇਸੇ ਟਕਸਾਲ ਨਾਲ ਸਬੰਧਿਤ ਸਨ। ਦੋਧਰ ਟਕਸਾਲ ਨੇ ਨੇਤਰਹੀਨ ਵਿਦਿਆਰਥੀਆਂ ਨੂੰ ਗੁਰਬਾਣੀ ਸੰਗੀਤ ਦੀ ਸਿੱਖਿਆ ਦੇਣ ਵਿੱਚ ਵੀ ਆਪਣਾ ਵਡਮੁੱਲਾ ਯੋਗਦਾਨ ਪਾਇਆ।

**9. ਸੇਵਾ ਪੰਥੀ ਟਕਸਾਲ (ਗੋਨੇਆਣਾ):**

ਇਸ ਟਕਸਾਲ ਦਾ ਆਰੰਭ ਭਾਈ ਘਨੱਈਆ ਜੀ ਤੋਂ 1648 ਈ: ਗੁਜਰਾਤ (ਪਾਕਿਸਤਾਨ) ਦੇ ਇੱਕ ਪਿੰਡ ਸੋਧਰੇ (ਜਨਮ ਸਥਾਨ ਭਾਈ ਘਨੱਈਆ) ਤੋਂ ਹੋਇਆ ਸੀ। ਇਸ ਪਿੱਛੋਂ ਭਾਈ ਸੇਵਾ ਰਾਮ ਜੀ ਨੇ 1743 ਈ: ਵਿੱਚ ਨੂਰਪੁਰ ਬੱਲ ਜ਼ਿਲ੍ਹਾ ਝੰਗ (ਪਾਕਿਸਤਾਨ) ਟਿਕਾਣਾ ਸਾਹਿਬ ਬਣਾਇਆ। ਜਿੱਥੇ ਇਸ ਪਰੰਪਰਾ ਵਿੱਚ ਮਹਿਜ ਰਾਮ ਜੀ, ਸੰਤੋਖ ਜੀ, ਅਛਰ ਸ਼ਾਹ, ਭਾਈ ਜਗਤਾ ਜੀ, ਹਜਾਰੀ ਰਾਮ ਜੀ ਸੇਵਾ ਕਰਦੇ ਰਹੇ। ਪਾਕਿਸਤਾਨ ਹਿੰਦੋਸਤਾਨ ਦੀ ਵੰਡ ਤੋਂ ਬਾਅਦ ਭਾਈ ਗੁਲਾਬ

ਸਿੰਘ ਜੀ ਨੂਰਪੁਰਥਲ ਵਾਲੇ ਨੇ ਟਿਕਾਣਾ ਭਾਈ ਜਗਤਾ, ਜੋ ਗੋਨੇਆਣਾ ਮੰਡੀ ਬਠਿੰਡਾ ਵਿਖੇ 1935 ਵਿੱਚ ਇਸ ਵਿਦਿਆਲੇ ਨੂੰ ਸਥਾਪਿਤ ਕੀਤਾ। 1950 ਤੋਂ ਬਾਅਦ ਕੁਝ ਸਮਾਂ ਭਾਈ ਆਸਾ ਸਿੰਘ ਜੀ ਨੇ ਗੁਰਮਤਿ ਸੰਗੀਤ ਦੀ ਸੇਵਾ ਨਿਭਾਈ। 1937 ਤੋਂ ਹੁਣ ਤੱਕ ਮਹੰਤ ਤੀਰਥ ਸਿੰਘ ਜੀ ਸੇਵਾ ਪੰਥੀ ਜੀ ਜੋ ਅਨੇਕਾਂ ਸਕੂਲ, ਕਾਲਜ ਤੇ ਹਸਪਤਾਲ ਖੋਲ੍ਹ ਕੇ ਸੇਵਾ ਕਰ ਰਹੇ ਹਨ ਉੱਥੇ ਨਾਲ ਹੀ ਸੇਵਾ ਪੰਥੀ ਸੰਪਰਦਾ ਵਿੱਚ ਕੀਰਤਨ ਦੀ ਪਰੰਪਰਾ ਤੇ ਸਿੱਖਿਆ ਅੱਜ ਤਕ ਵੀ ਕਾਇਮ ਹੈ। ਪਟਿਆਲੇ ਵਿੱਚ 58ਵੀਂ ਸਰਵਾ ਹਿੰਦ ਕਾਨਫਰੰਸ ਦੌਰਾਨ ਇਕ ਵਿਸ਼ਾਲ ਕੀਰਤਨ ਦਰਬਾਰ (ਗਉੜੀ ਦੇ ਪ੍ਰਕਾਰ) ਕਰਾਇਆ ਜਿਸ ਵਿੱਚ ਰਾਗੀ ਸਿੰਘ ਅਤੇ ਸੰਗੀਤਕਾਰਾਂ ਨੇ ਭਾਗ ਲਿਆ। ਵਿਭਿੰਨ ਸਮਿਆਂ ਦੌਰਾਨ ਕਈ ਉੱਘੇ ਰਾਗੀ ਜੱਥੇ ਇਸ ਟਕਸਾਲ ਵਿੱਚ ਸਿਖਿਆਰਥੀਆਂ ਨੂੰ ਕੀਰਤਨ ਦੀ ਬਖ਼ਸ਼ਿਸ਼ ਕਰਦੇ ਰਹੇ ਹਨ। ਰਾਗੀ ਹਰਭਜਨ ਸਿੰਘ ਨੇਤਰਹੀਣ ਕਈ ਸਾਲਾਂ ਤੱਕ ਏਥੇ ਗੁਰਬਾਣੀ ਸੰਗੀਤ ਦੀ ਸਿਖਲਾਈ ਦੇਂਦੇ ਰਹੇ। ਤਬਲਾ ਵਾਦਕ ਹਰਭਜਨ ਸਿੰਘ ਖੁਡੀਆਂ ਵੀ ਕੁਝ ਸਮਾਂ ਇੱਥੇ ਤਬਲੇ ਦੀ ਸਿੱਖਿਆ ਦੇਂਦੇ ਰਹੇ। ਅੱਜ ਕੱਲ੍ਹ ਭਾਈ ਧਰਮ ਸਿੰਘ ਗੁਰਦਵਾਸ, ਭਾਈ ਜਗਤਾ ਜੀ ਮਲੋਟ ਵਿਖੇ ਹੈੱਡ ਰਾਗੀ ਤੇ ਸਕੂਲ ਦੇ ਪ੍ਰਬੰਧਕੀ ਮੈਂਬਰ ਹਨ ਜੋ ਮਹੰਤ ਤੀਰਥ ਸਿੰਘ ਜੀ ਨਾਲ ਮਿਲ ਕੇ ਗੁਰਮਤਿ ਸੰਗੀਤ ਦੇ ਵਿਕਾਸ ਲਈ ਵਡਮੁੱਲੇ ਯਤਨ ਕਰ ਰਹੇ ਹਨ।

### 10. ਗੁਰਮਤਿ ਵਿਦਿਆਲਾ ਗੁ: ਰਕਾਬ ਗੰਜੀ (ਨਵੀਂ ਦਿੱਲੀ) :

ਸਿੱਖ ਪੰਥ ਦੇ ਅੰਦਰ ਸਮੇਂ ਸਮੇਂ ਕੀਰਤਨ ਦੇ ਖੇਤਰ ਵਿੱਚ ਬਹੁਤ ਵੱਡੀਆਂ ਸ਼ਖ਼ਸੀਅਤਾਂ ਪੈਦਾ ਹੋਈਆਂ ਜਿਨ੍ਹਾਂ ਨੇ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਆਪਣਾ ਵਡਮੁੱਲਾ ਯੋਗਦਾਨ ਪਾ ਕੇ ਇਤਿਹਾਸ ਵਿੱਚ ਆਪਣੀ ਵੱਖਰੀ ਪਹਿਚਾਣ ਬਣਾਈ। ਉਹਨਾਂ ਵਿੱਚੋਂ ਗਿਆਨੀ ਹਰਦਿੱਤ ਸਿੰਘ ਜੀ ਦੀ ਗੁਰਮਤਿ ਸੰਗੀਤਾਚਾਰਯ ਦੀ ਦੇਣ ਨੂੰ ਭੁਲਾਇਆ ਨਹੀਂ ਜਾ ਸਕਦਾ। ਆਪ ਨੇ ਗੁਰਮਤਿ ਸੰਗੀਤ ਦੀ ਸਿਖਲਾਈ ਤਰਨ ਤਾਰਨ ਵਿਦਿਆਲਾ ਵਿੱਚ ਪ੍ਰਸਿੱਧ ਸੰਗੀਤਕਾਰ ਪੰਡਿਤ ਨੱਥੂ ਰਾਮ ਜੀ ਕੋਲੋਂ ਪ੍ਰਾਪਤ ਕੀਤੀ। 2 ਫਰਵਰੀ 1930 ਵਿੱਚ ਸ. ਬਹਾਦਰ ਸਿੰਘ ਅਤੇ ਸ. ਧਰਮ ਸਿੰਘ ਜੀ ਗੁਰਦਵਾਰਾ ਸ੍ਰੀ ਰਕਾਬ ਗੰਜ ਸਾਹਿਬ ਵਿਖੇ ਗੁਰਮਤਿ ਸੰਗੀਤ ਵਿਦਿਆਲਾ ਸ਼ੁਰੂ ਕੀਤਾ ਅਤੇ ਗਿਆਨੀ ਹਰਦਿੱਤ ਸਿੰਘ ਜੀ ਇਸ ਵਿਦਿਆਲੇ ਦੇ ਇੰਚਾਰਜ ਬਣੇ। ਆਪ ਨੇ ਇਸ ਟਕਸਾਲ ਵਿੱਚ ਗੁਰਮਤਿ ਸੰਗੀਤ ਦੀ ਸਿੱਖਿਆ ਗੁਰੂ ਸਾਹਿਬਾਨ ਵੱਲੋਂ ਚਲਾਈ ਹੋਈ ਗੁਰਬਾਣੀ ਸੰਗੀਤ ਪ੍ਰਣਾਲੀ ਤਹਿਤ ਦਿੱਤੀ ਅਤੇ ਸਿੱਖ ਧਰਮ ਦਾ ਅਤੇ ਕੀਰਤਨ ਦਾ ਪ੍ਰਚਾਰ ਕੀਤਾ। 1942 ਵਿੱਚ ਗਿਆਨੀ ਹਰਦਿੱਤ ਸਿੰਘ ਜੀ ਨੇ ਸਿੱਖਿਆਰਥੀਆਂ ਨੂੰ ਕੀਰਤਨ ਸੁਰਲਿਪੀ ਲਿਖਾ ਕੇ ਸਿਖਾਉਣਾ ਸ਼ੁਰੂ ਕੀਤਾ ਤਾਂ ਜੋ ਜਲਦੀ ਸਮਝ ਆ ਸਕੇ ਅਤੇ ਨਾਲ ਹੀ ਉਹ ਤੰਤੀ ਸਾਜ਼ਾਂ ਨਾਲ ਕੀਰਤਨ ਦੀ ਸਿੱਖਿਆ ਦੇਂਦੇ ਸਨ। 1966 ਤੱਕ ਗਿਆਨੀ ਹਰਦਿੱਤ ਸਿੰਘ ਜੀ ਨੇ ਅਨੇਕਾਂ ਰਾਗਾਂ ਵਿੱਚ ਪੰਜ ਸੌ ਸ਼ਬਦ ਰੀਤਾਂ ਲਿਖਤ ਰੂਪ ਵਿੱਚ ਇਕੱਠੀਆਂ ਕੀਤੀਆਂ ਜਿਨ੍ਹਾਂ ਨੂੰ ਉਹ ਛਪਾਉਣਾ ਚਾਹੁੰਦੇ ਸਨ। ਪਰ 18 ਜਨਵਰੀ 1967 ਨੂੰ ਉਹ ਸਭ ਨੂੰ ਸਦੀਵੀ

ਵਿਛੋੜਾ ਦੇ ਗਏ। ਗਿਆਨੀ ਹਰਦਿੱਤ ਸਿੰਘ ਜੀ ਦੇ ਨਾਲ ਉਹਨਾਂ ਦੇ ਛੋਟੇ ਵੀਰ ਜੋਧ ਸਿੰਘ ਮਸਤਾਨਾ ਕਈ ਸਾਲ ਇਸ ਵਿਦਿਆਲੇ ਵਿੱਚ ਗੁਰਬਾਣੀ ਕੀਰਤਨ ਦੀ ਵਿਦਿਆ ਦੇਂਦੇ ਰਹੇ। ਉਹਨਾਂ ਤੋਂ ਬਾਅਦ ਗਿਆਨੀ ਗਿਆਨ ਸਿੰਘ ਜੀ ਐਬਟਾਬਾਦ (ਲੇਖਕ ਗੁਰਬਾਣੀ ਸੰਗੀਤ) ਉਦੋਂ ਉੱਥੇ ਹੀ ਸਨ ਜਿਨ੍ਹਾਂ ਨੇ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਨਵੀਆਂ ਪੁਲਾਂਘਾਂ ਭਰੀਆਂ ਅਤੇ ਸਿੱਖ ਪੰਥ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ। ਭਾਈ ਦਿਆਲ ਸਿੰਘ ਜੀ ਅਨੇਕਾਂ ਤੰਤੀ ਸਾਜ਼ਾਂ ਨੂੰ ਵਜਾਉਣ ਦੇ ਮਾਹਿਰ ਹਨ ਇਸੇ ਹੀ ਟਕਸਾਲ ਨਾਲ ਸੰਬੰਧਿਤ ਹਨ। ਭਾਈ ਸੰਤਾ ਸਿੰਘ ਜੀ ਕੰਵਲ ਵੀ ਇਸੇ ਹੀ ਵਿਦਿਆਲੇ ਵਿੱਚ ਸੰਗੀਤ ਦੀ ਵਿਦਿਆ ਦੇਂਦੇ ਰਹੇ ਅਤੇ ਗੁਰਮਤਿ ਸੰਗੀਤ ਨੂੰ ਉਜਾਗਰ ਕਰਨ ਲਈ ਆਪਣਾ ਵਿਸ਼ੇਸ਼ ਯੋਗਦਾਨ ਪਾਇਆ।

## 11. ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ :

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਗੁਰਮਤਿ ਸੰਗੀਤ ਦੇ ਵਿਕਾਸ ਅਤੇ ਪਾਸਾਰ ਲਈ ਸਮੇਂ ਸਮੇਂ ਤੇ ਨਿਰੰਤਰ ਉਪਰਾਲੇ ਕੀਤੇ ਜਾ ਰਹੇ ਹਨ। ਸਿੱਖ ਮਿਸ਼ਨਰੀ ਕਾਲਜ ਦੀ ਸਥਾਪਨਾ 1954 ਵਿੱਚ ਗੁਰਦਵਾਰਾ ਸ੍ਰੀ ਬਿਬੇਕਸਰ ਸਾਹਿਬ ਅੰਮ੍ਰਿਤਸਰ ਵਿਖੇ ਹੋਈ। ਜਿਸਦਾ ਪੁਰਾਣਾ ਨਾਮ ਸ੍ਰੀ ਗੁਰੂ ਰਾਮਦਾਸ ਸੰਗੀਤ ਵਿਦਿਆਲਾ, ਅੰਮ੍ਰਿਤਸਰ ਸੀ ਤੇ ਅੱਜ ਕੱਲ੍ਹ ਇਹ ਸਿੱਖ ਮਿਸ਼ਨਰੀ ਕਾਲਜ ਦੇ ਨਾਲ ਚਲ ਰਿਹਾ ਹੈ। 1954 ਤੋਂ 1962 ਤਕ ਇਸ ਵਿਦਿਆਲੇ ਦੇ ਸੰਗੀਤ ਉਸਤਾਦ ਦੇ ਮੁਖੀ ਸ. ਰਾਜਿੰਦਰ ਸਿੰਘ ਜੀ ਸਨ ਜੋ ਲਖਨਊ ਤੋਂ ਸੰਗੀਤ ਦੀ ਐਮ.ਏ. ਪਾਸ ਸਨ। ਉਨ੍ਹਾਂ ਨੇ ਗੁਰਬਾਣੀ ਸੰਗੀਤ ਵਿੱਚ ਵਿਦਿਆ ਰਕਾਬ ਗੰਜ ਟਕਸਾਲ ਤੋਂ ਪ੍ਰਾਪਤ ਕੀਤੀ। 1962 ਤੋਂ ਇਸ ਵਿਦਿਆਲੇ ਦੇ ਮੁਖੀ ਪ੍ਰੋ. ਅਵਤਾਰ ਸਿੰਘ ਨਾਜ਼ ਹਨ ਜੋ ਕਿ ਸੰਗੀਤ ਦੀ ਐਮ.ਏ. ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਸਬ-ਐਗਜ਼ਾਮੀਨਰ ਰਜਿਸਟਰਾਰ ਹਨ। ਇਨ੍ਹਾਂ ਨੇ ਗੁਰਬਾਣੀ ਸੰਗੀਤ ਦੀ ਵਿਦਿਆ ਇਸੇ ਹੀ ਵਿਦਿਆਲੇ ਤੋਂ 1954 ਤੋਂ 1957 ਤੱਕ ਪ੍ਰਾਪਤ ਕੀਤੀ। ਅਤੇ ਹੋਰ ਉਸਤਾਦ ਬੀ.ਐਨ. ਦੱਤਾ ਤੋਂ ਵੀ ਵਿਦਿਆ ਪ੍ਰਾਪਤ ਕੀਤੀ। ਗ੍ਰੰਥੀ (ਕਥਾ ਵਾਚਕ) ਰਾਗੀ, ਢਾਡੀ, ਪਾਠੀ, ਤਬਲਾ ਵਾਦਕ, ਗੁਣੀ ਗਿਆਨੀਆਂ ਦੀ ਸੰਗੀਤ ਸਿੱਖਿਆ ਵਿਚ ਸਿੱਖ ਮਿਸ਼ਨਰੀ ਕਾਲਜ ਦਾ ਮਹੱਤਵਪੂਰਨ ਸਥਾਨ ਹੈ। ਇਸ ਕਾਲਜ ਵਿੱਚ ਸਿੱਖਣ ਵਾਲੇ ਰਾਗੀ ਜੱਥਿਆਂ ਅਤੇ ਤਬਲਾ ਵਾਦਕਾਂ ਦੀ ਲੰਬੀ ਸੂਚੀ ਹੈ। ਪ੍ਰੋ. ਰਜਿੰਦਰ ਸਿੰਘ, ਭਾਈ ਅਵਤਾਰ ਸਿੰਘ, ਰਾਗੀ ਮਹਿੰਦਰ ਸਿੰਘ, ਮਾਸਟਰ ਸਾਧੂ ਸਿੰਘ (ਰਬੀਬੋਦੀਨ ਖਾਂ ਦੇ ਸ਼ਿਸ਼) ਨੇ ਏਥੇ 30 ਸਾਲ ਲਗਾਤਾਰ ਤਬਲੇ ਦੀ ਸਿੱਖਿਆ ਦਿੱਤੀ। ਤਬਲਾ ਵਾਦਕ ਕਾਲੇ ਖਾਂ, ਹਰਭਜਨ ਸਿੰਘ ਖੁਡੀਆਂ ਆਦਿ ਨੇ ਤਬਲੇ ਦੀ ਆਰੰਭਿਕ ਸਿੱਖਿਆ ਇੱਥੋਂ ਹੀ ਪ੍ਰਾਪਤ ਕੀਤੀ। ਇਸ ਵਿਦਿਆਲੇ ਵਿੱਚ ਗਰੀਬ ਵਿਦਿਆਰਥੀਆਂ ਨੂੰ ਮੁਫ਼ਤ ਤਾਲੀਮ ਵਜ਼ੀਫੇ ਤੇ ਹੋਸਟਲ ਸੁਵਿਧਾ ਪ੍ਰਾਪਤ ਹੈ।

ਅੱਜ ਕੱਲ੍ਹ ਇਸ ਵਿਦਿਆਲੇ ਦੇ ਸੰਗੀਤ ਵਿਭਾਗ ਵਿੱਚ ਪ੍ਰੋ. ਅਵਤਾਰ ਸਿੰਘ ਨਾਜ਼ ਦੇ ਨਾਲ ਸ. ਬਲਦੇਵ ਸਿੰਘ ਜੀ (ਜੋ ਹੁਣ ਪ੍ਰਿੰਸੀਪਲ ਹਨ) 1992 ਤੋਂ

ਗੁਰਬਾਣੀ ਸੰਗੀਤ ਦੀ ਵਿਦਿਆ ਸਿਖਾ ਰਹੇ ਹਨ। ਉਨ੍ਹਾਂ ਨੇ ਵੀ ਗੁਰਬਾਣੀ ਕੀਰਤਨ ਦੀ ਸਿੱਖਿਆ ਇਸੇ ਵਿਦਿਆਲੇ ਵਿੱਚ 1980-83 ਦੇ ਸੈਸ਼ਨ ਵਿੱਚ ਪ੍ਰੋ. ਨਾਜ਼ ਪਾਸੋਂ ਲਈ। ਤਬਲਾ ਕਲਾਸ ਸ. ਸੁਰਜੀਤ ਸਿੰਘ ਜੀ ਨਵੰਬਰ 1996 ਤੋਂ ਲੈ ਰਹੇ ਹਨ ਜੋ ਕਿ ਬਹੁਤ ਵੱਡਾ ਉੱਦਮ ਹੈ।

**12. ਦਮਦਮੀ ਟਕਸਾਲ (ਚੌਂਕ ਮਹਿਤਾ) :**

ਇਸ ਟਕਸਾਲ ਦਾ ਆਰੰਭ ਬਾਬਾ ਦੀਪ ਸਿੰਘ ਜੀ ਤੋਂ ਮੰਨਿਆ ਗਿਆ ਹੈ। ਬੜੇ ਉੱਚ ਕਰਨੀ ਦੇ ਮਹਾਂਪੁਰਸ਼ ਇਸ ਟਕਸਾਲ ਦੇ ਮੁਖੀ ਰਹੇ ਹਨ ਅਤੇ ਗੁਰਮਤਿ ਪ੍ਰਚਾਰ ਦੇਸ ਦਿਸਾਂਤਰਾਂ ਵਿੱਚ ਕੀਤਾ। 1800 ਈ: ਤੋਂ ਲੈ ਕੇ 1900 ਈ: ਤੱਕ ਭਾਈ ਤਾਰਾ ਸਿੰਘ ਅਤੇ ਭਾਈ ਗੁਰਮੁਖ ਸਿੰਘ ਜੀ ਭਿੰਡਰਾਂਵਾਲੇ (1870-1969) ਇਸ ਟਕਸਾਲ ਦੇ ਮੁਖੀ ਰਹੇ। ਇਨ੍ਹਾਂ ਤੋਂ ਬਾਅਦ ਸੰਤ ਕਰਤਾਰ ਸਿੰਘ ਜੀ ਨੇ ਟਕਸਾਲ ਵੱਲੋਂ ਉਚੇਚਾ ਧਿਆਨ ਦੇ ਕੇ ਗੁਰਬਾਣੀ ਸੰਗੀਤ ਦੀ ਸਿਖਲਾਈ ਨੂੰ ਟਕਸਾਲ ਵਿੱਚ ਵਿਧੀਪੂਰਵਕ ਕੀਤਾ ਅਤੇ ਵਡਮੁੱਲਾ ਯੋਗਦਾਨ ਪਾਇਆ। ਦਮਦਮੀ ਟਕਸਾਲ ਵੱਲੋਂ 1976 ਵਿੱਚ ਇਕ ਵਿਸ਼ੇਸ਼ ਕੀਰਤਨ ਦਰਬਾਰ ਕਰਵਾਇਆ ਜਿਸ ਵਿੱਚ ਪ੍ਰਿੰਸੀਪਲ ਬਲਦੇਵ ਸਿੰਘ ਜੀ ਰਾਗੀ ਦਾ ਸਨਮਾਨ ਕੀਤਾ ਗਿਆ। ਭਾਈ ਤਰਲੋਕ ਸਿੰਘ ਪ੍ਰਸਿੱਧ ਤਬਲਾ ਵਾਦਕ ਵੀ ਕਈ ਸਾਲ ਇਸ ਟਕਸਾਲ ਵਿੱਚ ਰਹਿ ਕੇ ਗੁਰਬਾਣੀ ਕੀਰਤਨ ਦੀ ਵਿਦਿਆ ਸਿਖਾਉਂਦੇ ਰਹੇ। ਉਹਨਾਂ ਨੂੰ ਵੀ ਟਕਸਾਲ ਵਲੋਂ 1978 ਵਿੱਚ ਸਨਮਾਨਤ ਕੀਤਾ ਗਿਆ। ਇਹ ਅੱਜ ਕੱਲ੍ਹ ਆਕਾਸ਼ਵਾਣੀ ਕੇਂਦਰ ਸ਼ਿਮਲਾ ਵਿਖੇ ਸੇਵਾ ਕਰ ਰਹੇ ਹਨ। ਇਸ ਟਕਸਾਲ ਦੇ ਅਨੇਕਾਂ ਰਾਗੀ ਜੱਥੇ ਜਿਨ੍ਹਾਂ ਨੇ ਇੱਥੋਂ ਗੁਰਮਤਿ ਸੰਗੀਤ ਦੀ ਸਿੱਖਿਆ ਹਾਸਲ ਕੀਤੀ ਅੱਜ ਕੱਲ੍ਹ ਗੁਰਮਤਿ ਸੰਗੀਤ ਦੇ ਵਿਕਾਸ ਲਈ ਪੰਜਾਬ ਅਤੇ ਪੰਜਾਬ ਤੋਂ ਬਾਹਰ ਕੀਰਤਨ ਕਰਕੇ ਸਿੱਖ ਕੌਮ ਨੂੰ ਆਪਣੇ ਵਿਰਸੇ ਤੋਂ ਜਾਣੂੰ ਕਰਵਾ ਰਹੇ ਹਨ। 1978 ਤੋਂ ਲੈ ਕੇ 4 ਜੂਨ 1984 ਤੱਕ ਸੰਤ ਬਾਬਾ ਜਰਨੈਲ ਸਿੰਘ ਜੀ ਨੇ ਇਸ ਟਕਸਾਲ ਦੀ ਸਰਪ੍ਰਸਤੀ ਕੀਤੀ। ਅੱਜ ਕੱਲ੍ਹ ਸੰਤ ਠਾਕੁਰ ਸਿੰਘ ਜੀ ਇਸਦੇ ਮੁਖੀ ਹਨ ਜੋ ਟਕਸਾਲ ਵਿੱਚ ਬਕਾਇਦਾ ਤੌਰ ਤੇ ਰਾਗੀ ਸਿੰਘਾਂ ਨੂੰ ਤਬਲਾ, ਗੁਰਬਾਣੀ ਕੀਰਤਨ ਅਤੇ ਸਾਜ਼ਾਂ ਦੀ ਸਿਖਲਾਈ ਦੇ ਰਹੇ ਹਨ। ਰਾਗੀ ਪੂਰਣ ਸਿੰਘ ਜੀ ਦੇ ਨਾਲ-ਨਾਲ ਅੱਜ ਕੱਲ੍ਹ ਏਥੇ ਭਾਈ ਜਸਪਾਲ ਸਿੰਘ ਤੇ ਉਸਤਾਦ ਕੁਲਵਿੰਦਰ ਸਿੰਘ ਜੀ (ਜਵੱਦੀ ਟਕਸਾਲ) ਗੁਰਮਤਿ ਸੰਗੀਤ ਤੇ ਪੰਜਾਬ ਘਰਾਣਾ ਤਬਲਾ ਦੀ ਵਿਦਿਆ ਦੇ ਰਹੇ ਸਨ।

**ਗੁਰਮਤਿ ਸੰਗੀਤ ਸੋਸਾਇਟੀ ਪਟਿਆਲਾ :**

ਗੁਰਮਤਿ ਸੰਗੀਤ ਸੁਸਾਇਟੀ ਪਟਿਆਲਾ ਨੇ ਵੀ ਗੁਰਮਤਿ ਸੰਗੀਤ ਦੇ ਵਿਕਾਸ ਲਈ ਆਪਣਾ ਭਰਪੂਰ ਯੋਗਦਾਨ ਪਾਇਆ। ਇਸ ਸੁਸਾਇਟੀ ਦੀ ਸਥਾਪਨਾ ਸਵਰਗਵਾਸੀ ਪ੍ਰੋ. ਤਾਰਾ ਸਿੰਘ ਜੀ ਨੇ ਕੀਤੀ। ਪ੍ਰੋ. ਤਾਰਾ ਸਿੰਘ ਸ਼ਾਸਤਰੀ ਸੰਗੀਤ ਤੇ ਗੁਰਮਤਿ ਸੰਗੀਤ ਦੇ ਪੂਰਨ ਗਿਆਤਾ ਸਨ ਜੋ ਗੁਰਮਤਿ ਸੰਗੀਤ ਨੂੰ ਅੱਡਰਾ ਸੰਗੀਤ ਮੰਨਦੇ ਸਨ। ਆਪ ਨੇ ਆਪਣੇ ਜੀਵਨ ਕਾਲ ਵਿੱਚ ਸਕੂਲ, ਕਾਲਜ ਅਤੇ

ਛੋਟੇ ਛੋਟੇ ਬੱਚਿਆਂ ਨੂੰ ਗੁਰਬਾਣੀ ਕੀਰਤਨ ਦੀ ਸਿੱਖਿਆ ਦਿੱਤੀ ਅਤੇ ਗੁਰਬਾਣੀ ਸੰਗੀਤ ਵਿੱਚ ਅਨੇਕਾਂ ਕਿਤਾਬਾਂ ਲਿਖੀਆਂ। 6 ਦਸੰਬਰ 1988 ਨੂੰ ਇਸ ਅਦੁੱਤੀ ਸ਼ਖਸੀਅਤ ਦਾ ਦੇਹਾਂਤ ਹੋ ਗਿਆ। ਬਾਅਦ ਵਿੱਚ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀ ਸਰਪ੍ਰਸਤੀ ਹੇਠ ਇਸ ਸੁਸਾਇਟੀ ਨੇ ਕੰਮ ਕੀਤਾ। ਉਹਨਾਂ ਦੇ ਦੇਹਾਂਤ ਤੋਂ ਬਾਅਦ ਅੱਜ ਕੱਲ੍ਹ ਸ੍ਰੀਮਤੀ ਸੁਰਜੀਤ ਕੌਰ ਸੁਪਤਨੀ (ਸਵਰਗਵਾਸੀ ਪ੍ਰੋ. ਤਾਰਾ ਸਿੰਘ ਜੀ) ਦੀ ਸਰਪ੍ਰਸਤੀ ਇਸ ਸਮੇਂ ਪ੍ਰਾਪਤ ਹੈ। ਲੜੀਵਾਰ ਕਿਸੇ ਨਾ ਕਿਸੇ ਗੁਰਸਿੱਖ ਦੇ ਘਰ ਬਗ਼ੈਰ ਕਿਸੇ ਭੇਟਾ ਆਦਿ ਦੇ ਗਾਉਣ ਦੀ ਰੀਤ ਚਲਾਈ। ਡਾ. ਗੁਰਨਾਮ ਸਿੰਘ ਅਤੇ ਪ੍ਰੋ. ਤਾਰਾ ਸਿੰਘ ਜੀ ਦੇ ਸ਼ਾਗਿਰਦ ਇਸ ਸਮਾਗਮ ਵਿੱਚ ਗੁਰਬਾਣੀ ਦਾ ਨਿਰਧਾਰਿਤ ਰਾਗਾਂ ਵਿੱਚ ਗਾਇਨ ਕਰਦੇ ਹਨ ਪ੍ਰੋ. ਜਬਰਜੰਗ ਸਿੰਘ ਜੋ ਪ੍ਰੋ. ਤਾਰਾ ਸਿੰਘ ਜੀ ਦੇ ਸ਼ਾਗਿਰਦ ਹਨ ਅੱਜ ਵੀ ਉਹਨਾਂ ਦੀਆਂ ਬੰਦਿਸ਼ਾਂ ਘਰ ਘਰ ਜਾ ਕੇ ਸਿਖਾਉਂਦੇ ਹਨ ਅਤੇ ਗੁਰਮਤਿ ਸੰਗੀਤ ਦਾ ਪ੍ਰਚਾਰ ਕਰ ਰਹੇ ਹਨ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੀ ਸਮੇਂ-ਸਮੇਂ ਗੁਰਮਤਿ ਸੰਗੀਤ ਦੇ ਵਿਕਾਸ ਲਈ ਕਾਰਜਸ਼ੀਲ ਰਹੀ ਹੈ। 1968 ਵਿੱਚ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਉਤਸਵ ਤੇ ਕੀਰਤਨ ਦਰਬਾਰ ਕਰਵਾਇਆ ਗਿਆ ਜਿਸ ਵਿੱਚ ਪ੍ਰੋ. ਸੋਹਣ ਸਿੰਘ, ਸ੍ਰੀ ਸ਼ੰਕਰ ਲਾਲ ਮਿਸ਼ਰਾ, ਕੰਵਰ ਮ੍ਰਿਗੇਂਦਰ ਸਿੰਘ, ਸ. ਪਿਆਰਾ ਸਿੰਘ, ਸ੍ਰੀ ਹਰੀਸ਼ ਚੰਦਰ ਬਾਲੀ, ਪ੍ਰੋ. ਅਵਤਾਰ ਸਿੰਘ ਅਤੇ ਭਾਈ ਬਲਬੀਰ ਸਿੰਘ ਜੀ ਨੇ ਗੁਰਬਾਣੀ ਸੰਗੀਤ ਦੀ ਪੁਰਾਤਨ ਸ਼ੈਲੀ ਅਨੁਸਾਰ ਕੀਤਾ। ਵਿਭਾਗ ਵਲੋਂ ਸਮੇਂ ਸਮੇਂ ਕੀਰਤਨ ਦਰਬਾਰਾਂ ਸਮੇਂ ਨਿਰਧਾਰਿਤ ਰਾਗਾਂ ਵਿੱਚ, ਪੁਰਾਤਨ ਰੀਤਾਂ ਵਿੱਚ ਗਾਏ ਜਾਣ ਵਾਲੇ ਸ਼ਬਦਾਂ ਨੂੰ ਰਿਕਾਰਡ ਕਰਨਾ ਸ਼ੁਰੂ ਕਰ ਦਿੱਤਾ। ਭਾਈ ਸਾਹਿਬ ਭਾਈ ਸਮੁੰਦ ਸਿੰਘ, ਧਰਮ ਸਿੰਘ ਜ਼ਖ਼ਮੀ, ਭਾਈ ਅਵਤਾਰ ਸਿੰਘ ਜ਼ਖ਼ਮੀ, ਭਾਈ ਬਖਸ਼ੀਸ਼ ਸਿੰਘ, ਭਾਈ ਪ੍ਰਤਾਪ ਸਿੰਘ ਦਿੱਲੀ ਤੇ ਭਾਈ ਹਰਨਾਮ ਸਿੰਘ ਜੋਗੀ ਦਾ ਕੀਰਤਨ ਵਿਭਾਗ ਨੇ ਨਿਰਧਾਰਤ ਸ਼ੈਲੀ ਵਿੱਚ ਟੇਪ ਕਰਕੇ ਰੱਖਿਆ। ਭਾਈ ਅਰਦੁਮਨ ਸਿੰਘ ਜੀ ਬਾਗੜੀਆ ਨੇ ਸੁਪ੍ਰਸਿੱਧ ਰਾਗੀਆਂ ਦੇ ਕੀਰਤਨ ਟੇਪ ਕੀਤੇ ਹੋਏ ਸਨ। ਯੂਨੀਵਰਸਿਟੀ ਨੇ ਉਨ੍ਹਾਂ ਕੀਰਤਨ ਟੇਪਾਂ ਤੋਂ ਵੀ ਕੀਰਤਨ ਟੇਪ ਕੀਤੇ ਜੋ ਕਿ ਗੁਰਮਤਿ ਸੰਗੀਤ ਦੇ ਵਿਕਾਸ ਵਿੱਚ ਬੜਾ ਵੱਡਾ ਯੋਗਦਾਨ ਹੈ। 1968 ਵਿੱਚ ਭਾਈ ਅਵਤਾਰ ਸਿੰਘ ਤੇ ਭਾਈ ਗੁਰਚਰਨ ਸਿੰਘ ਜੀ ਪਾਸੋਂ ਬੇਨਤੀ ਕਰਕੇ ਇਕ ਕਿਤਾਬ "ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲ਼ੀ" ਲਿਖਵਾਈ ਜਿਸ ਵਿੱਚ ਉਨ੍ਹਾਂ ਨੇ ਪੁਰਾਤਨ ਕੀਰਤਨ ਸ਼ੈਲੀ ਅਨੁਸਾਰ ਰੀਤਾਂ ਨੂੰ ਲਿਖਿਆ ਜੋ ਗੁਰਮਤਿ ਸੰਗੀਤ ਲਈ ਵੱਡਮੁੱਲੀ ਦੇਣ ਹੈ।

ਯੂਨੀਵਰਸਿਟੀ ਨੇ ਗੁਰਮਤਿ ਸੰਗੀਤ ਪ੍ਰਤੀ ਵਿਸ਼ੇਸ਼ ਸੈਮੀਨਾਰ ਤੇ ਪ੍ਰਾਜੈਕਟ ਆਰੰਭ ਕੇ ਇਸ ਖੇਤਰ ਵਿੱਚ ਆਪਣਾ ਵਿਸ਼ੇਸ਼ ਸਥਾਨ ਬਣਾਇਆ ਹੈ। ਇਨ੍ਹਾਂ ਵਿੱਚ ਗੁਰਮਤਿ ਸੰਗੀਤ ਸੰਦਰਭ ਕੋਸ਼ ਦੀ ਤਿਆਰੀ ਅਤੇ ਗੁਰਮਤਿ ਸੰਗੀਤ ਸੈਮੀਨਾਰ ਪ੍ਰਮੁੱਖ ਹਨ। ਇਸੇ ਲੜੀ ਵਿੱਚ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਪਟਿਆਲਾ ਵਲੋਂ

7-8 ਦਸੰਬਰ 1990 ਨੂੰ "ਗੁਰਮਤਿ ਸੰਗੀਤ ਵਿਭਿੰਨ ਪਰਿਪੇਖ" ਸੈਮੀਨਾਰ ਅਤੇ ਗੁਰਮਤਿ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਬੰਧੂ, ਡਾ. ਅਜੀਤ ਸਿੰਘ ਪੈਂਤਲ, ਡਾ. ਜਾਗੀਰ ਸਿੰਘ, ਡਾ. ਦਰਸ਼ਨ ਸਿੰਘ ਨਰੂਲਾ, ਡਾ. ਜਸਬੀਰ ਸਿੰਘ ਸਾਬਰ ਅਤੇ ਡਾ. ਗੁਰਨਾਮ ਸਿੰਘ ਜੀ ਨੇ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਕਰਕੇ ਇਸ ਸ਼ੈਲੀ ਨੂੰ ਅਗਾਂਹ-ਵਧੂ ਬਣਾਇਆ। ਡਾ. ਜੋਗਿੰਦਰ ਸਿੰਘ ਪੁਆਰ ਵਾਈਸ ਚਾਂਸਲਰ ਸਾਹਿਬ ਅਤੇ ਡਾ. ਗੁਰਨਾਮ ਸਿੰਘ ਜੀ ਦੇ ਸਹਿਯੋਗ ਨਾਲ ਪੱਤਰ-ਵਿਵਹਾਰ ਰਾਹੀਂ 'ਡਿਪਲੋਮਾ ਇਨ ਗੁਰਮਤਿ ਸੰਗੀਤ' 1997 ਤੋਂ ਸ਼ੁਰੂ ਕੀਤਾ ਹੈ ਜੋ ਕਿ ਇਕ ਵੱਡਾ ਉਪਰਾਲਾ ਹੈ। ਯੂਨੀਵਰਸਿਟੀ ਵਲੋਂ ਗੁਰਮਤਿ ਸੰਗੀਤ ਵਿੱਚ ਅਨੇਕਾਂ ਹੀ ਕਿਤਾਬਾਂ ਲਿਖਵਾਈਆਂ ਗਈਆਂ ਹਨ ਜੋ ਯੂਨੀਵਰਸਿਟੀ ਦੀ ਪਬਲੀਕੇਸ਼ਨ ਬਿਊਰੋ ਵਿੱਚੋਂ ਗੁਰਮਤਿ ਪ੍ਰੇਮੀ ਲੈ ਕੇ ਲਾਭ ਉਠਾ ਸਕਦੇ ਹਨ। 58ਵੀਂ ਸਰਬ ਹਿੰਦ ਕਾਨਫਰੰਸ ਵਿੱਚ ਪਟਿਆਲੇ ਦੇ ਗੁਰਮਤਿ ਸੰਗੀਤ ਪ੍ਰੇਮੀਆਂ ਨੇ ਰਲ ਕੇ ਕਾਨਫਰੰਸ ਦੇ ਦੌਰਾਨ ਇਕ ਵਿਸ਼ੇਸ਼ ਕੀਰਤਨ ਦਰਬਾਰ (ਰਾਗ ਗਉੜੀ ਦੇ ਪ੍ਰਕਾਰ) ਕਰਾਇਆ ਜੋ ਕਿ ਨਿਰਧਾਰਿਤ ਰਾਗਾਂ ਵਿੱਚ ਗਾਉਣਾ ਇਕ ਬਹੁਤ ਵੱਡਾ ਉਪਰਾਲਾ ਸੀ।

ਇਸੇ ਤਰ੍ਹਾਂ ਹੀ ਗੁਰਮਤਿ ਸੰਗੀਤ ਸੁਸਾਇਟੀ ਚੰਡੀਗੜ੍ਹ ਪਿਛਲੇ ਕਈ ਸਾਲਾਂ ਤੋਂ ਗੁਰਮਤਿ ਸੰਗੀਤ ਦੀ ਪ੍ਰਾਚੀਨ ਪਰੰਪਰਾ ਅਤੇ ਮਰਿਆਦਾ ਦੀ ਸੰਭਾਲ ਲਈ ਅਨੇਕਾਂ ਜਤਨ ਕਰਦੀ ਆ ਰਹੀ ਹੈ। ਇਹ ਸੁਸਾਇਟੀ ਹਰ ਸਾਲ ਆਲ ਇੰਡੀਆ ਸ਼ਬਦ ਗਾਇਨ ਮੁਕਾਬਲੇ, ਗੁਰਮਤਿ ਸੰਗੀਤ ਸੰਮੇਲਨ ਅਤੇ ਸੈਮੀਨਾਰਾਂ ਰਾਹੀਂ ਗੁਰਮਤਿ ਸੰਗੀਤ ਦਾ ਵਿਰਸਾ ਕਾਇਮ ਕਰਨ ਦਾ ਯਤਨ ਕਰਦੀ ਆ ਰਹੀ ਹੈ। 17-4-1997 ਨੂੰ ਚੰਡੀਗੜ੍ਹ ਵਿਖੇ ਹੋਏ 'ਗੁਰਮਤਿ ਸੰਗੀਤ ਵਿਰਸਾ ਤੇ ਵਰਤਮਾਨ ਸੈਮੀਨਾਰ ਆਯੋਜਨ ਕਰਕੇ ਸਿੱਖ ਸੰਗਤਾਂ ਨੂੰ ਗੁਰਮਤਿ ਸੰਗੀਤ ਤੋਂ ਜਾਣੂੰ ਕਰਵਾਇਆ ਗਿਆ।

### ਅੰਮ੍ਰਿਤ ਕੀਰਤਨ ਟਰੱਸਟ ਚੰਡੀਗੜ੍ਹ :

ਅੰਮ੍ਰਿਤ ਕੀਰਤਨ ਟਰੱਸਟ ਚੰਡੀਗੜ੍ਹ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਇਕ ਨਿਵੇਕਲੀ ਸੰਸਥਾ ਵਜੋਂ ਉਜਾਗਰ ਹੋਈ ਹੈ ਜਿਸਨੇ ਪਿਛਲੇ ਕੁਝ ਕੁ ਸਾਲਾਂ ਵਿੱਚ ਗੁਰਮਤਿ ਸੰਗੀਤ ਦੇ ਵਿਕਾਸ ਵਿੱਚ ਅਹਿਮ ਪ੍ਰਾਪਤੀਆਂ ਕੀਤੀਆਂ ਹਨ। ਸ਼੍ਰੋਮਣੀ ਰਾਗੀ ਅਤੇ ਗੁਰਮਤਿ ਸੰਗੀਤ ਦੇ ਪ੍ਰਸਿੱਧ ਵਿਦਵਾਨ ਡਾ. ਜਾਗੀਰ ਸਿੰਘ ਤੇ ਹੋਰ ਗੁਰਸਿੱਖ ਪ੍ਰੇਮੀਆਂ ਨੇ ਇਸ ਟਰੱਸਟ ਨੂੰ ਵਿਸ਼ੇਸ਼ ਤੌਰ ਤੇ ਸਥਾਪਿਤ ਕੀਤਾ ਹੈ, ਇਸ ਟਰੱਸਟ ਵਲੋਂ 'ਅੰਮ੍ਰਿਤ ਕੀਰਤਨ "ਮੈਗਜ਼ੀਨ ਗੁਰਮਤਿ ਸੰਗੀਤ ਪ੍ਰੇਮੀਆਂ ਲਈ ਹਰ ਮਹੀਨੇ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਇਹ ਪਹਿਲਾ ਤੇ ਸਫਲ ਉਦਮ ਹੈ। ਇਸ ਮੈਗਜ਼ੀਨ ਤੋਂ ਇਲਾਵਾ ਗੁਰਮਤਿ ਸੰਗੀਤ ਸਬੰਧੀ ਕੈਸਟਾਂ, ਗੁਰਮਤਿ ਸੰਗੀਤਾਚਾਰੀਆ ਪ੍ਰੋ. ਤਾਰਾ ਸਿੰਘ ਯਾਦਗਾਰੀ ਇਨਾਮ, ਖੋਜ-ਪ੍ਰਾਜੈਕਟ ਆਦਿ ਇਸ ਟਰੱਸਟ ਦੀਆਂ ਵਿਸ਼ੇਸ਼ ਪ੍ਰਾਪਤੀਆਂ ਹਨ।

ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ 10+1 ਤੇ 10+2 ਵਿੱਚ ਗੁਰਮਤਿ

ਸੰਗੀਤ ਨੂੰ ਵਿਸ਼ੇ ਵਜੋਂ ਲਾਗੂ ਕਰਨਾ ਇਕ ਬਹੁਤ ਵੱਡਾ ਉਪਰਾਲਾ ਹੈ। ਡਾ. ਜਾਗੀਰ ਸਿੰਘ ਅਤੇ ਹੋਰ ਸਹਿਯੋਗੀ ਪ੍ਰੇਮੀ ਵਧਾਈ ਦੇ ਪਾਤਰ ਹਨ।

ਅਤਿ ਮਹੱਤਵਪੂਰਨ ਇਤਿਹਾਸਕ ਉਪਲੱਬਧੀ ਵਜੋਂ ਗੁਰੂ ਕ੍ਰਿਪਾ ਦੁਆਰਾ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਇਸ ਪਰੰਪਰਾ ਨੂੰ ਉਜਾਗਰ ਕਰਨ ਲਈ ਆਪਣਾ ਵਡਮੁੱਲਾ ਯੋਗਦਾਨ ਪਾਇਆ ਹੈ। ਸਮੂਹ ਸੰਗਤਾਂ ਦੇ ਭਰਪੂਰ ਸਹਿਯੋਗ ਦੁਆਰਾ "ਅਦੁੱਤੀ ਗੁਰਮਤਿ ਸੰਗੀਤ ਸੰਮੇਲਨ" 1991, 1992, 1993, 1994, 1995, 1996, 1997, 1998, 1999, 2001, 2002 ਲਗਾਤਾਰ ਹੋਏ।

## ਗੁਰੂ ਨਾਨਕ ਦੇਵ ਯੂਨੀਵਰਸਿਟੀ (ਅੰਮ੍ਰਿਤਸਰ) :

ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਆਪਣਾ ਕਰਤੱਵ ਪਛਾਣਦਿਆਂ ਗੁਰੂ ਨਾਨਕ ਦੇਵ ਜੀ ਦੁਆਰਾ ਵਰੋਸਾਈ ਗੁਰਮਤਿ ਸੰਗੀਤ ਪਰੰਪਰਾ ਨੂੰ ਸੰਗੀਤ ਦੇ ਸੁਤੰਤਰ ਵਿਸ਼ੇ ਵਜੋਂ ਅਪਣਾਇਆ ਹੈ। ਇਸ ਯਤਨ ਲਈ ਡਾ. ਗੁਰਦੀਪ ਸਿੰਘ ਰੰਧਾਵਾ ਸਾਬਕਾ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੇ ਡਾ. ਗੁਰਨਾਮ ਸਿੰਘ ਮੁਖੀ ਸੰਗੀਤ ਵਿਭਾਗ ਪਟਿਆਲਾ ਯੂਨੀਵਰਸਿਟੀ ਪ੍ਰਸੰਸਾ ਤੇ ਵਧਾਈ ਦੇ ਹੱਕਦਾਰ ਹਨ। ਜਿਨ੍ਹਾਂ ਇਸ ਇਤਿਹਾਸਕ ਫੈਸਲੇ ਦੇ ਅੰਤਰਗਤ ਬੀ.ਏ. ਤੇ ਐਮ.ਏ. ਸੰਗੀਤ (ਗਾਇਕ ਤੇ ਵਾਦਨ) ਦੇ ਅੰਤਰਗਤ ਗੁਰਮਤਿ ਸੰਗੀਤ ਨੂੰ ਵਿਸ਼ੇਸ਼, ਉਚਿਤ ਤੇ ਲਾਜ਼ਮੀ ਸਥਾਨ ਦਿੱਤਾ ਹੈ। ਇਸ ਯੂਨੀਵਰਸਿਟੀ ਵਲੋਂ ਬੀ.ਏ. ਦੇ ਪਾਠਕ੍ਰਮ ਵਿੱਚ ਤੀਸਰਾ ਹਿੱਸਾ ਅਤੇ ਐਮ.ਏ. ਦੇ ਪਾਠਕ੍ਰਮ ਵਿੱਚ "ਗੁਰਮਤਿ ਸੰਗੀਤ ਦਾ ਇਤਿਹਾਸ" ਅਤੇ ਸਾਇੰਟੇਫਿਕ ਸਟੱਡੀ ਆਫ ਗੁਰਮਤਿ ਸੰਗੀਤ" ਦੇ ਪਰਚੇ ਲਾਜ਼ਮੀ ਬਣਾਏ ਗਏ ਹਨ। ਇਸ ਉਪਰਾਲੇ ਨਾਲ ਵਿਦਿਆਰਥੀ 500 ਸਾਲ ਤੋਂ ਵਧੇਰੇ ਪੁਰਾਤਨ, ਸੁਦ੍ਰਿੜ੍ਹ ਤੇ ਗੌਰਵਸ਼ਾਲੀ ਪਰੰਪਰਾ ਦਾ ਵਿਗਿਆਨਕ ਲੀਹਾਂ ਉੱਤੇ ਅਧਿਐਨ ਕਰ ਸਕਣਗੇ। ਸੰਗੀਤ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ 1992 ਵਿੱਚ ਕਰਵਾਈ ਗਈ "ਗੁਰਮਤਿ ਸੰਗੀਤ ਟੀਚਿੰਗ ਵਰਕਸ਼ਾਪ" ਵਿੱਚ ਸੰਗੀਤ ਅਧਿਆਪਕਾਂ, ਵਿਦਵਾਨਾਂ, ਗੁਰਮਤਿ ਸੰਗੀਤ ਪ੍ਰੇਮੀਆਂ ਨੇ ਆਪਣਾ ਸਮੁੱਚਾ ਯੋਗਦਾਨ ਪਾਇਆ।

ਇਸੇ ਤਰ੍ਹਾਂ ਹੀ ਗੁਰਮਤਿ ਸੰਗੀਤ ਦੇ ਵਿਕਾਸ ਦੇ ਪ੍ਰਸਾਰ ਲਈ ਕਈ ਪ੍ਰਮੁੱਖ ਸੰਗੀਤ ਵਿਦਿਆਲੇ ਵੀ ਆਪਣੇ ਮਹੱਤਵਪੂਰਨ ਯੋਗਦਾਨ ਪਾ ਰਹੇ ਹਨ।

## ਗੁਰਮਤਿ ਸੰਗੀਤ ਅਕੈਡਮੀ (ਫ਼ਿਰੋਜ਼ਪੁਰ) :

ਇਹ ਵਿਦਿਆਲਾ 1980 ਤੋਂ ਸ. ਰਾਜਿੰਦਰ ਸਿੰਘ ਛਾਬੜਾ ਦੀ ਦੇਖ ਰੇਖ ਹੇਠ ਚਲ ਰਿਹਾ ਹੈ ਜੋ ਕਿ ਗੁਰੂ ਗ੍ਰੰਥ ਸਾਹਿਬ ਦੇ ਨਿਰਧਾਰਿਤ ਰਾਗਾਂ ਅਨੁਸਾਰ ਸਿਖਿਆਰਥੀਆਂ ਨੂੰ ਗੁਰਬਾਣੀ ਕੀਰਤਨ ਦੀ ਵਿਦਿਆ ਦੇ ਰਹੇ ਹਨ।

## ਨੀਲਮ ਸੰਗੀਤ ਮੰਦਰ (ਨਵਾਂ ਸ਼ਹਿਰ) :

ਇਹ ਅਕੈਡਮੀ ਪ੍ਰਾਚੀਨ ਕਲਾ ਕੇਂਦਰ ਚੰਡੀਗੜ੍ਹ ਨਾਲ ਸਬੰਧਿਤ ਹੈ ਤੇ ਇਸਦੇ

ਸੰਚਾਲਕ ਪ੍ਰਿੰਸੀਪਲ ਬਲਬੀਰ ਸਿੰਘ ਨੀਲਮ ਹਨ ਜੋ ਗੁਰਮਤਿ ਸੰਗੀਤ ਦੀ ਵਿਦਿਆ ਦੇ ਰਹੇ ਹਨ। ਇੱਥੇ ਡਿਗਰੀ ਤੱਕ ਦੀ ਸਾਜ਼ ਅਤੇ ਅਵਾਜ਼ ਸੰਗੀਤ ਦੀ ਵਿਦਿਆ ਦਿੱਤੀ ਜਾਂਦੀ ਹੈ। ਪ੍ਰੋ. ਸਾਹਿਬ ਤੋਂ ਇਲਾਵਾ ਏਥੇ ਉਨ੍ਹਾਂ ਦਾ ਸਪੁੱਤਰ ਸ. ਇੰਦਰਜੀਤ ਸਿੰਘ ਐਮ.ਏ. ਸੰਗੀਤ ਗਾਇਨ ਅਤੇ ਬੇਟੀ ਬੀਬੀ ਗੁਰਜੀਤ ਕੌਰ ਐਮ.ਏ. (ਸਿਤਾਰ) ਉਚੇਚੇ ਤੌਰ ਤੇ ਵਿਦਿਆਲੇ ਵਿੱਚ ਗੁਰਮਤਿ ਸੰਗੀਤ ਤੋਂ ਵਿਦਿਆਰਥੀਆਂ ਨੂੰ ਜਾਣੂੰ ਕਰਵਾਉਂਦੇ ਹਨ।

### ਫਾਈਵ ਸਟਾਰ ਸੰਗੀਤ ਸਭਾ (ਜਲੰਧਰ):

ਇਸ ਸੰਸਥਾ ਦੀ ਸ਼ੁਰੂਆਤ 1983 ਵਿੱਚ ਸ. ਮਹਿੰਦਰ ਪ੍ਰਤਾਪ ਸਿੰਘ ਜੀ ਦੁਆਰਾ ਕੀਤੀ ਗਈ ਜੋ ਸਮੇਂ-ਸਮੇਂ ਇਸ ਵਿਦਿਆਲੇ ਵਿੱਚ ਬੱਚਿਆਂ ਨੂੰ ਗੁਰੂ ਘਰ ਦੀ ਕੀਰਤਨ ਪਰੰਪਰਾ ਨਾਲ ਜੋੜ ਕੇ ਗੁਰਮਤਿ ਸੰਗੀਤ ਦੇ ਵਿਕਾਸ ਲਈ ਯਤਨਸ਼ੀਲ ਹਨ।

### ਬੰਧੀਛੋੜ ਸੰਗੀਤ ਵਿਦਿਆਲਯ (ਦਿੱਲੀ):

ਇਸ ਸੰਸਥਾ ਦਾ ਆਰੰਭ ਬਾਬਾ ਦਲਬੀਰ ਸਿੰਘ ਜਾਚਿਕ, ਹੁਰਾਂ ਵਲੋਂ 1993 ਵਿੱਚ ਸੀਸ ਗੰਜ ਸਾਹਿਬ ਗੁਰਦਵਾਰਾ ਸਾਹਿਬ ਵਿੱਚ ਕੀਤਾ। ਬਾਬਾ ਜੀ ਨੇ ਮੁੱਢਲੀ ਸੰਗੀਤਕ ਅਤੇ ਧਾਰਮਿਕ ਸਿੱਖਿਆ ਆਪਣੇ ਪਿਤਾ ਜੱਥੇਦਾਰ ਰਤਨ ਸਿੰਘ ਜੀ, ਜੋ ਵਧੀਆ ਸਾਰੰਗੀ ਮਾਸਟਰ ਸਨ ਤੇ ਦਾਦਾ ਗਿਆਨੀ ਤੇਜਾ ਸਿੰਘ ਜੋ ਕਿ ਮਹਾਨ ਢਾਡੀ ਸਨ ਉਹਨਾਂ ਕੋਲੋਂ ਪ੍ਰਾਪਤ ਕੀਤੀ। ਆਪ ਦੇ ਚਾਚਾ ਪ੍ਰਿੰਸੀਪਲ ਭਾਈ ਬਲਦੇਵ ਸਿੰਘ ਚੰਗੇ ਸੰਗੀਤਕਾਰ ਅਤੇ ਸੁਪ੍ਰਸਿੱਧ ਕੀਰਤਨੀਏ ਹਨ। ਉਹਨਾਂ ਦੇ ਨਾਲ ਬਾਬਾ ਜੀ ਕਈ ਸਾਲ ਤਬਲੇ ਦੀ ਸੰਗਤ ਕਰਦੇ ਰਹੇ। ਏਸੇ ਲਈ ਬਾਬਾ ਜੀ ਦੀ ਗਾਇਨ ਸ਼ੈਲੀ ਉਹਨਾਂ ਨਾਲ ਮਿਲਦੀ ਹੈ। ਆਪ ਨੇ ਸੰਗੀਤ ਦੀ ਤਾਲੀਮ ਤਰਨ ਤਾਰਨ ਟਕਸਾਲ ਵਿਖੇ ਮਾਸਟਰ ਰਤਨ ਸਿੰਘ ਜੀ ਪਾਸੋਂ ਵੀ ਪ੍ਰਾਪਤ ਕੀਤੀ। ਅੱਜ ਕੱਲ੍ਹ ਆਪ ਇਸ ਵਿਦਿਆਲੇ ਵਿੱਚ ਗੁਰਮਤਿ ਸੰਗੀਤ ਦਾ ਪ੍ਰਚਾਰ ਕਰ ਰਹੇ ਹਨ। ਹਿੰਦੋਸਤਾਨ ਵਿੱਚ ਚਲ ਰਹੇ ਗੁਰਮਤਿ ਸੰਗੀਤ ਵਿਦਿਆਲਿਆਂ ਵਲੋਂ ਇਸ ਸੰਸਥਾ ਦੀਆਂ ਕੁਝ ਵਿਸ਼ੇਸ਼ਤਾਵਾਂ ਹਨ:

- ਤਾਲ ਵਾਦਨ ਦਾ ਸੰਪੂਰਨ ਗਿਆਨ ਕਰਵਾਉਣ ਲਈ ਇਸ ਸੰਸਥਾ ਵਿੱਚ ਚਾਰ ਸਾਲ ਦਾ ਕੋਰਸ ਕਰਾਇਆ ਜਾਂਦਾ ਹੈ।
- ਤਬਲੇ-ਵਾਜੇ ਤੋਂ ਇਲਾਵਾ ਤੰਤੀ ਸਾਜ਼ਾਂ ਅਤੇ ਮ੍ਰਿਦੰਗ ਨਾਲ ਕੀਰਤਨ ਸ਼ੈਲੀ ਨੂੰ ਮੁੜ ਸੁਰਜੀਤ ਕਰਨਾ।
- ਗੁਰਮਤਿ ਸੰਗੀਤ ਦੀਆਂ ਚੌਂਕੀਆਂ, ਸੰਸਕਾਰਾਂ ਤੋਂ ਇਲਾਵਾ ਪ੍ਰਾਚੀਨ ਕਲਾ ਕੇਂਦਰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਪੰਜ ਸਾਲਾ ਕੋਰਸ ਲਈ ਤਿਆਰੀ ਕਰਵਾ ਕੇ ਇਮਤਿਹਾਨ ਦਿਵਾਉਣਾ। ਏਥੇ ਇਹ ਵਰਨਣਯੋਗ ਹੈ ਕਿ ਸੰਸਥਾ ਦੇ ਮੁਖੀ ਬਾਬਾ ਜੀ ਤਬਲਾ ਅਤੇ ਗੁਰਮਤਿ ਸੰਗੀਤ ਦੇ ਪ੍ਰਚੰਡ

ਵਿਦਵਾਨ ਹਨ ਜੋ ਗੁਰਮਤਿ ਸੰਗੀਤ ਦੇ ਵਿਕਾਸ ਲਈ ਯਤਨਸ਼ੀਲ ਹਨ।

**ਜਵੱਦੀ ਕਲਾਂ ਟਕਸਾਲ** : ਭਾਈ ਜਵੰਦਾ ਜੀ ਦੇ ਨਾਮ ਤੇ ਵਸਿਆ ਹੋਇਆ ਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਚਰਨ ਛੋਹ ਨਾਲ ਵਰੋਸਾਇਆ ਇਹ ਪਿੰਡ ਲੁਧਿਆਣੇ ਵਿੱਚ ਮਾਡਲ ਟਾਊਨ ਐਕਸਟੈਨਸ਼ਨ ਦੇ ਨਜ਼ਦੀਕ ਜਵੱਦੀ ਕਲਾਂ ਹੈ। ਜਿਸਦੇ ਪਰਤਮਾਨ ਮੁਖੀ ਸੰਤ ਬਾਬਾ ਸੁੱਚਾ ਸਿੰਘ ਜੀ ਹਨ, ਬਾਬਾ ਜੀ ਦੇ ਦ੍ਰਿੜ ਨਿਸ਼ਚੇ ਅਤੇ ਦ੍ਰਿੜ ਸੰਕਲਪ ਸਦਕਾ ਇਸ ਟਕਸਾਲ ਵਲੋਂ 1991 ਤੋਂ 2002 ਤੱਕ ਲਗਾਤਾਰ ਗੁਰਮਤਿ ਸੰਗੀਤ ਸੰਮੇਲਨ ਹੋਏ ਹਨ ਜੋ ਆਪਣੀ ਮਿਸਾਲ ਆਪ ਹਨ। ਬਾਬਾ ਜੀ ਨੇ ਵਿਸ਼ਵ ਪੱਧਰ ਤੇ ਗੁਰਮਤਿ ਸੰਗੀਤ ਅਤੇ ਗੁਰਮਤਿ ਸਿਧਾਂਤ ਦੇ ਪ੍ਰਚਾਰ ਲਈ ਇਹ ਸੰਸਥਾ 1991 ਵਿੱਚ ਬਣਾਈ ਅਤੇ ਉਦੋਂ ਹੀ ਪੰਜ ਰੋਜ਼ਾ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ। ਇਹ ਇਸ ਟਕਸਾਲ ਵਲੋਂ ਪਹਿਲਾ ਸਮਾਗਮ ਸੀ ਜਿਸ ਵਿੱਚ ਭਾਰਤ ਦੇ ਪ੍ਰਸਿੱਧ ਰਾਗੀਆਂ ਨੇ ਗੁਰੂ ਗ੍ਰੰਥ ਸਾਹਿਬ ਦੇ 31 ਰਾਗਾਂ ਨੂੰ ਇਕ ਵਿਸ਼ਾਲ ਸਟੇਜ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਗਾਇਆ ਅਤੇ ਜਿਸਦੀ ਆਡੀਓ ਵੀਡੀਓ ਰਿਕਾਰਡਿੰਗ ਵੀ ਕੀਤੀ ਗਈ। ਦੂਸਰੇ ਸੰਮੇਲਨ ਦੌਰਾਨ 1992 ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਮਿਸ਼ਰਤ ਰਾਗਾਂ ਅਤੇ ਲੋਕ ਧੁਨਾਂ ਨੂੰ ਆਧਾਰ ਬਣਾਇਆ ਗਿਆ। 1993 ਵਿੱਚ ਤੀਸਰੇ ਸੰਮੇਲਨ ਦੌਰਾਨ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਬਾਣੀਕਾਰ (ਜਿਹਨਾਂ ਵਿੱਚ 6 ਗੁਰੂ ਸਾਹਿਬ, 15 ਭਗਤ, 11 ਭੱਟ ਅਤੇ 4 ਗੁਰੂ ਪਿਆਰੇ ਸਿੱਖ ਸ਼ਾਮਲ ਹਨ) ਦੀ ਬਾਣੀ ਵਿੱਚ ਚੋਣਵੇਂ ਸਿਧਾਂਤਿਕ ਸ਼ਬਦਾਂ ਦਾ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਹੋਇਆ। ਪਹਿਲੀ ਮਈ 1994 ਨੂੰ ਇਸੇ ਟਕਸਾਲ ਵਲੋਂ ਦਿੱਲੀ, ਗੁਰਦਵਾਰਾ ਬੰਗਲਾ ਸਾਹਿਬ ਵਿਖੇ ਇਕ ਰੋਜ਼ਾ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਆਯੋਜਿਤ ਕੀਤਾ ਗਿਆ ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 31 ਸ਼ੁੱਧ ਰਾਗਾਂ ਵਿੱਚ ਕੀਰਤਨ ਹੋਇਆ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਇਸ ਟਕਸਾਲ ਵਲੋਂ ਸ੍ਰੀ ਅਕਾਲ ਤਖ਼ਤ ਦੀ ਛਤਰ ਛਾਇਆ ਹੇਠ 21 ਤੋਂ 25 ਸਤੰਬਰ 1995 ਹੋਣ ਵਾਲੇ ਵਿਸ਼ਵ ਸੰਮੇਲਨ ਦੌਰਾਨ 23 ਸਤੰਬਰ 1995 ਸਵੇਰੇ 9 ਵਜੇ ਤੋਂ ਰਾਤ ਤਕ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਕਰਵਾਇਆ ਗਿਆ। 1996 ਵਿੱਚ ਗੁਰਮਤਿ ਸੰਗੀਤ ਸੰਮੇਲਨ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਕਰਵਾਇਆ ਗਿਆ। 1997 ਤੋਂ 2005 ਤੱਕ ਸਾਰੇ ਸਮਾਗਮ ਜਵੱਦੀ ਟਕਸਾਲ ਵਿਖੇ ਹੋਏ।

ਕੀਰਤਨ ਪਰੰਪਰਾ ਦੇ ਨਿਰੋਲ ਸਿੱਖੀ ਸਰੂਪ ਦੀ ਸੰਭਾਲ ਅਤੇ ਨਿਰਧਾਰਿਤ ਰਾਗਾਂ ਵਿੱਚ ਗੁਰਬਾਣੀ ਗਾਇਨ ਦੀ ਪੱਧਤੀ ਨੂੰ ਪੁਨਰ ਸੁਰਜੀਤ ਕਰਨ ਦੇ ਮਹਾਨ ਉਪਰਾਲੇ ਜੋ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਕੀਤੇ ਹਨ ਉਹ ਇਕ ਜਿਉਂਦਾ ਜਾਗਦਾ ਇਤਿਹਾਸ ਹੈ। ਬਾਬਾ ਜੀ ਨੇ ਕਈ ਰਾਗੀਆਂ, ਸੰਗੀਤ ਆਚਾਰੀਆਂ ਨਾਲ ਆਪਣਾ ਸੰਪਰਕ ਪੈਦਾ ਕਰਕੇ ਅਤੇ ਰਾਗ ਨਿਰਣਾਇਕ ਕਮੇਟੀ ਦੀ ਸਥਾਪਨਾ ਰਾਹੀਂ ਇਸ ਖੋਜ ਨੂੰ ਆਧਾਰ ਬਣਾ ਕੇ 31 ਰਾਗਾਂ ਦੇ ਸਹੀ ਸਰੂਪ ਤੇ ਮਿਸ਼ਰਤ ਰਾਗਾਂ

ਦੇ ਸਰੂਪ ਨੂੰ ਨਿਯਮਬੱਧ ਤੇ ਸੰਗੀਤਬੱਧ ਢੰਗ ਨਾਲ ਸੰਗਤਾਂ ਤੇ ਸੰਗੀਤਕਾਰਾਂ ਦੇ ਸਾਹਮਣੇ ਲਿਆਉਣ ਦਾ ਯਤਨ ਕੀਤਾ ਹੈ ਤਾਂ ਜੋ ਸੰਗੀਤ ਪ੍ਰੇਮੀ, ਖੋਜੀ ਤੇ ਸੰਗੀਤ ਵਿਦਿਆਰਥੀ ਆਪਣੇ ਅਮੀਰ ਵਿਰਸੇ ਤੋਂ ਜਾਣੂੰ ਹੋ ਕੇ ਉਸਨੂੰ ਸੰਭਾਲਣ ਦਾ ਉਪਰਾਲਾ ਕਰ ਸਕਣ। ਗੁਰਮਤਿ ਕੀਰਤਨ ਦੇ ਪ੍ਰਚਾਰ ਤੋਂ ਇਲਾਵਾ ਇਸੇ ਹੀ ਟਕਸਾਲ ਦੀ ਵਿਸਮਾਦੁ-ਨਾਦੁ ਸੰਸਥਾ ਵਲੋਂ ਗੁਰਮਤਿ ਸਿਧਾਂਤ ਤੇ ਗੁਰਮਤਿ ਸੰਗੀਤ ਸਬੰਧੀ ਵਿਸ਼ੇਸ਼ ਵਿਦਵਾਨਾਂ ਦੁਆਰਾ ਲੈਕਚਰ, ਸੈਮੀਨਾਰ ਤੇ ਗੋਸ਼ਟੀਆਂ ਕਰਵਾਈਆਂ ਜਾਂਦੀਆਂ ਹਨ। ਮਿਤੀ 3 ਅਤੇ 4 ਦਸੰਬਰ 1996 ਨੂੰ ਫਿੱਕੀ ਕਮਿਸ਼ਨ ਹਾਲ ਦਿੱਲੀ ਵਿਖੇ ਵਿਭਿੰਨ ਧਰਮਾਂ ਅਤੇ ਸਿਧਾਂਤਾਂ ਵਿੱਚ 'ਸ਼ਬਦ ਦਾ ਸੰਕਲਪ' ਤੀਸਰੇ ਸੰਮੇਲਨ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ ਅਤੇ ਅਪਰੈਲ 1994 ਵਿੱਚ 'ਗੁਰਮੁਖਿ ਹੋਵੈ ਸੁ ਕਾਇਆ ਖੋਜੈ" ਦੇ ਵਾਕ ਅਨੁਸਾਰ 'ਦੇਹੀ ਦਾ ਸੰਕਲਪ' ਵਿਸ਼ੇ ਤੇ ਵਿਚਾਰ ਗੋਸ਼ਟੀ ਤੇ ਕਈ ਹੋਰ ਵਿਸ਼ਵ ਪੱਧਰ ਦੀਆਂ ਵਿਚਾਰ ਗੋਸ਼ਟੀਆਂ ਦਾ ਆਯੋਜਨ ਕੀਤਾ ਗਿਆ। ਇਹਨਾ ਵਿਚਾਰ ਗੋਸ਼ਟੀਆਂ ਦੇ ਨਾਲ ਹੀ ਖੋਜ ਦੇ ਕੰਮ ਨੂੰ ਉਤਸ਼ਾਹਿਤ ਕਰਨ ਵਾਸਤੇ ਇਕ ਖੋਜ ਪਤ੍ਰਿਕਾ 'ਵਿਸਮਾਦੁ ਨਾਦ' ਆਰੰਭ ਕੀਤੀ ਗਈ। ਇਸਦਾ ਪਹਿਲਾ ਅੰਕ 'ਗੁਰਮਤਿ ਸੰਗੀਤ ਵਿਸ਼ੇਸ਼ ਅੰਕ' ਅਤੇ ਦੂਜਾ 'ਸ਼ਬਦ ਵਿਸ਼ੇਸ਼ ਅੰਕ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ ਤੇ ਖੋਜ ਪੱਤਰ ਵੀ ਛਾਪੇ ਗਏ।

ਸੰਤ ਬਾਬਾ ਸੁੱਚਾ ਸਿੰਘ ਜੀ ਵਲੋਂ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਇੱਥੇ ਗੁਰਮਤਿ ਸੰਗੀਤ ਅਕੈਡਮੀ ਦੀ ਸਥਾਪਨਾ 1991 ਵਿੱਚ ਕੀਤੀ ਜਿਸ ਵਿੱਚ ਗੁਰਮਤਿ ਸੰਗੀਤ ਦੇ ਨਿਰਧਾਰਿਤ ਰਾਗਾਂ ਅਨੁਸਾਰ ਕੀਰਤਨ, ਸਿਖਲਾਈ ਅਤੇ ਤੰਤੀ ਸਾਜ਼ਾਂ ਦੀ ਸਿਖਲਾਈ ਦਿੱਤੀ ਜਾਦੀ ਹੈ। ਇਸਦੇ ਸਰਪ੍ਰਸਤ ਸੰਤ ਬਾਬਾ ਸੁੱਚਾ ਸਿੰਘ ਜੀ ਹਨ ਇਸ ਅਕੈਡਮੀ ਵਿੱਚ 100 ਤੋਂ ਵੱਧ ਵਿਦਿਆਰਥੀ ਗੁਰਬਾਣੀ ਸੰਗੀਤ ਦੀ ਸਿੱਖਿਆ ਲੈ ਰਹੇ ਹਨ। ਉਸਤਾਦ ਜਸਵੰਤ ਸਿੰਘ ਜੀ ਭੰਵਰਾ, ਪ੍ਰੋ. ਕਰਤਾਰ ਸਿੰਘ ਜੀ, ਸ੍ਰ ਕੁਲਵਿੰਦਰ ਸਿੰਘ, ਡਾ. ਜਸਬੀਰ ਕੌਰ ਤੇ ਸਮੇਂ-2 ਤੇ ਇਸ ਅਕੈਡਮੀ ਵਿੱਚ ਬੱਚਿਆਂ ਨੂੰ ਗੁਰਮਤਿ ਕੀਰਤਨ ਵਿਦਿਆ ਦੀ ਸਿਖਲਾਈ ਦੇਂਦੇ ਰਹੇ। ਅੱਜ ਕੱਲ੍ਹ ਭਾਈ ਸੁਖਵੰਤ ਸਿੰਘ ਜੀ, ਸ੍ਰ ਤਰਸੇਮ ਸਿੰਘ ਜੀ, ਪੰਡਤ ਰਮਾਂਕਾਂਤ ਜੀ, ਭਾਈ ਜਸਪਾਲ ਸਿੰਘ ਜੀ, ਸ੍ਰ ਇੰਦਰਜੀਤ ਸਿੰਘ ਜੀ, ਬੀਬੀ ਰਮਨਦੀਪ ਕੌਰ ਜੀ, ਪ੍ਰੋ. ਜਤਿੰਦਰਪਾਲ ਸਿੰਘ ਜੀ ਇਸ ਅਕੈਡਮੀ ਵਿੱਚ ਕੀਰਤਨ ਸਿਖਾ ਰਹੇ ਹਨ। ਭਾਈ ਦਲੀਪ ਸਿੰਘ ਅਤੇ ਭਾਈ ਮਹਿੰਦਰ ਸਿੰਘ ਜੀ ਜੋ ਅਕਾਲ ਚਲਾਣਾ ਕਰ ਗਏ ਹਨ, ਨੇ ਵੀ ਇਸ ਅਕੈਡਮੀ ਵਿੱਚ ਕਾਫ਼ੀ ਦੇਰ ਸੰਗੀਤ ਦੇ ਵਿਕਾਸ ਤੇ ਪ੍ਰਚਾਰ ਲਈ ਹਿੱਸਾ ਪਾਇਆ।

ਜਵੱਦੀ ਕਲਾਂ ਟਕਸਾਲ ਵਿਖੇ, ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਸਿੱਖਾਂ ਦੇ ਗੌਰਵਮਈ ਵਿਰਸੇ ਨੂੰ ਟਕਸਾਲੀ ਰੂਪ ਵਿੱਚ ਗ੍ਰਹਿਣ ਕਰਨ ਦਾ ਵਿਸ਼ੇਸ਼ ਯਤਨ ਜੋ ਬਾਬਾ ਜੀ ਵਲੋਂ ਕੀਤਾ ਗਿਆ ਹੈ ਉਹ ਸੰਗੀਤ ਦੀ ਦੁਨੀਆਂ ਵਿੱਚ ਇਤਿਹਾਸਕ ਮੋੜ ਹੈ। ਗੁਰੂ ਕ੍ਰਿਪਾ ਦੁਆਰਾ ਦਰਸਾਏ ਮਾਰਗ ਤੇ ਚਲਦਿਆਂ ਗੁਰਮਤਿ ਸੰਗੀਤ ਦੀ

ਨਿਰਧਾਰਿਤ ਪਰੰਪਰਾ ਨੂੰ ਉਤਸਾਹਿਤ ਕਰਨ ਲਈ ਸਾਲ 1997 ਵਿੱਚ ਬਾਬਾ ਜੀ ਦੀ ਦੇਖ ਰੇਖ ਵਿੱਚ 6,7,8,9 ਨਵੰਬਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ 1999 ਦੀ ਵਿਸਾਖੀ ਮਨਾਉਂਦਿਆਂ ਵਿਸ਼ਵ ਪੱਧਰ ਦਾ 'ਸੱਤਵਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ' ਗੁਰਦਵਾਰਾ ਗਿਆਨ ਪ੍ਰਕਾਸ਼ ਜਵੱਦੀ ਕਲਾਂ ਟਕਸਾਲ (ਲੁਧਿਆਣਾ) ਵਿਖੇ ਕਰਵਾਇਆ ਜਾ ਰਿਹਾ ਹੈ ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਦੇ 31 ਰਾਗ, ਪ੍ਰਕਾਰ, ਕੀਰਤਨ ਚੌਂਕੀਆਂ ਅਤੇ ਪੜਤਾਲ ਗਾਇਨ ਸ਼ੈਲੀਆਂ ਦਾ ਹਰਿ ਜਸ ਕੀਰਤਨ ਦਰਬਾਰ ਹੋਵੇਗਾ।

6 ਤੋਂ 9 ਨਵੰਬਰ ਨੂੰ "ਗੁਰਮਤਿ ਵਿੱਚ ਪੰਜ ਪਿਆਰਿਆਂ ਦਾ ਸੰਕਲਪ ਅਤੇ ਪ੍ਰਗਟਾਵਾ" ਵਿਸ਼ੇ ਤੇ ਇਕ ਗੋਸ਼ਟੀ ਆਯੋਜਿਤ ਕੀਤੀ ਗਈ। ਜਿਸ ਵਿੱਚ ਉੱਘੇ ਵਿਦਵਾਨਾਂ ਨੇ ਆਪਣੇ ਪਰਚੇ ਪੜ੍ਹੇ। ਇਸ ਪ੍ਰੋਗਰਾਮ ਦੀ ਆਡੀਓ ਵੀਡੀਓ ਰਿਕਾਰਡਿੰਗ ਵੀ ਕੀਤੀ ਗਈ ਅਤੇ ਦੇਸ਼ ਵਿਦੇਸ਼ ਦੇ ਰੇਡੀਓ ਟੀ.ਵੀ. ਚੈਨਲ ਇਸ ਪ੍ਰੋਗਰਾਮ ਦਾ ਪ੍ਰਸਾਰਣ ਕੀਤਾ। 16 ਆਡੀਓ ਕੈਸਿਟਾਂ ਵਿੱਚ ਆਏ 31 ਰਾਗਾਂ ਵਿੱਚ 61 ਸ਼ਬਦ ਬੰਦਸ਼ਾਂ ਦੀ ਸਵਰ ਲਿਪੀ ਦੀ ਪੁਸਤਕ 6 ਨਵੰਬਰ 1997 ਨੂੰ ਰਿਲੀਜ਼ ਕੀਤੀ ਗਈ ਅਤੇ ਨਾਲ ਹੀ ਇਸ ਤੋਂ ਇਲਾਵਾ ਗਉੜੀ ਰਾਗ ਅਤੇ ਉਸਦੇ 11 ਪ੍ਰਕਾਰਾਂ ਵਿੱਚ ਗੁਰਬਾਣੀ ਕੀਰਤਨ ਦੀਆਂ ਤਿੰਨ ਆਡੀਓ ਕੈਸਿਟਾਂ ਵੀ ਸੰਗਤਾਂ ਦੀ ਭੇਂਟ ਕੀਤੀਆਂ ਗਈਆਂ। ਸਾਨੂੰ ਆਸ ਹੈ ਕਿ ਭਵਿੱਖ ਵਿੱਚ ਵੀ ਸੰਤ ਬਾਬਾ ਸੁੱਚਾ ਸਿੰਘ ਜੀ ਵਲੋਂ ਗੁਰਮਤਿ ਸੰਗੀਤ ਦੇ ਵਿਕਾਸ ਲਈ ਕੀਤੇ ਗਏ ਮਹਾਨ ਉਦਮਾਂ ਦਾ ਸੰਗਤਾਂ ਵੱਲੋਂ ਸਹਿਯੋਗ ਮਿਲਦਾ ਰਹੇਗਾ ਤੇ ਇਹ ਸਾਨੂੰ ਗੁਰਮਤਿ ਦਾ ਮਾਰਗ ਦਰਸ਼ਨ ਹੁੰਦਾ ਰਹੇਗਾ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਵੀ ਚਾਹੀਦਾ ਹੈ ਕਿ ਉਹ ਗੁਰਮਤਿ ਸੰਗੀਤ ਦੇ ਪ੍ਰਸਾਰ ਤੇ ਪ੍ਰਚਾਰ ਲਈ ਇਕ ਵੱਖਰੀ ਯੂਨੀਵਰਸਿਟੀ (ਗੁਰਮਤਿ ਸੰਗੀਤ) ਸਥਾਪਿਤ ਕਰਨ। ਜਿੱਥੇ ਗੁਰਮਤਿ ਸੰਗੀਤ ਦੇ ਰਾਗਾਂ, ਤੰਤੀ ਸਾਜ਼ਾਂ, ਕੀਰਤਨ ਚੌਂਕੀਆਂ ਦੀ ਸਿੱਖਿਆ ਦਿੱਤੀ ਜਾਵੇ ਤਾਂ ਜੋ ਅਸੀਂ ਸਾਰੇ ਗੁਰੂ ਸਾਹਿਬਾਨ ਵਲੋਂ ਚਲਾਈ ਹੋਈ ਗੁਰਮਤਿ ਸੰਗੀਤ ਪ੍ਰਣਾਲੀ ਨੂੰ ਬਰਕਰਾਰ ਰੱਖ ਸਕੀਏ। ਡਿਪਲੋਮਾ ਇਨ ਗੁਰਮਤਿ ਸੰਗੀਤ ਵਿੱਚ ਟਕਸਾਲ ਦੇ ਹਰ ਸਾਲ ਵਿਦਿਆਰਥੀਆਂ ਦਾ ਪਹਿਲੇ ਦੂਜੇ ਦਰਜੇ ਤੇ ਆਉਣਾ ਟਕਸਾਲ ਦੀ ਗੁਰਮਤਿ ਸੰਗੀਤ ਪ੍ਰਤੀ ਕੀਤੀ ਗਈ ਮਿਹਨਤ ਸਾਫ਼ ਝਲਕਦੀ ਹੈ। 2001 ਤੇ 2002 ਦੇ ਅਦੁੱਤੀ ਸਮਾਗਮ ਵਿੱਚ ਨੌਜਵਾਨ ਕੀਰਤਨੀਆਂ ਨੇ 31 ਰਾਗਾਂ, ਪੜਤਾਲਾਂ ਦਾ ਗਾਇਨ ਕੀਤਾ। ਟਕਸਾਲ ਵੱਲੋਂ ਹਰ ਸਮਾਗਮ ਤੇ ਵਿਦਵਾਨ ਰਾਗੀਆਂ ਨੂੰ ਗੁਰਮਤਿ ਸੰਗੀਤ ਐਵਾਰਡ ਦੇ ਕੇ ਸਨਮਾਨਿਆ ਜਾਂਦਾ ਹੈ। ਗੁਰਮਤਿ ਸੰਗੀਤ ਦੇ ਮਹਾਨ ਦੂਤ ਸੰਤ ਬਾਬਾ ਸੁੱਚਾ ਸਿੰਘ ਆਪਣੀ ਸੰਸਾਰਕ ਯਾਤਰਾ ਪੂਰੀ ਕਰਦਿਆਂ 27 ਅਗਸਤ 2002 ਨੂੰ ਆਪਣਾ ਪੰਜ ਭੂਤਕ ਚੋਲਾ ਤਿਆਗ ਗਏ।

**ਪ੍ਰੋ. ਚਤਰ ਸਿੰਘ ਗੁਰਮਤਿ ਸੰਗੀਤ ਅਕੈਡਮੀ (ਪਟਿਆਲਾ) :**

ਇਸ ਅਕੈਡਮੀ ਦੀ ਸਥਾਪਨਾ ਪ੍ਰੋ. ਚਤਰ ਸਿੰਘ ਹੁਰਾਂ ਨੇ ਗਵਾਲ ਮੰਡੀ ਲਾਹੌਰ

(ਪਾਕਿਸਤਾਨ) ਵਿਖੇ ਕੀਤੀ। ਪ੍ਰੋ. ਸਾਹਿਬ ਨੂੰ ਕੀਰਤਨ ਦੀ ਦਾਤ ਆਪਣੇ ਪਿਤਾ ਭਾਈ ਮੰਗਲ ਸਿੰਘ ਤੋਂ ਪ੍ਰਾਪਤ ਕੀਤੀ ਜੋ ਬਹੁਤ ਹੀ ਸੁੰਦਰ ਸਾਰੰਦਾ ਵਜਾਉਂਦੇ ਸਨ ਅਤੇ ਦਾਦਾ ਭਾਈ ਲਾਹੌਰਾ ਸਿੰਘ ਤੋਂ ਦਿਲਰੁਬਾ ਸਿਖਿਆ। 1928 ਤੋਂ ਇਹ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਕਰਦੇ ਆ ਰਹੇ ਹਨ ਅਤੇ ਆਪਣੇ ਘਰ ਵਿੱਚ ਹੀ ਗੁਰਮਤਿ ਸੰਗੀਤ ਦੀ ਵਿਦਿਆ ਸਿਖਾਉਂਦੇ ਹਨ। ਇਸ ਵਿਦਿਆਲੇ ਤੋਂ ਪ੍ਰੋ. ਸਾਹਿਬ ਤੋਂ ਭਾਈ ਮਾਨ ਸਿੰਘ, ਭਾਈ ਜਵਾਲਾ ਸਿੰਘ ਦੀ ਲੜਕੀ ਮਨਸ਼ਾ ਕੌਰ, ਭਾਈ ਚਤਰ ਸਿੰਘ ਜੋ ਰੇਡੀਓ ਸਟੇਸ਼ਨ ਤੇ ਦਿਲਰੁਬਾ ਵਜਾਉਂਦੇ ਹਨ ਇੱਥੇ ਰਹਿ ਕੇ ਗੁਰਬਾਣੀ ਕੀਰਤਨ ਅਤੇ ਤੰਤੀ ਸਾਜ਼ਾਂ ਦੀ ਵਿਦਿਆ ਹਾਸਲ ਕੀਤੀ ਅੱਜ ਕੱਲ੍ਹ ਇਹਨਾਂ ਦੇ ਸਪੁੱਤਰ ਸ. ਜਬਰਜੰਗ ਜੋ ਪ੍ਰੋ. ਤਾਰਾ ਸਿੰਘ ਜੀ ਦੇ ਵੀ ਸ਼ਾਗਿਰਦ ਹਨ ਸ. ਕ੍ਰਿਪਾਲ ਸਿੰਘ (ਤਬਲਾ), ਮਨਮੋਹਨ ਸਿੰਘ (ਦਿਲਰੁਬਾ) ਅਤੇ ਅਕੈਡਮੀ ਵਿੱਚ ਗੁਰਮਤਿ ਸੰਗੀਤ ਅਤੇ ਤੰਤੀ ਸਾਜ਼ਾਂ ਦੀ ਸਿਖਲਾਈ ਦੇ ਰਹੇ ਹਨ।

**ਅਕਾਲੀ ਗੁਰਮਤਿ ਸੰਗੀਤ ਵਿਦਿਆਲਾ (ਚੀਮਾ ਸਾਹਿਬ) :**

ਇਹ ਵਿਦਿਆਲਾ ਉਸਤਾਦ ਸੁਰਜੀਤ ਸਿੰਘ ਜੀ ਵਲੋਂ ਚਲਾਇਆ ਜਾ ਰਿਹਾ ਹੈ ਜਿੱਥੇ ਬੱਚਿਆਂ ਨੂੰ ਗੁਰਮਤਿ ਕੀਰਤਨ ਦੀ ਸਿੱਖਿਆ ਵਿਧੀ ਪੂਰਵਕ ਦਿੱਤੀ ਜਾਂਦੀ ਹੈ।

**ਗੁਰਮਤਿ ਸੰਗੀਤ ਵਿਦਿਆਲਾ (ਰੂਮੀ ਵਾਲਾ) :**

ਭੁੱਚੋ ਮੰਡੀ ਵਿਖੇ ਇਸ ਕੀਰਤਨ ਵਿਦਿਆਲੇ ਵਿੱਚ ਬੱਚਿਆਂ ਨੂੰ ਨਿਰਧਾਰਿਤ ਰਾਗਾਂ ਅਨੁਸਾਰ ਕੀਰਤਨ ਦੀ ਸਿੱਖਿਆ ਦਿੱਤੀ ਜਾਂਦੀ ਹੈ ਅਤੇ ਸਿੱਖ ਇਤਿਹਾਸ ਤੋਂ ਜਾਣੂੰ ਕਰਵਾਇਆ ਜਾਂਦਾ ਹੈ। ਇੱਥੇ ਬੱਚਿਆਂ ਨੂੰ ਸਿੱਖੀ ਮਾਹੌਲ ਵਿੱਚ ਰਹਿਣ ਤੇ ਪੂਰਨ ਗੁਰ ਮਰਿਆਦਾ ਦੀ ਕਿਰਿਆਤਮਕ ਸਿਖਲਾਈ ਦਿੱਤੀ ਜਾਂਦੀ ਹੈ।

**ਗੁਰਬਾਣੀ ਸੰਗੀਤ ਅਕਾਦਮੀ (ਕਲਕੱਤਾ) :**

ਗੁਰਬਾਣੀ ਸੰਗੀਤ ਅਕੈਡਮੀ ਵਿੱਚ ਵੀ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਉਚੇਚੇ ਯਤਨ ਆਰੰਭੇ ਗਏ ਹਨ।

**ਗੁਰਮਤਿ ਇੰਸਟੀਚਿਊਟ, ਤਲਵੰਡੀ ਸਾਬੋ (ਬਠਿੰਡਾ) :**

ਇਹ ਸੰਸਥਾ ਪ੍ਰਿੰਸੀਪਲ ਲਾਭ ਸਿੰਘ ਜੀ ਦੀ ਸਰਪ੍ਰਸਤੀ ਹੇਠ ਚੱਲੀ ਜਿੱਥੇ ਵਿਦਿਆਰਥੀਆਂ ਨੂੰ ਕੀਰਤਨ ਦੇ ਨਾਲ ਤੰਤੀ ਸਾਜ਼ਾਂ ਬਾਰੇ ਵੀ ਜਾਣਕਾਰੀ ਦਿੱਤੀ ਜਾਂਦੀ ਹੈ। ਹੁਣ ਪ੍ਰਿੰ. ਅਮਰਜੀਤ ਸਿੰਘ ਜੀ ਸੇਵਾ ਤੇ ਹਨ।

ਇਸੇ ਤਰ੍ਹਾਂ ਹੀ ਗੁਰਮਤਿ ਸੰਗੀਤ ਦੇ ਵਿਕਾਸ ਵਿੱਚ ਭਾਈ ਸਮੁੰਦ ਸਿੰਘ ਅਕੈਡਮੀ, ਗੁਰਦਵਾਰਾ ਸਤਰੇਵ ਵਿਦਿਆਲਾ (ਜਲੰਧਰ), ਬਾਵਰਾ ਮਿਊਜ਼ਿਕ ਕਾਲਜ, ਮਸਤਾਨਾ ਮਿਊਜ਼ਿਕ ਕਾਲਜ, ਪ੍ਰੋ. ਜਗਤ ਸਿੰਘ, ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ (ਬਠਿੰਡਾ) ਅਤੇ ਬਹੁਤ ਸਾਰੇ ਹੋਰ ਵਿਦਿਆਲੇ ਆਪਣਾ ਭਰਪੂਰ ਯੋਗਦਾਨ ਪਾ ਰਹੇ ਹਨ।

-੦-

# ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਗੀਤਕ ਦਰਸ਼ਨ



Guru Arjan Dev ji

# ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ

ਗੁਰੂ ਗ੍ਰੰਥ ਸਾਹਿਬ ਇਕ ਐਸਾ ਰੂਹਾਨੀ ਥਾਲ, ਗੁਰੂ ਅਰਜਨ ਦੇਵ ਜੀ ਨੇ ਪਰੋਸਿਆ ਹੈ ਜਿਸ ਵਿੱਚ ਛੱਤੀ ਪਦਾਰਥ ਹਨ, ਛੱਤੀ ਮਹਾਂਪੁਰਸ਼ਾਂ ਦੀ ਬਾਣੀ ਇਸ ਵਿੱਚ ਅੰਕਤ ਹੈ, ਸਾਰੇ ਸੁਆਦ, ਆਤਮਿਕ, ਸਾਹਿਤਕ, ਸੁਹਜ-ਆਤਮਿਕ ਅਤੇ ਧਾਰਮਿਕ ਇਸ ਵਿੱਚੋਂ ਮਾਣੇ ਜਾ ਸਕਦੇ ਹਨ, ਇਹ ਇਕ ਐਸਾ ਦਰਿਆ ਹੈ ਜਿਸਦਾ ਵਹਾਅ ਸੋਮੇ ਤੋਂ ਸਾਗਰ ਸਮਾਉਣ ਤਕ ਇੱਕੋ ਜਿਹਾ ਅਤੇ ਜਲ ਸਵੱਛ, ਸ਼ੀਤਲ ਅਤੇ ਨਿਰਮਲ ਹੈ।

ਗੁਰੂ ਗ੍ਰੰਥ ਸਾਹਿਬ ਵਾਹਿਗੁਰੂ ਦਾ ਸ਼ੁੱਧ ਗਿਆਨ ਹੈ, ਲਗਾਤਾਰ ਇੱਕੋ ਚਾਲ, ਇੱਕੋ ਰੂਪ ਅਤੇ ਇੱਕੋ ਧੁਨੀ ਸੁਨਣ ਨੂੰ ਮਿਲਦੀ ਹੈ, ਕਿਧਰੋਂ ਚੱਖੋ ਮਿੱਠਾ-ਮਿੱਠਾ ਰਸ ਆਏਗਾ।

ਇਸ ਵਹਿੰਦੇ ਦਰਿਆ ਵਿੱਚ ਬੇਨਤੀ, ਬਿਰਹੋਂ, ਨਿਰਮਲ ਭਉ, ਗਿਆਨ, ਸੇਵਾ, ਸਿਮਰਨ, ਸ਼ਰਧਾ, ਪਿਆਰ, ਪ੍ਰੇਮਾ-ਭਗਤੀ ਤੇ ਅਨਿਕ ਤਰੰਗ ਹਨ। ਇਸ ਵਿੱਚ ਹਰ ਥਾਵੇਂ ਸੰਗੀਤ ਦੀਆਂ ਤਰਬਾਂ ਉਠਦੀਆਂ ਦੇਖੀਆਂ ਜਾ ਸਕਦੀਆਂ ਹਨ। ਹਰ ਜਗ੍ਹਾ ਕਾਵਿ ਰਸ ਘੋਲਿਆ ਮਿਲਦਾ ਹੈ। ਚਾਨਣ ਹੀ ਚਾਨਣ ਪਸਰਿਆ ਪ੍ਰਤੀਤ ਹੁੰਦਾ ਹੈ, ਐਸੀ ਰੌਸ਼ਨੀ ਜੋ ਕਦੇ ਚੱਲਦੀ ਨਹੀਂ, ਪਾਠ ਕਰਦਿਆਂ ਸੁਣਦਿਆਂ ਰਸ ਮਸਤੀ ਛਾ ਜਾਂਦੀ ਹੈ। ਹਿਰਦਾ ਝੂਮਦਾ ਦਿਖਾਈ ਦੇਂਦਾ ਹੈ। ਸਰੂਰ ਮਿਲਦਾ ਹੈ ਪਰ ਉਸ ਸਰੂਰ ਵਿੱਚ ਹੋਸ਼ ਗੁੰਮ ਨਹੀਂ ਹੁੰਦੀ। ਅੰਦਰ ਬਾਹਰ ਦੀ ਪੂਰੀ ਖ਼ਬਰ ਰਹਿੰਦੀ ਹੈ।

ਗੁਰੂ ਗ੍ਰੰਥ ਰਿਦਾ ਹੈ ਗੁਰੂ ਸਾਹਿਬਾਨ ਦਾ ਅਤੇ ਜਿੰਦ ਹੈ ਭਗਤਾਂ ਦੀ। ਰੱਬੀ ਨਾਦ ਤੇ ਸਰੋਦ ਹਰ ਥਾਵੇਂ ਵੱਜਦਾ ਸੁਣੀਂਦਾ ਦਿਸਦਾ ਹੈ। ਪੁਗੀਆਂ ਰੂਹਾਂ ਦੇ ਹਿਰਦੇ ਉੱਪਰ ਸਾਂਈਂ ਵਲੋਂ ਪ੍ਰਕਾਸ਼ਿਆ ਗਿਆਨ ਇੱਥੇ ਹੈ।

ਭਾਈ ਵੀਰ ਸਿੰਘ ਜੀ ਨੇ ਠੀਕ ਲਿਖਿਆ ਹੈ ਕਿ ਗੁਰੂ ਪਾਤਸ਼ਾਹਾਂ ਅਤੇ ਭਗਤਾਂ ਦਾ ਹਿਰਦਾ ਹਉਂ ਰਹਿਤ ਅਤੇ ਨਿਰੋਲ ਨਿਰਮਲ ਹੋਣ ਕਾਰਣ ਇਹ ਗਿਆਨ, ਇਹ ਪ੍ਰਕਾਸ਼ ਹੂ-ਬ-ਹੂ ਹੋਇਆ, ਜਿਵੇਂ; ਹੂ-ਬ-ਹੂ ਸ਼ੀਸੇ ਵਿੱਚ ਮੂਰਤੀ ਪ੍ਰਕਾਸ਼ਦੀ ਹੈ। ਜਿਉਂ ਕੀ ਤਿਉਂ ਗੁਰੂ ਹਿਰਦੇ ਰੂਪੀ ਸ਼ੀਸ਼ੇ ਵਿੱਚ ਜੜੀ ਰੱਬੀ ਗਿਆਨ ਦੀ ਮੂਰਤੀ ਹੈ।

ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਵਿੱਚ ਤਕਰੀਬਨ ਸੱਤ ਸੌ ਸਾਲ ਲੱਗੇ ਹਨ। ਭਗਤ ਜੈਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ ਤਕ ੬੭੨ ਸਾਲ ਲੱਗੇ ਸਨ। ਭਗਤ ਜੈਦੇਵ ਜੀ ਦਾ ਸੰਨ ੧੦੦੩ ਈ. ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ੧੬੭੫ ਈ. ਨੂੰ ਹੋਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹਾਥ ਥਹੁ ਕੋਈ ਕਾਹਲੀ ਜਾਂ ਕਲਪਨਾ ਰਾਹੀਂ ਪਾ ਸਕਣ ਦਾ ਜਤਨ ਕਰੇ ਤਾਂ ਉਸਨੂੰ ਠੇਢੇ ਹੀ ਖਾਣੇ ਪੈਣਗੇ। ਇਸੇ ਲਈ ਇਹ ਕਿਹਾ ਜਾਂਦਾ ਰਿਹਾ ਹੈ ਕਿ ਜੇ ਗੁਰਬਾਣੀ ਅਰਥ ਕੇਵਲ ਵਿਦਿਆ ਦੀ ਚਾਤੁਰੀ ਨਾਲ ਕੀਤੇ ਜਾਣ ਅਤੇ ਅਨੁਭਵ ਦੀ ਸਹਾਇਤਾ ਨ ਲਿੱਤੀ ਜਾਵੇ ਤਾਂ ਅਰਥ ਦੇ ਅਨਰਥ ਹੋ ਜਾਣਗੇ। ਜਿਤਨੇ ਟੀਕੇ ਅਰਥ ਵਿਆਖਿਆਵਾਂ ਹੋਈਆਂ ਹਨ, ਉਹਨਾਂ

ਨੂੰ ਜਤਨ ਹੀ ਕਹਿਣਾ ਚਾਹੀਦਾ ਹੈ, ਜਤਨ ਕੀਤੇ ਗਏ ਹਨ, ਜਤਨ ਹੋ ਰਹੇ ਹਨ ਅਤੇ ਜਤਨ ਕੀਤੇ ਜਾਣਗੇ ਅਤੇ ਜਾਰੀ ਰਹਿਣੇ ਚਾਹੀਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਈ ਸਿਰਲੇਖਾਂ ਹੇਠ ਜੋ ਬਾਣੀ ਲਿਖੀ ਹੈ ਉਹ ਸਿਰਲੇਖ ਹੇਠ ਲਿਖੇ ਅਨੁਸਾਰ ਹਨ....

ਜਪੁ, ਸੋਦਰ, ਸੋ ਪੁਰਖੁ, ਆਰਤੀ, ਅਲਾਹਣੀਆਂ, ਸਦ, ਅਨੰਦੁ, ਅੰਜੁਲੀ, ਕੁਚੱਜੀ, ਸੁਚੱਜੀ, ਗੁਣਵੰਤੀ, ਸੁਖਮਨੀ, ਸਿੱਧ ਗੋਸਟਿ, ਕਾਫੀ, ਕਰਹਲੇ, ਵਣਜਾਰੇ, ਘੋੜੀਆਂ, ਬਿਰਹੜੇ, ਗਾਥਾ, ਘਰ, ਛੰਤ, ਰੁੱਤ, ਬਾਰਹਮਾਹ, ਪਹਰੇ, ਥਿਤੀ, ਪੱਟੀ ਲਿਖੀ, ਪੱਟੀ, ਸਵਯੈ, ਸ੍ਰੀ ਮੁਖਵਾਕ ਮਹਲਾ ੫, ਬਾਵਨ ਅਖਰੀ, ਓਅੰਕਾਰ।

ਗੁਰੂ ਗ੍ਰੰਥ ਸਾਹਿਬ ਅੰਦਰ ਇਕ ਨਹੀਂ ੯ ਧੁਨੀਆਂ ਕੱਢੀਆਂ ਗਈਆਂ ਹਨ। ਇਹ ਧੁਨੀਆਂ ਵਾਰ੍ਹਾਂ ਦੇ ਸਿਰਲੇਖਾਂ ਵਿੱਚ ਲਿਖੀਆਂ ਹਨ। ਇਨ੍ਹਾਂ ਧੁਨੀਆਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ:

1. ਮਾਝ ਕੀ ਵਾਰ ਦੀ ਧੁਨੀ ਹੈ: ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਦੀ
2. ਗਉੜੀ ਕੀ ਵਾਰ ਮਹਲਾ ੫ ਦੀ ਧੁਨੀ: ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨੀ
3. ਵਾਰ ਆਸਾ ਦੀ ਧੁਨੀ : ਟੁੰਡੇ ਅਸਰਾਜੇ ਕੀ ਧੁਨੀ।
4. ਗੂਜਰੀ ਦੀ ਵਾਰ ਮਹਲਾ ੩ : ਸਿਕੰਦਰ ਬਿਰਾਹਮ ਕੀ ਵਾਰ ਦੀ ਧੁਨੀ।
5. ਵਡਹੰਸ ਦੀ ਵਾਰ ਮ: ੪ : ਲਲਾ ਬਹਿਲੀਮਾ ਕੀ ਵਾਰ ਕੀ ਧੁਨੀ।
6. ਰਾਮਕਲੀ ਕੀ ਵਾਰ ਮ: ੩ : ਜੋਧੈ ਵੀਰੈ ਪੂਰਬਾਣੀ ਕੀ ਧੁਨੀ।
7. ਸਾਰੰਗ ਕੀ ਵਾਰ ਮ: ੪ : ਰਾਇ ਮਹਮੇ ਹਸਨੇ ਕੀ ਵਾਰ ਕੀ ਧੁਨੀ।
8. ਵਾਰ ਮਲ੍ਹਾਰ ਕੀ ਮ: ੧ : ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨੀ
9. ਕਾਨੜੇ ਕੀ ਵਾਰ ਮ: ੪ : ਮੂਸੇ ਕੀ ਵਾਰ ਕੀ ਧੁਨੀ।

ਹੋਰ ਸਿਰਲੇਖ: ਫੁਨਹੇ, ਮੰਗਲ, ਚਉਬੋਲੇ, ਮੁੰਦਾਵਣੀ, ਸ਼ਬਦ, ਸਲੋਕ,

ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਸਿਰਲੇਖ ਹਨ ਉੱਥੇ ਥਾਂ ਥਾਂ ਅੰਕ, ਹਿੰਦਸੇ ਵੀ ਪਾਏ ਹਨ ਤਾਂ ਕਿ ਗੁਰਬਾਣੀ ਨੂੰ ਵਾਚਣ ਵੇਲੇ, ਜਿਸ ਮਹਾਂਪੁਰਸ਼ ਦੀ ਜਿਤਨੀ ਬਾਣੀ ਹੈ ਖੋਜੀ ਨੂੰ ਆਸਾਨੀ ਨਾਲ ਉਸਦਾ ਪਤਾ ਲਗ ਜਾਏ। ਪਹਿਲਾਂ ਹਰ ਸ਼ਬਦ ਦੇ ਬੰਦ ਅੰਕ ਲਿਖ ਕੇ ਦੱਸੇ ਹਨ। ਫਿਰ ਉਸ ਘਰ ਵਿੱਚ ਕਿਤਨੇ ਸ਼ਬਦ ਹਨ ਦਾ ਜੋੜ ਦਿੱਤਾ ਹੈ। ਕੁਲ ਕਿਤਨੇ ਸ਼ਬਦ ਜਾਂ ਅਸ਼ਟਪਦੀਆਂ ਮਹਲਾਂ ਦੀਆਂ ਹਨ ਦੇ ਅਖੀਰ ਜੋੜ ਵੀ ਦੇ ਦਿੱਤੇ ਹਨ। ਮਹਾਰਾਜ ਨੇ ਇਨ੍ਹਾਂ ਅੰਕਾਂ ਦੇ ਰੁਮਾਂਚ ਦਾ ਰਹੱਸ ਵੀ ਆਪੇ ਹੀ ਖੋਹਲ ਦਿੱਤਾ ਸੀ।

ਸਿਰੀ ਰਾਗ ਵਿੱਚ ਅੰਗ ੬੪ ਤੇ ਮਹਲੇ ਪਹਿਲੇ ਦੀਆਂ 17 ਅਸ਼ਟਪਦੀਆਂ ਮੁੱਕਣ ਤੇ ਅੰਕ ੧੭ ਲਿਖਿਆ ਹੈ ਫਿਰ ਨਾਲ ਹੀ ਲਿਖ ਦਿੱਤਾ ਹੈ ਮਹਲੇ ਪਹਿਲੇ

ਸਤਾਰਹ ਅਸ਼ਟਪਦੀਆਂ। ਇਸੇ ਤਰ੍ਹਾਂ ਮਾਝ ਰਾਗ ਵਿੱਚ ਪੰਨਾ 96 ਤੇ ਚਉਪਦੇ ਮਹਲਾ ੪ ਤੇ ਮੁੱਕਣ ਤੇ ਪਹਿਲਾ ਅੰਕ '੭' ਪਾਇਆ ਹੈ, ਫਿਰ ਅਖਰੀਂ ਅੰਕਤ ਕੀਤਾ: 'ਸਤ ਚਉਪਦੇ ਮਹਲੇ ਚਉਥੇ ਕੇ।' ਇਸਦੇ ਕਿਤਨੇ ਹੀ ਲਾਭ ਹੋਏ। ਇਕ ਤਾਂ ਕੋਈ ਰੌਲਾ ਨਾ ਪਾ ਸਕਿਆ। ਜਿਸ ਕਿਸੇ ਵਾਧੂ ਬਾਣੀ ਦਰਜ ਕੀਤੀ ਓਹ ਮੁੰਦਾਵਣੀ ਪਿੱਛੋਂ ਹੀ ਦਰਜ ਕਰ ਸਕਿਆ ਤੇ ਸਾਫ਼ ਪਤਾ ਲਗ ਗਿਆ ਕਿ ਇਹ ਪਿੱਛੋਂ ਪਾਈ ਗਈ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਬਾਣੀ ਸੰਗੀਤ ਬੱਧ ਹੈ। ਇਕ ਸੁਰਤਾ ਅਤੇ ਇਕਾਗਰਤਾ ਬਾਣੀ-ਰਚਨਾ ਦੀ ਵੀ ਮੂਲ ਸ਼ਰਤ ਹੈ, ਭਗਤੀ ਅਤੇ ਚਿੰਤਨ ਦੀ ਵੀ। ਬਾਣੀ-ਰਚਨਾ ਵਿੱਚ ਸੰਗੀਤ ਇਕਸੁਰਤਾ ਅਤੇ ਇਕਾਗਰ ਬਿਰਤੀ ਉਤਪੰਨ ਕਰਨ ਦਾ ਪ੍ਰਮੁੱਖ ਸਾਧਨ ਹੈ। ਸੰਗੀਤ ਵਿੱਚ ਬੰਨ੍ਹੀ ਬਾਣੀ ਸਰੋਤਿਆਂ ਨੂੰ ਇਕ ਸੁਰ ਕਰਕੇ ਵਿਸਮਾਦ ਦੇ ਘਰ ਲੈ ਜਾਂਦੀ ਹੈ, ਤਾਂ ਵੀ ਇਹ ਗੱਲ ਵਿਚਾਰਨ ਜੋਗ ਹੈ ਕਿ ਗੁਰੂਆਂ ਨੂੰ ਆਪਣੀ ਬਾਣੀ ਰਾਗ-ਬੰਦਿਸ਼ ਵਿੱਚ ਬੰਨ੍ਹਣ ਦੀ ਕਿਉਂ ਲੋੜ ਪਈ ਜਦਕਿ ਬਾਣੀ ਦਾ ਤਾਂ ਆਪਣਾ ਹੀ ਵਿਸ਼ੇਸ਼ ਸੰਗੀਤ ਹੁੰਦਾ ਹੈ। ਫਿਰ ਆਦਿ ਗ੍ਰੰਥ ਵਿੱਚ ਅੰਕਿਤ ਕੀਤਾ ਸੰਗੀਤ ਸਨਾਤਨੀ ਭਾਰਤੀ ਸੰਗੀਤ ਨਾਲੋਂ ਭਿੰਨਤਾ ਰੱਖਦਾ ਹੈ। ਇਹ ਤੱਥ ਬੜਾ ਸਪੱਸ਼ਟ ਹੈ ਕਿ ਗੁਰਮਤਿ ਸੰਗੀਤ ਆਪਣੀ ਹੀ ਇਕ ਵਿਲੱਖਣਤਾ ਨੂੰ ਰੂਪਮਾਨ ਕਰਦਾ ਹੈ।

ਗੁਰਮਤਿ ਦਾ ਸੰਗੀਤ ਬਾਣੀ ਦਾ ਕੀਰਤਨ ਕਰਨਾ ਹੈ। ਦਿਮਾਗੋਂ ਰਾਗ, ਦਿਲੋਂ ਧੁਨਿ, ਹਿਰਦੇ ਤੋਂ ਸੁਰਤਿ, ਹੱਥੋਂ ਪੰਜ ਸਾਜ਼, ਮੂੰਹੋਂ ਸੱਤ ਸੁਰਾਂ, ਕੰਠੋਂ ਤਾਨ, ਜੇ ਇਹ ਸਾਰੀ ਸੰਗੀਤ ਸਮੱਗ੍ਰੀ ਠਾਕੁਰ ਨੂੰ ਭਾ ਜਾਵੇ ਤਾਂ ਕਰੋੜਾਂ ਵਿੱਚੋਂ ਢੂੰਢੇ ਕੀਰਤਨੀਏ ਨੂੰ ਸਾਧ ਸੰਗਤ ਦਾ ਆਸਰਾ ਲੈ ਕੇ ਉਸ ਇੱਕ ਅਕਾਲਪੁਰਖ ਦਾ ਗੁਣ ਗਾਇਨ ਕਰਨਾ ਚਾਹੀਦਾ ਹੈ। ਇਹੀ ਹੈ, ਉਸ 'ਇਕ' ਨਾਲ ਇਕ ਸੁਰ ਹੋਣ ਦਾ ਸਾਧਨ। ਸੰਗੀਤ ਹਿਰਦੇ ਦੀ ਕੋਮਲ ਧੁੰਨਿਤਾ ਭਾਸ਼ਾ ਹੋਣ ਕਰਕੇ ਤਰਕ ਅਤੇ ਬੁੱਧੀ ਦੇ ਘੇਰੇ ਤੋਂ ਬਾਹਰ ਦੀ ਭਾਵੁਕ ਵਸਤੂ ਹੈ। ਸੰਗੀਤ ਦਾ ਕੋਈ ਸਾਕਾਰ ਰੂਪ ਨਹੀਂ। ਇਹ ਕੇਵਲ ਅਨੁਭਵ ਰਾਹੀਂ ਹੀ ਜਾਨਿਆ ਅਤੇ ਮਾਨਿਆ ਜਾ ਸਕਦਾ ਹੈ। ਏਹੀ ਕਾਰਨ ਹੈ ਕਿ ਮਨੁੱਖ ਇਸ ਦੇ ਪ੍ਰਭਾਵ ਨਾਲ ਇਕਾਗਰ ਚਿੱਤ ਹੋ ਜਾਂਦਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ 31 ਸ਼ੁੱਧ ਰਾਗਾਂ ਵਿੱਚ ਉਚਾਰੀ ਗਈ ਹੈ। ਇਹ ਤੱਥ ਖੋਜੀਆਂ ਵੱਲੋਂ ਸਿੱਧ ਕੀਤਾ ਜਾ ਚੁੱਕਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲਾ ਰਾਗ-ਸੰਗੀਤ ਪਰਿਵਾਰਕ ਨਹੀਂ ਸਗੋਂ ਕੀਰਤਨ-ਗਾਵਣਹਾਰ ਅਨੁਸਾਰ ਹੈ। ਇੰਜ ਜਾਪਦਾ ਹੈ ਇਨ੍ਹਾਂ ਰਾਗਾਂ ਨੂੰ ਅੰਕਿਤ ਕਰਨ ਸਮੇਂ ਗੁਰੂ ਜੀ ਨੇ ਗਾਉਣ-ਸਮੇਂ ਅਤੇ ਰੁੱਤਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ, ਪਰ ਇਨ੍ਹਾਂ ਰਾਗਾਂ ਨੂੰ ਕਿਸੇ ਵਿਸ਼ੇਸ਼ ਕ੍ਰਮ ਵਿੱਚ ਨਹੀਂ ਬੰਨਿਆ।

31 ਰਾਗਾਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ:

1. ਸਿਰੀ ਰਾਗ, 2. ਮਾਝ, 3. ਗਉੜੀ, 4. ਆਸਾ, 5. ਗੂਜਰੀ, 6.

ਦੇਵਗੰਧਾਰੀ, 7. ਬਿਹਾਗੜਾ, 8. ਵਡਹੰਸ, 9. ਸੋਰਠਿ, 10. ਧਨਾਸਰੀ, 11. ਜੈਤਸਰੀ, 12. ਟੋਡੀ, 13. ਬੈਰਾੜੀ, 14. ਤਿਲੰਗ, 15. ਸੂਹੀ, 16. ਬਿਲਾਵਲ, 17. ਗੌਂਡ, 18. ਰਾਮਕਲੀ, 19. ਨਟ ਨਾਰਾਇਣ, 20. ਮਾਲੀ ਗਉੜਾ, 21. ਮਾਰੂ, 22. ਤੁਖਾਰੀ, 23. ਕੇਦਾਰਾ, 24. ਭੈਰਉ, 25. ਬਸੰਤ, 26. ਸਾਰੰਗ, 27. ਮਲ੍ਹਾਰ, 28. ਕਾਨੜਾ, 29. ਕਲਿਆਣ, 30. ਪ੍ਰਭਾਤੀ, 31. ਜੈਜਾਵੰਤੀ।

ਇਨ੍ਹਾਂ ਰਾਗਾਂ ਤੋਂ ਇਲਾਵਾ 31 ਮਿਸ਼ਰਤ ਰਾਗ ਵੀ ਹਨ। ਇਕੱਤੀ ਰਾਗਾਂ ਵਿੱਚੋਂ ਗੁਰੂ ਨਾਨਕ ਦੇਵ ਜੀ ਨੇ 19 ਰਾਗਾਂ ਵਿੱਚ ਬਾਣੀ ਉਚਾਰਨ ਕੀਤੀ: ਸਿਰੀ ਰਾਗੁ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲ੍ਹਾਰ ਤੇ ਪ੍ਰਭਾਤੀ।

ਗੁਰੂ ਅੰਗਦ ਦੇਵ ਜੀ ਨੇ ਵਿਸ਼ੇਸ਼ ਕਰਕੇ ਸਲੋਕਾਂ ਵਿੱਚ ਹੀ ਬਾਣੀ ਉਚਾਰੀ। ਇਨ੍ਹਾਂ ਸਲੋਕਾਂ ਨੂੰ ਕਿਸੇ ਵਿਸ਼ੇਸ਼ ਸਿਰਲੇਖ ਹੇਠਾਂ ਅੰਕਿਤ ਨਹੀਂ ਕੀਤਾ ਗਿਆ। ਪੰਚਮ ਪਿਤਾ ਜੀ ਨੇ ਸੰਪਾਦਕੀ ਅਧਿਕਾਰ ਵਰਤ ਕੇ ਜਿੱਥੇ ਜਿੱਥੇ ਠੀਕ ਸਮਝਿਆ ਇਨ੍ਹਾਂ ਦੀ ਬਾਣੀ ਅੰਕਿਤ ਕਰ ਦਿੱਤੀ, ਉਂਝ ਵਿਸ਼ੇਸ਼ ਕਰਕੇ ਇਹ ਸਲੋਕ ਵਾਰਾਂ ਵਿੱਚ ਅੰਕਿਤ ਕੀਤੇ ਗਏ ਹਨ।

ਗੁਰੂ ਅਮਰਦਾਸ ਜੀ ਨੇ 17 ਰਾਗਾਂ ਵਿੱਚ ਬਾਣੀ ਉਚਾਰਨ ਕੀਤੀ: ਸਿਰੀ ਰਾਗ, ਮਾਝ, ਗਉੜੀ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲ੍ਹਾਰ ਤੇ ਪ੍ਰਭਾਤੀ।

ਗੁਰੂ ਰਾਮਦਾਸ ਜੀ ਨੇ ਤੇ ਗੁਰੂ ਅਰਜਨ ਦੇਵ ਜੀ ਨੇ 30 ਰਾਗਾਂ ਵਿੱਚ ਬਾਣੀ ਉਚਾਰੀ। ਕੇਵਲ ਜੈਜਾਵੰਤੀ ਵਿਚ ਬਾਣੀ ਨਹੀਂ ਉਚਾਰੀ।

ਗੁਰੂ ਤੇਗ ਬਹਾਦਰ ਜੀ ਨੇ 15 ਰਾਗਾਂ ਵਿੱਚ ਬਾਣੀ ਉਚਾਰਨ ਕੀਤੀ। ਜੈਜਾਵੰਤੀ ਵਿੱਚ ਕੇਵਲ ਗੁਰੂ ਤੇਗ ਬਹਾਦਰ ਜੀ ਨੇ ਹੀ ਬਾਣੀ ਉਚਾਰੀ। ਬਾਕੀ 14 ਰਾਗ ਇਹ ਹਨ: ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ ਤੇ ਸਾਰੰਗ।

ਗੁਰੂ ਹਰਿਗੋਬਿੰਦ ਜੀ ਨੇ ਬਾਈ ਵਾਰਾਂ ਵਿੱਚੋਂ ਨੌਂ ਵਾਰਾਂ ਉੱਪਰ ਧੁਨਾਂ ਅੰਕਿਤ ਕੀਤੀਆਂ।

ਭਗਤਾਂ ਵਿੱਚੋਂ ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਨੇ 18 ਰਾਗਾਂ ਵਿੱਚ, ਭਗਤ ਰਵਿਦਾਸ ਜੀ ਨੇ 16 ਰਾਗਾਂ ਵਿੱਚ, ਭਗਤ ਤ੍ਰਿਲੋਚਨ ਤੇ ਭਗਤ ਬੇਣੀ ਜੀ ਨੇ 3 ਰਾਗਾਂ ਵਿੱਚ, ਭਗਤ ਧੰਨਾ, ਜੈਦੇਵ ਤੇ ਫ਼ਰੀਦ ਜੀ ਨੇ 2 ਰਾਗਾਂ ਵਿੱਚ, ਭਗਤ ਭੀਖਣ, ਸੈਣ, ਪੀਪਾ, ਸਧਨਾ, ਸੂਰਦਾਸ ਤੇ ਪਰਮਾਨੰਦ ਜੀ ਨੇ ਕੇਵਲ ਇਕ ਹੀ ਰਾਗ ਵਿੱਚ ਇਕ ਜਾਂ ਦੋ ਦੋ ਸ਼ਬਦ ਰਚੇ ਹਨ। 31 ਰਾਗਾਂ ਦਾ ਸੰਗੀਤ-ਢੰਗ ਭਾਰਤੀ ਸਨਾਤਨੀ ਰਾਗ-ਮਰਿਆਦਾ ਨਾਲੋਂ ਭਿੰਨ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਘਰ ਵਿੱਚ ਕੀਰਤਨ ਨੂੰ ਪ੍ਰਮੁੱਖ ਸਥਾਨ

ਦਿੱਤਾ। ਸੰਸਾਰ ਦੇ ਸਾਰੇ ਧਰਮ ਗ੍ਰੰਥ ਜਾਂ ਤਾਂ ਕਵਿਤਾ ਵਿੱਚ ਹਨ ਜਾਂ ਕਾਵਿਮਈ ਵਾਰਤਕ ਵਿੱਚ। ਗੁਰਮਤਿ ਦੀ ਵਿਲੱਖਣਤਾ ਹੀ ਇਸ ਵਿੱਚ ਹੈ ਕਿ ਬਾਣੀ ਹਰ ਰੋਜ਼ ਧਰਮ-ਅਸਥਾਨਾਂ ਉੱਤੇ ਗਾਇਨ ਕੀਤੀ ਜਾਂਦੀ ਹੈ। ਗੁਰਮਤਿ ਵਿੱਚ ਬਾਣੀ ਕੇਵਲ ਪੂਜਾ ਦੀ ਵਸਤੂ ਬਣ ਗਈ ਹੈ। ਇਸਦਾ ਇਕ ਵਿਸ਼ੇਸ਼ ਲਾਭ ਇਹ ਵੀ ਹੋਇਆ ਹੈ, ਰਾਗ ਦਾ ਇਕ ਅਤਿ ਸੂਖਮ ਪੱਖ ਗਾਇਕੀ, ਹਮੇਸ਼ਾ ਲਈ ਸੁਰਜੀਤ ਰਹਿ ਸਕੀ। ਹਰਿਮੰਦਰ ਵਿੱਚ ਰਾਗੀ ਰਬਾਬੀ ਸ਼ੁੱਧ ਰਾਗਾਂ ਵਿੱਚ ਕੀਰਤਨ ਕਰਨ ਲੱਗੇ ਤੇ ਗਾਇਕੀ ਵੱਲ ਵੀ ਧਿਆਨ ਦਿੱਤਾ ਜਾਣ ਲਗ ਪਿਆ।

ਗੁਰੂ ਘਰ ਦੇ ਪਹਿਲੇ ਗਵੱਈਏ ਗੁਰੂ ਨਾਨਕ ਪਾਤਸ਼ਾਹ ਅਤੇ ਦੂਜਾ ਮਰਦਾਨਾ ਹੈ। ਸ਼ਾਸਤਰੀ ਸੰਗੀਤ ਗਾਇਕੀ ਖਿਆਲ ਵਿੱਚ ਤਾਨ-ਪਲਟੇ ਨਾਲ ਉਸਨੂੰ ਸ ਰਸ ਬਨਾਉਣ ਦਾ ਜਤਨ ਕੀਤਾ ਜਾਂਦਾ ਹੈ। ਕਈ ਵਾਰ ਤਾਂ ਗਵੱਈਏ ਦੀ ਹਰਕਤ ਹੀ ਸੁਣਾਈ ਦੇਂਦੀ ਹੈ ਉਸਦੇ ਬੋਲ ਸਮਝ ਨਹੀਂ ਆਉਂਦੇ। ਇਸ ਵਿੱਚ ਬੋਲ ਘੱਟ ਹੁੰਦੇ ਹਨ ਤੇ ਗਾਇਕੀ ਵਧੇਰੇ, ਜਦਕਿ ਗੁਰਮਤਿ ਸੰਗੀਤ ਵਿੱਚ ਸਿੱਧੇ ਸਾਦੇ ਸ਼ਬਦਾਂ ਨੂੰ ਕੀਰਤਨ ਦੁਆਰਾ ਗਾਇਨ ਕੀਤਾ ਜਾਂਦਾ ਹੈ। ਗੁਰਮਤਿ ਕੀਰਤਨ ਵਿੱਚ ਬਾਣੀ ਦੇ ਬੋਲ ਵਧੇਰੇ ਤੇ ਗਾਇਕੀ ਘੱਟ ਹੁੰਦੀ ਹੈ। ਇਹ ਠੀਕ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਦੀ ਸਵੱਰ ਲਿਪੀ ਵੱਲ ਸੰਕੇਤ ਨਹੀਂ ਕੀਤਾ ਗਿਆ ਪਰ ਰਾਗ ਦੇ ਸਿਰਲੇਖ ਤੋਂ ਹੀ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਕਿਹੜਾ ਸ਼ਬਦ ਕਿਸ ਰਾਗ ਵਿੱਚ ਗਾਇਆ ਜਾਣਾ ਚਾਹੀਦਾ ਹੈ। ਗੁਰੂ ਸਾਹਿਬਾਨਾਂ ਦਾ ਮੁੱਖ ਉਦੇਸ਼ ਰਾਗਾਂ ਦਾ ਪਰਚਾਰ ਕਰਨਾ ਨਹੀਂ ਸੀ ਸਗੋਂ ਰਾਗਾਂ ਰਾਹੀਂ ਰੱਬੀ ਅਨੁਭਵ ਦਾ ਪ੍ਰਗਟਾਵਾ ਕਰਨਾ ਸੀ ਜਾਂ ਇਉਂ ਕਹਿ ਲਉ ਰੱਬੀ ਅਨੁਭਵ ਨੂੰ ਸੰਗੀਤ ਸ਼ਬਦਾਂ ਵਿੱਚ ਕਹਿਣ ਦਾ ਇਕ ਅਨੂਠਾ ਢੰਗ ਸੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਦਰਲੀ ਬਣਤਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿੱਚ ਸਭ ਤੋਂ ਪਹਿਲਾਂ ਮੂਲ ਮੰਤ੍ਰ ਹੈ। ਇਸ ਤੋਂ ਅਗਾਂਹ ਸਭ ਤੋਂ ਪਹਿਲਾਂ ਬਾਣੀ 'ਜਪੁ' ਹੈ, ਜੋ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਹੈ। ਇਸ ਵਿੱਚ 38 ਪਉੜੀਆਂ ਹਨ, ਇਸ ਬਾਣੀ ਦਾ ਸਵੇਰੇ ਪਾਠ ਕਰਨ ਦੀ ਹਦਾਇਤ ਹੈ।

ਇਸ ਤੋਂ ਅਗਲੀ ਬਾਣੀ ਦੇ ਦੋ ਹਿੱਸੇ ਹਨ- 'ਸੋਦਰੁ' ਅਤੇ 'ਸੋਪੁਰਖੁ', ਸੋਦਰੁ ਵਿੱਚ 5 ਸ਼ਬਦ ਹਨ ਅਤੇ ਸੋ ਪੁਰਖੁ ਵਿੱਚ 4 ਸ਼ਬਦ। ਇਹ ਬਾਣੀ ਸ਼ਾਮ ਵੇਲੇ ਪੜ੍ਹੀਦੀ ਹੈ, ਇਸਨੂੰ 'ਰਹਿਰਾਸ' ਵੀ ਆਖਦੇ ਹਾਂ।

ਇਸ ਤੋਂ ਅੱਗੇ ਸੋਹਿਲਾ ਹੈ, ਇਸ ਵਿੱਚ 5 ਸ਼ਬਦ ਹਨ। ਰਾਤ ਨੂੰ ਸੌਣ ਸਮੇਂ ਇਸਦਾ ਪਾਠ ਕਰਨ ਦੀ ਹਿਦਾਇਤ ਹੈ।

ਅਗਾਂਹ ਬਾਣੀ ਰਾਗਾਂ ਅਨੁਸਾਰ ਦਰਜ ਹੈ। 31 ਰਾਗਾਂ ਦੇ ਅੱਗੇ ਆ ਚੁੱਕੇ ਹਨ। ਰਾਗਾਂ ਦੇ ਖ਼ਤਮ ਹੋਣ ਤੇ ਹੇਠ ਲਿਖੀਆਂ ਹੋਰ ਬਾਣੀਆਂ ਦਰਜ ਹਨ:-

ਸਲੋਕ ਸਹਿਸਕ੍ਰਿਤੀ ਮਹਲਾ ੧, ਸਲੋਕ ਸਹਿਸਕ੍ਰਿਤੀ ਮਹਲਾ ੫, ਗਾਥਾ ਮਹਲਾ ੫, ਫੁਨਹੇ ਮਹਲਾ ੫, ਚਉਬੋਲੇ ਮਹਲਾ ੫, ਸਲੋਕ ਭਗਤ ਕਬੀਰ ਜੀ, ਸਲੋਕ ਸ਼ੇਖ ਫਰੀਦ ਦੇ, ਸਵੱਯੇ ਸ੍ਰੀ ਮੁਖ ਵਾਕ ਮ: ੫, ਸਵਯੇ 11 ਭੱਟਾਂ ਦੇ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ ਮ: ੫, ਸਲੋਕ ਮ: ੫, ਰਾਗ ਮਾਲਾ।

**ਰਾਗਾਂ ਵਿੱਚ ਬਾਣੀ ਦੀ ਤਰਤੀਬ: -**

ਹਰੇਕ ਰਾਗ ਵਿੱਚ ਬਾਣੀ ਦੀ ਤਰਤੀਬ ਦਾ ਵੇਰਵਾ ਇਉਂ ਹੈ:-

**ਸ਼ਬਦ, ਅਸ਼ਟਪਦੀਆਂ, ਛੰਤ, ਵਾਰ ਅਤੇ ਭਗਤਾਂ ਦੀ ਬਾਣੀ।**

ਇਹ ਸ਼ਬਦ, ਅਸ਼ਟਪਦੀਆਂ ਛੰਤ ਆਦਿਕ ਭੀ ਖ਼ਾਸ ਕ੍ਰਮ ਅਨੁਸਾਰ ਦਰਜ ਹਨ- ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਅਖੀਰ ਵਿੱਚ ਗੁਰੂ ਅਰਜਨ ਸਾਹਿਬ ਜੀ ਦੇ, ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਸ਼ਬਦ ਨਹੀਂ ਹਨ ਸਿਰਫ਼ ਸਲੋਕ ਹੀ ਹਨ, ਜੋ ਕਈ ਵਾਰਾਂ ਦੀਆਂ ਪਉੜੀਆਂ ਦੇ ਨਾਲ ਦਰਜ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਸ਼ਬਦ ਜਿਸ ਰਾਗ ਵਿੱਚ ਹਨ ਉਥੇ ਉਹ ਕ੍ਰਮ ਅਨੁਸਾਰ ਗੁਰੂ ਅਰਜਨ ਸਾਹਿਬ ਜੀ ਦੇ ਸ਼ਬਦਾਂ ਤੋਂ ਪਿੱਛੋਂ ਦਰਜ ਹਨ।

ਸਾਰੇ 'ਸ਼ਬਦ' ਸਮਾਪਤ ਹੋਣ ਤੋਂ ਬਾਅਦ ਇਸੇ ਤਰਤੀਬ ਅਨੁਸਾਰ 'ਅਸ਼ਟਪਦੀਆਂ' ਦਰਜ ਹਨ। ਗੁਰੂ ਤੇਗ਼ ਬਹਾਦਰ ਜੀ ਦੀ ਕੋਈ ਅਸ਼ਟਪਦੀ ਨਹੀਂ ਹੈ। ਇਸੇ ਤਰ੍ਹਾਂ ਫਿਰ ਛੰਤ ਦਰਜ ਕੀਤੇ ਗਏ ਹਨ।

**ਅੰਕ**

ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹ ਕੇ ਵੇਖੋ ਥਾਂ ਥਾਂ ਤੇ ਆਪ ਨੂੰ ਹਿੰਦਸੇ (ਅੰਕ) ਦਿੱਸਣਗੇ। ਇਨ੍ਹਾਂ 'ਅੰਕਾਂ' ਦੀ ਭੀ ਖਾਸ ਮਹੱਤਤਾ ਹੈ। ਇਹ 'ਅੰਕ' ਦੋ ਕਿਸਮ ਦੇ ਹਨ। ਹਰੇਕ ਸ਼ਬਦ, ਅਸ਼ਟਪਦੀ ਤੇ ਛੰਤ 'ਬੰਦਾਂ' ਵਿੱਚ ਵੰਡਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਨ੍ਹਾਂ 'ਬੰਦਾਂ' ਵਾਸਤੇ 'ਪਦੇ' ਲਫ਼ਜ਼ ਵਰਤਿਆ ਗਿਆ ਹੈ। ਆਮ ਤੌਰ ਤੇ ਹਰੇਕ 'ਬੰਦ' ਦੀਆਂ ਦੋ ਦੋ ਤੁਕਾਂ ਹੁੰਦੀਆਂ ਹਨ। ਪਰ ਕਿਤੇ ਕਿਤੇ ਤਿੰਨ ਅਤੇ ਕਈ ਥਾਂ ਚਾਰ ਤੁਕਾਂ ਵਾਲੇ 'ਬੰਦ' ਭੀ ਮਿਲਦੇ ਹਨ।

ਇਕ ਅੰਕ ਤਾਂ ਉਹ ਹਨ ਜੋ ਇਨ੍ਹਾਂ 'ਬੰਦਾਂ' ਦੀ ਗਿਣਤੀ ਦੱਸਣ ਵਾਸਤੇ ਹਨ; ਜਿਵੇਂ:-

ਆਸਾ ਮਹਲਾ ੫

ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ॥
ਏਕ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ॥ ੧॥
ਬਾਬਾ ਬਿਖੁ ਦੇਖਿਆ ਸੰਸਾਰੁ॥
ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ॥ ੧॥ ਰਹਾਉ॥
ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ॥

ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥ ੨ ॥
ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥
ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥ ੩ ॥
ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤੁ ਉਤੁ ਤੁਝਹਿ ਧਿਆਉ ॥
ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ ॥੪ ॥੭ ॥੪੬ ॥

(੩੮੨)

ਇਸ ਸ਼ਬਦ ਦੇ 4 ਬੰਦ ਹਨ। ਹਰੇਕ 'ਬੰਦ' ਦੇ ਅਖੀਰ ਤੇ ਉਸਦੀ ਗਿਣਤੀ ਦਾ ਅੰਕ ਹੈ। ਅੰਕ ਸ਼ਬਦ ਦੀ ਅੰਦਰਲੀ ਬਣਤਰ ਵਾਸਤੇ ਹਨ।

ਦੂਜੀ ਕਿਸਮ ਦੇ 'ਅੰਕ' ਉਹ ਹਨ, ਜੋ ਸ਼ਬਦਾਂ ਅਸ਼ਟਪਦੀਆਂ ਆਦਿ ਦੀ ਗਿਣਤੀ ਵਾਸਤੇ ਹਨ ਜਿਵੇਂ ਇਸ ਉੱਪਰਲੇ ਸ਼ਬਦ ਦੇ ਅੰਕ 7 ਅਤੇ 46 ਹਨ। ਆਸਾ ਰਾਗ ਵਿੱਚ ਇੱਥੋਂ ਤਕ ਗੁਰੂ ਅਰਜਨ ਸਾਹਿਬ ਦੇ ਕੁਲ 46 ਸ਼ਬਦ ਹਨ।

ਹਰੇਕ ਸਤਿਗੁਰੂ ਜੀ ਦੇ ਸ਼ਬਦ ਅਸ਼ਟਪਦੀਆਂ ਆਦਿਕ ਦੀ ਗਿਣਤੀ ਵੱਖਰੀ ਵੀ ਦਿੱਤੀ ਗਈ ਹੈ ਤੇ ਸਾਰੇ ਗੁਰੂ ਸਾਹਿਬਾਨ ਦੇ ਸ਼ਬਦ ਰਲਾ ਕੇ ਇਕੱਠਾ ਜੋੜ ਭੀ ਦਿੱਤਾ ਗਿਆ ਹੈ, ਜਿਵੇਂ:-

ਸੋਰਠਿ ਮਹਲਾ ੧--੧੨
ਸੋਰਠਿ ਮਹਲਾ ੩--੧੨
ਸੋਰਠਿ ਮਹਲਾ ੪--੯
ਸੋਰਠਿ ਮਹਲਾ ੫--੯੪
ਸੋਰਠਿ ਮਹਲਾ ੯--੧੨ ॥ ੧੩੯ ॥

## ਰਹਾਉ

ਰਹਾਉ ਬਾਣੀ ਦੇ ਕੇਂਦਰੀ ਸਿਧਾਂਤ ਨੂੰ ਤੇ ਸ਼ਬਦ ਦੇ ਕੇਂਦਰੀ ਵਿਚਾਰ ਨੂੰ ਪ੍ਰਗਟ ਕਰਦਾ ਹੈ। ਰਹਾਉ ਤੋਂ ਆਰੰਭ ਕੀਤੇ ਅਰਥ ਵਿਸ਼ੇ ਨੂੰ ਵਧੇਰੇ ਸਪੱਸ਼ਟ ਕਰਦੇ ਹਨ। ਕਈ ਸ਼ਬਦਾਂ ਵਿੱਚ ਦੋ ਰਹਾਉ ਵੀ ਹੁੰਦੇ ਹਨ। ਪਹਿਲਾ ਰਹਾਉ ਪ੍ਰਸ਼ਨ ਵਾਚਕ ਹੈ ਅਤੇ ਦੂਸਰਾ ਉੱਤਰ ਵਜੋਂ ਵਰਤਿਆ ਗਿਆ ਹੈ, ਕਈ ਵਾਰ ਤਿੰਨ ਜਾਂ ਇਸ ਤੋਂ ਵੀ ਵੱਧ ਵਾਰੀ ਰਹਾਉ ਆਉਂਦਾ ਹੈ, ਜਿਸ ਤੋਂ ਭਾਵ ਹੈ ਹਰ ਪਦ ਦੀ ਆਪਣੀ ਹੀ ਟੇਕ ਹੈ। ਰਾਗ-ਮੁਕਤ ਰਚਨਾਵਾਂ ਵਿੱਚ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ, ਗੁਰਮਤਿ ਸੰਗੀਤ ਵਿੱਚ ਰਹਾਉ ਦਾ ਵਿਸ਼ੇਸ਼ ਸਥਾਨ ਹੈ, ਰਾਗ-ਵਿਦਿਆ ਵਿੱਚ ਰਹਾਉ ਸਥਾਈ ਅਤੇ ਟੇਕ ਹੈ। ਗਵੱਈਏ ਗਾਉਣ ਦੇ ਸਮੇਂ ਰਹਾਉ ਨੂੰ ਸਥਾਈ ਬਣਾਉਂਦੇ ਹਨ। ਜਿਸ ਹਿੱਸੇ ਉੱਤੇ ਬਾਰ ਬਾਰ ਗਵੱਈਆ ਟਿਕਦਾ ਹੈ ਉਸਨੂੰ ਸਥਾਈ ਕਿਹਾ ਜਾਂਦਾ ਹੈ। ਭਾਈ ਕਾਹਨ ਸਿੰਘ ਅਨੁਸਾਰ "ਰਹਾਉ" ਤੋਂ ਭਾਵ ਹੈ ਇਸਥਿਤ ਜਾਂ ਵਿਸ਼ਰਾਮ, ਸਵਰ ਪਾਠ ਦੀ ਧਾਰਨਾ, ਟੇਕ, ਸਥਾਈ, ਤੇ ਉਹ ਪਦ ਜੋ ਗਾਉਣ ਸਮੇਂ ਬਾਰ ਬਾਰ ਅੰਤਰੇ ਪਿੱਛੋਂ ਵਰਤਿਆ ਜਾਵੇ"

## ਗੁਰਮਤਿ ਸੰਗੀਤ (ਕੀਰਤਨ) ਅਤੇ ਭਾਰਤੀ ਸੰਗੀਤ

ਜਗਤ ਤਾਰਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਜਿੱਥੇ ਹੋਰ ਬੇਅੰਤ ਪਰਉਪਕਾਰ ਦੇ ਕਾਰਜ ਕੀਤੇ ਤੇ ਭੁੱਲੇ ਲੋਕਾਂ ਨੂੰ ਸੱਚ ਦਾ ਮਾਰਗ ਦਰਸਾਇਆ ਉੱਥੇ ਇਹ ਵੀ ਸਤਿਗੁਰੂ ਜੀ ਦੀ ਕਲਿਜੁਗੀ ਜੀਵਾਂ ਉੱਪਰ ਮਹਾਨ ਬਖ਼ਸ਼ਿਸ਼ ਹੈ ਕਿ ਪ੍ਰਭੂ ਦੀ ਪ੍ਰਾਪਤੀ ਲਈ ਸਿਮਰਨ, ਭਗਤੀ ਦਾ ਸੁਖੈਨ ਢੰਗ ਹਰੀ ਕੀਰਤਨ ਪ੍ਰਚਲਤ ਕੀਤਾ। ਪੁਰਾਤਨ ਗਵੱਈਏ ਸੰਗੀਤਕਾਰ ਸੰਗੀਤ ਨੂੰ ਕੇਵਲ ਮਨੋਰੰਜਨ ਲਈ ਹੀ ਇਕ ਸਾਧਨ ਸਮਝਦੇ ਸਨ ਇਸੇ ਲਈ ਉਨ੍ਹਾਂ ਦਾ ਰਾਗ ਗਾਉਣ ਦਾ ਢੰਗ ਹੋਰ ਸੀ ਜੈਸਾ ਕਿ ਉਹ ਬਹੁਤ ਥੋੜ੍ਹੇ ਜਿਹੇ ਬੋਲਾਂ ਨੂੰ ਬਹੁਤ ਕਾਫ਼ੀ ਸਮਾਂ ਗਾਇਆ ਕਰਦੇ ਤੇ ਉਹ ਜ਼ਿਆਦਾ ਕੇਵਲ ਸੰਗੀਤ ਦੀ ਕਲਾ ਨੂੰ ਮੁੱਖ ਰੱਖਿਆ ਕਰਦੇ ਸਨ। ਉਹ ਕਲਾ ਵਿੱਚ ਉਹ ਕਮਾਲੀਅਤ ਦਾ ਪ੍ਰਗਟਾਵਾ ਤਾਂ ਜ਼ਰੂਰ ਕਰਦੇ ਸਨ ਪਰ ਸ਼ਬਦ ਬੋਲ ਲਗਭਗ ਨਿਰਾਰਥਕ ਹੀ ਬਣ ਜਾਇਆ ਕਰਦੇ ਸਨ। ਰੱਬ ਨਾਲ ਜੁੜਨ ਲਈ ਲੋਕੀਂ ਬਹੁਤ ਕਠਿਨ ਸਾਧਨ ਅਥਵਾ ਹੱਠ ਯੋਗ ਆਦਿਕ ਤੇ ਕਰਮ ਕਾਂਡਾਂ ਦੇ ਚੱਕਰਾਂ ਵਿੱਚ ਹੀ ਫਸੇ ਹੋਏ ਸਨ ਤੇ ਉਨ੍ਹਾਂ ਸਾਧਨਾਂ ਦੁਆਰਾ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਜਾਣ ਨੂੰ ਹੀ ਆਪਣਾ ਮੰਜ਼ਿਲੇ ਮਕਸੂਦ ਸਮਝਿਆ ਕਰਦੇ ਸਨ। ਪਰ ਸਤਿਗੁਰੂ ਜੀ ਨੇ 'ਰਿਧਿ ਸਿਧਿ ਅਵਰਾ ਸਾਦ' ਦੱਸ ਕੇ ਮਨੁੱਖੀ ਆਤਮਾ ਦਾ ਪਰਮਾਤਮਾ ਵਿੱਚ ਲੀਨ ਹੋ ਜਾਣ ਨੂੰ ਮੰਜ਼ਿਲੇ-ਮਕਸੂਦ ਦੱਸਿਆ ਤੇ ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਕੀਰਤਨ ਨੂੰ ਸਾਧਨ ਬਣਾਇਆ। ਗੁਰੂ ਅਤੇ ਸੰਗਤ ਦੀ ਹਜ਼ੂਰੀ ਵਿੱਚ ਕੀਰਤਨਕਾਰ ਜਦੋਂ ਨਿਰਧਾਰਤ ਰਾਗਾਂ ਵਿੱਚ ਗੁਰਬਾਣੀ ਦਾ ਸੁਰ-ਤਾਲ ਬੱਧ ਰਸ ਭਿੰਨਾ ਅਖੰਡ ਕੀਰਤਨ ਕਰਦੇ ਹਨ ਜਿਸ ਵਿੱਚ 'ਰਹਾਉ' ਅਤੇ ਪਦਿਆਂ ਦੇ ਅੰਕਾਂ ਦਾ ਵਿਸ਼ੇਸ਼ ਧਿਆਨ ਰੱਖਿਆ ਗਿਆ ਹੋਵੇ ਜੋ ਪ੍ਰਾਣੀ ਮਾਤਰ ਦੇ ਚਿੱਤ ਨੂੰ ਨਾਮ ਸਿਮਰਨ ਦੁਆਰਾ ਸਹਿਜ ਅਵਸਥਾ ਰਾਹੀਂ ਅਕਾਲ ਪੁਰਖ ਨਾਲ ਜੋੜੇ ਉਸਨੂੰ ਗੁਰਬਾਣੀ ਸੰਗੀਤ ਦੀ ਸੰਗਿਆ ਦਿੱਤੀ ਜਾ ਸਕਦੀ ਹੈ।

ਗੁਰਬਾਣੀ ਸੰਗੀਤ ਵਿੱਚ ਕੇਵਲ ਪ੍ਰਮਾਣਿਕ ਬਾਣੀ ਦਾ ਹੀ ਕੀਰਤਨ ਕੀਤਾ ਜਾਂਦਾ ਹੈ ਪ੍ਰੰਤੂ ਭਾਰਤੀ ਸੰਗੀਤ ਵਿੱਚ ਕਿਸੇ ਨਾਇਕ ਜਾਂ ਗਾਇਕ ਦੀ ਕੋਈ ਰਚਨਾ ਗਾਈ ਜਾ ਸਕਦੀ ਹੈ।

ਗੁਰਬਾਣੀ ਅਤੇ ਭਾਰਤੀ ਸੰਗੀਤ ਵਿੱਚ ਮੁੱਖ ਅੰਤਰ ਇਸਦੇ ਲਕਸ਼ ਵਿੱਚ ਹੈ। ਗੁਰਬਾਣੀ ਸੰਗੀਤ ਦਾ ਲਕਸ਼ ਈਸ਼ਵਰ ਉਪਾਸਨਾ ਹੈ ਅਤੇ ਭਾਰਤੀ ਸੰਗੀਤ ਵਿੱਚ ਮੱਧਕਾਲ ਦੀਆਂ ਕੁਝ ਅਧਿਆਤਮਕ ਰਚਨਾਵਾਂ ਤੋਂ ਬਿਨਾਂ ਵਧੇਰੇ ਕਰਕੇ ਮਨੋਰੰਜਨ ਦੀ ਪ੍ਰਧਾਨਤਾ ਹੈ।

ਗੁਰਬਾਣੀ ਸੰਗੀਤ ਵਿੱਚ ਪ੍ਰਯੁਕਤ ਕੀਤੀ ਗਈ ਸੰਗੀਤ ਦੀ ਪਰਿਭਾਸ਼ਕ ਸ਼ਬਦਾਵਲੀ ਦਾ ਸੰਬੰਧ ਅਧਿਆਤਮਵਾਦ ਨਾਲ ਹੈ, ਸਮੱਗਰ ਬਾਣੀ ਵਿੱਚ ਸ਼ਬਦ ਵਿਚਾਰ ਦੀ ਪ੍ਰਧਾਨਤਾ ਹੈ। ਇੱਥੇ ਨਿਰੋਲ ਸੰਗੀਤਕ ਪ੍ਰਦਰਸ਼ਨੀ ਲਈ ਕੋਈ ਸਥਾਨ ਨਹੀਂ ਹੈ, ਸਗੋਂ ਸੰਗੀਤ ਮਾਧਿਅਮ ਹੈ ਗੁਰਬਾਣੀ ਦੀਆਂ ਕੋਮਲ ਭਾਵਨਾਵਾਂ ਨੂੰ ਉਜਾਗਰ ਕਰਨ ਦਾ। ਅਰਥਾਤ ਗੁਰਬਾਣੀ ਸੰਗੀਤ ਸ਼ਬਦ ਪ੍ਰਧਾਨ ਹੈ ਅਤੇ ਭਾਰਤੀ ਸੰਗੀਤ ਸਵਰ ਪ੍ਰਧਾਨ।

ਗੁਰਬਾਣੀ ਸੰਗੀਤ ਵਿੱਚ ਭਾਰਤੀ ਸੰਗੀਤ ਦੇ ਤਿੰਨ ਅੰਗਾਂ- ਗਾਇਨ, ਵਾਦਨ ਅਤੇ ਨ੍ਰਿਤ ਵਿੱਚੋਂ ਪਹਿਲੇ ਦਾ ਪ੍ਰਮੁੱਖ ਸਥਾਨ ਹੈ, ਦੂਜੀ ਨੂੰ ਇਸ (ਗਾਇਨ) ਦੇ ਅਧੀਨ ਰੱਖਿਆ ਜਾਂਦਾ ਹੈ ਅਤੇ ਤੀਜੇ ਨ੍ਰਿਤ ਹੈ ਤੀਜੇ ਦਾ ਪ੍ਰਯੋਗ ਵਰਜਿਤ ਹੈ।

ਗੁਰਬਾਣੀ ਸੰਗੀਤ ਵਿੱਚ ਪ੍ਰਥਮ ਤੇ ਪ੍ਰਮੁੱਖ ਸਾਜ਼ ਰਬਾਬ ਹੈ। ਇਸ ਤੋਂ ਉਪਰੰਤ ਗੁਰੂ ਅਰਜਨ ਦੇਵ ਜੀ ਨੇ ਸਰੰਦੇ ਦਾ ਅਵਿਸ਼ਕਾਰ ਕੀਤਾ। ਆਪ ਸਰੰਦਾ ਵਾਦਨ ਵਿੱਚ ਨਿਪੁੰਨ ਸਨ। ਦਿਲਰੁਬਾ, ਤਾਊਸ ਅਤੇ ਤਾਨਪੁਰਾ ਵੀ ਕੀਰਤਨ ਵਿੱਚ ਵਰਤੇ ਜਾਣ ਵਾਲੇ ਸਾਜ਼ ਹਨ। ਸਾਰੰਗੀ, ਬੰਸਰੀ, ਸ਼ਹਿਨਾਈ ਆਦਿ ਸਾਜ਼ਾਂ ਨੂੰ ਕੀਰਤਨ ਵਿੱਚ ਕੋਈ ਸਥਾਨ ਨਹੀਂ ਮਿਲਿਆ। ਗੁਰਬਾਣੀ ਸੰਗੀਤ ਵਿੱਚ ਇਕੱਲੇ ਵਾਦਨ ਲਈ ਕੋਈ ਸਥਾਨ ਨਹੀਂ ਹੈ। ਪਰ ਭਾਰਤੀ ਸੰਗੀਤ ਵਿੱਚ ਸੁਤੰਤਰ ਵਾਦਨ ਨੂੰ ਵੀ ਗਾਇਨ ਦੇ ਸਮਾਨ ਮਹੱਤਵ ਦਿੱਤਾ ਜਾਂਦਾ ਹੈ।

ਗੁਰਬਾਣੀ ਸੰਗੀਤ ਵਿੱਚ ਚਾਰ ਚੌਂਕੀਆਂ ਦੀ ਮਰਿਆਦਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਚਲਿਤ ਹੈ। ਇਸਦੀ ਤੁਲਨਾ ਵਿੱਚ ਭਾਰਤੀ ਸੰਗੀਤ ਵਿੱਚ ਕਿਸੇ ਵੀ ਧਾਰਮਿਕ ਸਥਾਨ ਤੇ ਅਜਿਹਾ ਨੇਮ ਪੂਰਵਕ ਵਿਧਾਨ ਨਹੀਂ ਹੈ।

ਗੁਰਬਾਣੀ ਸੰਗੀਤ ਵਿੱਚ ਆਸਾ ਰਾਗ ਦਾ ਬੜਾ ਮਹੱਤਵਪੂਰਨ ਸਥਾਨ ਹੈ। ਇਸ ਰਾਗ ਦਾ ਗਾਇਨ 'ਆਸਾ ਦੀ ਵਾਰ' ਦੇ ਰੂਪ ਵਿੱਚ ਸਵੇਰੇ ਅਤੇ ਸ਼ਾਮੀਂ 'ਸੋਦਰੁ' ਦੇ ਰੂਪ ਵਿੱਚ ਆਵਸ਼ਕ ਤੌਰ ਤੇ ਕੀਤਾ ਜਾਂਦਾ ਹੈ। ਪਰ ਭਾਰਤੀ ਸੰਗੀਤ ਵਿੱਚ ਕੋਈ ਅਜਿਹਾ ਰਾਗ ਨਹੀਂ ਜਿਸਦਾ ਗਾਇਨ-ਵਾਦਨ ਕਿਸੇ ਮਹਿਫ਼ਲ ਵਿੱਚ ਸਵੇਰੇ ਅਤੇ ਸ਼ਾਮੀਂ ਲਾਜ਼ਮੀ ਤੌਰ ਤੇ ਕੀਤਾ ਜਾਂਦਾ ਹੋਵੇ।

ਗੁਰਬਾਣੀ ਸੰਗੀਤ ਦੀ ਗਾਇਨ ਸ਼ੈਲੀ ਵਿੱਚ ਸਭ ਤੋਂ ਪ੍ਰਮੁੱਖ ਸਥਾਨ 'ਰਹਾਉ' ਦੀ ਤੁਕ ਦਾ ਹੁੰਦਾ ਹੈ ਕਿਉਂ ਜੋ ਸ਼ਬਦ ਦਾ ਕੇਂਦਰੀ ਭਾਵ ਜਾਂ ਸਾਰਅੰਸ਼ ਰਹਾਉ ਦੀ ਤੁਕ ਵਿੱਚ ਹੁੰਦਾ ਹੈ। ਕਈ ਵਾਰ ਇਕ ਸ਼ਬਦ ਵਿੱਚ ਦੋ, ਤਿੰਨ ਜਾਂ ਚਾਰ ਰਹਾਉ ਵੀ ਹੁੰਦੇ ਹਨ। ਜਿਨ੍ਹਾਂ ਕੀਰਤਨਕਾਰਾਂ ਨੂੰ ਪਰੰਪਰਾਗਤ ਢੰਗ ਨਾਲ ਕੀਰਤਨ ਦੀ ਸਿੱਖਿਆ ਲੈਣ ਦਾ ਸੁਭਾਗ ਪ੍ਰਾਪਤ ਹੋਇਆ ਹੈ ਉਹ ਸ਼ਬਦ ਵਿੱਚ ਵਰਤੇ ਭਿੰਨ ਭਿੰਨ ਰਹਾਉ ਦੀਆਂ ਪੰਗਤੀਆਂ ਨੂੰ ਸਥਾਈ ਬਣਾ ਕੇ ਗਾਇਨ ਕਰਦੇ ਹਨ। ਭਾਰਤੀ ਸੰਗੀਤ ਜਾਂ ਵਿਸ਼ਵ ਦੀ ਕਿਸੇ ਹੀ ਸ਼ੈਲੀ ਵਿੱਚ ਦੋ, ਤਿੰਨ ਜਾਂ ਚਾਰ ਸਥਾਈਆਂ ਦੀ ਉਦਾਹਰਣ ਲਈ ਮਿਲਦੀ।

ਗੁਰਬਾਣੀ ਸੰਗੀਤ ਵਿੱਚ ਜ਼ਾਹਰਾ ਤੌਰ ਤੇ ਦਾਦ ਦੇਣ ਦੀ ਜਾਂ ਉੱਚੀ ਆਵਾਜ਼ ਨਾਲ ਵਾਹ! ਵਾਹ! ਕਰਨ ਲਈ ਕੋਈ ਸਥਾਨ ਨਹੀਂ ਹੈ ਪਰੰਤੂ ਭਾਰਤੀ ਸੰਗੀਤ ਦੀ ਮਹਿਫ਼ਲਾਂ ਵਿੱਚ ਵਾਹ! ਵਾਹ! ਦੇ ਨਾਲ ਕਈ ਵਾਰੀ ਕਲਾਕਾਰ ਦਾ ਤਾਲੀਆਂ ਦੀ ਗੜਗੜਾਹਟ ਨਾਲ ਕਾਫ਼ੀ ਦੇਰ ਤੱਕ ਸੁਆਗਤ ਕੀਤਾ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਵਿਧਾਨ ਵਿੱਚ ਸ੍ਰੀ ਰਾਗ ਦੀ ਪ੍ਰਧਾਨਤਾ ਹੈ। 'ਰਾਗਾਂ ਵਿਚ ਸ੍ਰੀ ਰਾਗ ਹੈ' ਪਰੰਤੂ ਭਾਰਤੀ ਸੰਗੀਤ ਦੀਆਂ ਮੱਧ-ਕਾਲੀਨ ਰਾਗ-ਰਾਗਣੀਆਂ ਪੱਧਤੀਆਂ ਵਿੱਚ ਭੈਰਵ ਨੂੰ ਪ੍ਰਥਮ ਰਾਗ ਸਵੀਕਾਰਿਆ ਗਿਆ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗਾਂ ਦੀ ਤਰਤੀਬ

*ਸਵ: ਸਤਿਬੀਰ ਸਿੰਘ (ਪ੍ਰਿੰ.)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗਾਂ ਦੀ ਅਜਿਹੀ ਤਰਤੀਬ ਰੱਖੀ ਹੈ ਕਿ ਆਤਮਿਕ ਜਗਤ ਦਾ ਢੂੰਢਾਊ ਜੀਵ ਰਾਗਾਂ ਵਿੱਚੋਂ ਦੀ ਲੰਘਦਾ ਤੇ ਵਿਚਰਦਾ ਸਫਲਤਾ ਦੀ ਸੀੜ੍ਹੀ ਚੜ੍ਹ ਜਾਂਦਾ ਹੈ। ਨਿਰੋਲ ਨਵੀਨ ਰਾਗ ਪ੍ਰਣਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੈ। ਇਸ ਪ੍ਰਣਾਲੀ ਦਾ ਕੋਈ ਸਬੰਧ ਕਿਸੇ ਸ਼ਾਸਤਰੀ, ਵੈਸ਼ਨਵ, ਭਾਰਤੀ ਜਾਂ ਇਸਲਾਮੀ ਪ੍ਰਥਾ ਨਾਲ ਨਹੀਂ। ਸਿਰਫ਼ ਇਹ ਜਾਣਨ ਤੇ ਸਮਝਣ ਨਾਲ ਕਿ ਪਹਿਲਾਂ ਸਿਰੀ ਰਾਗ ਕਿਉਂ ਹੈ ਅਤੇ ਅੰਤਲਾ ਗੁਰੂ ਅਰਜਨ ਦੇਵ ਜੀ ਨੇ ਪ੍ਰਭਾਤੀ ਕਿਉਂ ਰੱਖਿਆ, ਨਿਰੋਲ ਨਵੀਨਤਾ ਦਾ ਪਤਾ ਲੱਗ ਜਾਏਗਾ। 'ਪ੍ਰਥਮ ਰਾਗ ਭੈਰਉ ਵੈ ਕਰਹੀ'॥ ਦਾ ਆਦੇਸ਼ ਰਾਗ ਮਾਲਾ ਵਿੱਚ ਹੈ ਪਰ ਇੱਥੇ ਪਹਿਲ ਸਿਰੀ ਨੂੰ ਹੈ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਤਲਾ ਰਾਗ ਪ੍ਰਭਾਤੀ ਰੱਖਿਆ ਹੈ।

**1. ਰਾਗ ਸਿਰੀ :-**

ਸਿਰੀ ਰਾਗ ਸ਼ਾਮ ਦਾ ਰਾਗ ਹੈ। ਸਿਰੀ ਦਾ ਰੂਪ ਇਹ ਦੱਸਿਆ ਗਿਆ ਹੈ ਕਿ ਗਹਿਣਿਆਂ ਨਾਲ ਲੱਦੀ ਖ਼ੂਬਸੂਰਤ ਇਸਤਰੀ, 'ਸੁ ਤ੍ਰਯ ਭੂਖਨ ਅੰਗ ਸ਼ੁਭ' ਫਿਰ ਸਿਰੀ ਬਾਰੇ ਇਹ ਵੀ ਪ੍ਰਚਲਤ ਹੈ। ਅਤਿ ਗਰਮੀ ਤੇ ਅਤਿ ਸਰਦੀ ਵਿੱਚ ਗਾਇਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਹੋਕਾ ਦੇ ਰਹੇ ਹਨ ਕਿ ਜਦ ਗੁਰੂ ਨਾਨਕ ਜੀ ਆਏ, ਗੁਣਾਂ ਦੀ ਸ਼ਾਮ ਪੈ ਗਈ ਸੀ। ਲੰਮੀ ਰਾਤ ਅੱਗੋਂ ਦਿਸ ਰਹੀ ਸੀ। ਹੱਥ ਨੂੰ ਹੱਥ ਸੁਝਾਈ ਨਹੀਂ ਸੀ ਦੇਂਦਾ। ਨਾ ਕੋਈ ਦੀਵਾ ਅਤੇ ਨਾ ਹੀ ਕੋਈ ਰਾਹ ਦਾ ਚਾਨਣ ਟੁਰਨ ਲੱਗਿਆ ਕਿਉਂਕਿ ਦੀਵਾ ਨਹੀਂ ਬਾਲਿਆ। ਦੀਵਾ ਨਹੀਂ ਬਲਦਾ ਬਗੈਰ ਤੇਲ ਦੇ ਅਤੇ ਲਾਟ ਨਹੀਂ ਨਿਕਲਦੀ ਬਿਨਾਂ ਵੱਟੀ ਤੋਂ। ਭਉ ਦੀ ਵੱਟੀ, ਸ਼ਬਦ ਰੂਪੀ ਤੇਲ ਅਤੇ ਸੱਚ ਦੀ ਤੀਲੀ ਬਾਲਿਆਂ ਰਾਹ ਰੌਸ਼ਨ ਹੋ ਜਾਂਦਾ ਹੈ। ਲੰਮੀ ਉਮਰ ਰੂਪੀ ਰਾਤ ਵਿੱਚ ਜੋ-ਜੋ ਵੀ ਜਗਿਆਸੂ ਨਾਲ ਬੀਤਣੀ ਹੈ, ਉਸਨੂੰ ਰਾਗਾਂ ਦੀ ਨਿਰਾਲੀ ਤਰਤੀਬ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਸਾ ਦਿੱਤਾ ਹੈ।

ਸਿਰੀ ਰਾਗ ਮੁੜ-ਸੁਰਜੀਤੀ ਦਾ ਵੀ ਰਾਗ ਹੈ। ਇਨਕਲਾਬ ਦਾ ਸੂਚਕ ਹੈ। ਮੁਰਦਿਆਂ ਨੂੰ ਜੀਵਾਲਨ ਵਾਲੀ ਸ਼ਕਤੀ ਕਹਿੰਦੇ ਹਨ, ਇਸ ਰਾਗ ਵਿੱਚ ਹੈ।

ਬਾਣੀ ਪੜ੍ਹਦਿਆਂ ਮੇਰਾ ਯਕੀਨ ਬੱਝਾ ਹੈ ਕਿ ਜੇਕਰ ਕਿਸੇ ਵੇਲੇ ਸ਼ਬਦ ਦੇ ਭਾਵ ਦਾ ਪਤਾ ਨਾ ਵੀ ਲੱਗੇ ਤਾਂ ਕੇਵਲ ਇਹ ਮਾਲੂਮ ਹੋ ਜਾਣ ਤੇ ਕਿ ਕਿਸ ਰਾਗ ਦਾ ਸ਼ਬਦ ਹੈ ਤਾਂ ਭਾਵ-ਅਰਥ ਪ੍ਰਗਟ ਹੋ ਜਾਏਗਾ ਕਿਉਂਕਿ ਰਾਗ ਦਾ ਅਰਥ ਹੀ ਇਹ ਹੈ ਜੋ ਮਨ ਨੂੰ ਕਿਸੇ ਭਾਵ ਵਿੱਚ ਲੈ ਜਾ ਕੇ ਰੰਗ ਦੇਵੇ। ਹੋਰ, ਹਰ ਰਾਗ ਦਾ ਸੁਭਾਅ, ਰਾਗ ਦੇ ਪਹਿਲੇ ਸ਼ਬਦ ਵਿੱਚ ਹੈ। ਜੋ ਰਾਗ ਦਾ ਸਰੂਪ ਸੰਗੀਤ-ਵੇਤਿਆਂ ਨੇ ਮਿੱਥਿਆ, ਉਸਨੂੰ ਸ਼ਬਦ ਵਿੱਚੋਂ ਹੀ ਢੂੰਡਿਆ ਜਾ ਸਕਦਾ ਹੈ। ਜ਼ਰਾ

ਗਹੁ ਨਾਲ ਦੇਖਿਆਂ ਇਹ ਰਹੱਸ ਖੁਲ੍ਹਣਾ ਆਰੰਭ ਹੋ ਜਾਏਗਾ।

**2. ਰਾਗ ਮਾਝ :-**

ਮਾਝ ਵਿੱਚੋਂ ਲੰਘਦੀ ਆਤਮਾ ਹੂਕ ਕੱਢਦੀ ਹੈ। ਹੇਕ ਲਗਾਉਂਦੀ ਹੈ, ਉੱਚੀ ਬੋਲਦੀ ਹੈ। ਵਿਛੋੜੇ ਦੀ ਕਸਕ ਮਹਿਸੂਸ ਕਰਦੀ ਹੈ। ਕ੍ਰਿਪਾ ਦੀ ਯਾਚਨਾ ਹਿਰਦੇ ਵਿੱਚ ਕਰਦੀ ਹੈ। ਮਾਝ ਨਿਰੋਲ ਪੰਜਾਬੀ ਰਾਗ ਹੈ। ਮਾਝਾਂ ਨਿਰੋਲ ਪੰਜਾਬੀ ਲੋਕ ਕਾਵਿ ਹੈ। ਇਸੇ ਹੀ ਇਲਾਕੇ ਵਿੱਚ ਮਾਝਾਂ ਉੱਚੀ ਹੇਕ ਕੱਢ ਕੇ ਹੱਕ ਕੰਨ ਤੇ ਧਰ ਕੇ ਗਾਈਆਂ ਜਾਂਦੀਆਂ ਹਨ। ਫਿਰ ਇਹ ਵੀ ਦੇਖਣ ਵਾਲੀ ਗੱਲ ਹੈ ਕਿ ਮਾਝ ਵਿੱਚ ਭਗਤਾਂ ਦੀ ਬਾਣੀ ਨਹੀਂ ਹੈ। ਬਾਰਹ ਮਾਹ ਵੀ ਇਸੇ ਵਿੱਚ ਹੈ। ਜਿਵੇਂ ਜ਼ਿਮੀਂਦਾਰ ਮੀਂਹ ਦੀ ਉਡੀਕ ਕਰਦਾ ਹੈ ਤਿਵੇਂ ਜਗਿਆਸੂ ਪ੍ਰਭੂ ਦੀਦਾਰ ਦੀ। 'ਮੀਹੁ ਪਇਆ ਪਰਮੇਸਰਿ ਪਾਇਆ'॥ ਇਸੇ ਰਾਗ ਦੀਆਂ ਤੁਕਾਂ ਹਨ। 'ਰਤੁ ਪੀਣੇ' ਰਾਜਿਆਂ ਦਾ ਜ਼ਿਕਰ ਵੀ ਇੱਥੇ ਹੈ। ਗੰਨੇ ਪੀੜਦੇ ਦੇਖੇ ਜਾ ਸਕਦੇ ਹਨ, ਫਸਲਾਂ ਕੱਟੀਆਂ ਜਾਂਦੀਆਂ ਦੇ ਦ੍ਰਿਸ਼ ਇੱਥੇ ਹਨ। ਰਾਜ, ਮਾਲ ਤੇ ਰੂਪ ਵਿੱਚ ਮਸਤ ਲੋਕੀ ਫਿਰ ਰਹੇ ਹਨ, ਪਰ ਸੰਤੋਖ ਰੂਪੀ, ਗੁਰੂ-ਰੁੱਖ ਅਜਿਹਾ ਹੈ ਜਿਸ ਪਾਸ ਗਿਆਂ ਠੰਡ ਮਿਲਦੀ ਹੈ। '**ਬਿਲਪ ਕਰੇ ਚਾਤ੍ਰਿਕ ਕੀ ਨਿਆਈ**' ਦਾ ਵਿਰਲਾਪ ਵੀ ਇੱਥੇ ਹੀ ਹੈ। ਕ੍ਰਿਪਾ ਹੋ ਜਾਵੇ ਤਾਂ ਭਾਗ ਵੀ ਇੱਥੇ ਹੀ ਜਾਗਦੇ ਹਨ।

**3. ਰਾਗ ਗਉੜੀ :-**

ਵਿਲਕਦੀ ਆਤਮਾ ਕ੍ਰਿਪਾ ਦੀ ਯਾਚਨਾ ਕਰਦੀ ਤੇ ਇਹ ਕਹਿੰਦੀ ਕਿ 'ਭਾਗੁ ਹੋਆ ਗੁਰਿ ਸੰਤੁ ਮਿਲਾਇਆ 'ਗਉੜੀ' ਵਿੱਚ ਪ੍ਰਵੇਸ਼ ਕਰਦੀ ਹੈ। ਗੰਭੀਰਤਾ ਦਾ ਵਾਤਾਵਰਣ ਬਣਾਏ ਬਗ਼ੈਰ ਸੁਖ ਨਹੀਂ ਮਿਲਦਾ। ਗੰਭੀਰ ਹੋਇਆ ਸਾਰੇ ਮਸਲੇ ਇਸਦੇ ਸਾਹਮਣੇ ਆਉਣਗੇ। ਬ੍ਰਹਮ, ਪ੍ਰਕ੍ਰਿਤੀ ਜੀਵਨ, ਮੌਤ, ਆਤਮਾ, ਮੁਕਤੀ ਵਰਗੇ ਸਭ ਮਸਲਿਆਂ ਦਾ ਇਸ ਰਾਗ ਦੀ ਬਾਣੀ 'ਚ ਪ੍ਰਕਾਸ਼ ਹੈ। ਇਹ ਰਾਗ ਭੈ ਤੇ ਭਉ ਵਿਚਲੇ ਸੰਤੁਲਨ ਦਾ ਗਹਿਰ ਗੰਭੀਰ ਰਾਗ ਹੈ ਜਿਸਦਾ ਉਸ ਸੱਚੇ ਨੇ ਮਨ ਵਿੱਚ ਵਸਣਾ ਹੈ:

**ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥** (੩੧੧)

**4. ਰਾਗ ਆਸਾ :-**

ਰਾਗ ਆਸਾ ਦਰਸਾਂਦਾ ਹੈ ਕਿ ਆਸਾ ਨਹੀਂ ਛੱਡਣੀ। ਇਹ ਗੰਢਾਂ ਖੋਲ੍ਹਣ ਨਾਲ ਨਹੀਂ ਖੁਲ੍ਹਣੀਆਂ, ਕੱਟਣੀਆਂ ਹੀ ਪੈਣਗੀਆਂ। ਇਹ ਗੰਢਾਂ ਪਖੰਡ, ਭਰਮ, ਭੇਖ, ਦਿਖਾਵੇ ਤੇ ਬਾਹਰਲੇ ਕਰਮਾਂ ਦੀਆਂ ਹਨ। ਆਸਾ ਦੀ ਵਾਰ ਵਿੱਚ ਕਮਜ਼ੋਰੀਆਂ ਹੀ ਤਾਂ ਦਰਸਾਈਆਂ ਹਨ। ਉਂਝ ਇਹ ਗੰਢਾਂ ਬਿਖਮ ਹਨ ਪਰ 'ਉਦਮੁ ਕਰਤ ਹੋਵੈ ਮਨੁ ਨਿਰਮਲੁ'। 'ਸ਼ਬਦ ਚੀਨੈ' ਸੁਖ ਮਿਲੇਗਾ। ਗੁਰ ਸਿੱਖਾਂ ਮਨ ਸਦਾ ਵਧਾਈਆਂ ਹਨ। ਪਹਿਲਾਂ ਕਿਤਨੀ ਭਟਕਨਾ ਸੀ ਜਦ ਕਰੂਪ ਕੁਲੱਖਣੀ ਮਤਿ ਸੀ। ਆਸਾ ਦਰਸਾਂਦੇ ਹੁਣ ਕਿਹਾ ਹੈ : 'ਅਬ ਕੀ ਸਰੂਪਿ ਸੁਜਾਨਿ ਸੁਲਖਨੀ' ਕਿਉਂਕਿ 'ਸਹਿਜੇ

ਉਦਰਿ ਧਰੀ' ਹੈ। ਆਸਾ ਗਾਇਆ ਹੀ ਠੰਡ ਦੇ ਵੇਲੇ ਜਾਂਦਾ ਹੈ:

**'ਚਿਰ ਘਰੀਂ ਨਿਸ ਰਹੈ ਗਾਉਣ' ਦਾ ਹੁਕਮ ਹੈ।**

ਇਸੇ ਲਈ 'ਆਸਾ ਦੀ ਵਾਰ' ਦਾ ਭੋਗ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਪਾਇਆ ਜਾਂਦਾ ਹੈ ਜਾਂ ਸ਼ਾਮ ਨੂੰ ਸੋਦਰੁ ਦੀ ਪਉੜੀ ਆਸਾ ਵਿੱਚ ਲਗਾਏ ਜਾਣ ਦਾ ਆਦੇਸ਼ ਹੈ। ਦਿਹਾੜੀ ਦੀ ਦੌੜ-ਭੱਜ ਪਿੱਛੋਂ ਫਿਰ ਟਿਕਾਅ ਦੀ ਲੋੜ ਹੈ ਅਤੇ ਇਹ ਸੋਦਰੁ ਤੋਂ ਹੀ ਮਿਲਦੀ ਹੈ। ਮਨੁੱਖ ਦੀ ਬਰਾਬਰਤਾ ਤੇ ਵੀ ਜ਼ੋਰ ਹੈ। ਘਬਰਾਹਟ ਤੋਂ ਉਤਾਂਹ ਇਸ ਰਾਗ ਨੇ ਉਠਾਉਣਾ ਹੈ। ਇਹ ਵੀ ਗਿਆਨ ਕਰਾਇਆ ਜਾਂਦਾ ਹੈ ਕਿ ਹਰ ਹਰਕਤ ਪਿੱਛੇ ਉਸ ਦੀ ਸ਼ਕਤੀ ਹੈ। ਅਰਦਾਸ ਅਵੱਸ਼ ਸੁਣੀ ਜਾਂਦੀ ਹੈ। ਰਾਗ ਦਾ ਸਾਰਾ ਮਾਹੌਲ ਹੀ ਆਸ਼ਾਵਾਦੀ ਹੈ। ਜੇ ਮਨੁੱਖੀ ਕਮਜ਼ੋਰੀਆਂ ਦਾ ਜ਼ਿਕਰ ਵੀ ਹੈ ਤਾਂ ਨਾਲ ਹੀ ਦਾਰੂ ਦੱਸਿਆ ਹੈ।

### 5. ਰਾਗ ਗੂਜਰੀ :-

ਇਸ ਉਦਮ ਕਰਨ ਤੋਂ ਗਿਆਤ ਹੋਵੇਗਾ ਕਿ 'ਗੂਜਰੀ ਜਾਤ' ਗਵਾਰ ਹੈ। ਜਿਵੇਂ ਗਵਾਲੇ ਗਾਵਾਂ ਚਰਾਉਣ ਲਈ ਬਾਹਰ ਜਾਂਦੇ ਹਨ ਤਾਂ ਗਊ-ਧੂੜ ਉਡਦੀ ਹੈ। ਗੁਬਾਰ ਵਿੱਚ ਵਿਚਰਦਿਆਂ ਕਈ ਵਾਰੀ ਰਾਹ ਵੀ ਗਵਾਚ ਜਾਂਦਾ ਹੈ। ਇਹ ਗਵਾਚਣਾ ਹੈ, ਇੰਦਰੀ ਰਸ ਕਰਕੇ, ਸਿਮਰਨ ਦੀ ਸੋਝੀ ਨਾ ਹੋਣ ਕਰਕੇ। ਨਾਮ ਦਾ ਚੰਦਨ ਘਸਾ ਕੇ ਲਗਾਉਣ ਨਾਲ ਇਹ ਬਾਹਰਲਾ ਗਰਦ-ਗੁਬਾਰ ਹਟ ਜਾਏਗਾ। ਪੂਜਾ ਦੇ ਸਹੀ ਭਾਵ ਪਤਾ ਲਗ ਜਾਂਦੇ ਹਨ। ਜਿਵੇਂ ਸਵੇਰ ਦੇ ਗਏ ਪਸ਼ੂ ਸ਼ਾਮੀਂ ਘਰ ਮੁੜਦੇ ਹਨ, ਤਿਵੇਂ ਇੰਦਰੀਆਂ ਝੱਖ ਮਾਰ, ਸ਼ਬਦ ਸੁਣ ਸ਼ਾਂਤ ਹੋ ਘਰ ਆ ਟਿਕਣਗੀਆਂ। ਸਭ ਕੁਝ ਸੋਹਣਾ-ਸੋਹਣਾ, ਚੰਗਾ-ਚੰਗਾ ਲੱਗਣ ਲੱਗ ਪੈਂਦਾ ਹੈ। ਗੂਜਰੀ ਦੇ ਸਰੂਪ ਬਾਰੇ ਇਉਂ ਵੀ ਲਿਖਿਆ ਗਿਆ ਹੈ:-

***ਕੰਚਨ ਜਟਤ, ਹਸਤਿ ਕੇ ਦਾਂਤਨ, ਪਟ ਉਤਮ ਤਨ ਪਾਏ।***
***ਮਧ-ਯਾਵਨੀ ਜਾਸ ਕੀ ਮੁੰਦਰਾ, ਖਟ ਤਾਨਨ ਮਿਲ ਗਾਏ।***

### 6. ਰਾਗ ਦੇਵਗੰਧਾਰੀ :-

ਤਨ ਮਨ ਅਰਪ ਖ਼ੁਸ਼ੀ ਜੋ ਮਿਲਦੀ ਹੈ ਉਹ ਹੀ ਦੇਵਗੰਧਾਰੀ ਹੈ। ਦੇਵ ਗੰਧਾਰੀ ਦਾ ਪ੍ਰਭਾਵ ਖ਼ੁਸ਼ਬੂ ਪੈਦਾ ਕਰਨਾ ਹੈ। ਇਸ ਰਾਗ ਵਿੱਚ ਵਿਚਰਦੇ ਹੀ ਪਤਾ ਲੱਗੇਗਾ ਕਿ ਖ਼ੁਸ਼ੀ ਚਰਨ ਸ਼ਰਨ ਵਿੱਚ ਹੈ। ਮਾਂ ਦੇ ਚਰਨਾਂ ਵਿੱਚ ਹੈ। ਗੁਰੂ ਦੇ ਪਾਸ ਬੈਠਿਆਂ ਹੈ। ਝੂਠਾ ਪਿਆਰ ਛੱਡਣ ਵਿੱਚ ਹੈ। ਉਹ ਭਟਕਣਾ ਜੋ ਗੂਜਰੀ ਵਿੱਚ ਬਹੁਤ ਤਿੱਖੀ ਸੀ। ਦੇਵਗੰਧਾਰੀ ਵਿਚ ਆ ਕੇ ਥੰਮ ਗਈ ਹੈ। ਸਹਾਰਾ ਜਿਹਾ ਮਿਲਿਆ ਲੱਗਦਾ ਹੈ।

### 7. ਰਾਗ ਬਿਹਾਗੜਾ :-

ਪਰ ਜੀਵ ਆਤਮਾ ਨੂੰ ਡਰ ਸਮਾਇਆ ਰਹਿੰਦਾ ਹੈ ਕਿ ਵਿਛੋੜੇ ਕਿ ਵਿਛੜੇ। ਸੋ ਬਿਹਾਗੜਾ ਹੈ, ਜੋ ਵਿਯੋਗ ਉਠਾਂਦਾ ਹੈ। ਵਿਯੋਗ ਨੂੰ, ਗੁਰੂ ਦਾ ਬਣ ਕੇ, ਮਰਦਾਨਾ ਹੋ ਦੂਰ ਕਰਨਾ ਹੈ। ਮਰਦਾਨਾ ਬਣਨਾ ਸ਼ਬਦ ਵਿੱਚ ਰਤਿਆਂ ਹੋਣਾ ਹੈ।

**8. ਰਾਗ ਵਡਹੰਸੁ :-**

ਇਹ ਹੀ ਵਡਹੰਸੁ ਹੈ। 'ਸਬਦਿ ਰਤੇ ਵਡਹੰਸ ਹੈ' ਸ਼ਬਦ ਨਾਲ ਰਤਿਆਂ ਲਈ, ਦੇਹ ਘੋੜੀ ਤੇ ਕਾਬੂ ਪਾਉਣਾ ਪਹਿਲਾ ਕਰਮ ਹੈ। ਜ਼ਬਾਨ ਤੇ ਕਾਬੂ ਰੱਖਣਾ ਹੈ। ਜੇ ਸਰੀਰ ਕਾਬੂ ਵਿੱਚ ਨਾ ਹੋਵੇ ਤਾਂ ਇੰਝ ਲਗਦਾ ਹੈ ਕਿ ਘੁੱਪ ਹਨੇਰਾ ਛਾਇਆ ਹੋਇਆ ਹੈ। ਅੰਤਾਂ ਦੀ ਕਾਹਲ ਤੇ ਘਬਰਾਹਟ ਪੈਦਾ ਹੋ ਜਾਂਦੀ ਹੈ ਅਤੇ ਫਿਰ ਦੋਬਾਰਾ ਭੈ ਤੇ ਭਰਮ ਆ ਚਮੜਦੇ ਹਨ। ਮੌਤ ਵੇਲੇ ਗਾਏ ਜਾਣ ਵਾਲੇ ਲੋਕ ਗੀਤਾਂ ਦਾ ਰੂਪ 'ਅਲਾਹਣੀਆਂ' ਇਸੇ ਰਾਗ ਵਿੱਚ ਹਨ।

**9. ਰਾਗ ਸੋਰਠਿ :-**

ਸੋਰਠਿ ਹਨੇਰੇ ਦਾ ਰਾਗ ਹੈ ਤੇ ਹੁਣ ਸੋਰਠਿ ਹੀ ਗਾਇਆ ਹੈ। ਇਹ ਹੁਕਮ ਹੈ:

**"ਸੋਰਠਿ ਤਾਮਿ ਸੁਹਾਵਣੀ, ਜਾ ਹਰਿ ਨਾਮੁ ਢੰਢੋਲੇ ॥"** (੬੪੨)

ਰਸਮੀ ਧਰਮ ਤੇ ਕਰਮ ਕਾਂਡ ਨੂੰ ਛੱਡਣ ਨਾਲ ਹੀ ਸੁਖ ਮਿਲੇਗਾ। ਜੇ ਅਜਿਹਾ ਨਾ ਕੀਤਾ ਤਾਂ ਭਟਕਣਾ ਬਣੀ ਰਹੇਗੀ।

ਪ੍ਰੇਮ ਬਿਨਾਂ ਸਭ ਨਿਰਾਰਥਕ ਹੈ। **'ਹਿਰਦੈ ਕਪਟੁ ਮੁਖ ਗਿਆਨੀ ॥'** ਹੁੰਦੇ, ਕਰਮ ਕਾਂਡੀ ਪ੍ਰਾਣੀ ਬਿਲੋਵਣ ਹਾਰੇ ਹਨ। ਖਾਲਸਾ ਉਹ ਹੈ, ਜਿਸ ਪ੍ਰੇਮ ਭਗਤ ਜਾਣ ਲਈ ਹੈ:

**"ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥"** (੬੫੫)

ਖਾਲਸਾ, ਅੰਧੇਰੇ ਵਿੱਚ ਪ੍ਰਕਾਸ਼ ਕਰਨ ਲਈ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਜਿਆ ਸੀ। ਪਾਣੀ ਰਿੜਕਣ ਦੀ ਥਾ 'ਹਰਿ ਕਾ ਬਿਲੋਵਨਾ' ਬਿਲੌਣਾ ਚਾਹੀਦਾ ਹੈ। ਇਕ 'ਸੋਰਠਿ ਰਸ ਹੈ ਦੂਜਾ ਸਠੋਰ ਹੁੰਦਾ ਹੈ। **'ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ'** ਫਿਰ ਨ ਦੰਦੀ ਮੈਲ ਹੈ, ਨ ਮਨ ਵਿੱਚ ਕਾਤੀ ਹੈ, ਨ ਜੀਭ ਨੂੰ ਉਲੀ ਝੂਠ ਦੀ ਲੱਗੀ ਹੈ। ਜੀਭ ਸੱਚੀ ਸੁੱਚੀ ਹੈ। ਰਵਿਦਾਸ ਜੀ ਕਹਿੰਦੇ ਹਨ ਜਦ ਭਰਮ ਭਉ ਮਿਟ ਗਿਆ, ਸਹਿਜ ਆ ਗਿਆ।

**10. ਰਾਗ ਧਨਾਸਰੀ :-**

ਸੋ ਦਰਸ਼ਨ ਦੀ ਪਿਆਸ ਲਗਾ ਹੁਣ ਆਤਮਾ ਸੋਰਠਿ ਤੋਂ ਧਨਾਸਰੀ ਵਿਚ ਪੁੱਜਦੀ ਹੈ।

ਅਗਲਾ ਰਾਗ ਦੱਸਦਾ ਹੈ ਕਿ ਜਿਤਨਾ ਹਨੇਰਾ ਵਧ ਹੋ ਜਾਏ ਤਾਰਿਆਂ ਦੀ ਰੌਸ਼ਨੀ ਉਤਨੀ ਹੀ ਵਧ ਜਾਂਦੀ ਹੈ। ਜੋ ਤਾਰਿਆਂ ਦੀ ਸੇਧ ਟੁਰਦੇ ਹਨ ਉਹ ਭਟਕਦੇ ਨਹੀਂ। ਧਨਾਸਰੀ ਗਾਇਆਂ ਰਾਹ ਮਿਲ ਜਾਂਦਾ ਹੈ। ਆਤੁਰ ਹੋ ਕੇ ਪੁਕਾਰਦੇ ਰਹਿਣਾ ਚਾਹੀਦਾ ਹੈ। ਦ੍ਰਿਸ਼ਟੀ ਨਿੱਕੀ ਤੇ ਨੀਵੀਂ ਕਦੇ ਨਹੀਂ ਰੱਖਣੀ। ਸਭ ਭਗਤਾਂ ਦੀਆਂ ਕੀਤੀਆਂ ਆਰਤੀਆਂ ਇਸੇ ਰਾਗ ਵਿੱਚ ਹਨ।

**'ਧਨਾਸਰੀ ਧਨਵੰਤੀ ਜਾਣੀਐ ਭਾਈ, ਜਾ ਸਤਿਗੁਰ ਕੀ ਕਾਰ ਕਮਾਇ ॥'**

(੧੪੧੯)

**11. ਰਾਗ ਜੈਤਸਰੀ :-**

ਸਤਿਗੁਰੂ ਦੀ ਦੱਸੀ ਕਾਰ ਕਮਾਉਂਦਿਆਂ, ਨਾਮ ਧਨ ਇਕੱਠਾ ਕਰ ਅੰਤ੍ਰੀਵ ਖ਼ੁਸ਼ੀ ਲੈਣ ਲਈ ਜੈਤਸਰੀ ਜਾ ਪੁੱਜੀਦਾ ਹੈ।

ਜੈਤਸਰੀ ਦਾ ਪ੍ਰਭਾਵ ਸੁਖ ਤੇ ਖ਼ੁਸ਼ੀ ਦੇਣ ਵਾਲਾ ਹੈ। ਗ਼ਮੀ-ਖ਼ੁਸ਼ੀ, ਹਰਖ-ਸੋਗ ਵਿੱਚ ਵੀ ਮਨ ਦੀ ਉਧੇੜ-ਬੁਣ ਲਗੀ ਰਹਿੰਦੀ ਹੈ। ਕੁਝ ਸੰਕੋਚ ਜਿਹਾ ਵੀ ਰਹਿੰਦਾ ਹੈ। ਜੈਤਸਰੀ ਸਰਦ ਰੁੱਤ ਵਿੱਚ ਹੀ ਗਾਈ ਜਾਂਦੀ ਹੈ:

**"ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥"** (੭੧੦), ਵਾਲੀ ਹੂਕ ਹੈ। ਬੇਨਤੀ ਹੈ:

**ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥** (੭੦੧)

**12. ਰਾਗ ਟੋਡੀ :-**

ਰਤਾ ਕੁ ਖ਼ੁਸ਼ੀ ਆਉਣ ਤੇ ਆਮ ਤੌਰ ਤੇ ਕੱਚਾ ਮਨੁੱਖ ਭਟਕ ਵੀ ਜਾਂਦਾ ਹੈ। ਕਈ ਦਰਾਂ ਤੇ ਜਾਣਾ ਅਰੰਭ ਕਰ ਦੇਂਦਾ ਹੈ। ਇਸ ਖ਼ਿਆਲ ਨਾਲ ਕਿ ਸ਼ਾਇਦ ਸੁਖ ਖ਼ੁਸ਼ੀ ਕਿਸੇ ਵਿਅਕਤੀ ਦੀ ਬਰਕਤ ਨਾਲ ਮਿਲੀ ਹੈ। ਟੋਡੀ ਬਾਰੇ ਪ੍ਰਸਿੱਧ ਹੈ ਕਿ ਇਹ ਗਾ ਕੇ ਗਵੱਯਾ ਦਰਬਾਰ ਵਿੱਚ ਝੋਲੀ ਅੱਡ ਬਖ਼ਸ਼ੀਸ਼ ਮੰਗਦਾ ਸੀ। ਟੋਡੀ ਦੀ ਬਾਣੀ ਵਿੱਚ ਇੱਕੋ ਨੂੰ ਸਲਾਹੁਣ ਦਾ ਮਜ਼ਮੂਨ ਲਿਆ ਹੈ ਤਾਂ ਕਿ ਇਹ ਦੁਨਿਆਵੀ ਦਰਾਂ ਤੇ ਭਟਕਦਾ ਨਾ ਫਿਰੇ। ਜਿਨ੍ਹਾਂ ਨੇ ਵੀ ਮਨੁੱਖਾਂ ਦੇ ਦਰ ਜਾਂ ਲੜ ਪਕੜੇ ਉਹ ਦੁਖੀ, ਪਰ ਜਿਨ੍ਹਾਂ ਪ੍ਰਭੂ ਦਾ ਪੱਲਾ ਪਕੜਿਆ ਉਹ:

**ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥** (੭੧੧)

**13. ਰਾਗ ਬੈਰਾੜੀ :-**

ਸੋ ਜਦ ਝੋਲੀ ਵਿੱਚ ਜਗਿਆਸੂ ਦੇ ਬਰਕਤ ਪ੍ਰਭੂ ਦਰੋਂ ਪੈਂਦੀ ਹੈ ਤਾਂ ਮਾਲਾ ਮਾਲ ਹੋਇਆ ਸਮਝਦਾ ਹੈ। ਬੈਰਾੜੀ ਦਾ ਰੂਪ ਹੈ ਸਿਰ ਤੋਂ ਲੈ ਕੇ ਪੈਰਾਂ ਤੱਕ ਗਹਿਣਿਆਂ ਨਾਲ ਲੱਦੀ ਅਤੇ :

**'ਆਪਣੇ ਧਾਮ ਸਖੀ ਸੋ, ਮਿਲ ਕੇ ਰਟੈ ਰਾਗ ਮਨ ਭਾਏ।'**

ਅਤੇ

**"ਸਦਾ ਮੁਖ ਮੀਠੀ।"**

ਬੜੀ ਮਿਠਾਸ ਹੈ ਇਸ ਰਾਗ ਵਿੱਚ। ਬੈਰਾੜੀ ਵਿੱਚ ਦਿਸੇਗਾ ਕਿ

**"ਸੰਕਰ ਕ੍ਰੋੜ ਤੇਤੀਸ,"**

ਬੇਸ਼ਕ ਧਿਆਈ ਜਾਣ ਪਰ ਉਹ,

**'ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰ ॥'** (੭੨੦)

**'ਕਾਇਆ ਨਗਰਿ ਬਸਤ ਹਰਿ ਸੁਆਮੀ'** ਅਤੇ **'ਸਰਬ ਸੂਖ ਹਰਿ ਨਾਮ ਵਡਾਈ'** (੭੨੦) ਵਿਚ ਹੈ।

**14. ਰਾਗ ਤਿਲੰਗ :-**

ਤਿਲੰਗ ਵਿੱਚ ਆ ਕੇ ਕੁਝ ਤਿੱਖਾ-ਤਿੱਖਾ ਮਹਿਸੂਸ ਕਰੇਗੀ ਜੀਵ ਆਤਮਾ। ਰਿਧੀ ਸਿਧੀ ਮਿਲਦੀ ਦਿਸੇਗੀ। ਕੁਝ ਆਂਦਾ-ਜਾਂਦਾ, ਕੁਝ ਖੋਇਆ-ਪਾਇਆ ਮਿਲਦਾ ਗਿਆ ਮਹਿਸੂਸ ਹੋਵੇਗਾ।

ਤਿਲੰਗ ਦੀ ਸੁਰ ਹੈ :

**'ਸਾਨ ਪੈ ਕ੍ਰਿਪਾਨ ਕੇ ਘਸੇ ਤੇ ਸੁਰ, ਸੋ ਤਿਲੰਗੀ।'**

ਚਿੰਗਾਰੀਆਂ ਨਿਕਲਦੀਆਂ ਹਨ ਜਦ ਸਾਨ ਤੇ ਚੜ੍ਹ, ਤਲਵਾਰ ਤਿੱਖੀ ਕੀਤੀ ਜਾਂਦੀ ਹੈ। ਆਵਾਜ਼ ਤਿੱਖੀ ਹੈ ਤਿਲੰਗ ਦੀ। ਰਾਗ ਤਿਲੰਗ ਵਿੱਚ ਕਟਾਵੱਢੀ ਵਾਲਾ ਵਾਤਾਵਰਣ ਬਣਿਆ ਮਿਲੇਗਾ। ਤਿਲੰਗ ਦਾ ਰੂਪ ਹੈ:

**ਅੱਖਾਂ ਖੁੱਲ੍ਹੀਆਂ, ਪ੍ਰਸੰਨ ਮੁਖ, ਆਵਾਜ਼ ਕੋਕਲ ਵਾਂਗ।**
**"ਲੋਚਨ ਬਿਸਾਲ ਸਮ, ਕੁੰਜ ਔ ਪ੍ਰਸੰਨ ਮੁਖ, ਕੰਠ**
**ਕੋਕਿਲਾ ਤੇ ਨੀਕੋ ਮੋਤੀ ਮਾਲ ਭਾਵਤੀ।"**

ਜਿਵੇਂ ਹਥਿਆਰ ਤਿੱਖਾ ਕਰਨਾ ਜ਼ਰੂਰੀ ਹੈ ਤਿਵੇਂ ਹੁਕਮ ਹੈ :

**'ਬੰਦੇ ਖੋਜੁ ਦਿਲ ਹਰ ਰੋਜ ਨ ਫਿਰੁ ਪਰੇਸਾਨੀ ਮਾਹਿ ॥'** (੭੨੭)

ਤਿੱਖੀਆਂ ਸੁਰਾਂ ਦੇਖਣੀਆਂ ਹਨ ਤਾਂ 'ਪਾਪ ਕੀ ਜੰਞ' ਚੜ੍ਹੀ ਇਸੇ ਰਾਗ ਵਿੱਚ ਦੇਖੋ। ਜੋਰੀ ਮੰਗਦਾ ਦਾਨ ਬਾਬਰ ਨੂੰ ਤੱਕੋ। ਸ਼ੈਤਾਨ ਨੂੰ ਅਗਦ, ਜ਼ਬਰਦਸਤੀ ਨਿਕਾਹ ਪੜ੍ਹਦੇ ਦੇਖੋ। 'ਖੂਨ ਕੇ ਸੋਹਿਲੇ' ਤੇ 'ਰਤ ਕਾ ਕੁੰਗੂ' ਪਾਏ ਹੋਏ ਮਜ਼ਲੂਮ ਤੱਕੋ। ਪਰ ਹੈ ਇਹ 'ਰਾਇਸਾ, ਪਿਆਰੇ ਕਾ ਰਾਇਸਾ।' ਉਸਦੀ ਲੀਲਾ, ਤਮਾਸ਼ਾ, ਖੇਡ 'ਬਾਜੀ ਸੰਸਾਰ' ਦਾ ਜ਼ਿਕਰ ਗੁਰੂ ਰਾਮ ਦਾਸ ਜੀ ਇਸ ਲਈ ਕਰਦੇ ਹਨ ਅਤੇ 'ਕਰਤੇ ਕੁਦਰਤੀ ਮੁਸਤਾਕ' ਕੋਈ ਵਿਰਲਾ ਹੀ ਦਿਸਦਾ ਹੈ। ਵਾਹਿਗੁਰੂ ਦਾ ਭਿਆਨਕ ਰੂਪ ਦੇਖ ਜਾਂ ਕਈ ਮਾਯੂਸ ਹੋ ਬੈਠ ਜਾਂਦੇ ਹਨ ਜਾਂ ਮੁਨਕਰ ਹੋ ਜਾਂਦੇ ਹਨ। ਛਿਨ ਛਿਨ ਅਉਧ ਬਿਹਾਤ ਹੈ ਵੱਲ ਝਾਤ ਮਰਵਾ ਕੇ ਮਨੁੱਖ ਨੂੰ ਗੁਰੂ ਤੇਗ ਬਹਾਦਰ ਜੀ ਨੇ ਸੁਚੇਤ ਕੀਤਾ ਹੈ।

**15. ਰਾਗ ਸੂਹੀ :-**

ਦੁਨੀਆ ਦੀ ਅਸਲੀਅਤ ਦਾ ਪਤਾ ਲੱਗਦੇ ਸਾਰ ਮਨੁੱਖ ਵਿੱਚ ਪ੍ਰਭੂ ਨੂੰ ਮਿਲਣ ਦਾ ਚਾਅ ਉਠ ਖਲੋਂਦਾ ਹੈ। ਪਤਾ ਲੱਗਦਾ ਹੈ ਕਿ ਸੂਹੀ ਵਿੱਚ ਕਿ 'ਜਿਨ ਕੇ ਚੋਲੇ ਰਤੜੇ' ਹਨ ਉਹ ਉਤਸ਼ਾਹ ਵਿੱਚ ਹਨ। ਸੂਹੀ ਉਤਸ਼ਾਹ ਦਾ:

**ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥** (੭੮੫)

ਸੂਹੀ ਦਾ ਸਰੂਪ ਹੈ- ਆਵਾਜ਼ ਗਰਜਵੀਂ :

**ਅੰਜਨ ਸਹਤ ਨੈਣ ਅਨਯਾਰੇ। ਕਚ (ਕੇਸ) ਬਿਸਾਲ ਕਿੰਕਨੀ ਸੁਧਾਰੇ ॥**
**ਉੱਜਲ ਮੋਤੀ, ਨਾਮ ਬਿਰਾਜੇ। ਮੁਖ ਛਬਿ ਦੇਖ ਕਲਾਨਿਧ ਲਾਜੇ ॥**

ਸੂਹੀ ਸੂਫੀਆਂ ਦਾ ਵੀ ਪਿਆਰਾ ਰਾਗ ਹੈ। ਸੂਹੀ ਤੇ ਸੁਹਾਗਣ ਦਾ ਇੱਥੇ ਵਰਨਣ ਹੈ। ਸੁਚੱਜੀ, ਗੁਣਵੰਤੀ, ਕੁਚੱਜੀ, ਕੁੜਮਾਈ ਤੇ ਲਾਵਾਂ, ਇਸੇ ਰਾਗ ਵਿੱਚ ਹਨ। ਜਿਵੇਂ ਸੁਹਾਗ ਦੀਆਂ ਨਿਸ਼ਾਨੀਆਂ ਦੱਸੀਆਂ ਹਨ। ਤਿਵੇਂ ਪ੍ਰਭੂ ਮਿਲਣ ਦੀਆਂ ਨਿਸ਼ਾਨੀਆਂ ਵੀ ਦੱਸੀਆਂ ਹਨ।

ਕਨਿਕ, ਭੂਖਨ ਤੇ ਹੋਰ ਸ਼ੋਖ਼ ਰੰਗਾਂ ਦਾ ਜ਼ਿਕਰ ਵੀ ਤਾਂ ਹੀ ਬਾਹਲਾ ਇਸ ਰਾਗ ਵਿੱਚ ਹੈ। ਬਾਵਰੇ ਮਨ ਨੂੰ ਸੰਸਾਰ ਕੁਸੰਭਾ 'ਥੁੜ ਚਿਰਾ' ਦਸ ਦਰਸਾ ਕੇ ਇਸ ਨਾਲ ਪਿਆਰ ਛੱਡ ਕੇ ਨਾਮ ਮਜੀਠ ਵਿਹਾਜਣ ਦੀ ਪ੍ਰੇਰਣਾ ਹਰ ਥਾਂ ਕੀਤੀ ਹੈ। ਬਸ ਸੂਹੀ ਵਿੱਚ **'ਵਜਹ ਵਾਜੇ ਅਨਦ ਝਨਕਾਰ'** ਹੈ।

**16. ਰਾਗ ਬਿਲਾਵਲੁ :-**

ਮਿਲਾਪ ਉਪਰੰਤ ਜੀਵਨ ਵਿੱਚ ਇਕ ਨਿਰਾਲੀ ਜਿਹੀ ਖੁਸ਼ਬੋਈ ਪੈਦਾ ਹੁੰਦੀ ਹੈ। ਇਹ ਹੀ ਬਿਲਾਵਲੁ ਹੈ। ਬਿਲਾਵਲੁ ਬਾਰੇ ਮੁੱਖ ਵਾਕ ਵੀ ਹੈ:

**ਹਰਿ ਉਤਮੁ ਹਰਿ ਪ੍ਰਭੁ ਗਾਵਿਆ, ਕਰਿ ਨਾਦੁ ਬਿਲਾਵਲੁ ਰਾਗੁ।** (੮੪੯)
(ਗੁਰੂ ਰਾਮ ਦਾਸ ਜੀ)

ਇਹ ਵੀ ਹੁਕਮ ਹੈ:

**"ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ॥**

**"ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ"॥** (੮੪੯)
(ਗੁਰੂ ਅਮਰਦਾਸ ਜੀ)

**17. ਰਾਗ ਗੋਂਡ :-**

ਇਸ ਤਰ੍ਹਾਂ ਬੋਲਣ ਵਾਲੇ ਦਾ ਹਿਰਦਾ ਸਰਸ਼ਾਰ ਰਵ੍ਹੇਗਾ। ਭਾਵੇਂ ਮੰਜ਼ਿਲ ਤਾਂ ਨਹੀਂ ਦਿਸਦੀ, ਚਾਨਣਾ ਵੀ ਪੂਰਾ ਨਹੀਂ ਪਰ ਆਤਮਾ ਪੂਰਨ ਉਤਸ਼ਾਹ ਵਿਚ ਰਵ੍ਹੇਗੀ। ਇਹ ਹੈ ਗੋਂਡ।

ਗੋਂਡ ਦਾ ਰੂਪ ਹੈ:

**'ਤਨ ਪਲਾਸ, ਪਾਤਨ ਕਵਚ, ਗੌੜ ਮਹਾਂ ਬਲ ਸੋਇ।**

**18. ਰਾਗ ਰਾਮਕਲੀ :-**

ਬਦਲ ਮੇਹਰਾਂ ਦਾ ਵਸੇਗਾ ਅਤੇ ਰਹਿਮਤਾਂ ਦੀ ਬਾਰਸ਼ ਹੋਇਆਂ ਬੈਰਾਗ ਵਾਲੀ ਅਵਸਥਾ ਪੈਦਾ ਹੋਵੇਗੀ। ਕਰੁਣਾ ਉਠੇਗੀ।

ਰਾਮਕਲੀ ਕਰੁਣਾ ਦਾ ਰਾਗ ਹੈ। ਪਹਿਲਾਂ ਮੂਰਛਨਾ ਕਰਦਾ ਹੈ। ਫਿਰ ਕਰੁਣਾ ਰਸ ਨਾਲ ਭਰਪੂਰ ਕਰ ਦੇਂਦਾ ਹੈ। ਰਾਮਕਲੀ ਜੋਗੀਆਂ ਦਾ ਪਿਆਰਾ ਰਾਗ ਹੈ। ਕਰੁਣਾਮਈ ਹੋਈ ਆਤਮਾ ਨੂੰ ਪ੍ਰਤੀਤੀ ਦੀ ਚਾਸ਼ਨੀ ਚਾੜ੍ਹਨੀ ਹੈ। ਸੋ ਰਾਮਕਲੀ ਰਾਗ ਵਿੱਚ ਇਹ ਦਰਸਾਉਣਗੇ ਕਿ ਬਾਹਰੋਂ ਝਾਕਣ ਨਾਲੋਂ ਅੰਦਰਲੇ ਦੀ ਝਾਤ ਲਿਵ ਪੈਦਾ ਕਰ ਦੇਵੇਗੀ। ਸੋ ਹੁਕਮ ਹੈ:

**ਇਹ ਸਰੀਰ ਸਰੋਵਰ ਹੈ ਸੰਤਹੁ, ਇਸਨਾਨ ਕਰੇ ਲਿਵ ਲਾਇ।**

ਉਸਨੂੰ ਮਨ ਵਸਾਉਣਾ ਹੀ ਜੋਗ, ਖਿੰਥਾ, ਫਾਹੁੜੀ, ਮੁੰਦਰਾ ਜਾਂ ਜੋਗ ਦੀਆਂ ਨਿਸ਼ਾਨੀਆਂ ਹਨ। ਰਾਮਕਲੀ ਦੀ ਸੁਰ ਵੀ ਚਾਤ੍ਰਿਕ ਵਾਲੀ ਹੈ। ਸਰੂਪ ਹੈ:

**'ਜੋਬਨ ਅਨੂਪ, ਮੁੱਖ ਚੰਦ, ਮੋਤੀ ਮਾਲ, ਉਰ ਕੁਚ।**
**ਕਾਰੀਆਂਗੀ ਪਗ, ਨੂੰਪਰ ਬਜਤ ਹੈ।**
**ਕੰਕਨ ਲਸਤ ਕਰ, ਓਢਨੀ ਦਿਪਤ ਲਾਲ।**
**ਸਰਪਨੀ ਮੁਦ੍ਰਾ ਬੈਨ, ਮੀਠੇ ਉਚਰਤ ਹੈ।**

ਗੁਰੂ ਜੀ ਨੇ '**ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥**' (੯੫੦) ਲਿਖ ਕੇ ਇਸ ਰਾਗ ਦੀ ਸਾਰੀ ਬਾਣੀ ਦਾ ਮਜ਼ਮੂਨ ਸਪੱਸ਼ਟ ਕਰ ਦਿੱਤਾ ਹੈ। ਸੋ ਬਾਹਰ ਦੇ ਭੇਖ, ਭਾਵੇਂ ਉਹ ਜੋਗੀਆਂ ਦੇ ਹਨ, ਭਾਵੇਂ ਲੋਕਾਂ ਦੇ, ਭਾਵੇਂ ਧਰਮਾਂ ਦੇ, ਕਰਨ ਤੋਂ ਸਖਤੀ ਨਾਲ ਵਰਜਿਆ ਹੈ। ਸਦਾਚਾਰ ਦਾ ਸੀਗਾਰ ਕਰਨ ਲਈ ਪ੍ਰੇਰਿਆ ਹੈ।

### 19. ਰਾਗ ਨਟ ਨਰਾਇਣ :-

ਜਦ ਮਨ ਅੰਦਰ ਝਾਕੀਦਾ ਹੈ ਤਾਂ ਆਪਣੀ ਅੰਦਰਲੀ ਦਸ਼ਾ ਦੇਖ ਕਾਹਲ ਪੈਂਦੀ ਮਹਿਸੂਸ ਹੁੰਦੀ ਹੈ। ਇਹ ਹੀ ਹੈ ਨਟ ਨਰਾਇਣ ਦਾ ਸੂਖਮ ਸਰੂਪ। 16 ਭੇਦ ਨਟ ਨਰਾਇਣ ਦੇ ਹਨ। 'ਕਦੇ ਕਾਹਲ, ਕਦੇ ਠਹਿਰਾਅ'। 'ਮਨਿ ਪਿਆਸੁ ਬਹੁਤੁ ਦਰਸਾਵੈ' ਇਹ ਪਿਆਸ ਬੁਝਦੀ ਵੀ ਹੈ ਕੇਵਲ ਨਾਮ ਨਾਲ। ਨਾਮ ਨਾਲ ਮਨ ਥਿਰ ਹੋ ਜਾਏਗਾ, ਨਟ ਖਟ ਨਹੀਂ ਰਵੇਗਾ। 'ਨਟ ਨਰਾਇਣ' ਦੀ ਥਾਂ ਨਰ ਨਾਰਾਇਣ ਲੈ ਲਵੇਗਾ '**ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ, ਮੁਖ ਬੋਲਹਿ ਨਰ ਨਰਹਰੇ**' ॥ (੯੭੫)

### 20. ਰਾਗ ਮਾਲੀ ਗਉੜਾ :-

ਅੱਗ ਲਗੇ ਜੋ ਖੂਹ ਖੁਣਨ ਲੱਗਾ ਹੈ, ਉਸਨੂੰ ਸਿਵਾਇ ਮਾਯੂਸੀ ਦੇ ਹੱਥ ਕੁਝ ਨਹੀਂ ਆਉਣ ਲੱਗਾ। ਉਸਨੂੰ ਲੋਕੀ ਮੂਰਖ ਕਹਿਣਗੇ। ਸੋ ਨਾਮ ਦਾਖੂਹ ਪ੍ਰਗਟ ਕਰਨ ਤੇ ਚਲਾਉਣ ਲਈ ਸੰਦਾਂ ਤੇ ਔਜ਼ਾਰਾਂ ਦੀ ਲੋੜ ਹੈ। ਕਾਮ, ਕਰੋਧ, ਲੋਭ, ਮੋਹ, ਨਿਤ ਝਗੜਦੇ ਹਨ। ਇਨ੍ਹਾਂ ਨੂੰ ਸਰ ਕਰਨ ਲਈ ਅੰਦਰ ਕਿਲ੍ਹਾ ਉਸਾਰਨ ਦੀ ਲੋੜ ਹੈ ਤਾਂ ਕਿ ਇਹ ਮਾਰ ਨ ਕਰ ਸਕਣ। ਜਿਵੇਂ 'ਦੁਹਸ਼ਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ' ਇਵੇਂ ਨਾਮ ਕਿਲੇ ਵਿਚ ਬੈਠੀ ਆਤਮਾ ਨੂੰ ਕੋਈ ਕਾਮਾਦਿਕ ਛੁਹ ਤੱਕ ਨਹੀਂ ਸਕੇਗਾ। ਅੰਦਰਲੀ ਖੁਸ਼ੀ ਨੂੰ ਹੁਣ ਕੋਈ ਖੋਹ ਨਹੀਂ ਸਕਦਾ। ਮਾਲੀ ਗਉੜਾ ਦਾ ਸੁਭਾਅ ਹੀ ਖੁਸ਼ੀ ਉਪਜਾਉਣੀ ਤੇ ਤਿਆਰ ਕਰਨਾ ਹੈ। ਹਰ ਪ੍ਰਾਪਤ ਵਸਤੂ ਨੂੰ ਵਰਤਣਾ ਹੈ। ਉਸਦਾ ਰਾਹ ਪਤਾ ਲੱਗੇਗਾ ਕਿ ਕੰਨਾਂ ਨੂੰ ਹਰ ਜਸ, ਨੇਤ੍ਰਾਂ ਨੂੰ ਦਰਸ਼ਨਾਂ ਦੀ ਤਾਂਘ ਤੇ ਰਸਨਾ ਨੂੰ ਗੁਣ ਗਾਉਣ ਵੱਲ ਲਗਾਉਣਾ ਹੈ:

**ਕਰਨਿ ਹਰਿ ਜਸੁ, ਨੇਤ੍ਰ ਦਰਸਨੁ, ਰਸਨਿ ਹਰਿ ਗੁਨ ਗਾਉ ॥** (੯੮੮)

ਸ਼ੁਰੂ ਵਿੱਚ ਅਨਿਕ ਜਤਨਾਂ ਦਾ ਹੀ ਜ਼ਿਕਰ ਹੋਵੇਗਾ ਕਿ ਉਸਨੂੰ ਪਾ ਨਹੀਂ ਸਕੇ। ਫਿਰ ਜੋ ਸਾਧਨ ਜੁਟਾਣੇ ਹਨ, ਉਨ੍ਹਾਂ ਦੀ ਦਸ ਪਾਈ ਜਾਏਗੀ। ਸਾਧਨ ਇਤਨੇ

ਸਹਿਲੇ ਹਨ ਕਿ ਆਤਮਾ ਉਤਸ਼ਾਹ ਵਿੱਚ ਉਠ ਖਲੋਂਦੀ ਹੈ। ਇਹ ਹੈ ਮਾਲੀ ਗਉੜਾ।

**21. ਰਾਗ ਮਾਰੂ :-**

ਟਿਕੀ ਆਤਮਾ ਜੁਰਅਤਿ ਵਾਲੇ ਹੋ ਮਸਤ ਫਿਰੇਗੀ। ਬੇਪ੍ਰਵਾਹ ਹੋ ਵਿਚਰੇਗੀ। ਹੁਣ ਮਾਰੂ ਦੀ ਸੁਰ ਉਠੇਗੀ। ਸੁਰ ਹੈ:

**"ਹਰਿ ਰਥ, ਪੰਖ ਉਡਤ ਸੁਰ ਪਾਈ।"**

ਜਦ ਰੱਥ ਦੌੜੇ ਧੂੜ ਉੱਡਦੀ ਹੈ ਜਾਂ ਜਦ ਪੰਖੀ ਧਰਤੀ ਛੱਡ ਅਸਮਾਨ ਵੱਲ ਉਡਾਰੀ ਮਾਰਦਾ ਹੈ ਤਾਂ ਧੂੜ ਉਡਾਂਦੇ ਫੜਫੜਾਹਟ ਹੁੰਦੀ ਹੈ, ਉਹ ਹੈ ਮਾਰੂ ਦੀ ਸੁਰ।

ਮਾਰੂ ਦਾ ਰੂਪ ਹੈ:

**"ਬਦਨ ਪ੍ਰਸੰਨ ਹਾਥ ਮੇ ਨੇਜਾ, ਮਾਥੇ ਮੁਕਟ ਬਨਾਯੋ।"**

ਮਾਰੂ ਦਾ ਪ੍ਰਭਾਵ ਹੈ:

**"ਸੁਨ ਕੇ ਸੁਧ ਨ ਰਹੇ ਕਾਯਰ ਕੀ, ਜਬ ਬਾਜੈ ਧੁਨ ਮਾਰੂ।"**

ਮਾਰੂ ਕੇ ਰੂਪ ਮੁਤਾਬਿਕ ਲੜਾਈ ਦਰਸਾਈ ਹੈ। ਲੜਾਈ ਮਨ ਦੇ ਦੋ ਪੱਖਾਂ ਦੀ ਹੈ।

**"ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ।**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥"**

ਇਸ ਰਾਗ ਨੇ ਸਫਲ ਕਿਵੇਂ ਹੋਣਾ ਹੈ:

**ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ॥**
**ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ॥** (੧੪੨੫)

**22. ਰਾਗ ਤੁਖਾਰੀ :-**

ਤੁਖਾਰੀ ਭੈਰਉ, ਰਾਮਕਲੀ, ਟੋਡੀ ਮਿਲ ਕੇ ਬਣਦਾ ਹੈ। ਇਸ ਦਾ ਰੂਪ ਖਾਮੋਸ਼ ਚੁਪ ਬੈਠਾ ਜੋਗੀ ਹੈ ਅਤੇ ਸੁਭਾਅ ਵਿੱਚ ਵਿਛੋੜੇ ਦੀ ਕਸਕ ਹੈ। ਸੋ ਗੁਰੂ ਜੀ ਨੇ ਛੰਤ ਰਚ ਕੇ ਮਿਲਾਪ ਦਾ ਸੁਖ ਪੈਦਾ ਕੀਤਾ ਹੈ। ਇਸ ਰਾਗ ਵਿੱਚ ਭਗਤਾਂ ਦੀ ਬਾਣੀ ਨਹੀਂ ਹੈ।

ਇਕ ਗੱਲ ਹੋਰ ਬੜੇ ਗਹੁ ਨਾਲ ਤੱਕਣ ਵਾਲੀ ਹੈ ਕਿ ਭਗਤਾਂ ਨੇ ਛੰਤ ਦੀ ਵਰਤੋਂ ਹੀ ਨਹੀਂ ਕੀਤੀ। ਕਾਰਨ ਕਈ ਹੋ ਸਕਦੇ ਹਨ ਪਰ ਇਹ ਲੱਗਦਾ ਹੈ ਕਿ ਪ੍ਰਭੂ ਮਿਲਾਪ ਦੀ ਤੀਬਰਤਾ ਵਿੱਚ, ਜੋ ਮਿਲਾਪ ਦਾ ਸੁਆਦ ਆਇਆ ਹੈ, ਉਸਨੂੰ ਭਗਤ ਬਿਆਨਣਾ ਨਹੀਂ ਚਾਹੁੰਦੇ।

**23. ਰਾਗ ਕੇਦਾਰਾ :-**

ਪਾਪ ਢੱਕੇ ਜਾਣ, ਦੌੜ ਭੱਜ ਮੁਕ ਜਾਏ ਤਾਂ ਇੰਝ ਲਗਦਾ ਹੈ ਕਿ ਗੜ੍ਹ ਜਿੱਤਿਆ ਗਿਆ ਹੈ। ਝੰਡੇ ਝੂਲਦੇ ਦਿਖਾਈ ਦੇਂਦੇ ਹਨ। ਆਤਮਾ ਹੁਲਾਰੇ ਵਿਚ ਹੋ

ਜਾਂਦੀ ਹੈ। ਮੇਘ ਦਾ ਪੁੱਤਰ ਹੀ ਕੇਦਾਰਾ ਕਿਹਾ ਜਾਂਦਾ ਹੈ।

**'ਧੁੱਜਾ ਕੀ ਫੜ ਫੜ਼ ਫੜਾਹਟ ਤੇ ਲੀਨੀ ਹੈ ਕੇਦਾਰਾ ਸੁਰ'** ਦਾ ਵਰਨਣ ਹੈ ਅਤੇ ਰੂਪ ਹੈ:

**ਦ੍ਰਿਗ ਲਾਲ ਪੰਕਜ ਸੇ, ਸੁੰਦਰ ਹੈ ਕਾਮ ਤੇ।**

ਕੇਦਾਰਾ ਨੂੰ ਉਹ ਹੀ ਗਾ ਸਕਦਾ ਹੈ:

**ਜੋ ਬਿਦਿਆ ਮੈ ਪ੍ਰਬੀਨ, ਜੋਗ ਆਸਨ ਹੈ ਦ੍ਰਿੜ੍ਹ ਜਾ ਕੋ।**
**ਐਸੋ ਮਹਾ ਜੋਧਾ ਗਾਈਏ, ਨਿਸ ਬੀਤੇ ਜਾਮ ਤੇ।**

ਹੁਕਮ ਹੈ:

**ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ॥** (੧੦੮੭)

## 24. ਰਾਗ ਭੈਰਉ :-

ਜੋ ਇਹ ਟੋਆ ਟੱਪ ਗਿਆ, ਹੰਕਾਰ ਵਿੱਚ ਨਹੀਂ ਗਿਰਿਆ ਟੇਢ ਟੇਢ ਨਹੀਂ ਟੁਰਿਆ, ਉਸ ਦਾ ਨੂਰ ਨਿਰਾਲਾ। ਉਸਦੀ ਦੱਖ ਰੱਖ ਨਿਵੇਕਲੀ। ਉਸਦਾ ਰੋਹਬ ਹੀ ਹੋਰ। ਭੈਰਉ ਦਾ ਰੂਪ ਹੈ:

**'ਬਸਤ੍ਰ ਸ੍ਵੇਤ ਨੇਤ੍ਰ ਹੈ ਲਾਲ**

ਅਤੇ ਸੁਰ ਹੈ:

**'ਜਿਵੇਂ ਕੋਹਲੂ ਫਿਰੈ ਬੋਲ ਬਿਨ ਮਾਨੋ।'**

ਸੋ ਇਸ ਰਾਗ ਵਿੱਚ :

**'ਧੰਨੁ ਸੁ ਵੰਸੁ, ਧੰਨੁ ਸੋ ਪਿਤਾ, ਧੰਨੁ ਸੁ ਮਾਤਾ, ਜਿਨਿ ਜਨ ਜਣੇ।'** (੧੧੩੫)

## 25. ਰਾਗ ਬਸੰਤ :-

ਹੁਣ ਦ੍ਰਿੜ੍ਹ ਚਿਤ ਅਤੇ ਮਾਇਆ ਨਾਲੋਂ ਨਾਤਾ ਤੋੜ ਚੁੱਕੀ ਜੀਵ-ਆਤਮਾ ਖੁਸ਼ੀ ਖੇੜੇ ਵਿੱਚ ਹੈ। 'ਸਦਾ-ਸਦਾ ਮੁਬਾਰਕਾਂ' ਹਨ ਕਿਉਂਕਿ ਕਰਮ ਦਾ ਪੇਡ ਪੱਕਾ ਹੋ ਗਿਆ ਹੈ, ਸਾਖ਼ਾਂ ਹਰੀਆਂ ਆ ਗਈਆਂ ਹਨ। ਧਰਮ ਦਾ ਫੁੱਲ ਖਿੜ ਪਿਆ ਹੈ ਤੇ ਗਿਆਨ ਦਾ ਫਲ ਲਗ ਗਿਆ ਹੈ।

ਮਨ ਤਨ ਮਉਲ ਪਿਆ ਹੈ। ਹੁਣ ਹਰ ਰੁਤੇ ਮਨ ਹਰਿਆ ਰਹਿੰਦਾ ਹੈ ਅਤੇ ਸਦਾ ਬਸੰਤ ਵਾਲਾ ਸੁਭਾ ਬਣ ਗਿਆ ਹੈ। ਜੀਵਨ ਸੇਵਾ ਵਿਚ ਲੱਗ ਗਿਆ ਹੈ। ਕਹਿੰਦੇ ਵੀ ਹਨ ਕਿ ਜਿਸ ਬਸੰਤ ਦੀ ਵਾਰ ਗਾ ਲਈ ਉਹ ਸਦਾ ਉਮਾਹ ਵਿਚ ਰਹਿੰਦਾ ਹੈ। ਉਸਦਾ ਮਰਦਉ-ਪੁਣਾ ਕਦੇ ਜਾਂਦਾ ਨਹੀਂ। ਸ਼ਾਇਦ ਇਹ ਹੀ ਕਾਰਨ ਹੈ ਕਿ ਗੁਟਕੇ ਵਿਚ ਬਸੰਤ ਕੀ ਵਾਰ ਦੀਆਂ ਤਿੰਨ ਪਉੜੀਆਂ ਸੁਖਮਨੀ ਸਾਹਿਬ ਬਾਅਦ ਦਰਜ ਹਨ। ਸੁਖਮਨੀ ਪੜ੍ਹਨ ਵਾਲੇ ਨੂੰ ਕਦੇ ਬਲੱਡ ਪ੍ਰੈਸ਼ਰ ਨਹੀਂ ਹੋਇਆ।

'ਆਸਾ ਦੀ ਵਾਰ' ਸੁਣਨ ਵਾਲੇ ਨੂੰ ਕਦੇ ਜੋੜਾਂ ਦੀ ਪੀੜ ਨਹੀਂ ਅਤੇ ਬਸੰਤ

ਦੀ ਵਾਰ ਪੜ੍ਹਨ ਵਾਲੇ ਦਾ ਕਦੇ ਉਤਸ਼ਾਹ ਮੱਠਾ ਨਹੀਂ ਪਿਆ :

**'ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ॥'** (੧੧੯੩)

ਹੁਕਮ ਵੀ ਹੈ :

**"ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰੁ॥"** (੭੯੧)

**26. ਰਾਗ ਸਾਰੰਗ :**

ਇਸੇ ਲਈ ਅੱਗੇ ਹੁਣ ਸਾਰੰਗ ਹੈ। ਸਾਰੰਗ ਦਾ ਰੂਪ ਹੈ:

**'ਜਲ ਪਹਾਰ ਤੇ ਗਿਰਤ ਉੱਠਤ ਸੁਰ, ਤਿਹ ਸੁਰ ਸਾਰੰਗ ਜਾਨੈ।'**

ਸਾਰੰਗ ਵਿੱਚ ਸਾਰਾ ਮਜ਼ਮੂਨ ਹੀ ਗੁਰ ਸ਼ਬਦ ਦੀ ਮਹਾਨਤਾ ਹੈ ਅਤੇ ਇਹ ਦੱਸ ਵੀ ਪਾਈ ਹੈ ਕਿ ਇਹ ਸਬਦ 'ਸਤਿ ਸੰਗਤਿ' ਵਿਚੋਂ ਮਿਲਦਾ ਹੈ।

**27. ਰਾਗ ਮਲ੍ਹਾਰ :-**

ਮਲਾਰ ਬਾਰੇ ਗੁਰੂ ਅਮਰ ਦਾਸ ਜੀ ਦਾ ਬਚਨ ਹੈ :

**"ਮਲਾਰੁ ਸੀਤਲ ਰਾਗੁ ਹੈ, ਹਰਿ ਧਿਆਇਐ ਸਾਂਤਿ ਹੋਇ॥"** (੧੨੮੩)

ਫਿਰ ਹੁਕਮ ਹੈ:

**ਗੁਰਮੁਖਿ ਮਲਾਰ ਰਾਗੁ ਜੋ ਕਰਹਿ, ਤਿਨ ਮਨੁ ਤਨੁ ਸੀਤਲੁ ਹੋਇ॥** (੧੨੮੫)

ਇਸ ਦੇ ਰੂਪ ਬਾਰੇ ਲਿਖਿਆ ਹੈ ਕਿ 'ਕੀਮਤੀ ਮੋਤੀ ਨੱਕ ਵਿਚ, ਮੂੰਹ ਵਿਚ ਪਾਠ ਤੇ ਚਮਕਦਾ ਚਿਹਰਾ ਅਤੇ ਚੜ੍ਹਦੀ ਜਵਾਨੀ ਜਿਸ ਤੋਂ ਚੰਦਨ ਮਲ ਮਲ ਖ਼ੁਸ਼ਬੂ ਪੈਦਾ ਕੀਤੀ ਹੋਵੇ ਅਤੇ ਰੇਸ਼ਮੀ ਕੱਪੜੇ, ਭਾਵ ਸਾਰੇ ਪਾਸੇ ਉਤਸ਼ਾਹ ਦਾ ਵਾਤਾਵਰਣ।

ਮਲਾਰ ਦੀ ਸੁਰ ਬਾਰੇ ਵਰਨਣ ਹੈ:

**"ਜਾਕੀ ਸੁਰ ਬਿਜੁਲ ਘਨ ਗਰਜਤ, ਮ੍ਰਿਗ ਨਾਚਿਤ ਸੁਨ ਜਾ ਕੋ।"**

ਸੋ ਰਾਗ ਮਲਾਰ ਦੀ ਬਾਣੀ ਵਿਚ ਮੀਂਹ ਪੈਂਦਾ ਦਿਸੇਗਾ ਅਤੇ ਜਿਸ ਪੀ ਲਿਆ ਉਹ ਸ਼ਾਂਤ ਚਿਤ ਹੋ ਗਿਆ :

**'ਸਾਚੀ ਬਾਣੀ ਮੀਠੀ ਅੰਮ੍ਰਿਤਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰ॥"**
(੧੨੭੫)

ਜਿਤਨੇ ਸਲੋਕ ਇਸ ਵਾਰ ਵਿੱਚ ਦਰਜ ਹਨ ਉਹ 'ਮੀਂਹ ਮਲਾਰ ਤੇ ਬਬੀਹੇ' ਦੇ ਸਬੰਧਾਂ ਨੂੰ ਹੀ ਦਰਸਾਂਦੇ ਹਨ। ਮਲਾਰ ਗੁਰੂ ਦੀ ਬਖ਼ਸ਼ਿਸ਼ ਹੈ ਅਤੇ ਬਬੀਹਾ ਸਿੱਖ ਜੋ ਬਾਣੀ ਸੁਣ ਬਖ਼ਸ਼ਿਸ਼ ਪਾ ਖੁਸ਼ ਹੁੰਦਾ ਹੈ:

**"ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ॥"** (੧੨੮੦)

ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂ ਨੂੰ ਮੇਘ ਹੀ ਕਿਹਾ ਹੈ ਅਤੇ ਬੇਨਤੀ ਪਾਈ ਹੈ ਕਿ ਬਾਣੀ ਦੀ ਬਰਖਾ ਕਰੋ:

"ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥" (੧੨੬੭)

## 28. ਕਾਨੜਾ :

ਕਾਨੜਾ ਵਿੱਚ ਹੁਣ ਰੂਹ ਕੇਵਲ ਸ਼ਬਦ ਹੀ ਸੁਣਦੀ ਹੈ। ਕਾਨੜਾ ਦੀ ਧੁਨੀ ਹੈ:

**"ਕਾਂਸੀ ਕੇ ਬਾਸਨ ਜਬ ਬਾਜੈ, ਤਾਂ ਸੁਧ ਸੋਧ ਕਾਨੜਾ ਬਾਜੈ।"**

ਪੜਛੱਤੀ ਤੇ ਪਏ ਹੋਏ ਬਰਤਨ ਜੇ ਅਚਾਨਕ ਫ਼ਰਸ਼ ਤੇ ਡਿੱਗ ਪੈਣ ਤਾਂ ਜੋ ਆਵਾਜ਼ਾਂ ਤੇ ਗੂੰਜਾਂ ਪੈਂਦੀਆਂ ਹਨ ਉਹ ਕਾਨੜਾ ਹੈ। ਬੜੀ ਦੇਰ ਤੱਕ ਬਰਤਨ ਦੀ ਆਵਾਜ਼ ਗੂੰਜਦੀ ਰਹਿੰਦੀ ਹੈ। ਇਸੇ ਤਰ੍ਹਾਂ ਇਸ ਰਾਗ ਦੇ ਬਹੁਤੇ ਸ਼ਬਦਾਂ ਵਿੱਚ ਦੇਖਿਆ ਜਾ ਸਕਦਾ ਹੈ। ਇਸ ਲੰਮੀ ਗੂੰਜ ਨੂੰ ਪੈਦਾ ਕਰਨ ਲਈ ਪਹਿਲਾਂ ਤਾਂ ਸ਼ਬਦ ਦੀ ਤੁੱਕ ਦੇ ਅਖ਼ੀਰਲੇ ਸ਼ਬਦ ਨੂੰ ਹੇਕ ਵਿੱਚ ਕੀਤਾ ਹੈ ਜਿਵੇਂ :-

**ਤੇਨ, ਪਵੇਨ, ਪੇਨ, ਕੇਨ, ਤਾਕ, ਰਸਾਨ, ਬਛਰਾਕ,**
**ਮੁਸਕਾਕ, ਰੰਗੀਤ, ਕਟੀਤ, ਪ੍ਰੀਤ, ਜਪੀਸ ਅਤੇ ਕਰਸੀਸ।**

ਫਿਰ ਇਸੇ ਧੁਨੀ ਦੇ ਪਸਾਰੇ ਨੂੰ ਕਾਇਮ ਰੱਖਣ ਲਈ ਤੁਕਾਂ ਵੀ ਇਸ ਤਰ੍ਹਾਂ ਦੀਆਂ ਉਚਾਰਨ ਕੀਤੀਆਂ ਹਨ ਜਿਵੇਂ :-

**'ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ ॥'**
ਜਾਂ (੧੩੦੩)

**ਤਟਨ ਖਟਨ ਜਟਨ ਹੋਮਨ ਨਾਹੀ ਡੰਡ ਧਾਰ ਸੁਆਉ ॥** (੧੩੦੬)
**ਕਰਤ ਕਰਤ ਚਰਚ ਚਰਚ ਚਰਚਰੀ ॥'** (੧੩੦੮)

ਸ਼ਬਦ ਦੀ ਗੂੰਜ ਅੰਦਰ ਪੈਣ ਨਾਲ ਕੋਈ ਵੈਰੀ, ਕੋਈ ਬਿਗਾਨਾ, ਕੋਈ ਓਪਰਾ, ਕੋਈ ਦੂਜਾ ਨਹੀਂ ਰਹਿੰਦਾ :

**'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥'**
(੧੨੯੯)

ਜਿਵੇਂ ਕਾਨੜਾ ਦੇ ਵੀਹ ਭੇਦਾਂ ਦਾ ਜ਼ਿਕਰ ਸੰਗੀਤਾਚਾਰੀਆ ਨੇ ਕੀਤਾ ਹੈ, ਇਸੇ ਤਰ੍ਹਾਂ ਸ਼ਬਦ ਕਿਸੇ ਅੰਦਰ ਗੂੰਜੇ ਉਸਦਾ ਰੂਪ ਝੱਲਿਆ ਨਹੀਂ ਜਾਂਦਾ।

## 29. ਰਾਗ ਕਲਿਆਨ :-

ਕਾਨੜਾ ਬਾਅਦ ਕਲਿਆਨ ਦੀ ਵਾਰੀ ਸੁਭਾਵਕ ਹੈ। ਰਾਗ ਮਾਲਾ ਵਿੱਚ ਵੀ ਗਉੜਾ ਅਤੇ ਕਾਨੜਾ ਕਲ੍ਯਾਨਾ ਦੀ ਤਰਤੀਬ ਰੱਖੀ ਹੈ। ਕਲਿਆਨ ਖੁਸ਼ੀ ਪੈਦਾ ਕਰਦਾ ਹੈ। ਆਤਮਾ ਵੀ ਅਨੰਦ ਵਿੱਚ ਆਈ ਹੁਣ ਪ੍ਰਭਾਤ ਦੀ ਲੋਅ ਦੇਖ ਰਹੀ ਹੈ। ਨਾਮ ਉਜਾਗਰ ਹੋ ਆਇਆ ਹੈ।

ਕਲਿਆਨ ਰਾਗ ਵਿੱਚ **'ਮੇਰੇ ਲਾਲਨ ਕੀ ਸੋਭਾ'** ਸੁਣ ਸੁਣ ਸਵਾਦ ਆਉਂਦਾ ਹੈ। ਨਾਲ ਇਹ ਸੋਝੀ ਮਿਲੀ ਕਿ 'ਅਨੰਦ ਮੂਲ ਰਾਮ' ਅਤੇ ਉਹ ਗੁਰ ਸ਼ਬਦ ਰਾਹੀਂ ਹੀ ਗੱਜਦਾ ਹੈ:

**ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰਸਬਦੀ ਗੋਵਿਦ ਗਜਿਆ॥**

(੧੩੧੫)

ਇਹ ਹੀ ਕਲਿਆਨ ਦੀ ਸੁਰ ਦਾ ਰੂਪ ਹੈ:

**"ਮੇਘ ਗੂੰਜ ਤੇ ਬਾਨੀ ਪਾਈ, ਤਬ ਕਲਿਆਨ ਕੀ ਦੇਹ ਬਨਾਈ।"**

ਨਾਮ ਹਿਰਦੇ ਪ੍ਰਗਟ ਹੋਣ ਨਾਲ ਜਿਵੇਂ ਤਨ ਮਨ ਵਿਚ ਖੁਸ਼ਬੂ ਹੀ ਖੁਸ਼ਬੂ ਹੋ ਜਾਂਦੀ ਹੈ, ਉਸੇ ਤਰ੍ਹਾਂ ਕਲਿਆਨ ਦਾ ਰੂਪ ਦਰਸਾਇਆ ਹੈ:

**ਸਕਲ ਸੁਗੰਧ ਲੇਪ ਤਨ ਲਾਯੋ। ਅੰਬਰ ਅੰਗ ਸੇਤ ਪਹਰਾਯੋ॥**
**ਗ੍ਰੀਵ ਬਿਸਾਲ ਮੋਤੀਅਨ ਮਾਲਾ। ਹਾਥ ਕਮਲ ਕਾ ਫੂਲ ਉਜਾਲਾ॥**
**ਜਟਤ ਸਿੰਘਾਸਨ ਬੈਠੋ ਸੋਹੈ। ਛਤ੍ਰ ਜਚਿਓ ਮਨ ਮਨ ਸਿਰ ਜੋਹੈ॥**
**ਚਮਰ ਸੁਕਲ ਬਿਬ ਓਰ ਝੁਲਾਏ। ਰਾਜਾ ਰੰਕ ਹੋਤ ਸੁਖ ਗਾਏ॥**

ਸ਼ਬਦ ਗੂੰਜਨ ਨਾਲ **'ਸਦਾ ਸਦ ਜਾਗਤ ਰਹਿੰਦਾ ਹੈ ਜੀਵ'** ਅਤੇ ਕਲਿਆਨ ਗਾਇਆ ਹੀ ਜਾਂਦਾ ਹੈ:

**ਸਾਵਧਾਨ ਮੁਦ੍ਰਾ ਵਿਚ।**

**30. ਰਾਗ ਪ੍ਰਭਾਤੀ :-**

ਹੁਣ ਘਾਲ ਕਮਾਈ ਤੇ ਬਖਸ਼ਿਸ਼ ਨਾਲ ਪ੍ਰਭਾਤ ਹੋ ਗਈ। ਗੁਰੂ ਨਾਨਕ ਜੀ ਨੇ ਪ੍ਰਭਾਤੀ ਤੇ ਬਿਭਾਸ ਨੂੰ ਮਿਲਾਇਆ ਹੈ। ਬਿਭਾਸ ਬਣਦਾ ਹੈ: ਬਿਲਾਵਲੁ, ਆਸਾਵਰੀ ਤੇ ਗੂਜਰੀ ਨਾਲ। ਇਹ ਹੁਲਾਸ ਖੇੜੇ ਤੇ ਪ੍ਰਸੰਨਤਾ ਦੇ ਰਾਗ ਹਨ। ਉਹ ਤਲਖੀ ਜੋ ਆਰੰਭ ਵਿੱਚ ਸੀ, ਉਹ ਕੋਰਾਪਨ ਜੋ ਸ਼ੁਰੂ ਵਿਚ ਸੀ, ਉਹ ਦੌੜ-ਭੱਜ ਜੋ ਆਦਿ ਵਿੱਚ ਸੀ, ਉਹ ਕਾਮ ਜੋ ਤੰਗ ਕਰਦਾ ਸੀ, ਉਹ ਕਰੋਧ ਜੋ ਸਾੜੀ ਰੱਖਦਾ ਸੀ, ਹੁਣ ਸ਼ਾਂਤ ਹੋ ਗਏ ਹਨ। **'ਕਾਮ ਕ੍ਰੋਧ ਸਿਉ ਠਾਟੁ ਨ ਬਨਿਆ'** ਕਿਉਂਕਿ **'ਗੁਰ ਉਪਦੇਸ ਮੋਹਿ ਕਾਨੀ ਸੁਨਿਆ'** ਮੰਨਿਆ ਹੈ।

ਇੱਕ ਹੋਰ ਮਜ਼ੇ ਵਾਲੀ ਗੱਲ ਜਿਸ ਦੀਪਕ ਦੀ ਗੱਲ ਰਾਤ ਹਨੇਰੀ ਅਤੇ ਲੰਮੇ ਪੈਂਡੇ ਪੈਣ ਦਾ ਜ਼ਿਕਰ ਸਿਰੀ ਰਾਗ ਦਾ ਅੰਤ ਕੀਤਾ ਸੀ, ਹੁਣ ਉਸ ਨੂੰ ਪ੍ਰਭਾਤੀ ਦੇ ਅੰਤ ਵਿਚ ਕਹਿੰਦੇ ਹਨ।

ਗਿਆਨ ਦਾ ਤੇਲ ਤੇ ਨਾਮ ਦੀ ਬੱਤੀ ਦੀਵੇ ਵਿਚ ਪਾ ਕੇ ਜਗਦੀਸ਼ ਦੀ ਜੋਤ ਨਾਲ ਜੋ ਅੰਦਰ ਜਗੀ ਹੈ, ਐਸਾ ਦੀਪਕ ਬਲਿਆ ਹੈ ਕਿ ਸਭ ਰਾਹ ਸੁਖਾਵੇਂ ਹੋ ਗਏ ਹਨ:

**ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜਾਰਾ॥**
**ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨੁਹਾਰਾ॥** (੧੩੫੦)

ਨਾਮ ਦੇਵ ਜੀ ਸਭ ਪਾਸੇ 'ਖੁਸ਼ਬੂ ਖਿਲਾਰੀ' ਦੇਖਦੇ ਹਨ ਅਤੇ ਬੇਣੀ ਜੀ ਗੁਰੂ ਨਾਨਕ ਦੇਵ ਜੀ ਜਿਤਨੀ ਹੀ ਉੱਚੀ ਆਵਾਜ਼ ਵਿੱਚ ਕਹਿੰਦੇ ਹਨ:

**ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨਾ ਪਾਵੈ ॥** (੧੩੫੧)

31. **ਜੈਜਾਵੰਤੀ :-**

ਜਿਸ ਨੇ ਬਾਣੀ ਰਾਹੀਂ ਇਹ ਦੀਵਾ ਜਗਾ, ਇਹ ਰਾਹ ਪਾ ਲਿਆ ਉਸਨੂੰ ਜਿੱਤ ਦੀ ਮਾਲਾ ਗਲੇ ਪਵੇਗੀ। ਇਸੇ ਲਈ ਕਲਗੀ ਵਾਲੇ ਨੇ ਅੰਤ ਵਿੱਚ ਜੈਜਾਵੰਤੀ ਰੱਖ ਕੇ ਗੁਰੂ ਤੇਗ਼ ਬਹਾਦਰ ਜੀ ਦੇ ੪ ਸ਼ਬਦ ਲਿਖ ਦਿੱਤੇ ਤਾਂ ਕਿ ਦੇਹ-ਪਿਆਰ ਸਦਾ ਲਈ ਛੁੱਟ ਜਾਏ।

**"ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥'** (੧੩੫੩)

ਸੋ ਹੁਕਮ ਕੀਤਾ ਨਾਮ ਲਵੋ, ਨਾਮ ਜਪੋ, ਨਾਮ ਦਾ ਹੀ ਸਹਾਰਾ ਰੱਖੋ। ਜੈਜਾਵੰਤੀ ਨੂੰ ਕਿਸੇ ਵੀ ਸੰਗੀਤ ਗ੍ਰੰਥ ਦਾ ਰਾਗ ਦੀ ਬੰਸ ਵਿਚ ਨਾ ਲਿਖਣਾ ਵੀ ਦਰਸਾਉਂਦਾ ਹੈ ਕਿ ਇਹ ਨਿਵੇਕਲਾ ਰਾਗ ਹੈ ਅਤੇ ਨਿਵੇਕਲੀ ਗੱਲ ਹੀ ਕੀਤੀ ਹੈ ਗੁਰੂ ਪਾਤਸ਼ਾਹ ਨੇ ਜੈਜਾਵੰਤੀ ਨੂੰ ਅੰਤ ਵਿੱਚ ਦਰਜ ਕਰਕੇ।

ਬਸ ਇਹ ਆਸਾਨੀ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਪਾਤਸ਼ਾਹਾਂ ਨੇ ਰਾਗ ਨੂੰ ਨਵੀਂ ਨੁਹਾਰ, ਨਵਾਂ ਮੋੜ ਤੇ ਨਵਾਂ ਗਾਇਨ ਰੂਪ ਦੇ ਕੇ ਵੱਡਾ ਪਸਾਰਾ ਪਾ ਕੇ, ਆਤਮਿਕ ਠੰਡ ਪ੍ਰਾਪਤ ਕਰਨ ਦਾ ਹਥਿਆਰ ਬਣਾਇਆ। ਬਾਬਰ ਨੇ ਆਪਣੀ ਤੁਜ਼ਕ-ਏ-ਬਾਬਰੀ ਵਿਚ ਲਿਖਿਆ ਸੀ ਕਿ ਇਰਾਨ, ਇਰਾਕ, ਮੱਕਾ, ਮਦੀਨਾ, ਬਗਦਾਦ ਅਤੇ ਅਫਗਾਨਿਸਤਾਨ ਗਾਂਦੇ ਲੋਕੀ ਸੁਣੇ ਹਨ ਪਰ ਉਤਰੀ ਹਿੰਦੁਸਤਾਨ ਦਾ ਰਾਗ ਅਤਿ ਉਚੇਰੀ ਪੱਧਰ ਦਾ ਹੈ। ਬਾਬਰ ਨੇ ਅੱਖੀਂ ਬਾਬੇ ਦੇ ਗਾਇਨ ਦਾ ਚਮਤਕਾਰ ਸਦਪੁਰ ਡਿੱਠਾ ਸੀ।

ਰਾਗਾਂ ਦੀ ਚੋਣ ਤੋਂ ਇਹ ਵੀ ਪ੍ਰਤੀਤ ਹੋਇਆ ਕਿ ਗੁਰੂ ਪਾਤਸ਼ਾਹਾਂ ਨੇ ਇਹ ਸੰਭਾਲਾਂ ਵੀ ਰੱਖੀਆਂ ਕਿ ਕੋਈ ਭੜਕੀਲਾ ਤੇ ਸੋਗਮਈ ਰਾਗ ਨਾ ਵਰਤਿਆ ਜਾਏ। ਹਿਰਦੇ ਵਿਚ ਸਹਜ ਸ਼ਾਂਤ ਸੁਖ ਉਪਜਾਉਣ ਲਈ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਿਆ ਸੀ ਅਤੇ ਰਾਗ ਵੀ ਅਜਿਹੇ ਹੀ ਲਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗ ਐਸ਼ ਦਾ ਵਿਸ਼ਾ ਨਹੀਂ। ਰਾਗ ਮਿਲਾਪ ਦਾ ਸਾਧਨ ਹੈ। ਇਹ ਹੀ ਕਾਰਨ ਹੈ ਕਿ ਰਾਗਣੀ ਸ਼ਬਦ ਵੀ ਨਹੀਂ ਵਰਤਿਆ ਭਾਵੇਂ ਸੰਗੀਤਕਾਰ ਟੋਡੀ ਨੂੰ ਰਾਗਨੀ ਹੀ ਗਿਣਤੇ ਹਨ। ਜਿਸ ਸੁਰ ਨੂੰ ਐਸ਼ ਲਈ ਵਰਤਿਆ ਜਾਦਾ ਸੀ, ਉਸ ਨੂੰ ਬੈਸ ਲਈ ਵਰਤਿਆ। ਕੀਰਤਨ ਦੀ ਉਤਪਤੀ ਪਿੱਛੇ ਇਹ ਹੀ ਰਹੱਸ ਹੈ। ਗੁਰੂ ਨਾਨਕ ਜੀ ਤਾਂ ਕਹਿੰਦੇ ਹੀ ਮਰਦਾਨਾ ਜੀ ਨੂੰ ਇਹ ਸਨ "ਛੇੜ ਮਰਦਾਨਿਆ ਰਬਾਬ, ਕਾਈ ਸਿਫ਼ਤ ਖੁਦਾ ਦੇ ਦੀਦਾਰ ਦੀ ਕਰੀਏ।"

ਇਕ ਗੱਲ ਕਦੇ ਨ ਭੁੱਲਣੀ ਬਾਣੀ ਰਾਗਾਂ ਦੀ ਖਾਤਰ ਨਹੀਂ ਹੈ, ਸ਼ਬਦ ਪਾ ਕੇ ਰਾਗ ਨੂੰ ਗਾਇਆ, ਪ੍ਰਭੂ ਦਾ ਦੀਦਾਰ ਹੋ ਜਾਂਦਾ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਰਾਗਾਂ ਦੀ ਵਿਲੱਖਣਤਾ

*ਡਾ. ਜਾਗੀਰ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਣਤਰ ਦਾ ਅਧਿਐਨ ਕਰੀਏ ਤਾਂ ਸਪੱਸ਼ਟ ਹੈ ਕਿ ਇਸਦੀ ਬਣਤਰ ਰਾਗਾਂ ਅਨੁਸਾਰ ਹੈ। ਇਸਦਾ ਤਤਕਰਾ ਮੁੱਖ ਰੂਪ ਵਿੱਚ ਰਾਗਾਂ ਅਨੁਸਾਰ ਹੈ, ਬਾਣੀ ਨੂੰ ਰਾਗਾਂ ਅਨੁਸਾਰ ਦਰਜ ਕੀਤਾ ਗਿਆ ਹੈ ਅਤੇ ਲਗਭਗ ਹਰ ਸ਼ਬਦ ਉੱਤੇ ਰਾਗ ਦਾ ਨਾਮ ਲਿਖਿਆ ਗਿਆ ਹੈ। ਸ਼ਾਇਦ ਹੀ ਕੋਈ ਐਸਾ ਹੋਰ ਗ੍ਰੰਥ ਹੋਵੇ ਜਿਸਦੀ ਰਚਨਾ ਇਸ ਢੰਗ ਨਾਲ ਕੀਤੀ ਗਈ ਹੋਵੇ।

ਇਸ ਦੀ ਬਣਤਰ ਕਵੀਆਂ ਅਨੁਸਾਰ ਅਤੇ ਕਾਵਿ ਰੂਪਾਂ ਅਨੁਸਾਰ ਵੀ ਹੋ ਸਕਦੀ ਸੀ ਪਰ ਗੁਰੂ ਸਾਹਿਬ ਨੇ ਰਾਗ ਨੂੰ ਪਹਿਲ ਦਿੱਤੀ।

ਰਾਗ ਗੁਰਬਾਣੀ ਦਾ ਰਚਨਾ ਮੂਲਕ ਤੱਤ ਹੈ। ਗੁਰਬਾਣੀ ਦੇ ਹਰ ਸ਼ਬਦ ਉੱਪਰ ਰਾਗ ਦਾ ਨਾਂ ਪਹਿਲਾਂ ਲਿਖਿਆ ਗਿਆ ਹੈ। ਜਨਮ ਸਾਖੀਆਂ ਦੇ ਹਵਾਲਿਆਂ ਅਤੇ ਖੋਜੀਆਂ ਦੀਆਂ ਟਿੱਪਣੀਆਂ ਤੋਂ ਪਤਾ ਲੱਗਦਾ ਹੈ ਕਿ ਰਾਗ ਅਤੇ ਬਾਣੀ ਇਕੱਠੇ ਹੀ ਉਚਾਰੇ ਗਏ। ਸਗੋਂ ਪਹਿਲਾਂ ਰਾਗ ਨਾਲ ਬਾਣੀ ਸਿਰਜਣਾ ਲਈ ਵਾਤਾਵਰਣ ਤਿਆਰ ਹੁੰਦਾ ਰਿਹਾ ਹੈ। 'ਪੁਰਾਤਨ ਜਨਮ ਸਾਖੀ' ਵਿਚ ਅਨੇਕ ਹਵਾਲੇ ਮਿਲਦੇ ਹਨ ਜਿੱਥੇ ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਕਹਿੰਦੇ ਹਨ:

**"ਮਰਦਾਨਿਆ ਰਬਾਬ ਵਜਾ ਬਾਣੀ ਆਈ।"**

**ਤਬ ਮਰਦਾਨੇ ਰਾਗ ਕੀਤਾ।**

ਇਸ ਤਰ੍ਹਾਂ ਰਾਗ ਦੀਆਂ ਸੁਰਾਂ ਪਹਿਲਾਂ ਵਜਾਈਆਂ ਗਈਆਂ ਫਿਰ ਬਾਣੀ ਰਚੀ ਗਈ।

ਪਿੱਛੇ ਜਿਹੇ ਮੰਗਲਾਚਰਣ ਅਤੇ ਰਾਗ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਥਾਨ ਬਾਰੇ ਵਾਦ-ਵਿਵਾਦ ਹੁੰਦਾ ਰਿਹਾ ਹੈ। ਜਿਸ ਕਾਰਨ ਵਿਦਵਾਨਾਂ ਵਿਚ ਧੜੇ ਬੰਦੀ ਤਲਖ਼ ਕਲਾਮੀ ਤਕ ਪੁੱਜ ਰਹੀ ਹੈ। ਜੇ ਮੈਨੂੰ ਕਿਸੇ ਧੜੇ ਨਾਲ ਸੰਬੰਧਤ ਨਾ ਕੀਤਾ ਜਾਵੇ ਤਾਂ ਬੇਨਤੀ ਕਰਾਂ ਕਿ ਰਾਗ ਦਾ ਨਾਮ ਪਾਠੀ ਲਈ ਜਾਂ ਵਿਦਵਾਨ ਲਈ ਨਹੀਂ ਲਿਖਿਆ ਗਿਆ। ਇਹ ਕੀਰਤਨੀਏ ਲਈ ਲਿਖਿਆ ਗਿਆ ਹੈ। ਜਿਸਨੇ ਕੋਈ ਸ਼ਬਦ ਗਾਉਣਾ ਹੈ ਤਾਂ ਉਹ ਉਸ ਰਾਗ ਦੀਆਂ ਸੁਰਾਂ ਪਹਿਲਾਂ ਵਜਾਏਗਾ। ਫਿਰ ਉਹਨਾਂ ਉੱਤੇ ਮੰਗਲਾਚਰਣ ਦਾ ਆਲਾਪ ਕਰੇਗਾ ਅਤੇ ਫਿਰ ਸ਼ਬਦ ਦਾ ਗਾਇਨ ਕਰੇਗਾ। ਇਸ ਵਿਧੀ ਨੂੰ ਧਿਆਨ ਵਿਚ ਰੱਖੀਏ ਤਾਂ ਰਾਗ ਦਾ ਨਾਂ ਮੰਗਲਾਚਰਣ ਤੋਂ ਪਹਿਲਾਂ ਲਿਖਣਾ ਉਚਿਤ ਪ੍ਰਤੀਤ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗ ਵਿਲੱਖਣ ਹਨ ਕਿਉਂਕਿ ਇੱਥੇ ਉਹਨਾਂ ਦਾ ਪ੍ਰਯੋਗ ਬਾਣੀ ਦੇ ਭਾਵਾਂ ਦੇ ਅਨੁਕੂਲ ਕੀਤਾ ਗਿਆ ਹੈ। ਮੁੱਖ ਰੂਪ ਵਿੱਚ ਗੰਭੀਰ ਸ਼ਾਂਤ ਅਤੇ ਕਰੁਣਾ ਭਾਵ ਲਈ ਸਿਰੀ, ਗਉੜੀ, ਰਾਮਕਲੀ, ਭੈਰਉ ਆਦਿ ਰਾਗ ਦਾ ਪ੍ਰਯੋਗ ਕੀਤਾ ਗਿਆ ਹੈ। ਖ਼ੁਸ਼ੀ ਦੇ ਭਾਵਾਂ ਲਈ ਬਿਲਾਵਲੁ, ਸੂਹੀ,

ਬਿਹਾਗੜਾ, ਬਸੰਤ, ਮਲ੍ਹਾਰ ਆਦਿ ਰਾਗ ਵਰਤੇ ਗਏ ਹਨ। ਧਾਰਮਿਕ ਭਗਤੀ ਭਾਵਾਂ ਲਈ ਗੂਜਰੀ, ਧਨਾਸਰੀ, ਸੋਰਠਿ ਆਦਿ ਰਾਗ ਅਤੇ ਉਤਸ਼ਾਹ ਭਰਪੂਰ ਭਾਵ ਪ੍ਰਗਟ ਕਰਨ ਲਈ ਮਾਝ, ਆਸਾ, ਪ੍ਰਭਾਤੀ ਆਦਿ ਰਾਗ ਪ੍ਰਯੁਕਤ ਹੋਏ ਹਨ।

ਨਿਰਧਾਰਤ ਰਾਗ ਵਿੱਚ ਰਲਾ ਕੇ ਜਦੋਂ ਬਾਣੀ ਦਾ ਗਾਇਨ ਕੀਤਾ ਜਾਂਦਾ ਹੈ ਤਾਂ ਉਸਦਾ ਅਰਥ ਸਮਝਾਉਣ ਦੀ ਲੋੜ ਨਹੀਂ ਪੈਂਦੀ ਸਗੋਂ ਭਾਵ ਆਪਣੇ ਆਪ ਮਨ ਵਿੱਚ ਵਸ ਜਾਂਦਾ ਹੈ। ਇਸ ਲਈ ਬਾਣੀ ਨੂੰ ਨਿਰੋਲ ਸਧਾਰਨ ਕਵਿਤਾ ਵਾਂਗ ਪੜ੍ਹਨਾ ਉਸ ਨਾਲ ਵੱਡੀ ਬੇਇਨਸਾਫ਼ੀ ਹੈ।

ਗੁਰੂ ਸਾਹਿਬਾਨ ਨੇ ਰਾਗ ਦੀਆਂ ਸੁਰਾਂ ਤੱਕ ਹੀ ਬਾਣੀ ਦੇ ਗਾਇਨ ਨੂੰ ਸੀਮਤ ਨਹੀਂ ਕੀਤਾ ਸਗੋਂ ਹੋਰ ਸਪੱਸ਼ਟ ਕਰਨ ਲਈ ਧੁਨੀਆਂ ਦੇ ਨਿਰਦੇਸ਼ ਵੀ ਦੇ ਦਿੱਤੇ ਜਿਸ ਕਾਰਨ ਇਹ ਰਾਗ ਆਮ ਤੋਂ ਵਿਸ਼ੇਸ਼ ਬਣ ਗਏ। ਇਸ ਗੱਲ ਲਈ ਵਾਰਾਂ ਦੀਆਂ ਧੁਨੀਆਂ ਅਤੇ ਵਾਰਾਂ ਵਾਲੇ ਨਿਰਦੇਸ਼ ਵਾਚੇ ਜਾ ਸਕਦੇ ਹਨ।

ਉਸ ਵੇਲੇ ਰਾਗ ਵੀ ਮਨੁੱਖਾਂ ਵਾਂਗ ਵਿਸ਼ੇਸ਼ ਸਥਾਨਾਂ, ਸਮਿਆਂ ਅਤੇ ਜਾਤੀਆਂ ਨਾਲ ਜੁੜੇ ਹੋਏ ਸਨ। ਇਕ ਜਾਤੀ ਦੇ ਜਾਂ ਸਥਾਨ ਦੇ ਲੋਕ ਦੂਜੀ ਜਾਤੀ ਜਾਂ ਸਥਾਨ ਦੇ ਰਾਗਾਂ ਨੂੰ ਬੁਰਾ ਸਮਝਦੇ ਸਨ। ਗੁਰੂ ਸਾਹਿਬ ਨੇ ਜਿਵੇਂ ਮਨੁੱਖਾਂ ਨੂੰ ਬਰਾਬਰ ਦਾ ਦਰਜਾ ਦਿੰਦਿਆਂ ਚੰਗੇ ਕੰਮ ਕਰਨ ਵਾਲਿਆਂ ਨੂੰ ਚੰਗੇ ਮਨੁੱਖ ਕਿਹਾ ਇਸੇ ਤਰ੍ਹਾਂ ਉਹਨਾਂ ਨੇ ਤ੍ਰਿਸ਼ਨਾ ਖ਼ਤਮ ਕਰਨ ਵਾਲੇ ਅਤੇ ਪ੍ਰਮਾਤਮਾ ਨੂੰ ਮਨ ਵਿਚ ਵਸਾਉਣ ਲਈ ਮਦਦ ਕਰਨ ਵਾਲੇ ਰਾਗਾਂ ਨੂੰ 'ਧੰਨ' ਅਤੇ 'ਭਲੋ' ਕਿਹਾ।

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥** (੯੫੮)
**ਸਭਨਾਂ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥** (੧੪੨੩)

ਇਸ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੇ ਸਾਰੇ ਹੀ ਰਾਗ ਧੰਨ ਅਤੇ ਭਲੇ ਕਹੇ ਜਾ ਸਕਦੇ ਹਨ।

ਰਾਗਾਂ ਦਾ ਪ੍ਰਯੋਗ ਸੰਗੀਤਕਾਰਾਂ ਵਲੋਂ ਆਪਣੇ ਦਾਤਿਆਂ ਦੀਆਂ ਵਿਲਾਸੀ ਰੁਚੀਆਂ ਨੂੰ ਤ੍ਰਿਪਤ ਕਰਨ ਲਈ ਵੀ ਹੁੰਦਾ ਰਿਹਾ ਹੈ। ਪਰ ਸ੍ਰੀ ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਯੋਗ ਕੀਤੇ ਕੁਝ ਰਾਗਾਂ ਬਾਰੇ ਵਿਸ਼ੇਸ਼ ਟਿੱਪਣੀਆਂ ਦੇ ਕੇ ਉਹਨਾਂ ਰਾਗਾਂ ਨੂੰ ਉਚੇਰਾ ਦਰਜਾ ਪ੍ਰਦਾਨ ਕਰ ਦਿੱਤਾ। ਇਸ ਵਾਸਤੇ ਸਿਰੀ, ਗਉੜੀ, ਗੂਜਰੀ, ਸੋਰਠਿ, ਧਨਾਸਰੀ, ਬਿਲਾਵਲੁ, ਵਡਹੰਸ, ਰਾਮਕਲੀ, ਮਾਰੂ, ਕੇਦਾਰਾ ਆਦਿ ਰਾਗਾਂ ਬਾਰੇ ਟਿੱਪਣੀਆਂ ਵਾਚੀਆਂ ਜਾ ਸਕਦੀਆਂ ਹਨ।

ਅਜੋਕੇ ਸਮੇਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗਾਂ ਨੂੰ ਗਾਇਨ ਕਰਨ ਬਾਰੇ ਵੀ ਅੱਜ ਕੱਲ੍ਹ ਵਿਵਾਦ ਪੂਰਨ ਚਰਚਾ ਚੱਲ ਰਹੀ ਹੈ। ਇਸ ਬਾਰੇ ਇਕ ਗੱਲ ਸਪੱਸ਼ਟ ਹੈ ਕਿ ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗਾਂ ਦਾ ਢਾਂਚਾ ਹਿੰਦੁਸਤਾਨੀ ਸੰਗੀਤ ਵਾਲਾ ਹੀ ਹੋਵੇ ਪਰ ਉਹਨਾਂ ਰਾਗਾਂ ਨੂੰ ਗਾਇਨ ਕਰਨ ਦਾ ਢੰਗ ਨਿਸ਼ਚੇ ਹੀ ਵੱਖਰਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗਾਂ ਨੂੰ

ਇਕੱਲਿਆਂ ਨਹੀਂ ਗਾਇਆ ਜਾਂਦਾ ਹੈ। ਸਗੋਂ ਸਦਾ ਬਾਣੀ ਨਾਲ ਰਲਾ ਕੇ ਗਾਇਆ ਜਾਂਦਾ ਹੈ। ਜਿਵੇਂ ਕਿ ਪਹਿਲਾਂ ਬੇਨਤੀ ਕੀਤੀ ਗਈ ਹੈ, ਗੁਰੂ ਸਾਹਿਬ ਨੇ ਰਾਗ ਦੇ ਨਾਲ ਨਾਲ ਕਈ ਥਾਂਵਾਂ ਤੇ ਧੁਨਾਂ (ਤਰਜ਼ਾਂ) ਬਾਰੇ ਵੀ ਸੰਕੇਤ ਕੀਤਾ ਹੈ ਅਤੇ ਬਾਣੀ ਦੇ ਸ਼ਬਦਾਂ ਉੱਤੇ ਕਈ ਥਾਂਵਾਂ ਤੇ ਰਾਗ ਦੇ ਨਾਲ ਨਾਲ ਕਾਵਿ ਰੂਪ ਦਾ ਵੀ ਸੰਕੇਤ ਦਿੱਤਾ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗਾਂ ਨੂੰ ਬਾਣੀ ਦੇ ਕਾਵਿ-ਰੂਪ ਅਤੇ ਛੰਦ ਦੇ ਅਨੁਕੂਲ ਹੀ ਗਾਇਆ ਜਾਂਦਾ ਹੈ।

ਫਿਰ ਗੁਰਬਾਣੀ ਗਾਇਨ ਕਰਨ ਸਮੇਂ ਸਮੁੱਚੀ ਜੀਵਨ ਜੁਗਤ ਨੇ ਵੀ ਆਪਣਾ ਪ੍ਰਭਾਵ ਪਾਉਣਾ ਹੈ। ਗੁਰਬਾਣੀ ਵਿੱਚ ਸਹਿਜ ਦਾ ਸਥਾਨ-ਮਹੱਤਵਪੂਰਨ ਹੈ। ਇਹ ਗਾਇਨ ਸਹਿਜ ਨਾਲ ਹੋਣਾ ਹੈ। ਗੁਰਬਾਣੀ ਵਿਚ ਹੰਕਾਰ ਨਾ ਕਰਨ ਬਾਰੇ ਉਪਦੇਸ਼ ਹੈ ਇਸ ਲਈ ਇੱਥੇ ਰਾਗ ਅਤੇ ਬਾਣੀ ਦਾ ਗਾਇਨ ਆਪਣੀ ਕਲਾ ਦਾ ਦਿਖਾਵਾ ਕਰਨ ਲਈ ਨਹੀਂ ਸਗੋਂ ਪ੍ਰਭੂ ਦੇ ਗੁਣ ਗਾਇਨ ਕਰਨ ਲਈ ਕੀਤਾ ਜਾਣਾ ਹੈ। ਹਉਮੈ ਵਿਚ ਕੀਤਾ ਗਿਆ ਗਾਇਨ ਬਿਰਥਾ ਹੈ।

ਗੁਰਬਾਣੀ ਸੰਗੀਤ (ਗਿਆਨ ਸਿੰਘ ਐਬਟਾਬਾਦ) ਅਤੇ ਗੁਰਬਾਣੀ ਸੰਗੀਤ (ਪ੍ਰਾਚੀਨ ਰੀਤ ਰਤਨਾਵਲੀ) ਪੁਸਤਕਾਂ ਵਿੱਚ, ਉਹਨਾਂ ਦੇ ਰਚਣਹਾਰਿਆਂ ਦੇ ਕਥਨ ਅਨੁਸਾਰ, ਖ਼ਾਨਦਾਨੀ ਰਾਗੀਆਂ ਰਬਾਬੀਆਂ ਦੀਆਂ ਰੀਤਾਂ ਜੋ ਉਹਨਾਂ ਨੇ ਸੀਨਾ ਬਸੀਨਾ ਸਿੱਖੀਆਂ ਸਨ, ਦਰਜ ਕੀਤੀਆਂ ਰੀਤਾਂ ਦੀਆਂ ਨੋਟੇਸ਼ਨਾਂ ਹਨ। ਮੈਂ ਨਹੀਂ ਸਮਝਦਾ ਕਿ ਇਹਨਾਂ ਵਿਚ ਪ੍ਰਯੋਗ ਕੀਤੇ ਰਾਗ ਰੂਪਾਂ ਨੂੰ ਪ੍ਰਮਾਣਿਕ ਨਾ ਮੰਨਿਆ ਜਾਵੇ।

ਗੁਰਬਾਣੀ ਕੀਰਤਨ ਦੀ ਪਰੰਪਰਾ ਅਜੋਕੇ ਭਾਰਤੀ ਸੰਗੀਤ ਨਾਲੋਂ ਨਿਸਚੇ ਹੀ ਪੁਰਾਤਨ ਹੈ। ਇਸ ਲਈ ਦਾਸ ਦੇ ਵਿਚਾਰ ਵਿਚ ਅਜੋਕੇ ਭਾਰਤੀ ਸੰਗੀਤ ਵਿਚ ਪ੍ਰਚਲਤ ਰਾਗਾਂ ਦੇ ਸਰੂਪਾਂ ਤੋਂ ਗੁਰਬਾਣੀ ਕੀਰਤਨ ਵਿਚ ਪ੍ਰਯੋਗ ਹੋਏ ਰਾਗਾਂ ਦੇ ਸਰੂਪ ਵਧ ਪ੍ਰਮਾਣਕ ਹਨ।



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਦਾ ਪ੍ਰਯੋਗ

*ਵਨੀਤਾ*

ਰਾਗਾਂ ਦੀ ਮਹਿਮਾ ਗਾਣ ਕਰਦਿਆਂ ਕ੍ਰਿਸ਼ਨ ਨੇ ਨਾਰਦ ਨੂੰ ਕਿਹਾ :

**"ਨਾਹ ਵਸਾਮੀ ਬੈਕੁੰਠੇ, ਅਗੀਨਾਂ ਹਰਿਦੇ ਨ ਚ ॥**
**ਮਦਯੰਤ ਯਤ੍ਰ ਗਾਯੰਤੀ, ਤਪ ਨਿਸ਼ਠਾਂਦਿ ਨਾਰਦ ॥**

ਅਰਥਾਤ "ਹੇ ਨਾਰਦ! ਮੇਰਾ ਵਾਸਾ ਨਾ ਬੈਕੁੰਠ ਵਿੱਚ ਹੈ, ਨਾ ਜੋਗੀਆਂ ਦੇ ਹਿਰਦੇ ਵਿੱਚ। ਮੈਂ ਤਾਂ ਉੱਥੇ ਵਸਦਾ ਹਾਂ ਜਿੱਥੇ ਮੇਰੇ ਭਗਤ ਮੈਨੂੰ ਗਾ ਕੇ ਯਾਦ ਕਰਦੇ ਹਨ।"

ਸੰਗੀਤ ਹੈ ਧੁਨੀ ਜਾਂ ਸਵਰ ਸਮੂਹ ਜਿਸ ਵਿੱਚ ਹੈ ਨਾਦ। 'ਨਾਦ' ਸਰਬ ਵਿਆਪੀ ਹੋਣ ਕਾਰਨ ਹੀ ਰਿਸ਼ੀਆਂ ਨੇ ਵੀ ਇਸ ਨੂੰ 'ਨਾਦ ਬ੍ਰਹਮ' ਕਿਹਾ ਹੈ। ਪਹਿਲੀ ਧੁਨੀ 'ਓਮ' ਹੀ ਪੈਦਾ ਹੋਈ। ਇਸ ਨੂੰ 'ਨਾਦ ਬ੍ਰਹਮ' ਕਿਹਾ ਗਿਆ ਹੈ। ਧ੍ਵਨੀ ਇਕ ਵਿਸ਼ਵ ਵਿਆਪੀ ਭਾਸ਼ਾ ਹੈ। ਧ੍ਵਨੀ ਵਿਚ ਨਾਦ ਨ+ਦ, ਨ=ਨਕਾਰ ਪ੍ਰਾਣ ਵਾਚਕ (ਹਵਾ ਵਾਚਕ) ਦੀ ਅਤੇ ਦਕਾਰ ਦ ਤੋਂ ਜੋ ਅਗਨੀ ਵਾਚਕ ਹੈ ਅਰਥਾਤ ਜੋ ਹਵਾ ਅਤੇ ਅਗਨੀ ਦੇ ਪ੍ਰਯੋਗ ਤੋਂ ਪੈਦਾ ਹੁੰਦਾ ਹੈ ਉਸਨੂੰ ਨਾਦ ਕਹਿੰਦੇ ਹਨ।

ਨਾਦ ਦੋ ਪ੍ਰਕਾਰ ਦੇ ਹਨ। ਇਕ ਅਨਾਹਤ ਨਾਦ ਦੂਜਾ ਆਹਤ।

**ਅਨਾਹਤ ਨਾਦ :**

ਉਹ ਨਾਦ ਜੋ ਕੇਵਲ ਗਿਆਨ ਤੋਂ ਜਾਣਿਆ ਜਾਵੇ, ਜੋ ਬਿਨਾਂ ਕਿਸੀ ਸਪਰਸ਼ ਜਾਂ ਸੰਘਰਸ਼ ਤੋਂ ਪੈਦਾ ਹੋਵੇ। ਪ੍ਰਾਚੀਨ ਰਿਸ਼ੀ ਮੁਨੀ ਇਸੇ ਨਾਦ ਦੀ ਉਪਾਸਨਾ ਕਰਦੇ ਸੀ।

**ਆਹਤ ਨਾਦ :**

ਉਹ ਨਾਦ ਜੋ ਦੋ ਵਸਤਾਂ ਦੀ ਚੋਟ ਜਾਂ ਸਪਰਸ਼ ਤੋਂ ਪੈਦਾ ਹੋਵੇ, ਜੋ ਸੁਣਾਈ ਦੇਵੇ ਆਹਤ ਨਾਦ ਹੈ। ਸੰਗੀਤ ਵਿੱਚ ਇਸੇ ਆਹਤ-ਨਾਦ ਦਾ ਹੀ ਮਹੱਤਵ ਹੈ। ਸੰਗੀਤ ਦੇ ਪ੍ਰਾਣ 'ਨਾਦ ਅਤੇ ਲਯ' ਹਨ। ਵੈਦਿਕ ਰਿਸ਼ੀਆਂ ਨੇ ਇਸ ਨੂੰ ਹਰੀ ਕੀਰਤਨ, ਪ੍ਰਭੂ ਉਸਤਤ ਵਜੋਂ ਗਾਇਨ ਕੀਤਾ। ਭਾਰਤ ਵਿੱਚ ਸਭ ਧਰਮਾਂ ਦੇ ਮੁਖੀਆਂ ਨੇ ਸੰਗੀਤ ਦਾ ਪ੍ਰਯੋਗ ਪ੍ਰਭੂ ਭਗਤੀ ਲਈ ਕੀਤਾ।

ਮੱਧਕਾਲ ਵਿੱਚ 'ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪ੍ਰਭੂ ਭਗਤੀ" ਤੇ 'ਨਾਮ ਸਿਮਰਨ' ਕਰਨ ਲਈ 'ਧੁਰ ਕੀ ਬਾਣੀ' ਇਲਾਹੀ ਬਾਣੀ ਦਾ ਸੰਗੀਤਕ ਰੂਪ ਵਿੱਚ ਪ੍ਰਚਾਰ ਕੀਤਾ। ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਰਾਗਾਂ ਵਿੱਚ ਕੀਤੀ। ਇੰਜ ਕਾਵਿ ਅਤੇ ਰਾਗ ਦੀ ਚੋਣ ਕਰਕੇ ਇਨ੍ਹਾਂ ਦੋਹਾਂ ਵਿੱਚ ਇਕ ਰਾਬਤਾ ਕਾਇਮ ਕੀਤਾ। ਇਹੋ ਚੋਣ ਕਾਵਿ ਅਤੇ ਸੰਗੀਤ ਵਿਚਕਾਰ ਰਿਸ਼ਤੇ ਦੀ ਪਛਾਣ ਬਣੀ ਅਤੇ ਗੁਰੂ ਸਾਹਿਬਾਨ ਨੇ ਗੁਰਮਤਿ ਕਾਵਿ ਦੀਆਂ ਲੋੜਾਂ ਮੁਤਾਬਕ ਉੱਤਰੀ ਭਾਰਤੀ ਸੰਗੀਤ

ਪੱਧਤੀ ਜੋ ਉਸ ਸਮੇਂ ਚਲ ਰਹੀ ਸੀ ਅਨੁਸਾਰ ਰਾਗਾਂ ਦੇ ਵਰਗੀਕਰਣ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਖੀਰ ਵਿੱਚ ਰਾਗ ਮਾਲਾ ਵਿੱਚ ਕੀਤਾ ਹੈ। ਉਸ ਵਕਤ 'ਥਾਟ ਪ੍ਰਣਾਲੀ' ਅਜੇ ਹੋਂਦ ਵਿੱਚ ਨਹੀਂ ਸੀ ਆਈ। ਜਦੋਂ ਗੁਰਬਾਣੀ ਦਾ ਸੰਕਲਨ ਹੋਇਆ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਰੂਪ ਵਿੱਚ, ਉਸ ਵਿੱਚ ਵਰਤੇ ਗਏ ਰਾਗਾਂ ਦੀ ਰੂਪਰੇਖਾ ਹੁਣ ਨਾਲੋਂ ਭਿੰਨ ਸੀ। ਉਸ ਵਕਤ ਸੰਗੀਤ ਸਿੱਖਿਆ ਵੀ ਮੌਖਿਕ ਰੂਪ ਵਿੱਚ ਹੀ ਦਿੱਤੀ ਜਾਂਦੀ ਸੀ। ਉਸ ਵਕਤ ਨੋਟੇਸ਼ਨ ਲਿਖਣ ਦਾ ਰਿਵਾਜ਼ ਵੀ ਨਹੀਂ ਸੀ। ਗਾਇਕ ਲੋਕ ਆਪਣਾ ਸੰਗੀਤ ਵਿਰਸਾ ਗੁਰੂ ਸ਼ਿਸ਼ ਪਰੰਪਰਾ ਵਿੱਚ ਸੀਨਾ-ਬ-ਸੀਨਾ ਹੀ ਦਿੰਦੇ ਸਨ। ਭਾਵੇਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸੰਗੀਤਕ ਪੱਖ ਤੋਂ ਰਾਗਾਂ ਦੀ ਜਾਣਕਾਰੀ ਨਹੀਂ ਦਿੰਦਾ, ਉਸ ਰਾਗ ਵਿੱਚ ਲੱਗਣ ਵਾਲੇ ਸੁਰਾਂ ਜਾਂ ਨਿਯਮਾਂ ਵਲ ਸੰਕੇਤ ਨਹੀਂ ਕਰਦਾ, ਸਿਰਫ਼ ਰਾਗ ਦੇ ਨਾਉਂ ਦੇ ਹੇਠ ਗੁਰਬਾਣੀ ਰਚੀ ਗਈ ਹੈ ਸ਼ਾਇਦ ਉਸ ਵਕਤ 'ਰਾਗ ਵਿਦਿਆ' ਆਪਣੇ ਸਿਖਰਾਂ ਤੇ ਸੀ ਕਿ ਉਸ ਵੱਲ ਸੰਕੇਤ ਮਾਤਰ ਹੀ ਕਾਫ਼ੀ ਹੋਵੇ।

ਸਭ ਤੋਂ ਪਹਿਲਾਂ ਸ੍ਵਰਣ ਯੁਗ ਹਿੰਦੂਕਾਲ ਸੰਗੀਤ ਦੇ ਵਿਕਾਸ ਲਈ ਮੰਨਿਆ ਜਾਂਦਾ ਹੈ। ਦੂਜਾ ਗੁਰੂ ਨਾਨਕ ਅਕਬਰ ਦੇ ਸਮੇਂ ਇਹ ਹਿੰਦੁਸਤਾਨ ਸੰਗੀਤ ਪੱਧਤੀ ਵਿੱਚ ਦੂਜਾ ਸ੍ਵਰਣ ਕਾਲ ਆਇਆ ਸੀ। 'ਰਾਗ' ਮਨੁੱਖੀ ਅੰਦਰੂਨੀ ਭਾਵਾਂ ਦਾ ਸਹੀ ਨਿਰੂਪਣ ਕਰਦਾ ਹੈ ਤਾਂ ਹੀ ਪ੍ਰਭੂ ਦੀ ਸਿਫ਼ਤ ਸਲਾਹ ਵਾਲੇ ਸ਼ਬਦਾਂ ਨੂੰ ਗੁਰੂ ਸਾਹਿਬਾਨ ਨੇ ਰਾਗਾਂ ਵਿੱਚ ਗਾਇਆ ਔਰ ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਸਤਿਗੁਰ ਦੀ ਰਸਨਾ ਤੋਂ ਕੀਰਤਨ ਸਰਵਣ ਕਰਕੇ ਬੜੇ ਬੜੇ ਚੋਰ-ਧਾੜਵੀ, ਰਾਕਸ਼ਸ ਬਿਰਤੀਆਂ ਵਾਲੇ ਅਤੇ ਜ਼ਾਲਮ ਹੁਕਮਰਾਨ ਆਪਣੇ ਬੁਰੇ ਕਰਮਾਂ ਨੂੰ ਤਿਆਗ ਕੇ ਪਰਉਪਕਾਰੀ ਸਿੱਧ ਹੋਏ। ਗੁਰੂ ਨਾਨਕ ਨੇ ਕਲਜੁਗੀ ਜੀਵਾਂ ਦੀ ਪਰਉਪਕਾਰਤਾ ਲਈ ਅਨੇਕਾਂ ਕਾਰਜਾਂ ਤੋਂ ਇਲਾਵਾ ਪ੍ਰਭੂ ਦੀ ਪਰਾਪਤੀ ਲਈ ਸਿਮਰਨ, ਭਗਤੀ ਦਾ ਮੋਕਸ਼ ਢੰਗ ਕੀਰਤਨ ਸ਼ਾਸਤਰੀ ਵਿਦਿਆ ਵਿਚ ਪ੍ਰਚਲਿਤ ਕੀਤਾ। ਵੈਸੇ ਸ਼ਾਸਤਰੀ ਸੰਗੀਤ ਸਵਰ ਪ੍ਰਧਾਨ ਸੀ ਪਰ ਗੁਰੂ ਸਾਹਿਬਾਨ ਨੇ ਕੀਰਤਨ ਵਿੱਚ ਬੋਲ ਨੂੰ ਪ੍ਰਧਾਨਤਾ ਦਿੱਤੀ। ਸੰਗੀਤ ਵਿੱਚ ਰਾਗ, ਰਾਗ ਵਿੱਚ ਗੁਰਬਾਣੀ ਰੂਹ ਨੂੰ ਸ਼ਾਂਤ ਕਰਨ ਵਾਲੀ ਕਲਾ ਹੈ, ਤਾਂ ਹੀ ਗੁਰਬਾਣੀ ਵਿੱਚ ਆਉਂਦਾ ਹੈ:

**ਧੰਨ ਸੁ ਰਾਗ ਸੁਰੰਗੜੇ, ਆਲਾਪਤ ਸਭ ਤਿਖ ਜਾਇ॥** (੯੫੮)

ਰਾਗ ਭਾਰਤੀ ਸੰਗੀਤ ਦੀ ਬੁਨਿਆਦ ਹੈ। ਇਹ ਇਕ ਨਿਸ਼ਚਿਤ ਸਵਰ ਸਮੂਹ ਹੈ ਜੋ ਸਵਰ ਸਪਤਕ ਵਿਚ ਵਿਚਰਦਾ ਰੰਜਕਤਾ ਪੈਦਾ ਕਰਦਾ ਅਤੇ ਭਾਵਾਂ ਦੀ ਪੂਰੀ ਅਭਿਵਿਅਕਤੀ ਕਰਦਾ ਹੈ। ਸਵਰ ਦਾ ਸੱਚਾ ਲਗਾਵ ਹਿਰਦੇ ਨੂੰ ਟੁੰਬਦਾ ਹੈ ਤੇ ਆਲੌਕਿਕ ਆਨੰਦ ਦੀ ਪ੍ਰਾਪਤੀ ਦਿੰਦਾ ਹੈ। ਇਹ ਇਕ ਐਸਾ ਰਸ ਹੈ ਜੋ ਅਨੁਭਵ ਤਾਂ ਕੀਤਾ ਜਾ ਸਕਦਾ ਹੈ ਪ੍ਰਗਟਾਇਆ ਨਹੀਂ ਜਾ ਸਕਦਾ। ਸਵਰ ਤਿੰਨ ਤਰ੍ਹਾਂ ਦੇ ਹੁੰਦੇ ਹਨ।

ਸ਼ੁਧ

ਕੋਮਲ

ਤੀਵਰ

ਇਨ੍ਹਾਂ ਵਿੱਚੋਂ ਕੋਮਲ ਸਵਰ ਸ਼ਾਂਤੀ ਪ੍ਰਦਾਨ ਕਰਦੇ ਹਨ ਅਤੇ ਭਗਤੀ ਰਸ ਦਾ ਸੰਚਾਰ ਵੀ ਕਰਦੇ ਹਨ ਜਿਸ ਨਾਲ ਗਾਇਕ ਅਤੇ ਸਰੋਤਾ ਦੋਵੇਂ ਇਕਾਗਰ ਚਿਤ ਹੋ ਜਾਂਦੇ ਹਨ। ਜਦੋਂ ਸਵਰ ਆਪਣੇ ਵਾਸਤਵਿਕ ਸਥਾਨ ਨੂੰ ਪ੍ਰਾਪਤ ਕਰਦਾ ਹੈ ਤਾਂ ਭਾਵਾਂ ਦੇ ਸੰਚਾਰ ਤੇ ਆਲੌਕਿਕ ਆਨੰਦ ਪ੍ਰਦਾਨ ਕਰਨ ਵਿੱਚ ਸਮਰੱਥ ਹੁੰਦਾ ਹੈ ਕਿਉਂ ਜੋ ਰਾਗ ਭਾਵਾਂ ਦਾ ਪ੍ਰਤੀਕ ਹੁੰਦਾ ਹੈ। ਦਰਅਸਲ ਰਾਗ ਨਾਉਂ ਹੈ ਪ੍ਰੇਮ ਦਾ। ਗੁਰਬਾਣੀ ਵਿੱਚ ਰਾਗ ਦਾ ਮੰਤਵ ਅਲੱਗ ਅਲੱਗ ਰਸਾਂ ਰਾਹੀਂ 'ਨਾਮ ਰਸ' ਤਕ ਪਹੁੰਚਣਾ ਹੀ ਹੈ। ਰਾਗ ਦੇ ਸਵਰ ਤਾਂ ਬ੍ਰਹਿਮੰਡ ਵਿੱਚ ਪਹਿਲਾਂ ਤੋਂ ਹੀ ਮੌਜੂਦ ਹਨ ਇਨ੍ਹਾਂ ਨੂੰ ਕੋਈ ਪੈਦਾ ਨਹੀਂ ਕਰਦਾ। ਸੱਤਾਂ ਸੁਰਾਂ ਦਾ ਅਲੱਗ ਅਲੱਗ ਮੇਲ ਬਣਾ ਕੇ ਉਨ੍ਹਾਂ ਵਿੱਚੋਂ ਅਲੱਗ ਅਲੱਗ ਰਸ ਤੇ ਭਾਵਾਂ ਦੀ ਪ੍ਰਾਪਤੀ ਕਰਦਾ ਹੈ। ਰਾਗ ਆਪਣੇ ਆਪ ਵਿੱਚ ਇਕ ਸੰਪੂਰਨ ਰਸ ਹੈ ਜੋ ਮਨੁੱਖੀ ਦਿਲ ਚੋਂ ਪੈਦਾ ਹੋਣ ਵਾਲੀ ਇਕ ਭਾਵਨਾ ਹੈ ਔਰ ਭਾਵ ਮਾਨਵੀ ਦਿਲ ਚੋਂ ਪੈਦਾ ਹੋਣ ਵਾਲਾ ਇਕ ਰਾਗ ਇਕ ਪ੍ਰੇਮ ਕਿਉਂਕਿ ਭਾਵ ਵਿੱਚ ਰੰਜਕਤਾ ਹੁੰਦੀ ਹੈ ਔਰ ਰੰਜਕਤਾ ਵਿੱਚ ਭਾਵ ਦਾ ਹੋਣਾ ਜ਼ਰੂਰੀ ਹੈ। ਭਾਵਾਂ ਦੀ ਤਾਲ ਯੁਕਤ ਪੇਸ਼ਕਾਰੀ ਹੋਰ ਵੀ ਪ੍ਰਭਾਵਸ਼ਾਲੀ ਸਿੱਧ ਹੁੰਦੀ ਹੈ। ਤਾਲ ਯਾਨੀ ਲਯ। ਲਯ ਮਤਲਬ ਲ+ਯ ਅਰਥਾਤ ਲਕਾਰ+ਯਕਾਰ ਮਤਲਬ ਪ੍ਰਿਥਵੀ ਅਤੇ ਆਕਾਸ਼ ਦੇ ਵਿੱਚ ਵਿਚਰ ਰਹੀ ਗਤੀ ਨੂੰ ਹੀ ਲਯ ਕਹਿੰਦੇ ਹਨ।

ਸਵਰ ਅਤੇ ਤਾਲ ਬੱਧ ਸੰਗੀਤ ਨਾਲ ਮਾਨਸਿਕ ਤਨਾਵ ਘਟਦਾ ਹੈ। ਮਨੁੱਖਾਂ ਤੇ ਹੀ ਨਹੀਂ ਬਲਕਿ ਫਸਲਾਂ, ਜੀਵ ਜੰਤੂਆਂ ਆਦਿ ਅਤੇ ਬਿਮਾਰੀਆਂ ਦੇ ਨਿਯੰਤ੍ਰਣ ਆਦਿ ਤੇ ਵੀ ਵਿਗਿਆਨੀ ਰਾਗ ਸੁਰ ਦੇ ਅਸਰ ਉੱਪਰ ਗਹਿਰੀ ਖੋਜ ਕਰ ਰਹੇ ਹਨ ਜੋ ਕਿ ਸਾਰਥਕ ਵੀ ਸਿੱਧ ਹੋ ਰਹੀ ਹੈ। ਵੀਹਵੀਂ ਸਦੀ ਵਿੱਚ ਇਹ ਖੋਜ ਕਾਰਜ ਹੋ ਰਿਹਾ ਹੈ ਪਰ ਗੁਰੂ ਨਾਨਕ ਪੰਦਰਵੀਂ ਸਦੀ ਵਿੱਚ ਰਾਗ ਦੇ ਜਾਦੂ ਤੇ ਇਸਦੇ ਅਸਰ ਤੋਂ ਭਲੀ ਭਾਂਤ ਜਾਣੂੰ ਸਨ ਜਿਸ ਕਾਰਣ ਉਨ੍ਹਾਂ ਨੇ ਇਲਾਹੀ ਬਾਣੀ ਨੂੰ ਰਾਗਾਂ ਵਿੱਚ ਗਾਉਣ ਲਈ ਸੰਕੇਤ ਕੀਤਾ। ਅੱਜ ਕੀਰਤਨੀਏ ਤੇ ਗੁਰਬਾਣੀ ਗਾਉਣ ਵਾਲੇ ਰਾਗੀ ਕੀਰਤਨ ਰਾਗ ਵਿੱਚ ਤਾਂ ਕਰਦੇ ਹਨ ਪਰ ਸੰਕੇਤਕ ਰਾਗ ਵਿੱਚ ਕੀਰਤਨ ਘੱਟ ਹੈ। ਪਰ ਕੁਝ ਗੁਰਮਤਿ ਕਾਵਿ ਦੇ ਸੰਗੀਤ ਪ੍ਰੇਮੀਆਂ ਨੇ ਦਸਮ ਪਾਤਸ਼ਾਹ ਦੇ ਸਮੇਂ ਤੋਂ ਜਿਨ੍ਹਾਂ ਕੀਰਤਨੀਆਂ ਨੂੰ ਇਹ ਰਾਗ ਬੱਧ ਗੁਰਬਾਣੀ ਦੀ ਦਾਤ ਪ੍ਰਾਪਤ ਸੀ ਉਨ੍ਹਾਂ ਨੇ ਇਹ ਰੀਤਾਂ ਨੂੰ ਲਿਪੀਬੱਧ ਕੀਤਾ ਜਿਵੇਂ ਭਾਈ ਗੁਰਚਰਨ ਸਿੰਘ, ਅਵਤਾਰ ਸਿੰਘ ਹੁਰਾਂ ਆਦਿ ਨੇ। ਇਹ ਰੀਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਚਰੇ ਰਾਗਾਂ ਦੀਆਂ ਪੁਰਾਤਨ ਰੀਤਾਂ ਹਨ ਜਿਸ ਤੋਂ ਸੰਗੀਤ ਦੇ ਮਾਹਿਰ ਉਸਦੀ ਨੋਟੇਸ਼ਨ ਤੋਂ ਸੰਗੀਤਕ ਰੀਤ ਦਾ ਸਰੂਪ ਭਲੀ ਭਾਂਤ ਨਿਸ਼ਚਿਤ ਕਰ ਸਕਦੇ ਹਨ।

ਗੁਰਬਾਣੀ ਨੂੰ ਗੁਰੂਆਂ ਨੇ ਮਾਨਵ ਕਲਿਆਣ ਅਤੇ ਆਤਮਕ ਉੱਥਾਨ ਲਈ

ਜਾਦੂ ਅਸਰ ਕਰਵਾਉਣ ਲਈ ਰਾਗਾਂ ਵਿੱਚ ਗਾਇਆ ਕਿਉਂਕਿ ਗੁਰੂ ਸਾਹਿਬਾਨ ਦਾ ਸੰਕਲਪ ਰਾਗ ਅਤੇ ਬਾਣੀ ਰਾਹੀਂ ਇਕਸੁਰਤਾ ਪੈਦਾ ਕਰਕੇ ਮਨੁੱਖ ਅੰਦਰ ਸ੍ਵ-ਚੇਤਨਾ ਪੈਦਾ ਕਰਨੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 31 ਮੁੱਖ ਰਾਗ ਹਨ ਅਤੇ 29 ਪ੍ਰਕਾਰ ਹਨ। ਵੈਸੇ ਤਾਂ ਰਾਗਾਂ ਦੀਆਂ ਅਨੇਕ ਕਿਸਮਾਂ ਹਨ ਭਾਵੇਂ ਰਾਗ ਅਣਗਿਣਤ ਹਨ ਉੱਤਰੀ ਹਿੰਦੁਸਤਾਨੀ ਸੰਗੀਤ ਸ਼ਾਸਤਰਾਂ ਵਿੱਚ ਰਾਗਾਂ ਦੀ ਗਿਣਤੀ ਸੈਂਕੜਿਆਂ ਵਿੱਚ ਹੀ ਹੈ। ਕੁਝ ਰਾਗਾਂ ਦਾ ਪ੍ਰਚਲਨ ਘੱਟ ਗਿਆ ਹੈ। ਕੁਝ ਨਵੇਂ ਰਾਗ ਸਮੇਂ ਸਮੇਂ ਹੋਂਦ ਵਿੱਚ ਆਉਂਦੇ ਵੀ ਰਹਿੰਦੇ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਦੀ ਇਕ ਖਾਸ ਚੋਣ ਤੇ ਤਰਤੀਬ ਹੈ ਜੋ ਗਹਿਰੀ ਖੋਜ ਦੀ ਮੰਗ ਕਰਦੀ ਹੈ ਕਿ ਸੈਂਕੜੇ-ਹਜ਼ਾਰਾਂ ਰਾਗਾਂ ਵਿੱਚੋਂ ਓਹੀ ਵਿਸ਼ੇਸ਼ 31 ਰਾਗ ਹੀ ਗੁਰੂ ਸਾਹਿਬਾਨ ਨੇ ਕਿਉਂ ਚੁਣੇ ਇਹ ਇਕ ਲੰਬਾ ਤੇ ਵਿਸਤਰਿਤ ਵਿਸ਼ਾ ਹੈ।

ਅਸਲ ਵਿੱਚ ਰਾਗ ਵਰਗੀਕਰਣ ਅਤੇ ਸਵਰ ਵਿਸਤਾਰ ਅਲਜਬਰੇ ਜ਼ੁਮੈਟਰੀ ਦੀ ਤਰ੍ਹਾਂ ਇਕ ਗੁੰਝਲਦਾਰ ਤੇ ਵੇਰਵੇਦਾਰ ਵਿਆਕਰਣ ਹੈ ਜੋ ਸੰਗੀਤ ਦੇ ਸਿਧਾਂਤਾਂ ਨੂੰ ਜਾਣ ਕੇ ਹੀ ਸਮਝੀ ਜਾ ਸਕਦੀ ਹੈ। ਨਾਰਦ ਨੇ ਆਪਣੇ ਗ੍ਰੰਥ ਵਿੱਚ ਰਾਗ ਲਿੰਗ ਅਨੁਸਾਰ ਵੰਡੇ ਹਨ। ਪੰਡਤ ਸਾਰੰਗਦੇਵ ਨੇ 'ਸੰਗੀਤ ਰਤਨਾਕਰ' ਵਿੱਚ 'ਰਾਗ ਗਰਾਮ' ਤੇ 'ਦੇਸੀ ਰਾਗ' ਦੋ ਵਰਗ ਜਿਸ ਵਿੱਚ ਗਰਾਮ ਪੁਰਸ਼ ਤੇ ਦੇਸੀ ਇਸਤਰੀ ਰਾਗ ਮੰਨੇ ਗਏ ਹਨ। ਗੁਰੂ ਨਾਨਕ ਦੇ ਸਮੇਂ ਪੰਦਰਹਵੀਂ ਸਦੀ ਤੋਂ ਸਤਾਰ੍ਹਵੀਂ ਸਦੀ ਵਿੱਚ 'ਸ਼ੁਭੰਕਰ' ਦੇ 'ਸੰਗੀਤ ਦਮੋਦਰ', 'ਪੁੰਡਰੀਕ ਬਿੱਠਲ' ਦੇ 'ਰਾਗਮਾਲਾ', 'ਦਮੋਦਰ ਪੰਡਤ' ਦੇ 'ਸੰਗੀਤਦਰਪਣ' ਵਿੱਚ ਰਾਗ-ਰਾਗਣੀ ਪੱਧਤੀ ਦਾ ਵਰਣਨ ਮਿਲਦਾ ਹੈ। ਇਸ ਕਾਲ ਵਿੱਚ ਰਾਗ-ਰਾਗਣੀ ਵਰਗੀਕਰਣ ਦੇ ਹੇਠ ਰਾਗਾਂ ਦੀ ਵੰਡ ਪ੍ਰਕ੍ਰਿਤੀ, ਰੁੱਤ, ਸਮਾਂ, ਉਤਸਵ, ਰੋਗਾਂ ਦੇ ਆਧਾਰ ਤੇ ਕੀਤਾ ਗਿਆ। ਕੁਲ ਮਿਲਾ ਕੇ ਰਾਗ ਵਰਗੀਕਰਣ ਪੱਧਤੀ ਮਾਂ, ਰਸ, ਲਿੰਗ, ਜਾਤੀ ਮੇਲ ਤੇ ਸੰਸਥਾਨ ਅਨੁਸਾਰ ਹੋਈ ਜਿਨ੍ਹਾਂ ਦੀਆਂ ਅੱਗੋਂ ਹੋਰ ਤੇ ਹੋਰ ਵੰਡਾਂ ਹੁੰਦੀਆਂ ਗਈਆਂ।

ਸੰਗੀਤ ਤੇ ਰਾਗ ਦੀ ਨਜ਼ਰ ਤੋਂ ਸੀ ਗੁਰੂ ਗ੍ਰੰਥ ਸਾਹਿਬ ਵਿੱਚ 31 ਰਾਗਾਂ ਤੋਂ ਇਲਾਵਾ ਜਿਹੜੇ ਮਿਸ਼ਰਿਤ ਰਾਗਾਂ ਦੀ ਵਰਤੋਂ ਕੀਤੀ ਹੈ ਕੁਲ ਮਿਲਾ ਕੇ 52 ਬਣ ਜਾਂਦੀ ਹੈ। ਹੁਣ ਇੱਥੇ ਪ੍ਰਸ਼ਨ ਇਹ ਉਠਦਾ ਹੈ ਕਿ ਗੁਰੂ ਸਾਹਿਬਾਨ ਨੇ ਮਿਸ਼ਰਿਤ ਰਾਗਾਂ ਦੀ ਵਰਤੋਂ ਵੀ ਕੀਤੀ ਹੈ ਬਲਕਿ ਰਾਗ ਮਾਝ ਤਾਂ ਨਿਰੋਲ ਗੁਰੂ ਸਾਹਿਬਾਨ ਦੀ ਕਾਢ ਹੈ। ਗੁਰੂਆਂ ਨੇ ਜਿਸ ਰਾਗ ਵਿੱਚ ਸ਼ਬਦ ਗੁਰਬਾਣੀ ਨੂੰ ਜ਼ਿਆਦਾ ਢੁੱਕਵਾਂ ਤੇ ਭਾਵਪੂਰਤ ਮਹਿਸੂਸ ਕੀਤਾ ਉਸੇ ਰਾਗ ਦੇ ਅੰਤਰਗਤ ਉਸ ਬਾਣੀ ਨੂੰ ਦਰਜ ਕੀਤਾ। ਰਾਗਾਂ ਦੀਆਂ ਵੀ ਚਾਰ ਕਿਸਮਾਂ ਹਨ ਸ਼ੁੱਧ, ਛਾਯਾਲਗ, ਮਿਸ਼ਰਿਤ ਔਰ ਸੰਕੀਰਨ।

ਸ਼ੁੱਧ ਰਾਗ ਉਹ ਹਨ ਜਿਨ੍ਹਾਂ ਵਿੱਚ ਕਿਸੇ ਵੀ ਦੂਜੇ ਰਾਗ ਦੀ ਛਾਇਆ ਨਾ ਵਿਖਾਈ ਪਵੇ ਜਿਵੇਂ 'ਰਾਗ ਭੈਰਉ'। ਇਸਦਾ ਆਰੋਹ-ਅਵਰੋਹ, ਪੂਰਵਾਂਗ-ਉਤਰਾਂਗ ਇਕ ਸਮਾਨ ਸ੍ਰਿਸ਼ਟੀ ਤੇ ਭਾਵਾਂ ਅਨੁਸਾਰ ਹਨ।

ਦੂਜੀ ਕਿਸਮ ਹੈ 'ਛਾਯਾਲਗ ਰਾਗ' ਦੀ। ਜਿਵੇਂ ਭੈਰਵ ਵਿੱਚ 'ਪੂਰਵੀ ਰਾਗ'

ਦੀ ਛਾਯਾ ਲੈਣ ਨਾਲ 'ਧੁ ਪ, ਮ ਗ, ਰੇ ਗੁ ਰੇ ਸਾ ਨੀ' ਅਰਥਾਤ 'ਗੌਰੀ' ਜਾਂ 'ਗਉੜੀ ਰਾਗ' ਦੀ ਰਚਨਾ ਹੋਈ। ਛਾਯਾਲਗ ਰਾਗਾਂ ਵਿੱਚ ਕਿਸੀ ਦੂਸਰੇ ਇਕ ਮੁੱਖ ਰਾਗ ਦੀ ਛਾਯਾ ਦਿਸਦੀ ਹੈ ਵੈਸੇ ਰਾਗ ਆਪਣੇ ਮੂਲ ਰੂਪ ਵਿੱਚ ਵਿਚਾਰਦਾ ਹੈ ਪਰ ਉਸ ਵਿੱਚ ਕਿਤੇ-ਕਿਤੇ ਦੂਜੇ ਰਾਗ ਦੀ ਝਲਕ ਜਿਹੀ ਦਿਸਦੀ ਹੈ ਜਿਵੇਂ ਅਸੀਂ 'ਰਾਗ ਗਉੜੀ' ਵਿੱਚ ਪੂਰਵੀ ਰਾਗ ਦੀ ਝਲਕ ਵੇਖੀ ਹੈ।

ਤੀਜੀ ਕਿਸਮ ਹੈ ਮਿਸ਼ਰਿਤ ਰਾਗਾਂ ਦੀ ਜਿਸ ਵਿੱਚ ਇੱਕੋ ਹੀ ਸਵਰ ਕਿਸਮ ਹੈ ਮਿਸ਼ਰਿਤ ਦੋ ਰਾਗਾਂ ਦਾ ਮਿਸ਼ਰਣ ਪਾਇਆ ਜਾਂਦਾ ਹੈ ਯਾਨੀ ਕਿ ਦੋ ਰਾਗਾਂ ਦੇ ਦਰਸ਼ਨ ਹੁੰਦੇ ਹਨ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗ ਆਸਾ ਕਾਫੀ, ਤਿਲੰਗ-ਕਾਫੀ, ਵਡਹੰਸ-ਦੱਖਣੀ, ਸੂਹੀ-ਕਾਫੀ, ਸੂਹੀ ਲਲਿਤ, ਬਿਲਾਵਲ-ਗੋਂਡ, ਬਿਲਾਵਲ-ਦੱਖਣੀ ਆਦਿ। ਮਿਸ਼ਰਿਤ ਰਾਗਾਂ ਵਿੱਚ ਇਕ ਰਾਗ ਦਾ ਆਰੋਹ ਦੂਜੇ ਦਾ ਅਵਰੋਹ ਜਾਂ ਇਕ ਦਾ ਪੂਰਵਾਂਗ ਦੂਜੇ ਦਾ ਉਤਰਾਂਗ ਜਾਂ ਮੁੱਖ ਰਾਗ ਵਿੱਚ ਕਿਸੇ ਦੂਜੇ ਰਾਗ ਦੀ ਪਕੜ ਜਾਂ ਮੁੱਖ ਅੰਗ ਦਾ ਮੇਲ ਆਦਿ ਸਿਧਾਂਤ ਲਾਗੂ ਹੁੰਦੇ ਹਨ।

ਚੌਥੀ ਕਿਸਮ ਸੰਕੀਰਣ ਰਾਗਾਂ ਵਿੱਚ ਇਕ ਤੋਂ ਵੱਧ ਰਾਗਾਂ ਦੀ ਛਾਯਾ ਪੈਂਦੀ ਹੈ ਜਿਵੇਂ ਸ਼ਟ ਜਾਂ ਖਟ ਰਾਗ ਵਿੱਚ। ਸੁਗਮ ਸੰਗੀਤ ਵਿੱਚ ਇਨ੍ਹਾਂ ਰਾਗਾਂ ਦੀ ਵਧੇਰੇ ਵਰਤੋਂ ਹੁੰਦੀ ਹੈ ਜਿਵੇਂ ਰਾਗ ਭੈਰਵੀ, ਪੀਲੂ, ਪਹਾੜੀ ਅਤੇ ਖਮਾਜ ਆਦਿ। ਲੋਕ ਧੁਨਾਂ ਅਤੇ ਜਿਸਨੂੰ ਅਸੀਂ ਲਾਈਟ ਕਲਾਸੀਕਲ ਕਹਿੰਦੇ ਹਾਂ, ਵਿੱਚ ਅਕਸਰ ਐਸੇ ਰਾਗ ਪ੍ਰਯੋਗ ਵਿੱਚ ਆਂਦੇ ਹਨ ਸਾਡੇ ਅੱਜ ਸਮਕਾਲੀ ਸਮੇਂ ਵਿੱਚ ਅਜੋਕੇ ਰਾਗੀ ਅਕਸਰ ਇਨ੍ਹਾਂ ਰਾਗਾਂ ਵਿੱਚ ਸੰਕੀਰਣ ਰਾਗਾਂ ਵਿੱਚ ਸ਼ਬਦ ਦੀ ਧੁਨ ਬਣਾ ਕੇ ਗੁਰਬਾਣੀ ਗਾਇਨ ਕਰਦੇ ਹਨ।

ਕਾਵਿ ਵਾਂਗ ਹਰ ਰਾਗ ਦਾ ਆਪਣਾ ਚਲਨ ਤੇ ਸੁਭਾਅ ਵੀ ਹੁੰਦਾ ਹੈ। ਮਨੁੱਖੀ ਮਨ ਤੇ ਸੰਗੀਤ ਦਾ ਪ੍ਰਭਾਵ ਬਹੁਤ ਜਲਦੀ ਪੈਂਦਾ ਹੈ। ਗੁਰੂ ਸਾਹਿਬਾਨ ਨੇ ਮਨੁੱਖੀ ਨਬਜ਼ ਦੀ ਜਾਂਚ ਕਰਕੇ ਰੱਬੀ ਸਿਫ਼ਤ ਸਲਾਹ ਵਾਲੇ ਸ਼ਬਦ ਗਾਉਣ ਦਾ ਰਾਹ ਅਪਨਾਇਆ ਜਿਸ ਵਿੱਚ ਰਾਗ ਬੱਧ ਕੀਰਤਨ ਪ੍ਰਭੂ ਪ੍ਰਾਪਤੀ ਲਈ ਸਭ ਤੋਂ ਵੱਧ ਭਾਵ ਭਰਪੂਰ ਸਹਿਜ ਤੇ ਪ੍ਰੇਮ ਮਈ ਰਾਹ ਮੰਨਿਆ ਹੈ। ਉਨ੍ਹਾਂ ਉਹ ਰਾਗ ਚੁਣੇ ਜਿਨ੍ਹਾਂ ਦੇ ਸਵਰਾਂ ਵਿੱਚ ਸ਼ਿੰਗਾਰ, ਸ਼ਾਂਤ, ਕਰੁਣ, ਵੀਰ ਅਤੇ ਭਗਤੀ ਰਸ ਦਾ ਪ੍ਰਭਾਵ ਵਧੇਰੇ ਸੀ ਜਿਸਦੇ ਗਾਇਆਂ ਮਨੁੱਖੀ ਮਨ ਸ਼ਾਂਤੀ ਅਤੇ ਕਰੁਣਾ, ਵੈਰਾਗ ਵਿੱਚ ਆ ਕੇ ਪ੍ਰਭੂ ਦੀ ਮਹਿਮਾ ਦਾ ਗੁਣਗਾਣ ਕਰ ਸਕੇ। ਜਿਵੇਂ ਕਿ ਰਾਗ ਬਿਲਾਵਲ, ਕਲਿਆਣ, ਸ੍ਰੀ ਰਾਗ ਅਤੇ ਪ੍ਰਭਾਤੀ ਆਦਿ। ਰਸ ਦੀ ਦ੍ਰਿਸ਼ਟੀ ਤੋਂ ਵੀ ਸ਼ਾਂਤ, ਕਰੁਣ, ਭਗਤੀ ਅਤੇ ਵਾਤਸਲਯ ਦਾ ਮੰਦ ਅਤੇ ਧੀਮੀ ਲੈਅ ਵਿੱਚ ਭਾਵਾਂ ਦਾ ਸੰਚਾਰ ਕੀਤਾ ਜਾਂਦਾ ਹੈ। ਸ਼ਿੰਗਾਰ ਰਸ ਵਿੱਚ ਮੰਦ ਗਤੀ ਅਤੇ ਵੀਰ, ਰੁਦਰ ਆਦਿ ਵਿੱਚ ਵੇਗ ਗਤੀ ਵਿੱਚ ਹੀ ਰਸਾਂ ਦਾ ਸੰਚਾਰ ਵਧੇਰੇ ਕੀਤਾ ਜਾਂਦਾ ਹੈ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ 'ਚੰਡੀ ਦੀ ਵਾਰ' ਜਦੋਂ ਅਸੀਂ ਗਾਵਾਂਗੇ ਤਾਂ ਸੁਭਾਵਕ ਹੀ ਉਸਦਾ ਗਾਇਨ ਕਰਦੇ ਹੋਏ ਗਤੀ ਤੇਜ਼ ਹੋ ਜਾਵੇਗੀ, ਜੋਸ਼ ਵਸ ਸਾਡੀ ਲਯ ਤੇਜ਼ ਹੋ ਜਾਵੇਗੀ। ਜਦੋਂ

ਅਲੱਗ-ਅਲੱਗ ਭਾਵਨਾਵਾਂ ਨੂੰ ਸਮੇਂ ਅਤੇ ਤਾਲ ਵਿੱਚ ਬੰਨਿਆ ਜਾਂਦਾ ਹੈ ਤਾਂ ਕਿਸੇ ਰਾਗ ਵਿੱਚ ਸ਼ਬਦ ਕੀਰਤਨ ਗਾਇਨ ਹੁੰਦਾ ਹੈ ਅਤੇ ਉਹ ਵਧੇਰੇ ਰੰਜਕ ਹੋ ਜਾਂਦਾ ਹੈ।

ਕੀਰਤਨ, ਸ਼ਬਦ ਪ੍ਰਧਾਨ ਗਾਇਕੀ ਹੈ। ਜਿਸ ਵਿੱਚ ਸੁਰ ਸ਼ਾਸਤਰੀ ਰਾਗਾਂ ਵਿੱਚੋਂ ਲਏ ਗਏ ਹਨ ਅਤੇ ਅਲਾਪਤਾਨ ਦੀ ਵਰਤੋਂ ਦੀ ਬਜਾਇ ਸਰਲ ਸਿੱਧੇ ਰੂਪ ਵਿੱਚ ਸੁਰ ਲਗਾਏ। ਕੀਰਤਨ ਵਿੱਚ ਗਾਇਨ ਚਮਤਕਾਰੀ ਦੀ ਬਜਾਇ ਸ਼ਬਦ ਭਾਵ ਪ੍ਰਧਾਨ ਰਹਿੰਦਾ ਹੈ। ਰਾਗ ਵਿਸ਼ੇਸ਼ ਦੇ ਭਾਵ ਨੂੰ ਵੇਖਦੇ ਹੋਏ ਉਸੀ ਰਾਗ ਦੇ ਨਾਂ ਤੇ ਗੁਰੂ ਸਾਹਿਬਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੋਈ ਨਾ ਕੋਈ ਆਤਮਕ ਉਪਦੇਸ਼ ਵੀ ਦਿੰਦੇ ਹਨ ਜਿਵੇਂ :

**ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ॥** (੬੪੨)

**ਹਰਿ ਉਤਮੁ ਹਰਿ ਪ੍ਰਭੁ ਗਾਵਿਆ**
**ਕਰਿ ਨਾਦੁ ਬਿਲਾਵਲੁ ਰਾਗੁ॥** (੮੪੯)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਤਿੰਨ ਮੁੱਖ ਭਾਗਾਂ ਵਿੱਚ ਵੰਡੀ ਹੋਈ ਹੈ।

ਪਹਿਲੀ ਨਿੱਤਨੇਮ ਦੀ ਬਾਣੀ ਜਿਵੇਂ ਕਿ ਜਪੁ, ਸੋਦਰੁ, ਸੋਹਿਲਾ ਆਦਿ।

ਦੂਸਰੀ ਰਾਗ ਬੱਧ ਬਾਣੀ ਜਿਸ ਬਾਰੇ ਚਰਚਾ ਕਰਨਾ ਸਾਡਾ ਵਿਸ਼ਾ ਹੈ ਅਤੇ ਤੀਜੀ ਰਾਗ ਰਹਿਤ ਬਾਣੀ।

ਰਾਗ ਰਹਿਤ ਬਾਣੀ ਉੱਪਰ ਰਾਗਾਂ ਦੇ ਸੰਕੇਤ ਨਹੀਂ ਮਿਲਦੇ। ਇਨ੍ਹਾਂ ਵਿੱਚ ਸਲੋਕ, ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਵੈਯੇ, ਮੁੰਦਾਵਣੀ ਅਤੇ ਰਾਗਮਾਲਾ ਹਨ।

ਗੁਰੂ ਕਾਵਿ ਵਿੱਚ ਰਾਗ ਅਤੇ ਭਾਵ ਦੀ ਵਿਸ਼ੇਸ਼ ਸਾਂਝ ਹੈ। ਵਿਸ਼ੇਸ਼ ਭਾਵਾਂ ਅਨੁਸਾਰ ਵਿਸ਼ੇਸ਼ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ। ਕਾਵਿ ਕਲਾ ਨੂੰ ਬਾਕੀ ਲਲਿਤ ਕਲਾਵਾਂ ਤੋਂ ਵਧੇਰੇ ਮਹੱਤਵ ਪ੍ਰਾਪਤ ਹੈ। ਜਿੰਨੀ ਵੀ ਭਗਤ ਜਾਂ ਸੰਤ ਬਾਣੀ ਹੈ ਉਨ੍ਹਾਂ ਦੇ ਸੰਦੇਸ਼ ਤੇ ਭਾਵਨਾਵਾਂ ਨੂੰ ਸੁੰਦਰ ਕਾਵਿ ਸ਼ਬਦਾਂ ਦੁਆਰਾ ਹੀ ਵਿਅਕਤ ਕੀਤਾ ਗਿਆ ਹੈ। ਜਿੰਨੇ ਵੀ ਗ੍ਰੰਥ-ਵੇਦ ਹਨ ਕਾਵਿ ਮਾਧਿਅਮ ਵਿੱਚ ਹੀ ਰਚੇ ਗਏ ਹਨ ਇਸ ਤਰ੍ਹਾਂ ਕਾਵਿ ਦਾ ਸੰਬੰਧ ਸੰਗੀਤ ਨਾਲ ਅਟੁੱਟ ਹੈ। ਗੁਰਮਤਿ ਕਾਵਿ ਨੂੰ ਵੀ ਸੰਗੀਤ ਵਿੱਚ ਸਵਰ ਤੇ ਲੈਅ ਪ੍ਰਦਾਨ ਕੀਤਾ ਗਿਆ ਇੱਥੋਂ ਤਕ ਕਿ ਜੋ ਰਾਗ ਰਹਿਤ ਬਾਣੀ ਵੀ ਹੈ, ਉਸ ਵਿੱਚ ਵੀ ਗਤੀ, ਧਵਨੀ ਦਾ ਉਤਾਰ ਚੜ੍ਹਾਵ ਆਦਿ ਧਾਤੂਆਂ ਲੋੜੀਂਦੀਆਂ ਹਨ। ਉਹ ਉਤਾਰ-ਚੜ੍ਹਾਅ ਵੀ ਤਾਂ ਸੰਗੀਤ ਹੀ ਹੈ। ਸ਼ਬਦ ਵਿੱਚੋਂ ਜੇਕਰ ਸਵਰ ਧਾਤੂ ਕੱਢ ਦਿੱਤਾ ਜਾਵੇ ਤਾਂ ਉਹ ਵਿਅੰਗ ਹੋ ਜਾਂਦੇ ਹਨ। ਇਸ ਲਈ ਭਾਵਨਾਵਾਂ ਦਾ ਸਿੱਧਾ ਜਾਦੂ ਅਸਰ ਕਰਨ ਲਈ ਗੁਰਬਾਣੀ ਵਿੱਚ ਵਿਆਪਕ ਸੰਗੀਤ ਬਹੁਤ ਸਹਾਇਕ ਸਿੱਧ ਹੋਇਆ ਹੈ।

ਸੰਗੀਤ ਦੀ ਬੁਨਿਆਦ ਵੀ ਗੀਤ ਹੈ ਕਿਉਂਕਿ ਗੀਤ ਵਿੱਚ ਭਾਵ ਛੁਪਿਆ ਹੈ।

ਇਨ੍ਹਾਂ ਭਾਵਨਾਵਾਂ ਨੂੰ ਸੰਗੀਤ ਕਲਾ ਵਿੱਚ ਭਿੰਨ ਭਿੰਨ ਸਵਰ-ਸਮੂਹਾਂ ਦੁਆਰਾ ਦਰਸਾਉਣਾ, ਇਨ੍ਹਾਂ ਕਰਮ ਯੁਕਤ ਸਵਰਾਂ ਨੂੰ ਰਾਗ ਕਿਹਾ ਜਾਂਦਾ ਹੈ ਅਤੇ ਇਸੀ ਨੂੰ ਗੁਰਮਤਿ ਕਾਵਿ ਵਿੱਚ ਗੁਰਬਾਣੀ ਸੰਗੀਤ ਜਾਂ ਕੀਰਤਨ ਕਿਹਾ ਗਿਆ ਹੈ। ਇਸ ਭਾਵਯੁਕਤ ਕਾਵਿ ਨੂੰ ਵਿਅਕਤ ਕਰਨ ਲਈ ਵਿਭਿੰਨ ਰਾਗਾਂ ਦਾ ਸਹਾਰਾ ਲਿਆ ਜਾਂਦਾ ਹੈ। ਜਿਵੇਂ ਸਾਹਿਤ ਵਿੱਚ ਰਸ ਹਰੇਕ ਭਾਵਨਾ ਨੂੰ ਸ਼ਬਦਾਂ ਰਾਹੀਂ ਵਿਅਕਤ ਕਰਨ ਵਿੱਚ ਸਮਰਥ ਹੁੰਦਾ ਹੈ ਉਸੀ ਤਰ੍ਹਾਂ ਸੰਗੀਤ ਵਿੱਚ ਰਾਗ ਰਸ ਦਾ ਪ੍ਰਤੀਨਿਧਿਤਵ ਕਰਦਾ ਹੈ। ਇਸ ਤਰ੍ਹਾਂ ਰਾਗ ਰਸ ਤੋਂ ਪਹਿਲਾਂ ਸਵਰ ਤੇ ਸ਼ਬਦ ਸ਼ੰਗੀਤ ਵਿੱਚੋਂ ਭਾਵ ਅਤੇ ਉਸ ਭਾਵ ਧੁਨੀ ਵਿੱਚੋਂ ਧਿਆਨ ਅਤੇ ਧਿਆਨ ਵਿੱਚੋਂ ਸ੍ਵੈ-ਚੇਤਨਾ ਜਨਮ ਲੈਂਦੀ ਹੈ ਜਿਵੇਂ:

**"ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥"**

(੮੭੯)

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿੱਚ ਉਚਾਰੀ ਬਾਣੀ ਦੇ ਗਾਇਨ ਲਈ ਉਸ ਕਾਵਿ ਦੀ ਪ੍ਰਕ੍ਰਿਤੀ, ਸੁਭਾ ਦੀ ਪਹਿਚਾਨ ਮੁਤਾਬਕ ਹੀ ਗੁਰੂ ਸਾਹਿਬਾਨ ਨੇ ਰਾਗਾਂ ਦੀ ਚੋਣ ਕੀਤੀ ਹੈ ਜਿਸ ਨਾਲ ਮਨੁੱਖੀ ਮਨ ਅੰਦਰ ਕਾਵਿ ਦਾ ਪੂਰਾ ਰੂਹਾਨੀ ਤੇ ਆਤਮਕ ਸਮੁੱਚਾ ਅਨੁਭਵ ਪੈਦਾ ਹੋ ਸਕੇ ਔਰ ਇਹ ਅਨੁਭਵ ਤਦ ਹੀ ਸੰਭਵ ਹੈ ਜੇਕਰ ਗਾਇਆ ਜਾਣ ਵਾਲਾ ਸ਼ਬਦ 'ਕਥਿਤ' ਰਾਗ ਅਨੁਸਾਰ ਹੀ ਗਾਇਆ ਜਾਵੇ ਜਿਸ ਲਈ ਉਨ੍ਹਾਂ ਨੇ ਹਰ ਸ਼ਬਦ ਦੇ ਆਰੰਭ ਤੇ ਸੰਕੇਤ ਕੀਤਾ ਹੈ ਨਹੀਂ ਤਾਂ ਅਸੀਂ ਇਹ ਨਹੀਂ ਕਹਿੰਦੇ ਕਿ ਸ਼ਬਦ ਰਸ ਔਰ ਆਨੰਦ ਨਹੀਂ ਦੇਵੇਗਾ। ਆਨੰਦ ਤਾਂ ਜ਼ਰੂਰ ਦੇਵੇਗਾ ਮਗਰ ਜੋ ਆਪਣੀ ਇਲਾਹੀ ਬਾਣੀ ਦੁਆਰਾ ਚੇਤਨਾ ਉਹ ਸਾਡੇ ਅੰਦਰ ਜਗਾਉਣਾ ਚਾਹੁੰਦੇ ਹਨ ਤਾਂ ਸਾਡੇ ਮਨ ਅੰਦਰ ਰੌਸ਼ਨੀ ਜਾਂ ਚਾਨਣ ਪਾਉਣ ਲਈ ਗੁਰੂ ਸਾਹਿਬਾਨ ਨੇ ਜਿਸ ਰਾਗ ਵਿੱਚ ਬਾਣੀ ਉਚਾਰਣ ਕਰਨ ਦਾ ਆਦੇਸ਼ ਦਿੱਤਾ ਹੈ ਅਸੀਂ ਉਸ ਆਨੰਦ ਤੋਂ ਵਾਂਝੇ ਰਹਿ ਜਾਵਾਂਗੇ।

ਰਸ ਪ੍ਰਾਪਤੀ ਕੋਈ ਸੌਖਾ ਕੰਮ ਨਹੀਂ ਹੈ ਜਿਸ ਦੀ ਪ੍ਰਾਪਤੀ ਇਕ ਦਿਨ ਵਿੱਚ ਹੀ ਹੋ ਜਾਵੇ। ਇਹ ਇਕ ਸਾਹਿਤਕ ਤੱਤ ਹੈ। ਸੰਗੀਤਕਾਰ ਨੂੰ ਸਵਰ ਤੇ ਸਾਹਿਤ ਅਤੇ ਕੀਰਤਨੀਏ ਨੂੰ ਗੁਰਬਾਣੀ ਅਤੇ ਕਲਾਸਕੀ ਸੰਗੀਤ ਦੋਹਾਂ ਦਾ ਗਿਆਨ ਹੋਣਾ ਲਾਜ਼ਮੀ ਹੈ। ਸ਼ਬਦ ਦੇ ਸਹੀ ਉਚਾਰਣ ਨਾ ਹੋਣ ਤਾਂ ਅਰਥ ਦਾ ਅਨਰਥ ਹੋ ਜਾਂਦਾ ਹੈ ਅਤੇ ਰਾਗ ਵਿੱਚ ਸਹੀ ਸੁਰ ਨਾ ਲੱਗਣ ਨਾਲ ਰਾਗ ਦਾ ਸਾਰਾ ਸਵਰੂਪ ਹੀ ਵਿਗੜ ਜਾਂਦਾ ਹੈ। ਗੁਰਬਾਣੀ ਵਿੱਚ ਹਰ ਸ਼ਬਦ ਦਾ ਸ਼ੁੱਧ ਉਚਾਰਣ ਅਰਥ ਤੇ ਭਾਵ ਨੂੰ ਨਜ਼ਰ ਵਿੱਚ ਰੱਖ ਕੇ ਰਾਗ ਅਨੁਕੂਲ ਗਾਇਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਬਦ ਕੀਰਤਨ ਦੇ ਭਾਵ ਅਨੁਸਾਰ ਰਾਗ ਦੀ ਚੋਣ, ਸਵਰ ਦੀ ਧੁਨ ਅਤੇ ਸ਼ਬਦ ਦਾ ਗਾਇਨ ਕੀਤਾ ਗਿਆ ਹੈ।

ਪਹਿਲੇ ਵਿਦਵਾਨ ਯਾਨੀ ਪ੍ਰਾਚੀਨ ਵਿਦਵਾਨ ਨੌ ਰਸ ਮੰਨਦੇ ਸਨ। ਹੁਣ ਉਸ ਵਿੱਚ ਭਗਤੀ ਅਤੇ ਵਾਤਸਲਯ ਰਸ ਮਿਲਾ ਕੇ ਕੁਲ ਗਿਣਤੀ ਗਿਆਰਾਂ ਮੰਨੀ

ਜਾਂਦੀ ਹੈ ਜਿਵੇਂ ਕਿ ਸ਼ਾਂਤ, ਸ਼ਿੰਗਾਰ, ਕਰੁਣ, ਵੀਰ, ਹਾਸ, ਅਦਭੁਤ, ਰੁਦਰ, ਵਿਭਤਸ, ਭਿਆਨਕ, ਭਗਤੀ ਅਤੇ ਵਾਤਸਲਯ।

ਵੈਸੇ ਤਾਂ ਗੁਰਬਾਣੀ ਵਿੱਚ ਰਾਗ ਔਰ ਰਸ ਵਿਸ਼ਾ ਬਹੁਤ ਵਿਸਤਰਿਤ ਹੈ ਪਰ ਇੱਥੇ ਗੁਰੂ ਸਾਹਿਬਾਨ ਨੇ ਜਿਹੜੇ ਸ਼ਬਦਾਂ ਵਿੱਚ ਜਿਹੋ ਜਿਹਾ ਭਾਵ ਰਸ ਪੈਦਾ ਕਰਨ ਲਈ ਜਿਹੜੇ ਰਾਗਾਂ ਦਾ ਪ੍ਰਯੋਗ ਕੀਤਾ ਉਸ ਦੀਆਂ ਕੁਝ ਉਦਾਹਰਣਾਂ ਨਾਲ ਬਾਣੀ ਵਿੱਚ ਰਾਗਾਂ ਦੇ ਪ੍ਰਯੋਗ ਬਾਰੇ ਗੱਲ ਕਰਾਂਗੇ।

ਗੁਰੂ ਸਾਹਿਬਾਨ ਨੇ ਸ਼ਾਂਤ ਰਸ ਦਾ ਸੰਚਾਰ ਕਰਨ ਲਈ ਐਸੇ ਰਾਗ ਦਾ ਪ੍ਰਯੋਗ ਕਰਨਾ ਠੀਕ ਸਮਝਿਆ। ਜੋ ਸਵਰ ਪ੍ਰਯੋਗ ਨਾਲ ਵੈਰਾਗ ਤੇ ਸ਼ਾਂਤੀ ਦੇ ਭਾਵ ਨਾਲ ਓਤ-ਪ੍ਰੋਤ ਹੋਣ। ਐਸੇ ਸਵਰ ਜੋੜ ਜਿਨ੍ਹਾਂ ਤੋਂ ਵੈਰਾਗ ਤੇ ਵੈਰਾਗ ਦੀ ਭਾਵਨਾ ਤੋਂ ਸ਼ਾਂਤੀ ਤੇ ਨਿਮਰਤਾ ਅੰਦਰ ਚੇਤਨਾ ਪੈਦਾ ਹੋਵੇ ਉਨ੍ਹਾਂ ਵਿੱਚ ਬਾਣੀ ਰਚੀ ਜਿਵੇਂ ਕਿ 'ਕਲਿਆਣ ਰਾਗ' ਅਤੇ 'ਰਾਗ ਕੇਦਾਰਾ' ਇਤਿਆਦਿ।

**ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥** (੬੧੩)

ਰਾਗ ਕੇਦਾਰਾ ਵਿੱਚ :

**ਸਰਨੀ ਆਇਓ ਨਾਥ ਨਿਧਾਨ॥** (੧੧੧੯)

ਰਾਗ ਕੇਦਾਰਾ ਸੁਗਮ ਤੇ ਸਰਲ ਰਾਗ ਹੈ ਅਤੇ ਭਾਰਤੀ ਸੰਗੀਤ ਦੇ ਪ੍ਰਾਚੀਨ ਰਾਗਾਂ ਵਿੱਚੋਂ ਹੈ ਇੰਜ ਹੀ ਰਾਗ ਕਲਿਆਣ ਖੁਸ਼ੀ ਅਤੇ ਆਤਮਕ ਆਨੰਦ ਪੈਦਾ ਕਰਨ ਵਾਲਾ ਰਾਗ ਹੈ।

ਕੁਝ ਰਾਗ ਗੁਰੂ ਸਾਹਿਬਾਨ ਨੇ ਐਸੇ ਵੀ ਲਏ ਜਾਂ ਗਾਏ ਹਨ ਜਿਨ੍ਹਾਂ ਦਾ ਜ਼ਿਕਰ ਸਾਡੇ ਪ੍ਰਾਚੀਨ ਗ੍ਰੰਥਾਂ ਵਿੱਚ ਨਹੀਂ ਮਿਲਦਾ। ਜਿਵੇਂ ਕਿ ਰਾਗ 'ਤਿਲੰਗ' ਅਤੇ 'ਤੁਖਾਰੀ'। 'ਗੁਰਮਤਿ ਸੰਗੀਤ ਪ੍ਰਣਾਲੀ' ਵਿੱਚ ਐਸੇ ਰਾਗਾਂ ਦੀ ਵਰਤੋਂ ਨਹੀਂ ਕੀਤੀ ਗਈ ਜੋ ਅਤਿ ਤੀਵਰਤਮ ਦਸ਼ਾ ਨਾਲ ਸੰਬੰਧਿਤ ਹੋਣ ਜਿਵੇਂ ਕਿ ਦੀਪਕ ਅਤੇ ਮੇਘ। ਇਨ੍ਹਾਂ ਨੂੰ ਦੂਜੇ ਰਾਗਾਂ ਨਾਲ ਮਿਲਾ ਕੇ ਵਰਤਿਆ ਗਿਆ ਹੈ ਸ਼ੁੱਧ ਰੂਪ ਵਿੱਚ ਨਹੀਂ ਬਲਕਿ ਮਿਸ਼ਰਿਤ ਰੂਪ ਵਿੱਚ। ਜਿਵੇਂ ਕਿ ਹਿੰਡੋਲ ਨੂੰ ਬਸੰਤ ਨਾਲ ਮਿਸ਼ਰਿਤ ਕਰਕੇ।

ਹਿੰਦੁਸਤਾਨੀ ਸੰਗੀਤ ਪਰੰਪਰਾ ਅਨੁਸਾਰ ਰਾਗ ਦਾ ਗਾਇਨ ਸਮਾਂ, ਰੁੱਤ, ਵਾਯੂਮੰਡਲ, ਪ੍ਰਾਕ੍ਰਿਤੀ ਆਦਿ ਨਿਸ਼ਚਿਤ ਹਨ ਅਤੇ ਰਾਗ ਵਿੱਚ ਰਚਨਾ ਕਰਨ ਵੇਲੇ ਰਚਨਾਕਾਰ ਨੇ ਰਚਨਾ ਦੇ ਹਰ ਅੰਗ ਜਿਵੇਂ ਛੰਦ, ਰਸ, ਪ੍ਰਾਕ੍ਰਿਤੀ, ਮੌਸਮ, ਅਲੰਕਾਰ ਤੇ ਸ਼ਬਦਾਵਲੀ ਆਦਿ ਵਲ ਧਿਆਨ ਦੇਣਾ ਹੁੰਦਾ ਹੈ ਨਹੀਂ ਤਾਂ ਉਸ ਕਾਵਿ ਗਾਣ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀ ਇਸ ਕਲਾ ਵਿੱਚ ਕਮਾਲ ਹਾਸਿਲ ਕਰ ਸਕੇ। ਇਸ ਦੀਆਂ ਅਨੇਕਾਂ ਮਿਸਾਲਾਂ ਹਨ ਜਿਵੇਂ 'ਰਾਗ ਬਸੰਤ' ਵਿੱਚ ਗੁਰੂ ਨਾਨਕ ਸਾਹਿਬ ਜੀ ਦੀ ਰਚਨਾ :

**ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥** (੧੧੬੮)

ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

**ਮਾਹਾ ਰੁਤੀ ਮਹਿ ਸਦ ਬਸੰਤੁ॥**
**ਜਿਤੁ ਹਰਿਆ ਸਭੁ ਜੀਅ ਜੰਤੁ॥** (੧੧੭੨)

ਇਨ੍ਹਾਂ ਸ਼ਬਦਾਂ ਨੂੰ ਗਹੁ ਨਾਲ ਵੇਖਿਆ ਪਤਾ ਚਲਦਾ ਹੈ ਕਿ ਰਾਗ ਦਾ ਨਿਸ਼ਚਿਤ ਸਵਰੂਪ ਉਤਪੰਨ ਕਰਨ ਲਈ ਸ਼ਬਦਾਵਲੀ, ਚਿੰਨ੍ਹਾਂ ਅਤੇ ਅਲੰਕਾਰਾਂ ਆਦਿ ਨੇ ਰਚਨਾਵਾਂ ਵਿੱਚ ਖਾਸ ਲੋੜੀਂਦਾ ਰੂਪ ਧਾਰਨ ਕੀਤਾ ਹੈ। ਕਹਿੰਦੇ ਹਨ ਕਿ ਬਸੰਤ ਦੀ ਵਾਰ ਗਾਣ ਨਾਲ ਮਨੁੱਖ ਸਦਾ ਉਮਾਹ ਵਿੱਚ ਰਹਿੰਦਾ ਹੈ। ਬਸੰਤ ਨੂੰ ਰਿਤੂ ਰਾਜ ਕਿਹਾ ਜਾਂਦਾ ਹੈ ਤਾਂ ਹੀ ਕਬੀਰ ਜੀ ਫੁਰਮਾਉਂਦੇ ਹਨ:

**ਮਉਲੀ ਧਰਤੀ ਮਉਲਿਆ ਆਕਾਸੁ॥**
**ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥** (੧੧੯੩)

ਪ੍ਰਕ੍ਰਿਤੀ ਨਾਲ ਮਨੁਖ ਦਾ ਆਦਿ ਕਾਲ ਤੋਂ ਅਟੁੱਟ ਸਬੰਧ ਹੋਣ ਕਾਰਣ ਕੁਦਰਤ ਦੇ ਨਜ਼ਾਰੇ ਅਤੇ ਮਨੁੱਖੀ ਮਨ ਦੇ ਵਿਕਾਸ ਵਿੱਚ ਥਿਤਾਂ, ਵਾਰਾਂ, ਮਾਹ, ਰੁੱਤਾਂ ਦਾ ਵਿਸ਼ੇਸ਼ ਸਥਾਨ ਵੀ ਹੈ।

ਇਸੀ ਤਰ੍ਹਾਂ ਖੁਸ਼ੀ ਦੇ ਗੀਤਾਂ ਲਈ 'ਮਲ੍ਹਾਰ ਰਾਗ'। ਜਦੋਂ ਸ਼ਬਦ ਨਾਲ ਸਵਰ ਮਿਲਦਾ ਹੈ ਮੌਸਮ ਦੇ ਸੁਰ ਦਾ ਰਸ ਔਰ ਆਨੰਦ ਸ਼ਬਦ ਵਿੱਚ ਜਾਦੂ ਪੈਦਾ ਕਰਦਾ ਹੈ। ਜਿਵੇਂ ਰਾਗ ਮਲਹਾਰ ਵਿੱਚ :

**ਸਾਵਣਿ ਸਰਸ ਮਨਾ**
**ਘਣ ਵਰਸਹਿ ਰੁਤਿ ਆਏ॥** (੧੧੦੮)

ਮਲ੍ਹਾਰ ਵਰਖਾ ਰੁੱਤ ਦਾ ਰਾਗ ਹੈ। ਇਹ ਸੀਤਲ ਰਾਗ ਹੈ ਅਤੇ ਸ਼ਿੰਗਾਰ ਰਸ ਪ੍ਰਧਾਨ ਹੈ। ਇਸ ਰਾਗ ਵਿੱਚ ਬਹੁਤ ਸਾਰੇ ਸ਼ਬਦ ਸਾਡੇ ਗੁਰੂਆਂ ਨੇ ਮੀਂਹ ਅਤੇ ਬਬੀਹੇ ਦੀਆਂ ਧਾਰਣਾ ਨੂੰ ਮੁੱਖ ਰੱਖ ਕੇ ਉਚਾਰੇ ਹਨ। ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰੋਲ ਸੰਗੀਤਕ ਪੱਖਾਂ ਤੋਂ ਰਾਗਾਂ ਦੀ ਜਾਣਕਾਰੀ ਪ੍ਰਦਾਨ ਨਹੀਂ ਕਰਦਾ। ਪਰ ਇਸ ਵਿਚਲੇ ਭਾਵਾਂ ਦਾ ਰਾਗਾਂ ਨਾਲ ਸੁਮੇਲ ਵਰਣਨਯੋਗ ਹੈ ਜਿਵੇਂ ਕਿ 'ਰਾਗ ਮਾਝ'। 'ਰਾਗ ਮਾਝ' ਮਾਝੇ ਦੀ ਲੋਕ ਧੁਨ ਤੋਂ ਵਿਕਸਿਤ ਹੋਇਆ ਮੰਨਿਆ ਜਾਂਦਾ ਹੈ। ਇਸ ਰਾਗ ਵਿੱਚ ਗੁਰੂ ਅਰਜਨ ਦੇਵ ਜੀ ਦਾ 'ਬਾਰਾਮਾਹ' ਪ੍ਰਸਿੱਧ ਹੈ ਜਿਸ ਵਿੱਚ ਪੰਜਾਬ ਦੀਆਂ ਰੁੱਤਾਂ ਤੇ ਜੀਵ ਇਸਤਰੀ ਦੀ ਮਨੋਸਥਿਤੀ ਦਾ ਵਰਨਣ ਕੀਤਾ ਹੈ ਜਿਵੇਂ :

**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥** (੧੩੩)

ਜੇਠ ਦੇ ਮਹੀਨੇ :

**ਹਰਿ ਜੇਠਿ ਜੁੜੰਦਾ ਲੋੜੀਐ**
**ਜਿਸੁ ਅਗੈ ਸਭਿ ਨਿਵੰਨਿ॥** (੧੩੪)

ਇੰਜ ਹੀ

**ਆਸਾੜੁ ਤਪੰਦਾ ਤਿਸੁ ਲਗੈ,**
**ਹਰਿ ਨਾਹੁ ਨ ਜਿੰਨਾ ਪਾਸਿ॥ ... ...**
**ਆਸਾੜੁ ਸੁਹੰਦਾ ਤਿਸੁ ਲਗੈ**
**ਜਿਸੁ ਮਨਿ ਹਰਿ ਚਰਣ ਨਿਵਾਸ॥** (੧੩੪)

ਸਾਵਣ ਦੇ ਮਹੀਨੇ ਬਾਰੇ :

**ਸਾਵਣਿ ਸਰਸੀ ਕਾਮਣੀ, ਚਰਣ ਕਮਲ ਸਿਉ ਪਿਆਰੁ॥** (੧੩੪)

ਇੰਜ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਵਾਰ ਮਾਝ ਕੀ' ਬਹੁਤ ਪ੍ਰਭਾਵਸ਼ਾਲੀ ਹੈ। 'ਰਾਗ ਸ੍ਰੀ' ਬਾਰੇ ਆਖਿਆ ਗਿਆ ਹੈ:

**ਰਾਗਨ ਮੇਂ ਸਿਰੀ ਰਾਗੁ ਪਾਰਸ ਬਖਾਨ ਹੈ॥**

ਗੁਰੂ ਨਾਨਕ ਸਾਹਿਬ ਦੇ ਵੇਲੇ ਮੁਗ਼ਲਾਂ ਦੇ ਜੁਲਮੋਂ-ਜ਼ਵਾਰ ਤੋਂ ਪੀੜਿਤ ਲੋਕਾਈ ਨੂੰ ਮੱਦੇ ਨਜ਼ਰ ਰੱਖਦੇ ਹੋਏ ਗੁਰੂ ਨਾਨਕ ਸਾਹਿਬ ਨੇ ਜੋ ਬਾਣੀ ਉਚਾਰੀ ਉਸ ਵਿੱਚ ਕਰੁਣ ਅਤੇ ਸ਼ਿੰਗਾਰ ਰਸ ਵਿੱਚ ਸੰਜੋਗ ਅਤੇ ਵਿਯੋਗ ਦੇ ਭਾਵਾਂ ਨੂੰ ਦਰਸਾਉਣ ਲਈ ਅਜਿਹੇ ਰਾਗ ਚੁਣੇ ਜੋ ਇਨ੍ਹਾਂ ਭਾਵਾਂ ਨੂੰ ਸਾਖਿਆਤ ਪ੍ਰਗਟ ਕਰਨ ਵਿੱਚ ਸਫ਼ਲ ਹੋਣ ਜਿਵੇਂ ਰਾਗ ਆਸਾ ਵਿੱਚ :

**ਖੁਰਾਸਾਨ ਖਸਮਾਨਾ ਕੀਆ** (੩੬੦)

ਇੰਜ ਹੀ 'ਰਾਗ ਬਿਲਾਵਲ' ਵਿੱਚ ਭਗਤੀ ਰਸ ਅਤੇ ਆਤਮਕ ਹੁਲਾਸ ਦੀ ਝਲਕ ਜਿਵੇਂ :

**ਮੁੰਧ ਨਵੇਲੜੀਆ ਗੋਇਲਿ ਆਈ ਰਾਮ॥** (੮੪੩)

ਇਸੀ ਤਰ੍ਹਾਂ 'ਰਾਗ ਜੈਜਾਵੰਤੀ'' ਜੋ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਹੀ ਪ੍ਰਯੋਗ ਵਿੱਚ ਲਿਆਂਦਾ। ਗੁਰਮਤ ਸੰਗੀਤ ਪ੍ਰਣਾਲੀ ਵਿੱਚ ਆਖੀਰ ਤੇ ਇਸ ਰਾਗ ਨੂੰ ਰੱਖਿਆ ਗਿਆ ਹੈ। ਕ੍ਰਮ ਅਨੁਸਾਰ 'ਸਿਰੀ ਰਾਗ' ਸਭ ਤੋਂ ਪਹਿਲਾਂ ਅਤੇ ਜੈਜਾਵੰਤੀ ਸਭ ਤੋਂ ਅਖੀਰ ਵਿੱਚ ਜਿਸ ਵਿੱਚ ਗੁਰੂ ਤੇਗ ਬਹਾਦਰ ਜੀ ਨੇ ਅਖੀਰ ਵਿੱਚ 4 ਸ਼ਬਦ ਉਚਾਰਨ ਕੀਤੇ ਹਨ। ਇਸ ਰਾਗ ਦੀ ਪ੍ਰਕ੍ਰਿਤੀ ਵਿਜੋਗ ਸ਼ਿੰਗਾਰ ਦੀ ਹੈ ਔਰ ਗੁਰੂ ਸਾਹਿਬਾਨ ਨੇ ਵੀ ਜੈਜਾਵੰਤੀ ਨੂੰ ਅਖੀਰ ਵਿੱਚ ਰੱਖ ਕੇ ਉਸ ਵਿੱਚ ਜੋ ਸ਼ਬਦ ਉਚਾਰੇ ਉਸ ਵਿੱਚ ਦੇਹੀ ਪਿਆਰ ਤੋਂ ਮੁਕਤੀ ਅਤੇ ਆਤਮਾ-ਪਰਮਾਤਮਾ ਦੀ ਇਕਮਿਕਤਾ ਦੇ ਭਾਵ ਨੂੰ ਇਸ ਰਾਗ ਵਿੱਚ ਨਿਵੇਕਲੀ ਗੱਲ ਕੀਤੀ ਹੈ ਜਿਵੇਂ:

**ਬੀਤ ਜੈ ਹੈ ਬੀਤ ਜੈ ਹੈ ਜਨਮੁ ਅਕਾਜ ਰੇ॥**
**ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ॥**
**ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ॥ ੧॥ ਰਹਾਉ॥**
**ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ॥**
**ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ॥ ੧॥**

**ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ॥**
**ਨਾਨਕ ਜਨ ਇਹ ਬਖਾਨਿ ਜਗ ਮੈ ਬਿਰਾਜੁ ਰੇ॥੨॥੪॥** (੧੩੫੨)

ਇਸ ਤਰ੍ਹਾਂ ਹੀ ਹੋਰ ਤਿੰਨਾਂ ਸ਼ਬਦਾਂ ਵਿੱਚ ਸਾਨੂੰ ਆਤਮਕ ਸੋਝੀ ਦੇਂਦੇ ਹੋਏ ਸੁਚੇਤ ਕਰਦੇ ਹਨ ਜੈਜਾਵੰਤੀ ਰਾਗ ਵਿੱਚ ਸੰਸਾਰ ਦੀ ਨਾਸ਼ਮਾਨਤਾ ਤੇ ਪ੍ਰਭੂ ਸਿਮਰਨ ਲਈ ਪ੍ਰੇਰਦੇ ਹਨ ਜਿਵੇਂ :

**ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ॥** (੧੩੫੨)

ਜਾਂ

**ਰੇ ਮਨ ਕਉਨ ਗਤਿ ਹੋਇ ਹੈ ਤੇਰੀ॥** (੧੩੫੨)

ਅਤੇ

**ਰਾਮੁ ਸਿੰਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥**
**ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥**
**ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥** (੧੩੫੨)

ਗੁਰੂ ਸਾਹਿਬਾਨ ਨੂੰ ਹਰ ਰਾਗ ਵਿਸ਼ੇਸ਼ ਦੇ ਗਾਇਨ ਸਮੇਂ, ਉਸਦਾ ਮੌਸਮ ਜਾਂ ਰੁੱਤ ਅਤੇ ਮਾਨਵ ਪ੍ਰਵਿਰਤੀ ਨਾਲ ਸਬੰਧ ਔਰ ਉਸ ਸਬੰਧ ਤੋਂ ਉਤਪੰਨ ਹੋਇਆ ਭਾਵ ਅਤੇ ਰਸ ਦੀ ਪੂਰਨ ਸੋਝੀ ਸੀ ਤਾਂ ਹੀ ਉਨ੍ਹਾਂ ਦੀ ਕਿਸੀ ਰਾਗ ਵਿਸ਼ੇਸ਼ ਵਿੱਚ ਰਚੀ ਗਈ ਕਾਵਿ-ਰਚਨਾ ਵੀ ਉਸੀ ਪ੍ਰਕਾਰ ਦਾ ਭਾਵ ਸੰਸਾਰ ਸਿਰਜਦੀ ਹੋਈ 'ਰਸ' ਨੂੰ ਦੂਣਾ ਕਰ ਦਿੰਦੀ ਹੈ ਔਰ ਗੁਰੂ ਸਾਹਿਬਾਨ ਦਾ ਕਾਵਿ ਰਚਨਾ ਰਸਾਂ ਵਿੱਚੋਂ ਮੁਖ ਤੌਰ ਤੇ ਸ਼ਾਂਤ, ਕਰੁਣ, ਸ਼ਿੰਗਾਰ, ਵੀਰ ਅਤੇ ਭਗਤੀ ਰਸ ਨੂੰ ਹੀ ਪ੍ਰਧਾਨਤਾ ਦਿੰਦੀ ਹੈ।

ਵਰਤਮਾਨ ਗੁਰਮਤਿ ਸੰਗੀਤ ਕੀਰਤਨ ਪ੍ਰਣਾਲੀ ਜਿਸ ਵਿੱਚ ਸਾਡੇ ਅਜੋਕੇ ਕੁਝ ਰਾਗੀ ਕੀਰਤਨ ਕਰਦੇ ਹਨ। ਉਸ ਵਿੱਚ ਸੁਹਜਤਾ ਤਾਂ ਹੈ ਪਰ ਉਸ ਵਿੱਚ ਓਹ ਬ੍ਰਹਮੰਡੀ ਅਧਿਆਤਮਕ ਮਿਕਨਾਤੀਸੀ ਅਨੁਭਵ ਨਹੀਂ ਹੁੰਦਾ। ਪੁਰਾਣੇ ਕੀਰਤਨੀਏ ਰਾਗ ਵਿਦਿਆ ਵਿੱਚ ਨਿਪੁੰਨ ਹੋ ਕੇ ਸ਼ਬਦ ਗਾਇਨ ਕਰਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਤੇ ਸੰਗਤਾਂ ਦੀ ਪ੍ਰਸੰਨਤਾ ਪ੍ਰਾਪਤ ਕਰਿਆ ਕਰਦੇ ਸਨ। ਵਰਣਿਤ ਰਾਗ ਵਿੱਚ ਰੁਝ ਕੇ ਅਲਾਪੀ ਹੋਈ ਗੁਰਬਾਣੀ ਦੀ ਤੁਕ ਦਾ ਵਧੇਰੇ ਪ੍ਰਭਾਵ ਪੈਂਦਾ ਹੈ। ਪੁਰਾਤਨ ਕੀਰਤਨੀਏ ਵੱਡੇ ਛੋਟੇ ਤਾਲਾਂ ਵਿੱਚ ਯਾਨੀ ਕਿ ਜ਼ਿਆਦਾ ਮਾਤਰਾਵਾਂ ਵਾਲੇ ਤਾਲ ਵਿੱਚ ਤੇ ਸ਼ੁੱਧ ਰਾਗ ਵਿੱਚ ਵਿਲੱਖਣ ਢੰਗ ਨਾਲ ਗੁਰਬਾਣੀ ਗਾਉਂਦੇ ਹੋਏ ਸ਼ੁੱਧ ਗੁਰਬਾਣੀ ਦੇ ਉਚਾਰਨ ਨੂੰ ਸਮਝਦੇ ਸੀ ਤੇ ਇਹੀ ਤਰੀਕਾ ਦਸਾਂ ਪਾਤਸ਼ਾਹੀਆਂ ਦਾ ਆਪਣਾ ਵੀ ਸੀ।

ਅਜੋਕੇ ਕੀਰਤਨ ਵਿੱਚ ਲੋਕ ਗੀਤ, ਟੱਪੇ, ਫਿਲਮੀ ਤਰਜ਼ਾਂ ਆਦਿ ਦਾ ਪ੍ਰਭਾਵ ਚੰਚਲ ਪ੍ਰਕ੍ਰਿਤੀ ਦਾ ਹੈ ਜਿਸ ਵਿੱਚ ਰਿਆਜ਼ ਘੱਟ ਤੇ ਸੌਖ ਵੀ ਹੈ। ਸ਼ਾਇਦ ਅਜੋਕੇ ਦੌਰ ਵਿੱਚ ਆਰਥਿਕ ਸਮੱਸਿਆਵਾਂ ਦੇ ਸੰਕਟ ਕਾਰਣ ਕੀਰਤਨ ਗਾਇਨ ਦੀ ਸ਼ੈਲੀ

ਤੇ ਰੂਪ ਰੇਖਾ ਬਦਲ ਗਈ ਹੈ। ਜਦੋਂ ਕੋਈ ਸ਼ਬਦ ਕੀਰਤਨ ਫਿਲਮੀ ਤਰਜ਼ ਉੱਪਰ ਹੁੰਦਾ ਸੁਣਦੇ ਹਾਂ ਤਾਂ ਬਿਰਤੀ ਪ੍ਰਭੂ ਚਰਣਾਂ ਵਿੱਚ ਜੁੜਨ ਦੀ ਥਾਵੇਂ ਸਗੋਂ ਖਿੰਡਦੀ ਹੈ। ਕੀਰਤਨ ਸ਼ਬਦ ਗੁਰਬਾਣੀ ਪਾਠ ਹੁੰਦਾ ਹੈ ਕੰਨ ਕਿਸ ਫਿਲਮ ਦੇ ਗਾਨੇ ਦੀ ਤਰਜ਼ ਹੈ ਇਹ ਲੱਭ ਰਹੇ ਹੁੰਦੇ ਹਨ। ਇਸ ਤਰ੍ਹਾਂ ਉਹ ਸਿਵਾਏ ਸਵਰਾਂ ਦੇ ਸਾਜ਼ਾਂ ਦੇ ਰੌਲੇ ਤੋਂ ਕੁਝ ਵੀ ਨਹੀਂ ਦਿੰਦਾ। ਇਸ ਤਰੀਕੇ ਉਹ ਆਨੰਦ ਸਮਾਂ ਬਝ ਹੀ ਨਹੀਂ ਸਕਦਾ ਜਿਸ ਵਲ ਗੁਰੂ ਸਾਹਿਬਾਨ ਨੇ ਹਰ ਸ਼ਬਦ ਗਾਉਣ ਤੋਂ ਪਹਿਲਾਂ 'ਫਲਾਂ ਰਾਗ' ਵਿੱਚ ਗਾਉਣ ਦਾ ਸੰਕੇਤ ਕੀਤਾ ਹੈ।

ਅੱਜ ਸ਼ਬਦ ਕੀਰਤਨ ਦਾ ਸਰੂਪ ਸੁਗਮ ਸੰਗੀਤ ਹੈ। ਨਿਸ਼ਚੇ ਹੀ ਆਤਮਾ ਤੀਕ ਪੁੱਜਣ ਵਾਲੇ ਕੀਰਤਨ ਦਾ ਸਰੂਪ ਵਰਣਿਤ ਰਾਗਾਂ ਅਨੁਸਾਰ ਹੀ ਹੋ ਸਕਦਾ ਹੈ। ਜਿਸ ਗੁਰਮਤਿ ਸੰਗੀਤ ਨੂੰ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਤੇ ਪ੍ਰਵਾਨਗੀ ਪ੍ਰਾਪਤ ਰਹੀ ਉਹ ਆਪਣੇ ਪੁਰਾਤਨ ਵਿਰਸੇ ਤੋਂ ਖੁਸਦਾ ਜਾ ਰਿਹਾ ਹੈ।

ਗੁਰੂ ਸਾਹਿਬਾਨ ਨੇ ਰਾਗਾਂ ਦਾ ਪ੍ਰਯੋਗ ਬੜੀ ਦੂਰ-ਅੰਦੇਸ਼ੀ ਨਾਲ ਕੀਤਾ ਸੀ ਜਿਸ ਨਾਲ ਸ਼ਬਦ-ਕਾਵਿ ਦਾ ਸਰੂਪ ਵਰਣਿਤ ਰਾਗ ਦੀ ਮਰਿਆਦਾ ਦਾ ਪਾਲਣ ਕਰਕੇ ਹੀ ਖਿੜ ਸਕਦਾ ਹੈ ਕਿਉਂ ਜੁ ਹਰ ਰਾਗ ਦਾ ਆਪਣਾ ਗਾਣ ਸਮਾਂ, ਰੂਪ-ਸਰੂਪ ਅਤੇ ਸੁਭਾ ਸ਼ਾਸਤਰੀ ਨੇਮਾਂ 'ਚ ਨਿਸ਼ਚਿਤ ਹੁੰਦਾ ਹੈ। ਅਸੀਂ ਇਹ ਇਲਾਹੀ ਬਾਣੀ ਨਾਲ ਇਕਸੁਰ ਹੋ ਕੇ ਤਾਂ ਹੀ ਜੁੜ ਸਕਾਂਗੇ, ਉਸਦੀਆਂ ਡੂੰਘਾਈਆਂ ਅਤੇ ਬੁਲੰਦੀਆਂ ਨੂੰ ਤਾਂ ਹੀ ਛੂੰਹਦਾ ਮਹਿਸੂਸ ਕਰ ਸਕਾਂਗੇ ਜੇਕਰ ਗੁਰੂ ਸਾਹਿਬਾਨ ਦੇ ਸੰਕੇਤ ਕੀਤੇ ਰਾਗ ਅਨੁਸਾਰ ਉਸ ਬਾਣੀ ਦਾ ਗਾਇਨ ਕਰਾਂਗੇ ਤਾਂ ਹੀ ਅਸੀਂ 'ਧੁਰ ਕੀ ਬਾਣੀ' ਦੇ ਰਹੱਸ ਤੇ ਉਸਦੇ ਅਧਿਆਤਮਵਾਦ ਨੂੰ ਸਮਝ ਸਕਾਂਗੇ।

**ਰਾਗੁ ਨਾਦੁ ਸਭੁ ਸਚੁ ਹੈ**
**ਕੀਮਤਿ ਕਹੀ ਨਾ ਜਾਇ॥**
**ਰਾਗੈ ਨਾਦੈ ਬਾਹਰਾ**
**ਇਨੀ ਹੁਕਮੁ ਨ ਬੂਝਿਆ ਜਾਇ॥** (੧੪੨੩)

# ਭਾਰਤੀ ਸੰਗੀਤ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦਾ ਸਥਾਨ

*ਪ੍ਰਿੰ: ਸ਼ਮਸ਼ੇਰ ਸਿੰਘ 'ਕਰੀਰ'*

ਸੰਗੀਤ ਇੱਕ ਪਰਿਵਰਤਨਸ਼ੀਲ ਕਲਾ ਹੈ। ਸਮੇਂ ਦੀ ਪ੍ਰਵਿਰਤੀ ਅਨੁਸਾਰ ਇਸ ਵਿੱਚ ਵੀ ਤਬਦੀਲੀਆਂ ਆਉਂਦੀਆਂ ਰਹੀਆਂ ਹਨ, ਪਰ ਇਸਦੇ ਮੁੱਢਲੇ ਇਤਿਹਾਸ ਬਾਰੇ ਸਾਨੂੰ ਬਹੁਤ ਘੱਟ ਜਾਣਕਾਰੀ ਮਿਲਦੀ ਹੈ ਕਿ ਪ੍ਰਾਚੀਨ ਕਾਲ ਦੇ ਗ੍ਰੰਥਾਕਾਰਾਂ ਨੇ ਸੰਗੀਤ ਬਾਰੇ ਜ਼ਿਆਦਾ ਵਿਸਤਾਰ ਨਾਲ ਕੁਝ ਨਹੀਂ ਦੱਸਿਆ। ਉਸ ਸਮੇਂ ਦੇ ਪ੍ਰਚਲਿਤ ਸੰਗੀਤ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਸਿਰਫ਼ ਕਲਪਨਾ ਦੇ ਆਧਾਰ ਤੇ ਸੰਗੀਤ ਦੇ ਵਿਕਾਸ ਬਾਰੇ ਵਰਨਣ ਹੁੰਦਾ ਹੈ। ਮੱਧਕਾਲ ਵਿੱਚ ਬਹੁਤ ਸਾਰੇ ਸੰਗੀਤ ਆਚਾਰਯ ਹੋਏ ਹਨ, ਜਿਨ੍ਹਾਂ ਨੇ ਸੰਗੀਤ ਰਾਹੀਂ ਬਹੁਤ ਕੁਝ ਦੱਸਿਆ ਹੈ। ਅਤੇ ਉਸਤੋਂ ਸਾਨੂੰ ਅੱਜ ਦੇ ਸੰਗੀਤ ਦੇ ਅਧਿਐਨ ਵਿੱਚ ਕਾਫ਼ੀ ਸਹਾਇਤਾ ਮਿਲਦੀ ਹੈ। ਸ਼ਾਸਤਰੀ ਸੰਗੀਤ ਦੇ ਬਾਰੇ ਜ਼ਿਆਦਾ ਵਰਨਣ ਅਤੇ ਕ੍ਰਿਆਤਮਕ ਬਾਰੇ ਬਹੁਤ ਘੱਟ ਬਲਕਿ ਉਸ ਬਾਰੇ ਬਿਲਕੁਲ ਹੀ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਡਾ. ਬੀ.ਵੀ. ਕੇਸਕਰ ਨੇ ਇਸਦਾ ਕਾਰਨ ਦੱਸਦੇ ਹੋਏ ਕਿਹਾ ਹੈ ਕਿ ਉਸ ਸਮੇਂ ਗਾਇਕ ਅਤੇ ਵਾਦਕ ਆਪਣੇ ਚੇਲਿਆਂ ਨੂੰ ਸੰਗੀਤ ਦੀ ਸਿੱਖਿਆ ਸਾਹਮਣੇ ਬੈਠਾ ਕੇ ਦਿੰਦੇ ਸਨ ਅਤੇ ਚੇਲੇ ਉਸੀ ਸਿੱਖਿਆ ਦਾ ਅਭਿਆਸ ਕਰਦੇ ਸਨ ਅਤੇ ਸ਼ਾਸਤਰ ਦੇ ਸਿਧਾਂਤਾਂ ਵੱਲ ਘਟ ਧਿਆਨ ਦਿੰਦੇ ਸਨ। ਲਿਖਤ ਰੂਪ ਵਿੱਚ ਸੰਗੀਤ ਦੀਆਂ ਗ੍ਰਹਿਣ ਕੀਤੀਆਂ ਬੰਦਿਸ਼ਾਂ ਨੂੰ ਸਵਰ ਲਿਪੀਬੱਧ ਨਹੀਂ ਸਨ ਕਰਦੇ। ਇਸ ਲਈ ਗਾਇਕ ਜਾਂ ਵਾਦਕ ਸ਼ਾਸਤਰ ਦੇ ਸਿਧਾਂਤਾਂ ਨੂੰ ਭੁਲਦੇ ਗਏ ਅਤੇ ਉਸ ਵੇਲੇ ਦੇ ਸੰਗੀਤ ਦੀ ਰੱਖਿਆ ਨਹੀਂ ਹੋ ਸਕੀ। ਵਿਲਿਅਮ ਜੋਨਜ਼ ਨੇ ਵੀ ਇੱਕ ਜਗ੍ਹਾ ਕਿਹਾ ਹੈ ਕਿ ਜੈ ਦੇਵ ਦੇ 12ਵੀਂ ਸਦੀ ਵਿੱਚ ਲਿਖੇ ਗਏ 'ਗੀਤ ਗੋਬਿੰਦ', ਗ੍ਰੰਥ ਦੇ ਸੰਗੀਤ ਨੂੰ ਸਮਝ ਨਹੀਂ ਸਕੇ। ਇਹੀ ਕਾਰਨ ਹੈ ਕਿ ਅਸੀਂ ਕਿਸੇ ਸੰਗੀਤ ਦੀ ਪੂਰੀ ਜਾਣਕਾਰੀ ਪ੍ਰਾਪਤ ਨਹੀਂ ਕਰ ਸਕਦੇ ਫਿਰ ਵੀ ਪ੍ਰਾਚੀਨ ਸੰਗੀਤ ਦੀ ਰੂਪ ਰੇਖਾ ਮਿੱਥੀ ਜਾ ਸਕਦੀ ਹੈ।

ਸੰਗੀਤ ਦਾ ਇਤਿਹਾਸ ਅਸਲ ਵਿੱਚ ਵੈਦਿਕ ਕਾਲ ਤੋਂ ਆਰੰਭ ਹੁੰਦਾ ਹੈ ਜੋ ਕਿ ਈਸਾ ਤੋਂ ਢਾਈ ਹਜ਼ਾਰ ਦੇ ਪਹਿਲਾਂ ਦਾ ਸਮਾਂ ਲਿਖਿਆ ਗਿਆ ਹੈ। ਇਸ ਕਾਲ ਦਾ 'ਸਾਮਵੇਦ' ਸੰਗੀਤ ਨਾਲ ਬਹੁਤ ਡੂੰਘਾ ਸਬੰਧ ਦੱਸਿਆ ਜਾਂਦਾ ਹੈ। ਇਸ ਵਿੱਚ ਸਭ ਤੋਂ ਪਹਿਲਾਂ ਨਾਦ ਦੇ ਤਿੰਨ ਉਤਰਾਵ ਅਤੇ ਤਿੰਨ ਚੜ੍ਹਾਵ ਜਿਵੇਂ ਉਦਾਤ, ਅਨੁਦਾਤ ਅਤੇ ਸਵਰਿਤ ਦੇ ਰੂਪ ਵਿੱਚ ਮਿਲਦੇ ਹਨ। ਇਹਨਾਂ ਸਵਰਾਂ ਦਾ ਵਰਨਣ ਸ੍ਰੀ ਏ ਕੁਮਾਰ ਸ਼ਾਸਤਰੀ ਅਤੇ ਸਵਾਮੀ ਸ਼ੰਕਰਾਨੰਦ ਨੇ 'ਚਿਕਤੰਤਰਮ' ਅਤੇ 'ਦੀ ਪ੍ਰੀ ਹਿਸਟੋਰਿਕ ਇੰਡਸਵੇਲੀ ਸਿਵਲਾਈਜੇਸ਼ਨ' ਕਿਤਾਬ ਵਿੱਚ ਕੀਤਾ ਹੈ। ਇਹਨਾਂ ਤਿੰਨਾਂ ਸਵਰਾਂ ਵਿੱਚ ਸਾਮਗਾਨ ਹੁੰਦਾ ਸੀ। ਤਿੰਨ ਸਵਰਾਂ ਤੋਂ ਅੱਜ ਦੇ ਸੱਤ ਸਵਰਾਂ ਦੀ ਉਤਪਤੀ ਮੰਨੀ ਜਾਂਦੀ ਹੈ। ਜਿਸਦਾ ਵਰਨਣ 'ਪਾਨਣੀ ਸਿੱਖਿਆ' ਅਤੇ 'ਨਾਰਦੀ ਸਿਖਸ਼ਾ' ਗ੍ਰੰਥਾਂ ਵਿੱਚ ਮਿਲਦਾ ਹੈ। ਪਾਨਣੀ (350 ਬੀ ਸੀ) ਜਾਂ 500 ਬੀ ਸੀ ਦੇ ਸਮੇਂ ਤੋਂ ਪਹਿਲਾਂ ਸੱਤ ਸਵਰ ਪ੍ਰਚਾਰ ਵਿੱਚ ਆ ਚੁੱਕੇ ਸਨ। ਇਸਦਾ ਹਵਾਲਾ ਸਰ

ਵਿਲਿਅਮ ਵਿਲਸਨ ਹੰਟਰ ਦੀ ਪੁਸਤਕ "ਦੀ ਇੰਡੀਅਨ ਅੰਮਪਾਇਰ, ਇਟਸ ਪਿਊਪਿਲ ਹਿਸਟਰੀ ਐਂਡ ਪਰੋਡਕਟਸ" ਵਿੱਚ ਮਿਲਦਾ ਹੈ। ਇਸ ਸਮੇਂ ਰਾਗ ਪ੍ਰਚਲਤ ਨਹੀਂ ਹੋਇਆ ਸੀ। ਪਰ ਕੁਝ ਸਾਜ਼ਾਂ ਦਾ ਵਰਨਣ ਜ਼ਰੂਰ ਮਿਲਦਾ ਹੈ, ਜਿਵੇਂ ਵਾਨ, ਕੰਨੜ ਵੀਨਾ, ਦੁਨਦਬੀ, ਭੂਨੀ ਦੁੰਧੰਬੀ, ਅਗਾਤੀ, ਤੂਨਵ ਆਦਿ। ਜਿਸਦਾ ਵਰਨਣ ਡਾਕਟਰ ਰਾਧਾ ਕੁਮਦ ਮੁਕਰਜੀ ਨੇ ਆਪਣੀ ਪੁਸਤਕ 'ਹਿੰਦ ਸਿਵਲਾਈਜੇਸ਼ਨ' ਵਿੱਚ ਕੀਤਾ ਹੈ।

ਤੀਜੀ ਜਾਂ ਚੌਥੀ ਸਦੀ ਤੋਂ ਪਹਿਲਾਂ ਅਤੇ ਬਾਅਦ ਵਿੱਚ ਪ੍ਰਬੰਧ, ਵਸਤੂ, ਰੂਪਕ ਅਤੇ ਭਾਰਤ ਦੀਆਂ 18 ਪ੍ਰਕਾਰ ਦੀਆਂ ਜਾਤੀਆਂ ਪ੍ਰਚਲਿਤ ਹੋਣ ਉਪਰੰਤ ਰਾਗ ਦਾ ਵਰਨਣ ਸਭ ਤੋਂ ਪਹਿਲਾਂ ਮਤੰਗਮੁਨੀ ਦੇ ਆਪਣੇ ਗ੍ਰੰਥ 'ਬ੍ਰਹਦੇਸ਼ੀ' ਜੋ ਕਿ 7ਵੀਂ ਸਦੀ ਵਿੱਚ ਲਿਖਿਆ, ਵਿੱਚ ਕੀਤਾ ਹੈ। ਸਵਾਮੀ ਪਰਜਾਨੰਦ ਨੇ ਆਪਣੀ ਪੁਸਤਕ 'ਦੀ ਹਿਸਟੋਰਿਕਲ ਡਵੈਲਪਮੈਂਟ ਆਫ ਇੰਡੀਅਨ ਮਿਊਜਿਕ' ਵਿੱਚ ਰਾਗ ਦਾ ਮੁੱਢ ਸ਼ਿਵ ਅਤੇ ਪਾਰਵਤੀ ਤੋਂ ਦੱਸਿਆ ਹੈ। ਬਾਅਦ ਵਿੱਚ ਰਾਗ ਰਾਗਨੀ ਵਰਗੀਕਰਣ ਦਾ ਨਿਯਮ ਵੀ ਇਸੇ ਆਧਾਰ ਤੇ ਪ੍ਰਚਾਰ ਵਿੱਚ ਆਇਆ ਹੈ। ਸਾਰੰਗਦੇਵ ਨੇ ਹੇਠ ਲਿਖੇ ਸਲੋਕ ਦੁਆਰਾ ਰਾਗ ਦੀ ਪ੍ਰੀਭਾਸ਼ਾ ਦਿੱਤੀ ਹੈ:

'ਰੰਜਕੋ ਜਨਚਿਤਾਨਾਂ ਸ ਰਾਗ ਕਥਿਤੋਬੁਧੈ' (ਸੰਗੀਤ ਰਤਨਾਕਾਰ) ਅਰਥਾਤ ਉਹ ਜੋ ਮਨ ਨੂੰ ਟੁੰਬਦਾ ਹੈ ਅਤੇ ਆਨੰਦਿਤ ਕਰਦਾ ਹੈ, ਰਾਗ ਕਹਾਉਂਦਾ ਹੈ। ਇਸ ਵੇਲੇ ਰਾਗਾਂ ਦੇ ਉਹੀ ਦਸ ਲੱਛਣ ਮੰਨੇ ਜੋ ਭਰਤ ਨੇ ਜਾਤੀ ਲਛਣ ਸਵੀਕਾਰ ਕੀਤੇ ਸਨ। ਭਰਤ ਦੇ ਜਾਤੀ ਰਾਗਾਂ ਦੇ ਆਧਾਰ ਤੇ ਰਾਗਾਂ ਦਾ ਪ੍ਰਚਾਰ ਮਤੰਗ ਮੁਨੀ ਨੇ ਕੀਤਾ। ਇਸ ਤਰ੍ਹਾਂ ਸਮੇਂ-ਸਮੇਂ ਦੇ ਪ੍ਰਚਲਤ ਰਾਗਾਂ ਦਾ ਵੇਰਵਾ ਤਾਂ ਮਿਲਦਾ ਹੈ ਪਰ ਸੰਗੀਤ ਦੀ ਪੂਰਣ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ।

ਗੁਰੂ ਸਾਹਿਬ ਨੇ ਵੀ ਆਪਣੀ ਰੱਬੀ ਬਾਣੀ ਦਾ ਗਾਇਨ ਰਾਗਾਂ ਵਿੱਚ ਕੀਤਾ ਅਤੇ ਹਰ ਸ਼ਬਦ ਦੇ ਰਾਗ ਦਾ ਨਾਂ ਦੱਸਿਆ, ਪਰ ਇਹਨਾਂ ਰਾਗਾਂ ਦਾ ਵਰਨਣ ਅਤੇ ਪੂਰੀ ਜਾਣਕਾਰੀ ਗੁਰੂ ਗ੍ਰੰਥ ਸਾਹਿਬ ਤੋਂ ਪ੍ਰਾਪਤ ਨਹੀਂ ਹੁੰਦੀ। ਜਿਵੇਂ ਕਿਸ ਰਾਗ ਵਿੱਚ ਕਿਹੜੇ ਸਵਰ ਲਗਦੇ ਹਨ, ਆਰੋਹੀ ਅਵਰੋਹੀ ਕੀ ਹੁੰਦੀ ਸੀ, ਰਾਗ ਦੇ ਵਿਸ਼ੇਸ਼ ਸਵਰ ਅਤੇ ਰੂਪ ਕੀ ਹੁੰਦਾ ਸੀ ਆਦਿ। ਇਹ ਨਿਸ਼ਚਿਤ ਰੂਪ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਂ ਨੇ ਆਪਣੀ ਬਾਣੀ ਦਾ ਰਾਗਾਂ ਦੇ ਸਮੇਂ ਮੰਡਲ ਅਤੇ ਇਸਦੇ ਰਸ ਅਨੁਸਾਰ ਉਚਾਰਣ ਕੀਤਾ ਸੀ। ਇਸ ਗੱਲ ਦਾ ਸਮਰਥਨ ਡਾਕਟਰ ਤਾਰਨ ਸਿੰਘ ਨੇ ਵੀ ਆਪਣੀ ਪੁਸਤਕ "ਗੁਰੂ ਨਾਨਕ ਚਿੰਤਨ ਅਤੇ ਕਲਾ" ਵਿੱਚ ਕੀਤਾ ਹੈ। ਪਰ ਕਲਾ ਪੱਖ ਤੋਂ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀ ਜਾਣਕਾਰੀ ਉਸ ਸਮੇਂ ਦੇ ਪ੍ਰਚਲਿਤ ਸੰਗੀਤ ਦੇ ਅਧਿਐਨ ਤੋਂ ਬਾਅਦ ਹੀ ਪ੍ਰਾਪਤ ਕਰ ਸਕਦੇ ਹਾਂ, ਜਿਸਦੀ ਅਹਿਮੀਅਤ ਸੰਗੀਤ ਦੀ ਦ੍ਰਿਸ਼ਟੀ ਤੋਂ ਕੁਝ ਵਧੇਰੇ ਹੈ, ਕਿਉਂਕਿ ਰਾਗ ਦੇ ਰਸ ਅਤੇ ਵਾਯੂ ਮੰਡਲ ਆਦਿ ਦਾ ਨਿਰਣਾ ਰਾਗ ਦੇ ਸਵਰਾਂ ਦੀ ਜਾਣਕਾਰੀ ਤੋਂ ਬਾਅਦ ਹੀ ਕੀਤਾ ਜਾ ਸਕਦਾ ਹੈ। ਰਾਗ ਵਿੱਚ ਕਿਹੜੇ ਸਵਰ ਲਗਦੇ ਹਨ, ਕਿਹੜੇ ਨਹੀਂ ਆਦਿ ਦੀ

ਜਾਣਕਾਰੀ ਸਭ ਤੋਂ ਪਹਿਲਾਂ ਜ਼ਰੂਰੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੁੱਲ 61 ਰਾਗਾਂ ਵਿੱਚ ਗੁਰਬਾਣੀ ਸ਼ਬਦ ਉਪਲੱਬਧ ਹਨ ਜਿਵੇਂ ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ, ਗਉੜੀ ਬੈਰਾਗਣਿ, ਗਉੜੀ ਚੇਤੀ, ਗਉੜੀ ਦੀਪਕੀ, ਗਉੜੀ ਪੂਰਬੀ ਦੀਪਕੀ, ਗਉੜੀ ਮਾਝ, ਗਉੜੀ ਮਾਲਵਾ, ਗਉੜੀ ਮਾਲਾ, ਗਉੜੀ ਭੀ ਸੋਰਠਿ ਭੀ, ਆਸਾਵਰੀ, ਆਸਾਵਰੀ ਸੁਧੰਗ, ਆਸਾ ਕਾਫ਼ੀ, ਦੇਵ ਗੰਧਾਰ, ਵਡਹੰਸ ਦੱਖਣੀ, ਤਿਲੰਗ ਕਾਫ਼ੀ, ਸੂਹੀ ਕਾਫ਼ੀ, ਸੂਹੀ ਲਲਿਤ, ਬਿਲਾਵਲ, ਦੱਖਣੀ, ਬਿਲਾਵਲ ਗੋਂਡ, ਰਾਮਕਲੀ ਦੱਖਣੀ, ਨਟ, ਮਾਰੂ ਕਾਫੀ, ਮਾਰੂ ਦੱਖਣੀ, ਬਸੰਤ ਹਿੰਡੋਲ, ਕਲਿਆਣ ਭੋਪਾਲੀ, ਪ੍ਰਭਾਤੀ ਬਿਭਾਸ, ਬਿਭਾਸ ਪ੍ਰਭਾਤੀ, ਪ੍ਰਭਾਤੀ ਦੱਖਣੀ। ਇਹੀ ਸਹੀ ਹੈ ਕਿ ਉਪਰੋਕਤ ਬਹੁਤ ਸਾਰੇ ਰਾਗਾਂ ਦਾ ਵਰਨਣ ਉਸਦੇ ਸਮਕਾਲੀਨ ਸੰਗੀਤ ਵਿੱਚ ਪ੍ਰਚਲਿਤ ਰਾਗਾਂ ਦੇ ਅਨੁਸਾਰ ਕੀਤਾ ਜਾ ਸਕਦਾ ਹੈ। ਇਨ੍ਹਾਂ ਰਾਗਾਂ ਦਾ ਵਰਨਣ ਗੁਰੂ ਨਾਨਕ ਪਹਿਲਾਂ ਅਤੇ ਬਾਅਦ ਵਿੱਚ ਲਿਖੇ ਭਾਰਤੀ ਸੰਗੀਤ ਦੇ ਗ੍ਰੰਥਾਂ ਵਿੱਚ ਮਿਲ ਸਕਦਾ ਹੈ। ਉਨ੍ਹਾਂ ਗ੍ਰੰਥਾਂ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ:

1. ਰਾਗ ਤਰੰਗਿਣੀ (14ਵੀਂ ਸਦੀ) ਲੇਖਕ ਕਵੀਲੋਚਨ
2. ਰਾਗ ਚੰਦਰੋਦਯ, ਰਾਗ ਮਾਲਾ, ਰਾਗ ਮੰਜਰੀ (16ਵੀਂ ਸਦੀ) ਲੇਖਕ ਪੁੰਡਰੀਕ ਬਿਠਲ
3. ਸਵਰ ਮੇਲ ਕਲਾਨਿਧੀ (16ਵੀਂ ਸਦੀ) ਲੇਖਕ ਰਾਮਾਮਾਤਯ
4. ਹਿਰਦੈ ਕੌਤਕ ਹਿਰਦੈ ਪ੍ਰਕਾਸ਼ (17ਵੀਂ ਸਦੀ) ਲੇਖਕ ਹਿਰਦੈ ਨਰਾਇਣ
5. ਸੰਗੀਤ ਪਾਰੀਜਾਤ (17ਵੀਂ ਸਦੀ) ਲੇਖਕ ਆਹੋਬਲ
6. ਅਨੂਪ ਸੰਗੀਤ ਵਿਲਾਸ (17ਵੀਂ ਸਦੀ) ਲੇਖਕ ਭਾਵ ਭੱਟ
7. ਰਾਗ ਵਿਬੋਧ (17ਵੀਂ ਸਦੀ) ਲੇਖਕ ਪੰਡਤ ਸੋਮਨਾਥ
8 ਚਤੁਰਦੰਡੀ ਪ੍ਰਕਾਸ਼ਿਕਾ (17ਵੀਂ ਸਦੀ) ਲੇਖਕ ਪੰਡਤ ਵਿਅੰਕਟਮੁਖੀ
9. ਰਾਗ ਤੱਤਵ ਵਿਬੋਧ (18ਵੀਂ ਸਦੀ) ਲੇਖਕ ਸ੍ਰੀ ਨਿਵਾਸ
10. ਸੰਗੀਤ ਸਾਰ ਅੰਮ੍ਰਿਤ (18ਵੀਂ ਸਦੀ) ਲੇਖਕ ਮਹਾਰਾਜਾ ਤੁਲਾ ਜੀ ਰਾਓ
11. ਕ੍ਰਮਿਕ ਪੁਸਤਕ ਮਲਿਕਾ (10ਵੀਂ ਸਦੀ) ਲੇਖਕ ਭਾਤਖੰਡੇ
12. ਮਹਾਨ ਕੋਸ਼-ਲੇਖਕ ਭਾਈ ਕਾਹਨ ਸਿੰਘ ਨਾਭਾ
13. ਰਾਗ ਵਿਆਕਰਣ- ਲੇਖਕ ਬਿਮਲਕਾਂਤ ਰਾਇ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਪਰੋਕਤ 61 ਰਾਗਾਂ ਦਾ ਵਰਨਣ ਤਾਂ ਮਿਲਦਾ ਹੈ ਪਰ ਉਨ੍ਹਾਂ ਦੀ ਰੂਪ ਰੇਖਾ ਸੰਬੰਧੀ ਭਾਵ ਆਰੋਹ, ਅਵਰੋਹ, ਪਕੜ, ਵਾਦੀ, ਸੰਵਾਦੀ ਆਦਿ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਸ ਮਸਲੇ ਨੂੰ ਹੱਲ ਕਰਨ ਲਈ ਕਿਸੇ ਵੀ ਸੰਸਥਾ ਨੇ ਧਿਆਨ ਨਹੀਂ ਦਿੱਤਾ। ਚਾਹੀਦਾ ਇਹ ਸੀ ਕਿ ਇਸ ਵੱਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਧਿਆਨ ਦਿੰਦੀ ਅਤੇ ਗੁਰੂ ਸਾਹਿਬ ਦੀ ਚਲਾਈ ਪ੍ਰਥਾ ਨੂੰ ਕਾਇਮ ਰੱਖਦੇ ਹੋਏ ਪਰੰਪਰਾਗਤ ਸਿੱਖ ਇਤਿਹਾਸਕ ਗੁਰਦੁਆਰਿਆਂ ਵਿਸ਼ੇਸ਼ ਕਰਕੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਰਗੇ ਪਵਿੱਤਰ ਸਥਾਨ ਤੇ ਗੁਰਬਾਣੀ ਕੀਰਤਨ ਨਿਰਧਾਰਿਤ ਰਾਗਾਂ ਅਨੁਸਾਰ ਹੀ ਕੀਤਾ ਜਾਂਦਾ। ਅਜੋਕੇ ਸਮੇਂ ਤਾਂ ਰਾਗੀ ਸਿੰਘਾਂ ਦਾ ਦਰਬਾਰ ਸਾਹਿਬ ਵਿਖੇ ਗੁਰਬਾਣੀ ਦਾ ਗਾਇਨ ਨਿਰਧਾਰਿਤ ਰਾਗਾਂ ਵਿੱਚ ਬਹੁਤ ਹੀ ਘੱਟ ਅਤੇ ਸੁਗਮ ਸੰਗੀਤ ਤੇ ਵਧੇਰੇ ਅਧਾਰਤ ਹੁੰਦਾ ਹੈ। ਪਰ ਇਸ ਕੰਮ ਦਾ ਬੀੜਾ ਜਵੱਦੀ ਕਲਾਂ ਵਾਲੇ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਚੁੱਕਿਆ ਅਤੇ ਗੁਰਮਤਿ ਸੰਗੀਤ ਦਾ ਪ੍ਰਚਾਰ ਆਪਣਾ ਜੀਵਨ ਉਦੇਸ਼ ਬਣਾ ਲਿਆ। ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਸਭ ਤੋਂ ਪਹਿਲਾਂ 61 ਰਾਗਾਂ ਦੀ ਰੂਪ ਰੇਖਾ ਅਤੇ ਪੂਰਣ ਜਾਣਕਾਰੀ ਉਪਲੱਬਧ ਕਰਾਈ ਜਾਣੀ ਆਵੱਸ਼ਕ ਹੈ। ਇਸ ਲਈ ਉਨ੍ਹਾਂ ਨੇ ਕੁਝ ਪ੍ਰਸਿੱਧ ਸੰਗੀਤਕਾਰਾਂ ਦੀ ਕਮੇਟੀ ਬਣਾ ਕੇ ਉਪਰੋਕਤ 61 ਰਾਗਾਂ ਦੀ ਰੂਪ ਰੇਖਾ ਤਿਆਰ ਕਰਵਾਈ। 1991 ਵਿੱਚ ਕਮੇਟੀ ਦੇ ਸਰਪ੍ਰਸਤ ਭਾਰਤ ਦੇ ਉੱਘੇ ਪੰਜਾਬੀ ਗਾਇਕ ਪੰਡਿਤ ਦਲੀਪ ਚੰਦਰ ਬੇਦੀ ਸਨ। ਜਵੱਦੀ ਕਲਾਂ ਅਤੇ ਭਾਰਤ ਦੇ ਹੋਰ ਕਈ ਪ੍ਰਮੁੱਖ ਸਥਾਨਾਂ ਤੇ ਤਿਆਰ ਕੀਤੀ ਇਸੀ ਰੂਪ ਰੇਖਾ ਅਨੁਸਾਰ 1991 ਤੋਂ 2002 ਤੱਕ ਗੁਰਬਾਣੀ ਕੀਰਤਨ ਕਰਵਾਏ ਗਏ ਹਨ।

ਉਪਰੋਕਤ 61 ਰਾਗਾਂ ਵਿੱਚੋਂ ਬਹੁਤ ਸਾਰੇ ਭਾਰਤੀ ਰਾਗ ਸ਼ਾਸਤਰੀ ਸੰਗੀਤ ਵਿੱਚ ਪ੍ਰਚਲਿਤ ਹੀ ਹਨ। ਪਰ ਇਨ੍ਹਾਂ ਵਿੱਚੋਂ 22 ਰਾਗ ਅਜਿਹੇ ਹਨ ਜਿਨ੍ਹਾਂ ਦਾ ਵਰਨਣ ਕਿਸੇ ਵੀ ਸੰਗੀਤ ਗ੍ਰੰਥ ਵਿੱਚ ਨਹੀਂ ਮਿਲਦਾ ਅਤੇ ਇਹ ਨਿਸ਼ਚਿਤ ਰੂਪ ਨਾਲ ਕਿਹਾ ਜਾ ਸਕਦਾ ਹੈ ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਰਤੀ ਸ਼ਾਸਤਰੀ ਸੰਗੀਤ ਨੂੰ ਬਹੁਤ ਵੱਡੀ ਦੇਣ ਹੈ। ਇਨ੍ਹਾਂ ਰਾਗਾਂ ਦੇ ਨਾਮ ਇਸ ਪ੍ਰਕਾਰ ਹਨ:

ਮਾਝ, ਗਉੜੀ ਬੈਰਾਗਣਿ, ਗਉੜੀ ਪੂਰਬੀ ਦੀਪਕੀ, ਗਉੜੀ ਮਾਲਵਾ, ਗਉੜੀ ਮਾਲਾ, ਗਉੜੀ ਗੁਆਰੇਰੀ, ਗਉੜੀ ਭੀ ਸੋਰਠਿ ਭੀ, ਗਉੜੀ ਦੀਪਕੀ, ਗਉੜੀ ਮਾਝ, ਆਸਾ ਕਾਫ਼ੀ, ਆਸਾ, ਤਿਲੰਗ ਕਾਫ਼ੀ, ਸੂਹੀ ਕਾਫ਼ੀ, ਵਡਹੰਸ, ਸੂਹੀ ਲਲਿਤ, ਮਾਰੂ ਕਾਫ਼ੀ, ਮਾਰੂ, ਬਿਲਾਵਲ ਗੌਂਡ, ਤੁਖਾਰੀ, ਬਸੰਤ ਹਿੰਡੋਲ, ਪ੍ਰਭਾਤੀ ਬਿਭਾਸ, ਬਿਭਾਸ ਪ੍ਰਭਾਤੀ।

ਇਨ੍ਹਾਂ ਰਾਗਾਂ ਸਬੰਧੀ ਧਿਆਨ ਯੋਗ ਗੱਲ ਇਹ ਹੈ ਕਿ ਗੁਰ ਭਾਰਤੀ ਸੰਗੀਤ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦਾ ਸਥਾਨ ਸਾਹਿਬਾਨ ਦੇ ਕੁਝ ਰਾਗਾਂ ਲੋਕ ਧੁਨ ਤੇ ਆਧਾਰਤ ਹਨ ਜਿਵੇਂ: ਤੁਖਾਰੀ, ਆਸਾ, ਵਡਹੰਸ ਅਤੇ ਮਾਝ। ਇਸ ਤੋਂ ਬਿਨਾਂ ਦੱਖਣੀ ਭਾਰਤੀ ਸੰਗੀਤ ਪੱਧਤੀ ਦੇ ਕੁਝ ਰਾਗ ਵੀ ਆਦਿ ਗ੍ਰੰਥ ਵਿੱਚ ਪ੍ਰਯੋਗ ਕੀਤੇ

ਗਏ ਜਿਵੇਂ: ਵਡਹੰਸ ਦੱਖਣੀ, ਬਿਲਾਵਲ ਦੱਖਣੀ, ਰਾਮਕਲੀ ਦੱਖਣੀ, ਗਉੜੀ ਦੱਖਣੀ, ਮਾਰੂ ਦੱਖਣੀ, ਪ੍ਰਭਾਤੀ ਦੱਖਣੀ।

ਜਿਸ ਪ੍ਰਕਾਰ ਗੁਰੂ ਸਾਹਿਬਾਨ ਨੇ ਅਨੇਕ ਪ੍ਰਕਾਰ ਦੇ ਪ੍ਰਚਲਿਤ ਅਤੇ ਮੌਲਿਕ ਰਾਗਾਂ ਦਾ ਆਦਿ ਗ੍ਰੰਥ ਵਿੱਚ ਵਰਨਣ ਕੀਤਾ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਨਾ ਕੇਵਲ ਸੰਗੀਤ ਦੇ ਪੁਰਾਤਨ ਵਿਰਸੇ ਨੂੰ ਸੰਭਾਲਿਆ ਸਗੋਂ ਆਪਣੇ ਮੌਲਿਕ ਰਾਗਾਂ ਦੁਆਰਾ ਇਨ੍ਹਾਂ ਰਾਗਾਂ ਨੂੰ ਰੂਹਾਨੀ ਦਰਜਾ ਦਿੱਤਾ। ਦੁਨੀਆ ਦੀ ਕਿਸੇ ਵੀ ਰੂਹਾਨੀ ਸ਼ਖ਼ਸੀਅਤ ਨੇ ਅਜਿਹਾ ਬੇਮਿਸਾਲ ਕੰਮ ਨਹੀਂ ਕੀਤਾ।

ਗੁਰਮਤਿ ਸੰਗੀਤ ਦੇ ਰਾਗਾਂ ਦੀ ਇੱਕ ਹੋਰ ਵਿਸ਼ੇਸ਼ਤਾ ਹੈ ਕਿ ਆਦਿ ਗ੍ਰੰਥ ਵਿੱਚ ਅੰਕਿਤ ਸਾਰੇ ਰਾਗ ਪੰਜ ਸਦੀਆਂ ਤੋਂ ਗੁਰਬਾਣੀ ਕੀਰਤਨ ਵਿੱਚ ਪ੍ਰਯੋਗ ਕੀਤੇ ਜਾ ਰਹੇ ਹਨ। ਪਰ ਭਾਰਤੀ ਸੰਗੀਤ ਵਿੱਚ ਲਗਭਗ 500 ਰਾਗਾਂ ਵਿੱਚੋਂ 250 ਰਾਗ ਪ੍ਰਚਾਰ ਵਿੱਚ ਹਨ ਅਤੇ ਕੇਵਲ 100 ਰਾਗ ਹੀ ਗਾਏ ਅਤੇ ਵਜਾਏ ਜਾਂਦੇ ਹਨ। ਯਤਨ ਕੀਤੇ ਜਾ ਰਹੇ ਹਨ ਕਿ ਗੁਰਮਤਿ ਸੰਗੀਤ ਦੇ ਸਾਰੇ ਰਾਗਾਂ ਦਾ ਪ੍ਰਚਾਰ ਨਾ ਕੇਵਲ ਭਾਰਤ ਵਿੱਚੋ ਸਗੋਂ ਵਿਦੇਸ਼ਾਂ ਵਿੱਚ ਵੀ ਕੀਤਾ ਜਾਵੇ।



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਗੀਤ ਸੂਚਕ ਸੰਕੇਤ

*ਡਾ. ਜਸਬੀਰ ਸਿੰਘ ਸਾਬਰ*

ਸੰਗੀਤ ਦਾ ਸ੍ਰੋਤ 'ਨਾਦ' ਹੁੰਦਾ ਹੈ ਜਿਸ ਕਰਕੇ ਹਰ ਪ੍ਰਾਣਧਾਰੀ ਜੀਵ ਇਸ ਤੋਂ ਭਿੱਜ ਹੋਇਆ ਕਰਦਾ ਹੈ। ਪ੍ਰਭੂ ਇਸ਼ਕ ਵਿੱਚ ਰੱਤਾ ਸਾਧਕ ਆਪਣੀ ਬਿਹਬਲਤਾ, ਨਿਮ੍ਰਤਾ, ਹਲੀਮੀ ਅਤੇ ਮਨਬਚਨੀ ਨੂੰ ਜਦੋਂ ਵਿਅਕਤ ਕਰਨਾ ਲੋੜਦਾ ਹੈ ਤਾਂ ਉਸ ਯਤਨ ਵਿੱਚ ਸੰਗੀਤ ਦੇ ਮਧੁਰ ਸੁਰ ਉਨ੍ਹਾਂ ਦਾ ਮਾਧਿਅਮ ਬਣ ਨਿਬੜਦੇ ਹਨ ਅਤੇ ਇਸ ਤਰ੍ਹਾਂ ਅਨਹਦ ਨਾਦ ਦੀ ਇਹ ਗੂੰਜ ਪਰਮ-ਸਤਿ ਨਾਲ ਇਕ ਸੁਰ ਹੋਣ ਲਈ ਮਾਨਵੀ ਸਾਜ ਨੂੰ ਸੁਰ ਕਰਦਿਆਂ ਬ੍ਰਹਮੰਡੀ ਸੰਗੀਤ ਪੈਦਾ ਕਰਦੀ ਹੈ। ਸ਼ਾਇਦ ਏਸੇ ਲਈ ਮਧਕਾਲੀਨ ਕਰਤਾਰੀ ਸ਼ਖ਼ਸੀਅਤਾਂ ਨੇ ਆਵੇਸ਼ ਵਿੱਚ ਆਪਣੇ ਅਨੁਭਵੀ ਬੋਲਾਂ ਨੂੰ ਲੋਕ-ਮਾਨਸ ਦੀ ਚੇਤਨਾ ਵਿੱਚ ਦ੍ਰਿੜ੍ਹ ਕਰਾਉਣ ਲਈ ਸੰਗੀਤ ਦੀ ਸੰਚਾਰ ਜੁਗਤ ਨੂੰ ਮਾਧਿਅਮ ਬਣਾਇਆ।

ਸਿੱਖ ਗੁਰੂ ਸਾਹਿਬਾਨ ਨੇ ਤਾਂ ਨਵਧਾ ਭਗਤੀ ਵਿੱਚੋਂ "ਕੀਰਤਨ" ਨੂੰ ਪ੍ਰਧਾਨਤਾ ਦਿੰਦਿਆਂ ਗੁਰਮਤਿ ਸੰਗੀਤ ਦੀ ਨੀਂਹ ਰੱਖੀ ਜਿਸਦਾ ਸੰਚਾਰ-ਰੂਪ, ਸੰਚਾਰ ਸੁਭਾਓ, ਸੰਚਾਰ-ਪ੍ਰਭਾਵ ਅਤੇ ਸੰਚਾਰ-ਮੰਤਵ, ਭਾਰਤੀ ਸੰਗੀਤ ਨਾਲੋਂ ਅੱਡਰਾ ਹੈ। ਆਪਣੀਆਂ ਵਿਲੱਖਣ ਸੰਚਾਰ ਬਿਰਤੀਆਂ ਕਾਰਨ ਹੀ ਇਹ ਮੌਲਿਕਤਾ ਦੇ ਪਦ ਨੂੰ ਪ੍ਰਾਪਤ ਕਰ ਚੁੱਕਾ ਹੈ। ਮਾਨਵ-ਮਨ ਨੂੰ ਬਾਣੀ ਦੀ ਬਹੁਤ ਸਮਝ, ਨਿਰਸੰਦੇਹ ਗੁਰਮਤਿ ਸੰਗੀਤ ਰਾਹੀਂ ਆਉਂਦੀ ਹੈ ਕਿਉਂਕਿ ਇਹ ਮਾਨਵ-ਮਨ ਦੀ ਚੰਚਲਤਾ ਦਾ ਨਿਰੋਧ ਕਰਕੇ ਟਿਕਾਉ ਪ੍ਰਦਾਨ ਕਰਨ ਦੇ ਸਮਰਥ ਹੈ।

ਗੁਰਮਤਿ ਸੰਗੀਤ ਨਿਰੋਲ ਜੀਵਨ ਜਾਚ ਸਿੱਖਣ ਦਾ ਸਾਧਨ ਹੈ। ਇਹ ਨਾਂ ਤਾਂ ਮਾਇਆ ਮੁਖੀ ਕਲਾ ਹੈ ਅਤੇ ਨਾਂ ਹੀ ਮਨ-ਪਰਚਾਵਾ। ਇਹ ਇਕ ਅਜਿਹੀ ਸੰਚਾਰ-ਜੁਗਤ ਹੈ ਜਿਸ ਨਾਲ ਜੀਵ-ਆਤਮਾ ਨੂੰ ਪਰਮਾਤਮਾ ਨਾਲ ਇਕ ਸੁਰ ਕੀਤਾ ਜਾਂਦਾ ਹੈ। ਇਸ ਕਲਾ ਰਾਹੀਂ ਗਾਵਣਹਾਰਾ, ਸ਼ਬਦ ਬਾਣੀ ਦੇ ਅੰਤ੍ਰੀਵ ਭਾਵਾਂ ਨੂੰ ਸੁਰ ਤੇ ਲੈਅ ਦੇ ਮਾਧਿਅਮ ਰਾਹੀਂ ਉਜਾਗਰ ਕਰਦਿਆਂ ਸ੍ਰੋਤਿਆਂ ਦੇ ਮਨ ਮੰਦਰ ਵਿੱਚ ਦ੍ਰਿੜ੍ਹ ਕਰਾਉਂਦਾ ਹੈ। ਇਸ ਕਲਾ ਨੂੰ ਸਿੱਖ ਗੁਰੂਆਂ ਨੇ "ਸ਼ਬਦ ਕੀਰਤਨ" ਦੀ ਸੰਗਯਾ ਦਿੰਦਿਆਂ ਨਵੇਂ ਅਰਥਾਂ ਤੇ ਨਵੇਂ ਮੁਹਾਵਰੇ ਵਿੱਚ ਪੇਸ਼ ਕਰਦਿਆਂ ਸ੍ਰੋਤਿਆਂ ਨੂੰ "ਸੰਗਤ" ਦੀ ਉਪਾਧੀ ਦਿੱਤੀ। ਨਿਰਸੰਦੇਹ ਸੰਗੀਤ ਅਨੰਦਾਇਕ ਕਲਾ ਹੈ ਜੋ ਸ੍ਰੋਤਿਆਂ ਦੇ ਮਨ ਉੱਤੇ ਚੰਗੇ ਮਾੜੇ ਪ੍ਰਭਾਵ ਅੰਕਿਤ ਕਰਨ ਦੇ ਸਮਰੱਥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ, ਸੰਗੀਤ ਦੇ ਇਸ ਪ੍ਰਭਾਵ ਤੋਂ ਪੂਰੀ ਤਰ੍ਹਾਂ ਸੁਚੇਤ ਸਨ, ਏਸੇ ਲਈ ਉਨ੍ਹਾਂ ਨੇ ਗੁਰਮਤਿ ਸੰਗੀਤ ਨੂੰ ਉਨ੍ਹਾਂ ਹਨੇਰੇ ਪੱਖਾਂ ਤੋਂ ਮੁਕਤ ਰੱਖਿਆ ਜੋ ਲੋਕ ਮਾਨਸ ਦੀ ਚੇਤਨਾ ਨੂੰ ਪ੍ਰਭੂ ਨਾਲ ਜੋੜਨ ਦੀ ਥਾਂ ਤੋੜਨ ਦਾ ਕਾਰਨ ਬਣ ਜਾਂਦੇ ਸਨ। ਨ੍ਰਿਤ ਕਲਾ, ਭਗਤੀ ਮਾਰਗ ਦਾ ਪ੍ਰਮੁੱਖ ਅੰਗ ਰਹੀ ਹੈ ਅਤੇ ਹੁਣ ਵੀ ਪ੍ਰਚਲਤ ਹੈ ਪਰ ਗੁਰਮਤਿ ਸੰਗੀਤ ਵਿੱਚ ਇਸਦਾ ਕੋਈ ਸਥਾਨ ਨਹੀਂ। ਨ੍ਰਿਤ ਕਲਾ-

ਪ੍ਰਦਰਸ਼ਨ ਰਾਹੀਂ ਆਮ ਤੌਰ ਤੇ ਕਲਾਕਾਰ ਦਾ ਰੂਪ ਤੇ ਹਾਵ ਭਾਵ ਭਾਰੂ ਹੋ ਜਾਂਦੇ ਹਨ ਅਤੇ ਭਗਤੀ ਦਾ ਪਾਰਗਰਾਮਤਾ ਵਾਲਾ ਸੰਦੇਸ਼ ਗੌਣ ਰੂਪ ਧਾਰ ਲੁਪਤ ਹੋ ਜਾਂਦਾ ਹੈ। ਪਰ ਗੁਰਮਤਿ ਸੰਗੀਤ ਵਿੱਚ ਕਲਾ-ਪ੍ਰਦਰਸ਼ਨ ਦੀ ਥਾਂ, ਸ਼ਬਦ ਭਾਵ ਨੂੰ ਪ੍ਰਥਮਤਾ ਦੇ ਕੇ ਭਾਵ-ਸੰਚਾਰ ਤੇ ਬਲ ਦਿੰਦਿਆਂ ਸੰਗੀਤ ਨੂੰ ਕੇਵਲ ਬਾਣੀ ਦੇ ਭਾਵ-ਪ੍ਰਕਾਸ਼ ਲਈ ਸਹਾਇਕ ਬਣਾ ਕੇ ਵਰਤਿਆ ਜਾਂਦਾ ਹੈ। ਇਸ ਸੰਗੀਤ ਦੀ ਪ੍ਰਧਾਨ ਸੁਰ ਅਤੇ ਰਾਗ ਚੋਣ ਵੀ ਵਿਸ਼ੇ ਦੇ ਪ੍ਰਗਟਾਉ ਅਨੁਕੂਲ ਹੀ ਕੀਤੀ ਜਾਂਦੀ ਹੈ। ਸ਼ਾਇਦ ਏਸੇ ਲਈ ਸਿੱਖ ਗੁਰੂਆਂ ਨੇ ਕਿਸੇ ਅਜੇਹੇ ਰਾਗ, ਲੋਕ ਧੁਨ ਜਾਂ ਕਾਵਿ ਰੂਪ ਨੂੰ ਆਪਣੀ ਸੰਚਾਰ ਜੁਗਤ ਲਈ ਨਹੀਂ ਚੁਣਿਆ ਜੋ ਸ਼ਬਦ-ਭਾਵ ਕਾਇਮ ਨਾ ਰੱਖ ਸਕਦੇ ਹੋਣ ਅਤੇ ਸ੍ਰੋਤਿਆਂ ਨੂੰ ਗਿਆਨ ਮਾਰਗ ਤੇ ਤੋਰਨ ਦੀ ਥਾਂ ਹਾਲੋਂ ਬੇਹਾਲ ਕਰਕੇ ਕੁਮਾਰਗ ਤੇ ਪਾਉਣ ਦਾ ਕਾਰਜ ਕਰਨ। ਇਸ ਕਰਕੇ ਹੀ ਇਸ ਸੰਗੀਤ ਦੇ ਸਫਲ ਗਾਵਣਹਾਰੇ ਲਈ ਇਕ ਸਮੇਂ ਦਰਸ਼ਨਕਾਰ (Philosopher) ਸੰਗੀਤਕਾਰ (Musician) ਅਤੇ ਇਤਿਹਾਸਕਾਰ (Historian) ਹੋਣਾ ਜ਼ਰੂਰੀ ਸਮਝਿਆ ਜਾਂਦਾ ਹੈ। ਅਜਿਹਾ ਗਾਵਣਹਾਰਾ ਹੀ ਸੰਗੀਤ ਦੇ ਤਕਨੀਕੀ ਪੱਖਾਂ ਦੇ ਮਾਧਿਅਮ ਰਾਹੀਂ ਸ਼ਬਦ-ਭਾਵ ਦੇ ਦਾਰਸ਼ਨਿਕ ਮੰਤਵ ਨੂੰ ਪ੍ਰਗਟਾਉਣ ਦੇ ਸਮਰੱਥ ਹੋ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੰਮਿਲਤ ਬਾਣੀ ਰਾਗਾਤਮਿਕ ਪ੍ਰਬੰਧ ਅਧੀਨ ਸੰਪਾਦਿਤ ਕੀਤੀ ਹੋਈ ਹੈ। ਇਸ ਗ੍ਰੰਥ ਦੀ ਸੰਪਾਦਨਾ, ਕਾਵਿ ਕਲਾ ਅਤੇ ਸੰਗੀਤ ਕਲਾ, ਸੰਚਾਰ ਪ੍ਰਕ੍ਰਿਆ ਦੀ ਦ੍ਰਿਸ਼ਟੀ ਤੋਂ ਅੰਗਲੀ ਸੰਗਲੀ (Intervoven) ਹੋ ਕੇ ਆਪਣੇ ਮੰਤਵ-ਪੂਰਤੀ ਲਈ ਸੰਜੁਗਤ ਰੂਪ ਵਿੱਚ ਕਾਰਜਸ਼ੀਲ ਰਹਿੰਦੀ ਹੈ।

ਇਸ ਰਾਗ-ਬਧ ਰਚਨਾ ਦੇ ਆਰੰਭ ਵਿੱਚ ਹੀ ਕੁੱਝ ਮਹੱਤਵਪੂਰਨ ਸੰਗੀਤ-ਸੂਚਕ ਸੰਕੇਤ ਦ੍ਰਿਸ਼ਟੀਗੋਚਰ ਹੁੰਦੇ ਹਨ ਜੋ ਬਾਣੀ ਦੇ ਗਾਵਣਹਾਰਿਆਂ ਲਈ ਨਿਰਦੇਸ਼ ਹਨ। ਇਨ੍ਹਾਂ ਵਿੱਚੋਂ ਰਾਗ, ਮਹਲਾ, ਘਰੁ, ਕਾਵਿ ਰੂਪ ਅਥਵਾ ਗਾਇਨ ਸ਼ੈਲੀਆਂ, ਲੋਕ ਧੁਨਾਂ, ਰਹਾਉ ਅਤੇ ਅੰਕ ਆਦਿ ਵਿਸ਼ੇਸ਼ ਅੰਗ ਵੀ ਹਨ। 'ਧੁਰ ਕੀ ਬਾਣੀ' ਦੇ ਰਚਨਹਾਰਿਆਂ ਨੂੰ ਆਸ ਸੀ ਕਿ ਇਸਦੇ ਗਾਵਣਹਾਰੇ ਇਸਨੂੰ ਨਿਰਧਾਰਿਤ ਰਾਗਾਂ ਅਤੇ ਅੰਕਿਤ ਸੰਗੀਤ ਸੂਚਕ ਸੰਕੇਤਾਂ ਅਨੁਸਾਰ ਹੀ ਪ੍ਰਸਾਰਿਤ ਕਰਨਗੇ ਤਾਂ ਜੋ ਸ਼ਬਦ-ਭਾਵ ਠੀਕ ਪ੍ਰਸੰਗ ਵਿੱਚ ਸੰਚਰਿਤ ਹੋ ਸਕੇ। ਇਨ੍ਹਾਂ ਸੰਗੀਤ-ਸੂਚਕ ਸੰਕੇਤਾਂ ਦੀ ਭਲੀਭਾਂਤ ਸੂਝ ਬੂਝ ਰੱਖਣ ਵਾਲੇ ਅਤੇ ਨਾਮ-ਬਾਣੀ ਵਿੱਚ ਰਤੇ ਗੁਰਮਤਿ ਸੰਗੀਤ ਪ੍ਰੇਮੀ, ਇਨ੍ਹਾਂ ਨਿਰਦੇਸ਼ਾਂ ਦਾ ਪਾਲਣ ਕਰਦਿਆਂ, ਸੰਗੀਤ ਦੀ ਸੰਚਾਰ-ਪ੍ਰਕ੍ਰਿਆ ਰਾਹੀਂ, ਸ਼ਬਦ-ਭਾਵ ਨੂੰ ਪ੍ਰਕਾਸ਼ਨ ਲਈ ਅਨੂਠਾ ਰੰਗ ਬੰਨ ਕੇ ਅਤੇ ਮਾਨਵ ਮਨ ਦੀਆਂ ਖਿੰਡੀਆਂ ਸੁਰਤਾਂ ਨੂੰ ਇਕਾਗਰ ਚਿਤ ਕਰਕੇ; ਵਸਤੂ-ਸੰਸਾਰ ਨਾਲੋਂ ਤੋੜ, ਅਧਿਆਤਮਿਕ ਮੰਡਲ ਦੀਆਂ ਉਡਾਰੀਆਂ ਲੁਆਉਂਦਿਆਂ, ਪ੍ਰਭੂ-ਚਰਨਾਂ ਨਾਲ ਇਕ ਸੁਰ ਕਰ ਦਿੰਦੇ ਹਨ। ਪਰ ਖੇਦ ਦੀ ਗੱਲ ਹੈ ਕਿ ਅਜੋਕੇ ਸਮੇਂ ਗੁਰਮਤਿ ਸੰਗੀਤ ਦੇ ਇਸ ਪੱਖ ਅਤੇ ਬਾਣੀ ਵਿੱਚ ਅੰਕਿਤ ਸੰਗੀਤ ਸੂਚਕ ਸੰਕੇਤਾਂ ਦੀ ਬਹੁਤੇ ਗਾਵਣਹਾਰਿਆਂ ਨੂੰ ਨਾ ਤਾਂ ਲੋੜੀਂਦੀ ਸਮਝ ਹੀ ਹੈ ਅਤੇ ਨਾ ਹੀ ਉਹ ਇਸ ਖੇਤਰ

ਵਿੱਚ ਲੋੜੀਂਦੀ ਸਿੱਖਿਆ ਪ੍ਰਾਪਤ ਕਰਨ ਦੇ ਇੱਛੁਕ ਹੀ ਹਨ। ਇਸਨੂੰ ਵਾਜੇ ਦੀ ਇਕ ਸੁਰ ਦੱਬਣੀ ਆ ਗਈ ਜਾਂ ਤਬਲੇ ਤੇ ਉਂਗਲ ਟਿਕ ਗਈ ਉਹ ਆਪਣੇ ਆਪ ਨੂੰ ਰਾਗੀਆਂ ਦੀ ਪਾਲ ਵਿੱਚ ਖੜ੍ਹਾ ਕਰ ਲੈਂਦਾ ਹੈ।

ਗੁਰਬਾਣੀ ਦੇ ਇਹ ਸੰਗੀਤ ਸੂਚਕ ਸੰਕੇਤ, ਗੁਰਮਤਿ ਸੰਗੀਤ ਖੇਤਰ ਦੇ ਖੋਜਾਰਥੀਆਂ ਅਤੇ ਜਗਿਆਸੂਆਂ ਲਈ ਵਿਸ਼ੇਸ਼ ਭਾਂਤ ਦੇ ਦਿਸ਼ਾ ਸੂਚਕ (Compass) ਹਨ ਜਿਨ੍ਹਾਂ ਦਾ ਅਨੁਕਰਣ ਕਰਦਿਆਂ ਮੰਤਵ-ਸਿਧਾਂ ਦੇ ਨੇੜੇ ਪੁੱਜਿਆ ਤੇ ਪਹੁੰਚਾਇਆ ਜਾ ਸਕਦਾ ਹੈ। ਇਸ ਖੋਜ-ਪੱਤਰ ਅਧੀਨ ਇਨ੍ਹਾਂ ਸੰਗੀਤ-ਸੰਕੇਤਾਂ ਬਾਰੇ ਵਿਚਾਰ ਕਰਨੀ ਬਣਦੀ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ ਦਾ ਮੁੱਖ ਸੰਪਾਦਨ-ਕਾਰਜ ਰਾਗਾਤਮਿਕ ਹੈ। ਬਾਣੀ ਦੇ ਆਰੰਭ ਵਿੱਚ ਅੰਕਿਤ ਰਾਗ, ਗਾਵਣਹਾਰੇ ਲਈ ਸੰਬੰਧਿਤ ਰਾਗ ਵਿੱਚ ਸ਼ਬਦ-ਗਾਇਨ ਕਰਨ ਦਾ ਨਿਰਦੇਸ਼ ਹੈ।

ਪ੍ਰਾਚੀਨ ਗ੍ਰੰਥਾਂ ਵਿੱਚ 'ਰਾਗ' ਸ਼ਬਦ ਦਾ ਉਲੇਖ ਵੱਖ ਵੱਖ ਸੰਦਰਭਾਂ ਵਿੱਚ ਕੀਤਾ ਗਿਆ ਹੈ। ਕਾਵਿ ਪੱਖੋਂ ਇਸ ਨੂੰ 'ਪ੍ਰੀਤ' ਤੇ ਅਨੁਰਾਗ ਦੇ ਅਰਥ ਦਿੱਤੇ ਗਏ ਹਨ ਅਤੇ ਦਰਸ਼ਨ ਪੱਖੋਂ 'ਰਾਗ ਵਿਰਾਗ' ਏਥੋਂ ਤਕ ਕਿ ਨਾਟਯ ਸ਼ਾਸਤਰ ਵਿੱਚ ਵੀ ਇਸਦਾ ਉਲੇਖ ਸਾਹਿਤਕ ਪੱਧਰ ਤੇ ਹੀ ਹੋਇਆ ਹੈ। ਸੰਗੀਤ ਪੱਖ ਇਸਦੀ ਪਰਿਭਾਸ਼ਾ ਸਪੱਸ਼ਟ ਰੂਪ ਵਿੱਚ ਮਤੰਗ ਮੁਨੀ ਦੇ ਗ੍ਰੰਥ 'ਬ੍ਰਹਦੇਸ਼ੀ' ਅਤੇ ਸੰਗੀਤ ਅਚਾਰੀਆ ਪੰਡਿਤ ਸਾਰੰਗ ਦੇਵ ਦੇ ਗ੍ਰੰਥ 'ਸੰਗੀਤ ਰਤਨਾਕਰ' ਵਿੱਚ ਕੀਤੀ ਗਈ ਹੈ। ਰਾਗ ਤੋਂ ਭਾਵ ਉਹ ਆਵਾਜ਼ ਹੁੰਦੀ ਹੈ ਜੋ ਸਾਡੇ ਹਿਰਦੇ ਵਿੱਚੋਂ ਕ੍ਰਿਆਸ਼ੀਲ ਹੋ, ਗਲੇ ਰਾਹੀਂ ਬਾਹਰ ਆਉਂਦੀ ਹੈ। ਸੁਰੀਲਾ ਗਲਾ ਕੁਦਰਤੀ ਨਿਆਮਤ ਹੁੰਦਾ ਹੈ ਬੋਧਿਕਤਾ ਨਾਲ ਨਾ ਤਾਂ ਇਹ ਰਸੀਲਾ ਬਣ ਸਕਦਾ ਹੈ ਤੇ ਨਾ ਹੀ ਬਣਾਇਆ ਜਾ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ ਦੇ ਆਰੰਭਿਕ ਸਿਰਲੇਖ ਅਧੀਨ 31 ਮੁੱਖ ਰਾਗ ਹਨ ਅਤੇ 31 ਰਾਗ ਪ੍ਰਕਾਰ ਦਰਜ ਕੀਤੇ ਮਿਲਦੇ ਹਨ। ਪ੍ਰਾਚੀਨ ਸੰਗੀਤ-ਗ੍ਰੰਥ ਦੀ ਰਾਗ ਰਾਗਨੀ ਅਤੇ ਪੁੱਤਰ ਨੂੰਹ ਪੱਧਤੀ ਨੂੰ ਗੁਰਬਾਣੀ ਵਿੱਚ ਸਵੀਕਾਰ ਨਹੀਂ ਕੀਤਾ ਗਿਆ। ਆਧੁਨਿਕ ਸੰਗੀਤ-ਵਿਸ਼ੇਸ਼ਗਾਂ ਨੇ ਵੀ ਇਸ ਪੱਧਤੀ ਨੂੰ ਅਵਿਗਿਆਨਿਕ ਕਰਾਰ ਦਿੱਤਾ ਹੈ। ਏਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹਰੇਕ 'ਰਾਗ' ਨੂੰ ਸੰਪੂਰਨ ਰਾਗ ਦਾ ਦਰਜਾ ਦੇ ਕੇ ਸਨਮਾਨਿਤ ਅਤੇ ਸਤਿਕਾਰਿਤ ਕੀਤਾ ਗਿਆ ਹੈ। ਗੁਰਬਾਣੀ ਵਿੱਚ ਭਾਵੇਂ 'ਸਿਰੀ' ਰਾਗ ਨੂੰ 'ਰਾਗਾਂ' ਚੋਂ ਸਿਰੀ ਰਾਗ ਹੈ ਆਖ ਪ੍ਰਥਮਤਾ ਦਿੱਤੀ ਗਈ ਹੈ ਪਰ ਭਾਰਤੀ ਸੰਗੀਤ ਮਤਾਂ ਵਾਂਗ ਹੈ ਕਿਸੇ ਰਾਗ ਦੀ ਪ੍ਰਧਾਨਤਾ ਨਹੀਂ ਮੰਨੀ ਗਈ ਸਗੋਂ

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥** (੯੫੮)

**ਜਾਂ**

**ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥** (੧੪੨੩)

ਆਖਦਿਆਂ ਰਾਗ ਦੀ ਨਾਦਾਤਮਿਕ ਸੰਚਾਰ-ਸ਼ਕਤੀ ਪ੍ਰਵਾਨ ਕਰਦਿਆਂ ਕੇਵਲ ਉਨ੍ਹਾਂ ਰਾਗਾਂ ਨੂੰ ਹੀ ਉੱਤਮ ਮੰਨਿਆ ਹੈ ਜਿਨ੍ਹਾਂ ਦੇ ਗਾਇਨ ਨਾਲ ਪਾਰਬ੍ਰਹਮ ਪਰਮੇਸ਼ਵਰ ਦਾ ਨਾਮ ਹਿਰਦੇ ਵਿੱਚ ਵਸ ਜਾਵੇ।

ਬਾਣੀ ਦਾ ਰਾਗਾਤਮਿਕ ਪ੍ਰਬੰਧ 'ਸਿਰੀ' ਰਾਗ ਨਾਲ ਆਰੰਭ ਹੁੰਦਾ ਹੈ। 'ਰਾਗ ਚੰਦ੍ਰਿਕਾ' ਤੇ ਕੁੱਝ ਹੋਰ ਸੰਗੀਤ ਗ੍ਰੰਥਾਂ ਅਨੁਸਾਰ 'ਸਿਰੀ' ਰਾਗ ਦੇ ਗਾਉਣ ਦਾ ਸਮਾਂ ਸੂਰਜ ਅਸਤ ਹੋਣ ਉਪਰੰਤ ਹੈ। ਹਨੇਰੇ ਸਮੇਂ ਦੇ ਇਸ ਰਾਗ ਨੂੰ ਆਰੰਭ ਵਿੱਚ ਰੱਖਣ ਦਾ ਕਾਰਜ ਚਰਚਾ ਦਾ ਵਿਸ਼ਾ ਬਣਦਾ ਹੈ। ਇਸ ਪ੍ਰਬੰਧ ਦੇ ਹੇਠ ਲਿਖੇ ਕਾਰਨ ਹੋ ਸਕਦੇ ਹਨ:

ੳ. ਪ੍ਰਭੂ-ਭਗਤੀ ਤੇ ਕੀਰਤੀ ਸਮੇਂ ਪੂਰਵ ਮਾਨਵ-ਚੇਤਨਾ ਦੁਆਲੇ ਅਗਿਆਨ ਦਾ ਧੁੰਧਲਾਪਨ ਛਾਇਆ ਹੁੰਦਾ ਹੈ। ਹਨੇਰੇ ਸਮੇਂ ਦੇ ਇਸ ਰਾਗ ਦੀ ਸੰਚਾਰ-ਪ੍ਰਕ੍ਰਿਆ ਦੁਆਰਾ ਸੰਚਾਰਿਤ ਬਾਣੀ ਸੰਦੇਸ਼ ਉਸ ਧੁੰਧਲੇਪਨ ਨੂੰ ਹਟਾ ਕੇ ਮਾਨਵ-ਚੇਤਨਾ ਵਿੱਚ ਗਿਆਨ ਦੇ ਪ੍ਰਕਾਸ਼ ਨੂੰ ਪ੍ਰਵਾਹਿਤ ਕਰਦਾ ਹੈ।

ਅ. ਭਾਰਤੀ ਸੰਗੀਤ ਦੇ ਪ੍ਰਸਿੱਧ ਚਾਰ ਮਤਾਂ ਵਿੱਚੋਂ ਦੋ ਨੇ ਇਸਨੂੰ ਛੇ ਪ੍ਰਮੁੱਖ ਰਾਗਾਂ ਵਿੱਚੋਂ ਆਰੰਭ ਵਿੱਚ ਰੱਖਿਆ ਹੈ।

ੲ. 'ਸਿਰੀ' ਰਾਗ, ਸੁਭਾਅ ਤੇ ਪ੍ਰਕ੍ਰਿਤੀ ਪੱਖੋਂ ਸੀਤਲ ਹੈ। ਇਸ ਸੰਗੀਤ ਸੂਚਕ ਸੰਕੇਤਿਕ ਅੰਗ ਦਾ ਸੰਚਾਰ ਭਾਵ, ਸਾਧਕ ਦੇ ਹਿਰਦੇ ਵਿੱਚੋਂ ਰਾਜਸ ਤੇ ਤਾਮਸ ਗੁਣ ਦਬਾ ਕੇ ਸਾਤਵਿਕ ਗੁਣ ਉਪਾਰਦਾ ਹੈ।

ਸ. ਸੰਗੀਤ ਗ੍ਰੰਥਾਂ ਨੇ ਵੀ ਪ੍ਰਕ੍ਰਿਤੀ ਤੇ ਸੁਭਾਅ ਪੱਖੋਂ 'ਸਿਰੀ' ਰਾਗ ਦਾ ਸਮਾਂ ਕੜਾਕੇਦਾਰ ਸਰਦੀ ਅਤੇ ਤਪਦੀ ਗਰਮੀ ਨੂੰ ਮੰਨਿਆ ਹੈ। ਏਸੇ ਲਈ ਗੁਰੂ ਸਾਹਿਬਾਨ ਵਲੋਂ ਇਸ ਰਾਗ ਅਧੀਨ ਪ੍ਰਯੋਗ ਕੀਤੇ ਗਏ ਬਹੁਤੇ ਅਲੰਕਾਰ ਅੱਗ ਤੇ ਪਾਣੀ ਦੁਆਲੇ ਘੁੰਮਦੇ ਹਨ। ਬਾਣੀ-ਪ੍ਰਬੰਧ ਸਮੇਂ ਅਲੰਕਾਰਾਂ ਦੀ ਇਹ ਜੜਤਕਾਰੀ, ਮਾਨਵ-ਮਨ ਦੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਅਗਨੀ ਨੂੰ ਨਿਰਮਲ ਪ੍ਰੇਮ ਦੇ ਜਲ ਰਾਹੀਂ ਸ਼ਾਂਤ ਕਰਦੀ ਹੈ।

ਹ. ਗੁਰੂ ਸਾਹਿਬ ਨੇ ਇਸ ਰਾਗ ਅਧੀਨ ਕੀਤੇ ਬਾਣੀ-ਪ੍ਰਬੰਧਾਂ ਨੂੰ ਵੱਧ ਤੋਂ ਵੱਧ ਭਾਰਤੀ ਸੱਭਿਆਚਾਰ ਦੇ ਨੇੜੇ ਰੱਖਿਆ ਹੈ। ਇਸ ਪ੍ਰਬੰਧ ਲਈ ਸ਼ਬਦ-ਚੋਣ, ਮੋਤੀ, ਮੰਦਰ, ਰਤਨ, ਲਾਲ, ਕਸਤੂਰ ਕੁੰਗੂ, ਅਗਰ, ਚੰਦਨ, ਪਲੰਘ, ਧਰਤੀ, ਹੀਰੇ, ਮੋਹਨੀ, ਮਣੀ ਆਦਿ ਨਿਰੋਲ ਭਾਰਤੀ ਜੀਵਨ ਵਿੱਚੋਂ ਕੀਤੀ ਗਈ ਹੈ।

ਉਪਰੋਕਤ ਕਾਰਨਾਂ ਅਧੀਨ ਹੀ 'ਸਿਰੀ' ਰਾਗ ਨੂੰ ਆਰੰਭ ਵਿੱਚ ਰੱਖਿਆ ਲਗਦਾ ਹੈ। ਉਂਝ ਵੀ ਜਦੋਂ ਕੋਈ ਸਿਸਟਮ ਮੌਲਿਕਤਾ ਦੇ ਵਸਤਰ ਧਾਰਨ ਕਰਦਾ ਹੈ ਤਾਂ ਉਹ ਪੂਰਵ ਸਥਾਪਿਤ ਧਾਰਨਾਵਾਂ ਦੀ ਨਦੀ ਪਾਰ ਕਰਦਿਆਂ ਉਨ੍ਹਾਂ ਦੇ ਕੁੱਝ ਅੰਸ਼ ਆਤਮ ਸਾਥ ਕਰ ਲੈਂਦਾ ਹੈ। ਪੂਰਵ ਦ੍ਰਿਸ਼ਟੀਆਂ ਪ੍ਰਤੀ ਸੁਚੇਤ ਹੋ ਕੇ ਹੀ ਨਵੇਂ ਰਾਹ ਤਲਾਸ਼ੇ ਜਾਂਦੇ ਹਨ ਅਤੇ ਉਸ ਪੂਰਵ ਪੱਖ ਵਿੱਚੋਂ ਹੀ ਉੱਤਰ ਪੱਖ ਲਈ

ਮਾਰਗ ਪੱਧਰਾ ਕੀਤਾ ਜਾਂਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਦੀ ਸੰਪਾਦਨਾ ਸਮੇਂ ਬਾਣੀ ਦੇ ਰਾਗ ਪ੍ਰਬੰਧ ਲਈ 'ਪ੍ਰਭਾਤੀ' ਰਾਗ ਨੂੰ ਅੰਤਮ ਸਥਾਨ ਦਿੱਤਾ। ਗੁਰੂ-ਗੱਦੀ ਤੇ ਸਥਾਪਿਤ ਗੁਰੂ ਗ੍ਰੰਥ ਸਾਹਿਬ ਵਿੱਚ ਅੰਤਮ ਰਾਗ ਜੈਜਾਵੰਤੀ ਹੈ ਜਿਸ ਵਿੱਚ ਕੇਵਲ ਨੌਵੇਂ ਗੁਰੂ ਜੀ ਦੀ ਰਚਨਾ ਦਰਜ ਹੈ। ਕੁਝ ਹੱਥ ਲਿਖਿਤ ਬੀੜਾਂ ਵਿੱਚ ਜੈਜਾਵੰਤੀ ਰਾਗ 12ਵੇਂ ਨੰਬਰ ਤੇ ਵੀ ਅੰਕਿਤ ਹੋਇਆ ਹੈ।[9] ਸਮੇਂ ਦੇ ਪੱਖ ਤੋਂ 'ਪ੍ਰਭਾਤੀ' ਰਾਗ ਅੰਮ੍ਰਿਤ ਵੇਲੇ ਗਾਉਣ ਦੀ ਹਿਦਾਇਤ ਅਤੇ ਪਰੰਪਰਾ ਹੈ। ਅੰਮ੍ਰਿਤ ਵੇਲਾ ਰਾਤ ਦੇ ਅੰਧਕਾਰ ਦੀ ਸਮਾਪਤੀ ਅਤੇ ਰੌਸ਼ਨੀ ਦੇ ਆਗਮਨ ਦਾ ਸੂਚਕ ਹੁੰਦਾ ਹੈ। ਰੌਸ਼ਨੀ ਦੀ ਆਮਦ ਪਸ਼ੂ ਪੰਛੀਆਂ ਨੂੰ ਚਹਿਚਹਾਣ ਲਾ ਦਿੰਦੀ ਹੈ ਅਤੇ ਮਾਨਵ-ਮਨ ਨੂੰ ਖ਼ੁਸ਼ੀ ਦੇ ਖੇੜੇ ਨਾਲ ਭਰ ਦਿੰਦੀ ਹੈ। 'ਸਿਰੀ' ਰਾਗ ਦੇ ਆਰੰਭ ਸਮੇਂ ਪ੍ਰਭੂ-ਮਿਲਾਪ ਲਈ ਅੰਧਕਾਰ ਵਿੱਚ ਤਾਂਘ ਰਿਹਾ ਮਾਨਵ ਮਨ, ਬਾਣੀ ਦੇ ਵਿਚਲੇ ਬਾਕੀ ਰਾਗ ਪ੍ਰਬੰਧ ਦੀਆਂ ਪੌੜੀਆਂ ਦੇ ਡੰਡਿਆਂ ਤੇ ਚੜ੍ਹ ਕੇ 'ਪ੍ਰਭਾਤੀ' ਰਾਗ ਵਿੱਚ ਗਿਆਨ ਦੀ ਰੌਸ਼ਨੀ ਪ੍ਰਾਪਤ ਕਰਦਾ ਹੈ। ਇਸ ਰਾਗ ਅਧੀਨ ਹੋਇਆ ਬਾਣੀ ਪ੍ਰਬੰਧ ਅਤੇ ਸੰਚਾਰ-ਪ੍ਰਕ੍ਰਿਆ ਅੰਮ੍ਰਿਤ ਵੇਲੇ ਦਾ ਵਾਯੂ ਮੰਡਲ ਪੈਦਾ ਕਰਕੇ ਗਿਆਨ ਪ੍ਰਕਾਸ਼ ਕਰਨ ਵਾਲੇ ਹਨ। ਸ਼ਬਦ-ਚੋਣ ਸਮੇਂ ਵੀ ਪ੍ਰਕਾਸ਼, ਗਿਆਨ, ਬਿਬੇਕ, ਮਤਿ, ਚਾਨਣ, ਸੁਜਾਨ, ਜੋਤਿ ਆਦਿ ਦਾ ਪ੍ਰਯੋਗ ਵਧੇਰੇ ਕੀਤਾ ਗਿਆ ਹੈ ਅਤੇ ਅਲੰਕਾਰ ਵੀ ਰਤਨ, ਜਵਾਹਰ ਮਾਣਕ, ਲਾਲ ਆਦਿ ਰੌਸ਼ਨੀ ਦੇਣ ਵਾਲੀਆਂ ਵਸਤਾਂ ਦੇ ਇਰਦ ਗਿਰਦ ਘੁੰਮਦੇ ਹੋਏ ਹਨ।

ਉਪਰੋਕਤ ਆਰੰਭਿਕ ਤੇ ਅੰਤਮ ਰਾਗਾਂ ਤੋਂ ਬਿਨਾਂ 63 ਹੋਰ ਰਾਗਾਂ ਦੀ ਬਾਣੀ ਦੇ ਸੰਚਾਰ ਭਾਵ ਨੂੰ ਪ੍ਰਕਾਸ਼ਨ ਲਈ ਚੋਣ ਕੀਤੀ ਗਈ ਹੈ। ਇਹ ਰਾਗ ਵੀ ਬਾਣੀ ਦੇ ਸੰਚਾਰ-ਭਾਵ ਅਤੇ ਪ੍ਰਕ੍ਰਿਤੀ ਅਨੁਕੂਲ ਸਵੀਕਾਰ ਕੀਤੇ ਜਾ ਚੁੱਕੇ ਹਨ। ਇਨ੍ਹਾਂ ਰਾਗਾਂ ਦੀ ਸੰਚਾਰੀ-ਪ੍ਰਕ੍ਰਿਆ ਅਤੇ ਬਾਣੀ ਦੇ ਭਾਵ-ਪ੍ਰਕਾਸ਼ ਵਿੱਚ ਅਟੁੱਟ ਸਾਂਝ ਪ੍ਰਦਰਸ਼ਤ ਹੁੰਦੀ ਹੈ ਅਤੇ ਇਹ ਇਕ ਦੂਜੇ ਦੇ ਪੂਰਕ ਬਣ ਕਾਰਜਸ਼ੀਲ ਰਹਿੰਦੇ ਹਨ।

ਇਸ ਤਰ੍ਹਾਂ ਗੁਰਬਾਣੀ ਦੇ ਇਹ ਰਾਗ ਸੂਚਕ ਸੰਕੇਤ ਪੂਰਵ ਸਥਾਪਿਤ ਪਰੰਪਰਾ ਦਾ ਚਰਬਾ ਨਹੀਂ ਹਨ ਸਗੋਂ ਆਪਣੇ ਵਿਲੱਖਣ ਭਾਵ ਪ੍ਰਕਾਸ਼ ਤੇ ਪ੍ਰਕ੍ਰਿਆ ਕਾਰਨ ਮੌਲਿਕਤਾ ਅਤੇ ਵਿਗਿਆਨਕ ਪੱਧਰ ਨੂੰ ਜਾ ਪੁਜਦੇ ਹਨ। ਇਨ੍ਹਾਂ ਰਾਗਾਂ ਦੀ ਸੰਚਾਰ ਪ੍ਰਕ੍ਰਿਆ ਸਮਰਥਾ ਅਤੇ ਵਿਸਥਾਰ, ਬਾਣੀ ਦੇ ਗਹਿਰ ਗੰਭੀਰ ਅੰਤ੍ਰੀਵ ਭਾਵਾਂ ਨੂੰ ਪ੍ਰਕਾਸ਼ਨ ਵਿੱਚ ਅਤੇ ਲੋਕ-ਮਾਨਸ ਦੀ ਚੇਤਨਾ ਵਿੱਚ ਦ੍ਰਿੜ੍ਹ ਕਰਾਉਣ ਹਿਤ ਸਹਾਇਤਾ ਕਰਦੇ ਹਨ। ਤਰਕ ਦ੍ਰਿਸ਼ਟੀ ਤੋਂ ਵੀ ਇਹ ਤੱਥ ਪ੍ਰਵਾਨਿਤ ਹੈ ਕਿ ਸੁਰ ਤੇ ਲੈਅ ਵਿੱਚ ਉਚਾਰੀ ਬਾਣੀ ਚਿਰਕਾਲ ਮਾਨਵ ਚੇਤਨਾ ਨੂੰ ਟੁੰਬ ਕੇ ਉਸਦੀਆਂ ਧੁਰ ਅੰਦਰਲੀਆਂ ਤਾਰਾਂ ਨੂੰ ਸੁਰ ਕਰਨ ਦੇ ਸਮਰੱਥ ਹੁੰਦੀ ਹੈ।

ਗੁਰਬਾਣੀ ਦਾ ਦੂਜਾ ਮਹੱਤਵ ਪੂਰਨ ਸੰਗੀਤ ਸੂਚਕ ਸੰਕੇਤ ਮਹਲਾ ੧,੨,੩,੪,੫ ਅਤੇ ਭਗਤਾਂ ਦੇ ਨਾਮ ਹਨ। ਇਹ ਸੰਗੀਤ ਸੂਚਕ ਸੰਕੇਤ ਬਾਣੀ

ਕਾਰ ਦੀ ਵਿਲੱਖਣ ਸ਼ਖਸੀਅਤ ਨੂੰ ਮਾਨਵ ਚਿੰਤਨ ਵਿੱਚ ਉਭਾਰਨ ਦਾ ਕਾਰਜ ਕਰਦੇ ਹਨ।

ਤੀਸਰਾ ਪ੍ਰਸਿੱਧ ਤੇ ਚਰਚਿਤ ਸੰਗੀਤ ਸੂਚਕ ਸੰਕੇਤ 'ਘਰੁ' ਪ੍ਰਾਪਤ ਹੁੰਦਾ ਹੈ। ਗੁਰਬਾਣੀ ਵਿੱਚ ਇਕ ਤੋਂ ਸਤਾਰਾਂ 'ਘਰੁ' ਇਸ ਸੰਗੀਤ ਸੂਚਕ ਸੰਕੇਤ ਦੇ ਅੰਤਰਗਤ ਆਉਂਦੇ ਹਨ। ਇਸ ਸੰਗੀਤ-ਸੂਚਕ ਸੰਕੇਤ ਦੀ ਪਰਿਭਾਸ਼ਾ ਹਾਲੇ ਤਕ ਵਿਵਾਦ ਗ੍ਰਸਤ ਚਲੀ ਆ ਰਹੀ ਹੈ। ਮਹੰਤ ਗੱਜਾ ਸਿੰਘ ਅਤੇ ਭਾ. ਕਾਨ੍ਹ ਸਿੰਘ ਨੇ 'ਘਰੁ' ਨੂੰ ਤਾਲ ਤੇ ਸੁਰ ਦੋਵਾਂ ਅਰਥਾਂ ਵਿੱਚ ਲਿਆ ਹੈ ਪਰ ਆਪਣੇ ਮਤ ਦਾ ਆਧਾਰ ਕੋਈ ਨਹੀਂ ਦੱਸਿਆ। ਕੰਵਰ ਮਿਰਿੰਦ੍ਰ ਸਿੰਘ ਨੇ ਪਰੰਪਰਾਗਤ ਰਬਾਬੀਆਂ ਤੇ ਸੰਗੀਤ ਰਤਨਾਕਰ ਦੇ ਹਵਾਲੇ ਨਾਲ ਇਸਨੂੰ 'ਗ੍ਰਹ ਤਾਲ' ਦੇ ਅਰਥਾਂ ਵਿੱਚ ਲਿਆ ਹੈ। ਆਪਣੇ ਮਤ ਦੀ ਪੁਸ਼ਟੀ ਹਿਤ ਉਨ੍ਹਾਂ ਨੇ ਇਰਾਨੀ ਤਾਲ ਪੱਧਤੀ ਇਕ ਗਾਹ, ਦੋ ਗਾਹ.... ਦਾ ਹਵਾਲਾ ਵੀ ਦਿੱਤਾ ਹੈ ਜਿਸਦੇ ਅੰਤਰਗਤ ਵਿਦਵਾਨਾਂ ਨੇ 'ਘਰੁ' ਦਾ ਅਰਥ ਤਾਲ ਸਵੀਕਾਰਿਆ ਹੈ। ਕੰਵਰ ਸਾਹਿਬ ਘਰ+ਤਾਲ ਨੂੰ 'ਗ੍ਰਹਤਾਲ' ਦੱਸਦੇ ਹਨ[10]। ਖ਼ਿਆਲ ਕੀਤਾ ਜਾਂਦਾ ਹੈ ਕਿ ਅਮੀਰ ਖ਼ੁਸਰੋ ਨੇ ਫਾਰਸੀ ਬਹਿਰ ਦੀ ਬੁਨਿਆਦ ਤੇ ਭਾਰਤੀ ਪ੍ਰਾਚੀਨ ਤਾਲਾਂ ਦੇ ਜੁਆਬ ਹਿਤ 17 ਤਾਲ ਈਜ਼ਾਦ ਕੀਤੇ ਸਨ। ਇਹ ਤਾਲ ਮੱਧਕਾਲ ਵਿੱਚ ਫਾਰਸੀ ਨਾਵਾਂ ਅਧੀਨ ਪ੍ਰਚਲਿਤ ਵੀ ਰਹੇ। ਸੰਭਵ ਹੈ ਏਹੋ 17 ਤਾਲ ਗੁਰੂ ਸਾਹਿਬ ਨੇ 'ਘਰ' ਦੇ ਰੂਪ ਵਿੱਚ ਵਰਤੇ ਹੋਣ। ਪਰ ਇਨ੍ਹਾਂ ਤਾਲਾਂ ਨੂੰ ਕ੍ਰਿਆਤਮਿਕ ਪੱਧਰ ਤੇ ਵਰਤਣਾ ਕਿਵੇਂ ਹੈ ਇਸ ਪ੍ਰਸ਼ਨ ਦਾ ਸਿੱਧਾ ਸਪਾਟ ਉੱਤਰ ਅਜੇ ਤਕ ਕਿਸੇ ਪਾਸ ਨਹੀਂ। ਏਥੋਂ ਤਕ ਕਿ ਪ੍ਰੋ. ਤਾਰਾ ਸਿੰਘ[11] ਅਤੇ ਡਾ. ਗੁਰਨਾਮ ਸਿੰਘ ਦੀ ਸਜਰੀ ਖੋਜ ਵੀ ਇਸ ਵਿਸ਼ੇ ਨੂੰ ਹੋਰ ਡੂੰਘੇਰੀ ਖੋਜ਼ ਦਾ ਮੁਹਤਾਜ ਮੰਨਦੀ ਹੈ।

ਅਗਲੇ ਸੰਗੀਤ ਸੂਚਕ ਸੰਕੇਤਾਂ ਦਾ ਸੰਬੰਧ ਬਾਣੀ ਵਿਚਲੇ ਵਿਸ਼ੇਸ਼ ਲੋਕ ਕਾਵਿ ਰੂਪਾਂ ਨਾਲ ਸੰਬੰਧਿਤ ਹੈ ਜੋ ਸੁਤੰਤਰ ਰੂਪ ਵਿੱਚ ਆਪੋ ਆਪਣੀਆਂ ਨਿਰਧਾਰਤ ਗਾਇਨ ਸ਼ੈਲੀਆਂ ਦੇ ਸੁਆਮੀ ਹਨ। ਇਸਦੇ ਅੰਤਰਗਤ ਅਸ਼ਟਪਦੀਆਂ, ਪਦੇ, ਰਾਗ, ਛੰਤ, ਅਲਾਹਣੀਆਂ, ਘੋੜੀਆਂ, ਕਰਹਲੇ, ਪੜਤਾਲ, ਥਿਤੀ, ਸੋਹਲੇ ਆਦਿ ਗਾਉਂਦੇ ਹਨ। ਗੁਰਬਾਣੀ ਵਿੱਚ ਸੰਕੇਤ ਆਪਣੇ ਅੰਤ੍ਰੀਵ-ਭਾਵ ਅਤੇ ਪ੍ਰਕ੍ਰਿਤੀ ਅਨੁਕੂਲ ਢੁਕਵੇਂ ਰਾਗਾਂ ਅਧੀਨ ਅੰਕਿਤ ਕੀਤੇ ਗਏ ਹਨ। ਸਨਾਤਨੀ ਅਤੇ ਲੋਕ ਕਾਵਿ ਦੇ ਜਾਮੇ ਵਾਲੀਆਂ ਇਨ੍ਹਾਂ ਵਿਭਿੰਨ ਲੋਕ ਗਾਇਨ ਸ਼ੈਲੀਆਂ ਨੂੰ ਗੁਰਮਤਿ ਸੰਗੀਤ ਵਿੱਚ ਇਨ੍ਹਾਂ ਦੇ ਪਰੰਪਰਾਗਤ ਮੂਲ ਪਰਿਭਾਸ਼ਕ ਗੁਣਾਂ ਤੋਂ ਹਟ ਕੇ ਕੇਵਲ ਗਾਇਨ-ਅੰਗ ਵਜੋਂ ਹੀ ਪ੍ਰਵਾਨਿਆ ਗਿਆ ਹੈ ਤਾਂ ਕਿ ਸ੍ਰੋਤਾ ਜਨ ਪਰਮਸਤਿ ਨਾਲੋਂ ਟੁੱਟ ਕੇ ਇਨ੍ਹਾਂ ਦੇ ਬ੍ਰਿਤਾਂਤਕ ਰੂਪ ਵੱਲ ਉਲਾਰ ਨਾ ਹੋ ਜਾਣ। ਗੁਰਬਾਣੀ ਵਿੱਚ ਇਸਦੇ ਰਚਨਹਾਰਿਆਂ ਨੇ ਸਨਾਤਨੀ ਸੰਗੀਤ ਦੀ ਕੱਟੜਤਾ (Regidity) ਵਿੱਚ ਲਚਕੀਲਾਪਨ (Flexibility) ਲਿਆ ਕੇ ਇਸਨੂੰ ਸਹਿਜਤਾ (Normality) ਅਤੇ ਲੋਕ ਸੰਗੀਤ ਦੀਆਂ ਵਿਭਿੰਨ ਸ਼ੈਲੀਆਂ ਉੱਤੇ ਗੁਰਮਤਿ

ਸੰਗੀਤ ਦੇ ਅੰਕਸ ਰਾਹੀਂ ਉਸ ਦੀ ਚਰਕ ਭਟ ਨੂੰ ਠੱਲ੍ਹ ਪਾ ਕੇ ਸੰਤੁਲਤ ਰੂਪ ਦਿੰਦਿਆਂ ਬਾਣੀ ਦੇ ਸੰਚਾਰੀ-ਭਾਵ ਅਨੁਕੂਲ ਬਣਾਇਆ।

ਗੁਰਬਾਣੀ ਸ਼ਬਦ ਰਚਨਾ ਦੇ ਆਰੰਭ ਵਿੱਚ ਦੁਪਦੇ, ਤਿਪਦੇ, ਚੌਪਦੇ, ਪੰਚਪਦੇ ਆਦਿ ਸੰਗੀਤ ਸੂਚਕ ਸੰਕੇਤ ਅੰਕਿਤ ਹਨ। ਮੱਧਕਾਲੀਨ ਭਾਰਤੀ ਸੰਗੀਤ ਪਰੰਪਰਾ ਵਿੱਚ ਪਦ-ਰਚਨਾ ਦਾ ਗਾਇਨ ਧਰੁਪਦ ਅੰਗ ਤੋਂ ਹੀ ਕੀਤਾ ਜਾਂਦਾ ਸੀ। ਗੁਰਮਤਿ ਸੰਗੀਤ ਵਿੱਚ ਵੀ ਪ੍ਰਧਾਨਤਾ ਧਰੁਪਦ ਸ਼ੈਲੀ ਦੀ ਹੀ ਹੁੰਦੀ ਸੀ। ਪਰ ਸਮਾਂ ਗੁਜਰਨ ਨਾਲ ਇਹ ਸਥਾਨ ਧਮਾਰ ਤੇ ਖ਼ਿਆਲ ਗਾਇਨ ਸ਼ੈਲੀ ਨੇ ਲੈ ਲਿਆ। ਧਰੁਪਦ-ਗਾਇਨ ਕਰਨ ਲਈ ਕਰੜੀ ਸਾਧਨਾ ਤੇ ਚੰਗੀ ਖੁਰਾਕ ਦੀ ਲੋੜ ਹੁੰਦੀ ਹੈ ਜਿਸਦੀ ਅੱਜ ਅਣਹੋਂਦ ਹੈ। ਸ਼ਾਇਦ ਇਸੇ ਕਾਰਨ ਇਹ ਗਾਇਨ ਕਲਾ ਅਲੋਪ ਹੋ ਰਹੀ ਹੈ।

ਅਗਲੇ ਸੰਗੀਤ ਸੂਚਕ ਸੰਕੇਤ, ਬਾਣੀ ਵਿੱਚ ਦਰਜ 'ਰਹਾਉ' ਅਤੇ 'ਅੰਕ' ਹਨ।

ਸੰਗੀਤ ਦੀ ਦੁਨੀਆ ਵਿੱਚ ਕਿਸੇ ਵੀ ਰਚਨਾ ਦੇ ਗਾਇਨ ਲਈ ਦੋ ਇਕਾਈਆਂ ਪ੍ਰਮੁੱਖ ਹੁੰਦੀਆਂ ਹਨ। ਪਹਿਲੀ ਸਥਾਈ ਜਾਂ ਟੇਕ ਅਤੇ ਦੂਸਰੀ ਅੰਤਰਾ। ਗੁਰਮਤਿ ਸੰਗੀਤ ਵਿੱਚ ਵੀ ਏਸੇ ਸੰਗੀਤ- ਪਰੰਪਰਾ ਅਧੀਨ ਸ਼ਬਦ ਵਿਚਲੀ 'ਰਹਾਉ' ਵਾਲੀ ਤੁਕ ਨੂੰ ਸਥਾਈ ਜਾਂ ਟੇਕ ਬਣਾ ਕੇ ਸ਼ਬਦ ਦੀਆਂ ਬਾਕੀ ਤੁਕਾਂ ਦਾ ਸੰਚਾਰ-ਭਾਵ ਅੰਤਰੇ ਦੇ ਗਾਇਨ ਰਾਹੀਂ ਪ੍ਰਸਤੁਤ ਕੀਤਾ ਜਾਂਦਾ ਹੈ। 'ਰਹਾਉ' ਵਾਲੀ ਇਸ ਤੁਕ ਨੂੰ ਸ਼ਬਦ-ਬਾਣੀ ਦਾ ਕੇਂਦਰੀ ਧੁਰਾ ਮੰਨਿਆ ਜਾਂਦਾ ਹੈ ਅਤੇ ਸੰਗੀਤ ਸੂਚਕ ਸੰਕੇਤ ਦੀ ਇਹ ਸੰਚਾਰ-ਜੁਗਤ ਸ਼ਬਦ ਦੇ ਸਮੁੱਚੇ ਸੰਦੇਸ਼ ਨੂੰ ਸਮੂਰਤ ਕਰਦੀ ਹੈ। ਬਾਣੀ ਦਾ ਅੰਕਣ ਪ੍ਰਬੰਧ ਸ਼ਬਦ-ਸੰਚਾਰ ਦੇ ਅੰਤਰਿਆਂ ਦਾ ਨਿਰਧਾਰਨ ਕਰਦਾ ਹੈ। ਗੁਰਬਾਣੀ ਵਿੱਚ ਇਹ ਅੰਕ ਇਕ ਤੋਂ ਸੋਲਾਂ ਤਕ ਦਰਜ ਹਨ। ਗੁਰਮਤਿ ਸੰਗੀਤ ਦੇ ਜਾਣਕਾਰ ਗਾਵਣਹਾਰੇ, ਜਿੱਥੇ ਅੰਕ ਲੱਗਾ ਹੋਵੇ ਉੱਥੇ ਤਕ ਉਸ ਤੁਕ ਨੂੰ 'ਅੰਤਰੇ' ਲਈ ਵਰਤਦੇ ਹਨ। ਜਿੱਥੇ ਰਹਾਉ ਵਾਲੀ ਤੁਕ ਦਾ ਵਾਰ ਵਾਰ ਕੀਤਾ ਗਾਇਨ, ਸ਼ਬਦ ਦੇ ਕੇਂਦਰੀ ਭਾਵ ਨੂੰ ਉਜਾਗਰ ਕਰਦਾ ਹੈ ਓਥੇ ਇਸ ਅੰਕ ਪ੍ਰਬੰਧ ਅਧੀਨ ਗਾਏ ਜਾਣ ਵਾਲੇ ਵੱਖ ਵੱਖ ਅੰਤਰੇ ਸ਼ਬਦ ਦੇ ਕੇਂਦਰੀ ਭਾਵ ਨੂੰ ਵਿਸਤਾਰ ਸਹਿਤ ਪ੍ਰਗਟਾਉਣ ਵਿੱਚ ਸਹਾਈ ਹੁੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਕੀਤੇ ਗਏ ਇਨ੍ਹਾਂ ਸੰਗੀਤ ਸੂਚਕ ਸੰਕੇਤਾਂ ਦਾ ਅਧਿਐਨ ਸੰਖਿਪਤ ਰੂਪ ਵਿੱਚ ਹੇਠ ਲਿਖੇ ਤੱਥਾਂ ਨੂੰ ਵਧੇਰੇ ਉਭਾਰਨ ਵਾਲਾ ਹੈ।

1. ਗੁਰਬਾਣੀ ਨੂੰ ਸਮਝਣ ਤੇ ਸਮਝਾਉਣ ਲਈ ਸੰਗੀਤ, ਪ੍ਰਮੁੱਖ ਸੰਚਾਰ-ਜੁਗਤ ਸਿੱਧ ਹੁੰਦੀ ਹੈ।
2. ਗੁਰਮਤਿ ਸੰਗੀਤ ਵਿੱਚ ਇਹ ਸੰਕੇਤ ਭਾਰਤੀ ਸੰਗੀਤ ਪਰੰਪਰਾ ਦਾ ਅਨੁਕਰਣ ਨਹੀਂ ਕਰਦੇ ਸਗੋਂ ਇਨ੍ਹਾਂ ਰਾਹੀਂ ਬਾਣੀ ਦੀ ਸੰਚਾਰ-ਪ੍ਰਕ੍ਰਿਆ ਬਾਣੀ ਦੇ ਭਾਵ

ਪ੍ਰਕਾਸ਼ਨ ਲਈ ਕਾਰਜਸ਼ੀਲ ਰਹਿੰਦੀ ਹੈ।

3. ਗੁਰੂ ਸਾਹਿਬਾਨ ਨੇ ਇਨ੍ਹਾਂ ਸੰਗੀਤ ਸੂਚਕ ਸੰਕੇਤਾਂ ਦੀ ਬਾਣੀ ਦੀ ਸੰਚਾਰ-ਜੁਗਤ ਵਜੋਂ ਇਕ ਵਿਲੱਖਣ ਸੰਗੀਤ ਪ੍ਰਬੰਧ ਅਧੀਨ ਸੰਰਚਨਾ ਕਰਕੇ ਇਸਨੂੰ ਵਿਗਿਆਨਕ ਦ੍ਰਿਸ਼ਟੀ ਤੋਂ ਸੰਸਥਾਗਤ ਰੂਪ ਵਿੱਚ ਮੌਲਿਕਤਾ ਪ੍ਰਦਾਨ ਕੀਤੀ ਹੈ।

4. ਗੁਰਬਾਣੀ ਦੇ ਇਹ ਸੰਗੀਤ ਸੂਚਕ ਸੰਕੇਤ ਆਪਣੇ ਵਿਲੱਖਣ ਪ੍ਰਕਾਰਜ ਅਤੇ ਨਵੀਨ ਮੁਹਾਵਰੇ ਵਾਲੇ ਵਿਸ਼ਿਸ਼ਟ ਰੂਪਾਂਤ੍ਰਿਤ ਰੂਪ ਸਦਕਾ, ਪੂਰਵ ਕਾਲੀਨ ਅਤੇ ਸਮਕਾਲੀਨ ਭਾਰਤੀ ਤੇ ਭਗਤੀ ਸੰਗੀਤ ਪਰੰਪਰਾਵਾਂ ਨਾਲੋਂ ਆਪਣਾ ਨਿਵੇਕਲਾਪਨ ਉਜਾਗਰ ਕਰਦੇ ਹਨ।

5. ਇਹ ਸੰਗੀਤ-ਸੂਚਕ ਸੰਕੇਤ ਨਿਰਧਾਰਿਤ ਰਾਗਾਂ ਵਿੱਚ ਸ੍ਰੋਤਾਗਨਾਂ ਦੀ ਦ੍ਰਿਸ਼ਟੀ ਤੋਂ ਉਸਦੀ ਮਾਨਸਿਕ ਸਮਰੱਥਾ ਅਤੇ ਸੱਭਿਆਚਾਰਕ ਵਿਰਸੇ ਤੋਂ ਭਲੀ ਭਾਂਤ ਸੁਚੇਤ ਹੋ ਕੇ ਚੁਣੇ ਗਏ ਹਨ।

6. ਬਾਣੀ ਦੇ ਇਨ੍ਹਾਂ ਸੰਗੀਤ-ਸੂਚਕ ਸੰਕੇਤਾਂ ਨੂੰ ਸੰਚਾਰ-ਪ੍ਰਕ੍ਰਿਆ ਸਮੇਂ ਸਿਧਾਂਤਿਕ ਅਤੇ ਕ੍ਰਿਆਤਮਿਕ ਦ੍ਰਿਸ਼ਟੀ ਤੋਂ ਸੰਤੁਲਿਤ ਰੱਖਣ ਨਾਲ, ਗੁਰਬਾਣੀ ਦੇ ਭਾਵ ਪ੍ਰਕਾਸ਼ ਅਤੇ ਗੁਰਮਤਿ ਸੰਗੀਤ ਦੇ ਰਾਗਾਂ ਦੀ ਪ੍ਰਕ੍ਰਿਤੀ ਵਿੱਚ ਅਟੁੱਟ ਸਾਂਝ ਬਣ ਜਾਂਦੀ ਹੈ।

7. ਬਾਣੀ ਦੇ ਇਨ੍ਹਾਂ ਸੰਗੀਤ ਸੰਕੇਤਾਂ ਦੀ ਸੰਚਾਰ ਪ੍ਰਕ੍ਰਿਆ ਸਮੇਂ ਗੁਰਮਤਿ ਸੰਗੀਤ ਦੇ ਗਾਵਣਹਾਰੇ ਨੂੰ ਨਿਰਧਾਰਤ ਰਾਗ ਦੇ ਸੰਚਾਰੀ- ਸੁਭਾਉ, ਪ੍ਰਕ੍ਰਿਤੀ, ਕਾਵਿ ਰੂਪ, ਘਰੁ, ਰਹਾਉ ਅਤੇ ਅੰਕ ਆਦਿ ਦਾ ਚੰਗਾ ਗਿਆਨ ਹਾਸਲ ਹੋਣਾ ਚਾਹੀਦਾ ਹੈ ਅਤੇ ਉਸਨੂੰ ਇਹ ਸਾਰੇ ਅੰਗ ਸਮੁੱਚੀ ਇਕਾਈ ਦੇ ਰੂਪ ਵਿੱਚ ਪ੍ਰਸਤੁਤ ਕਰਨੇ ਚਾਹੀਦੇ ਹਨ। ਤਾਂ ਹੀ ਬਾਣੀ ਦਾ ਠੀਕ ਪ੍ਰਸੰਗ ਵਿੱਚ ਪ੍ਰਕਾਸ਼ ਹੋ ਸਕਦਾ ਹੈ। ਗੁਰਮਤਿ ਸੰਗੀਤ ਵਿੱਚ ਇਸ ਵਿਧਾਨ ਦੇ ਵਿਪਰੀਤ ਹੋਣ ਵਾਲਾ ਬਾਣੀ ਸੰਚਾਰ ਨਾ ਤਾਂ ਭਾਵ ਪ੍ਰਕਾਸ਼ ਹੀ ਕਰ ਸਕਦਾ ਹੈ ਅਤੇ ਨਾ ਹੀ ਮਾਨਵ ਬਿਰਤੀਆਂ ਨੂੰ ਪਰਮ ਸਤਿ ਨਾਲ ਜੋੜਨ ਲਈ ਇਕਾਗਰ-ਚਿਤ ਕਰਨ ਦੇ ਸਮਰੱਥ ਹੁੰਦਾ ਹੈ।

8. ਗੁਰਬਾਣੀ ਦੇ ਇਨ੍ਹਾਂ ਸੰਗੀਤ ਸੂਚਕ ਸੰਕੇਤਾਂ ਦਾ ਸੰਚਾਰ-ਪ੍ਰਕ੍ਰਿਆ ਸਮੇਂ ਗਾਵਣਹਾਰੇ ਦੀ ਪ੍ਰਤਿਭਾ ਸੰਗੀਤ ਸੰਚਾਰ ਰਾਹੀਂ ਸ਼ਬਦ ਦੇ ਹੋਣ ਵਾਲੇ ਪ੍ਰਕਾਸ਼ਨ ਨੂੰ ਪ੍ਰਜਵਲਤ ਕਰਨ ਤੇ ਨਿਰਭਰ ਕਰਦੀ ਹੈ ਨਾ ਕਿ ਸੰਗੀਤ ਕਲਾ ਪੱਖ ਨੂੰ ਉਭਾਰਨ ਜਾਂ ਉਲਾਰਨ ਨਾਲ। ਏਥੇ ਗਾਵਣਹਾਰੇ ਦੀ ਭੂਮਿਕਾ ਦੂਵੱਲੀ ਪ੍ਰਕ੍ਰਿਆ ਹੈ। ਪਹਿਲਾਂ ਉਹ ਸ਼ਬਦ-ਕੀਰਤਨ ਰਾਹੀਂ ਆਪਣੀ ਆਤਮਾ ਨੂੰ ਸੁਰ ਕਰਕੇ ਪ੍ਰਭੂ ਚਰਨਾਂ ਨਾਲ ਜੋੜਦਾ ਹੈ ਉਪਰੰਤ ਓਸੇ ਸੰਚਾਰ-ਜੁਗਤ ਅਧੀਨ ਬੇਸੁਰੀਆਂ ਸੁਰਤਾਂ ਨੂੰ ਬਾਣੀ ਦੇ ਅੰਤਰ ਬੋਧ ਤੇ ਭਾਵ ਪ੍ਰਕਾਸ਼ਨ ਲਈ ਕਾਰਜ ਕਰਦਾ ਹੈ।

ਪਰ ਗੁਰਮਤਿ ਸੰਗੀਤ ਪੱਧਤੀ ਦੇ ਅਧਿਕਾਂਸ਼ ਗਾਵਣਹਾਰੇ ਲੋੜੀਂਦੀ ਸਿੱਖਿਆ ਨਾ ਮਿਲਣ ਕਰਕੇ ਅਤੇ ਪੱਛਮੀ ਪ੍ਰਭਾਵ ਅਧੀਨ ਪਦਾਰਥਿਕ ਰੁਚੀਆਂ ਵਲ ਝੁਕਾਉ ਰੱਖਣ ਕਾਰਨ ਅਤੇ ਸ੍ਰੋਤਿਆਂ ਵਿੱਚ ਕੰਨ-ਰਸ ਦੀ ਵਧ ਰਹੀ ਰੁਚੀ ਦੇ ਪ੍ਰਭਾਵ ਅਧੀਨ ਇਨ੍ਹਾਂ ਸੰਗੀਤ ਸੂਚਕ ਸੰਕੇਤਾਂ ਦਾ ਪਾਲਣ ਨਹੀਂ ਕਰ ਰਹੇ ਜਿਸ ਕਾਰਨ ਗੁਰਮਤਿ ਸੰਗੀਤ ਦੀ ਇਹ ਪਰੰਪਰਾ ਤਿੜਕ ਰਹੀ ਹੈ ਅਤੇ ਇਸਦੇ ਰਾਗਾਂ ਦੀ ਸੁਚਮਤਾ, ਗਾਇਨ ਸ਼ੈਲੀਆਂ ਅਤੇ ਧੁਨੀਆਂ ਇਕ ਇਕ ਕਰਕੇ ਸਮੇਂ ਦੀ ਮੁੱਠੀ ਵਿੱਚੋਂ ਕਿਰ ਰਹੀਆਂ ਹਨ। ਇਸ ਰੁਚੀ ਕਾਰਨ ਹੀ ਇਸ ਸੰਚਾਰ ਜੁਗਤ ਦਾ ਪਾਰਗਰਾਮਤਾ ਵਾਲਾ ਸੰਦੇਸ਼ ਲੁਪਤ ਹੁੰਦਾ ਜਾ ਰਿਹਾ ਹੈ। ਇਸ ਪਰੰਪਰਾ ਨੂੰ ਸੁਚਮਤ ਰੱਖਣ ਤੇ ਸੁਰਜੀਤ ਕਰਨ ਦੀ ਵਧੇਰੇ ਲੋੜ ਹੈ। ਅਜਿਹਾ ਉਪਰਾਲਾ ਹੀ ਗੁਰੂ ਕਾਲ ਤੋਂ ਇਸ ਸੰਚਾਰ ਜੁਗਤ ਰਾਹੀਂ ਵਰਸ ਰਹੀ ਅੰਮ੍ਰਿਤ ਦੀ ਧਾਰ, ਤਪਦੇ ਹਿਰਦਿਆਂ ਨੂੰ ਠਾਰ, ਮਾਨਵ ਦੇ ਚੰਚਲ ਮਨ ਨੂੰ ਅਧਿਆਤਮਿਕ ਮੰਡਲ ਦੀਆਂ ਉਡਾਰੀਆਂ ਲੁਆਉਣ ਦੇ ਸਮਰੱਥ ਹੋ ਸਕਦਾ ਹੈ।

## ਟੂਕਾਂ ਤੇ ਹਵਾਲੇ


1. ਬ੍ਰਹਤ ਹਿੰਦੀ ਕੋਸ਼, ਕਾਲਕਾ ਪ੍ਰਸਾਦ (ਸੰਪਾ.) ਗਿਆਨ ਮੰਡਲ, ਹਾਥ ਰਸ, ਸੰ: ੨੦੩ ਪੰਨਾ ੬੫
2. ਭਰਤ ਮੁਨੀ, ਅਧਿਆਇ ੨੮, ਸਲੋਕ ੪੧-੬੪
3. ਮਤੰਗ ਮੁਨੀ, ਬ੍ਰਹਦ ਦੇਸੀ, ਬਾਲ ਕ੍ਰਿਸ਼ਨ ਗਰਗ (ਸੰਪਾ.), ਸੰਗੀਤ ਕਾਰਯਾਲਯ, ਹਾਥਰਸ, 1976, ਸਲੋਕ 279
4. ਸਾਰੰਗ ਦੇਵ, ਪੰਡਤ, ਸੰਗੀਤ ਰਤਨਾਕਰ (ਭਾਗ ਦੂਜਾ), ਲਕਸ਼ਮੀ ਨਰਾਯਣ ਗਰਗ (ਅਨੁ.), ਸੰਗੀਤ ਕਾਰਯਾਲਯ, ਹਾਥਰਸ, 1975, ਸਲੋਕ 2
5. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਕਮੇਟੀ, ਅੰਮ੍ਰਿਤਸਰ, 1964 ਭਾਗ 1-5
6. ਵਿਸ਼ਨੂੰ ਨਰਾਇਣ ਭਾਤਖੰਡੇ, ਵਾਦਨ ਕਲਾ ਪੰਨਾ 302 ਵਿੱਚੋਂ ਉਦਰਿਤ
7. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨੇ ੯੫੮, ੧੪੨੩
8. ਸੋਮੇਸ਼ਵਰ ਅਤੇ ਕਾਲਾਂ ਨਾਥ ਮੱਤ
9. ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬਰੇਰੀ ਦੇ ਦੁਰਲੱਭ ਹੱਥ ਲਿਖਿਤਾਂ ਦੇ ਭਾਗ ਵਿੱਚ ਸੁਰੱਖਿਅਤ 34 ਹੱਥ ਲਿਖਿਤ ਬੀੜਾਂ
10. ਕੰਵਰ ਮ੍ਰਿਗੰਦਰ ਸਿੰਘ, ਰਿਪੋਰਟ ਸੰਗੀਤ ਸੰਮੇਲਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਗੀਤ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968
11. ਅੰਮ੍ਰਿਤ ਕੀਰਤਨ, ਡਾ. ਜਗੀਰ ਸਿੰਘ (ਸੰਪਾ.) ਅੰਮ੍ਰਿਤ ਕੀਰਤਨ ਟ੍ਰਸਟ, ਚੰਡੀਗੜ੍ਹ ਪ੍ਰੋ. ਤਾਰਾ ਸਿੰਘ ਵਿਸ਼ੇਸ਼ ਅੰਕ 8-9, 1990, ਪੰਨਾ 10

# ਗੁਰੂ ਘਰ ਵਿੱਚ ਵਰਤੀਂਦੇ ਸਾਜ਼

*ਪ੍ਰੋ. ਪਿਆਰਾ ਸਿੰਘ ਪਦਮ*

ਇਨਸਾਨੀ ਮਿਜ਼ਾਜ਼ ਨੂੰ ਸੁਰ ਕਰਨ ਲਈ ਆਵਾਜ਼ ਸੁਰ ਕਰਨਾ ਬਹੁਤ ਜ਼ਰੂਰੀ ਹੈ ਤੇ ਆਵਾਜ਼ ਸੁਰ ਕਰਨ ਹਿਤ ਸਾਜ਼ ਸੁਰ ਕਰਨਾ ਵੀ ਲਾਜ਼ਮੀ ਹੈ ਕਿਉਂਕਿ ਕੋਈ ਮਾਡਲ ਸਨਮੁਖ ਰੱਖ ਕੇ ਹੀ ਜ਼ਿੰਦਗੀ ਦਾ ਸਾਜ਼ ਸੁਰ ਕੀਤਾ ਜਾ ਸਕਦਾ ਹੈ। ਸੋ ਸਾਜ਼ ਦਾ ਰਿਆਜ਼, ਰੂਹਾਨੀ ਪ੍ਰਵਾਜ਼ ਦਾ ਆਗਾਜ਼ ਕਰਦਾ ਹੈ। ਇਸੇ ਕਰਕੇ ਸਿੱਖ ਧਰਮ, ਰਾਗ ਵਿੱਚ ਸਿਫ਼ਤ ਸਲਾਹ ਜਾਂ ਹਰਿ ਕੀਰਤਨ ਦੀ ਸਲਾਹ ਦਿੰਦਾ ਹੈ:

**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ**
**ਰਾਗ ਰਤਨ ਰਸਨਾ ਆਲਾਪ ॥** (੮੨੧)

ਗੁਰੂ ਸਾਹਿਬਾਨ ਮੁੱਢ ਤੋਂ ਹੀ ਸਾਜ਼ਾਂ ਦਾ ਸਹਾਰਾ ਲੈ ਕੇ ਮਨੁੱਖੀ ਆਵਾਜ਼ ਤੇ ਮਿਜਾਜ਼ ਨੂੰ ਸੁਰ ਕਰਨ ਦੀ ਵਿਧੀ ਅਪਣਾਉਂਦੇ ਆਏ ਹਨ। ਗੁਰੂ ਨਾਨਕ ਸਾਹਿਬ ਜੀ ਦਾ ਪਿਆਰਾ ਸਾਜ਼ ਰਬਾਬ ਸੀ ਤੇ ਗੁਰੂ ਅਰਜਨ ਦੇਵ ਜੀ ਦਾ ਸਰੰਦਾ। ਭਾਈ ਗੁਰਦਾਸ ਜੀ ਨੇ ਸਿੱਖ ਧਰਮ ਸਥਾਨਾਂ ਅਤੇ ਸਿੱਖ ਘਰਾਂ ਵਿੱਚ ਥਾਂ ਥਾਂ ਰਬਾਬ, ਮ੍ਰਿਦੰਗ ਆਦਿ ਦੀ ਗੂੰਜ ਦਾ ਚਰਚਾ ਕੀਤੀ ਹੈ। "ਘਰਿ ਘਰਿ ਬਾਬਾ ਗਾਵੀਐ, ਵਜਨਿ ਤਾਲ ਮ੍ਰਿਦੰਗ ਰਬਾਬਾ।" (ਵਾਰਾਂ ਭਾਈ ਗੁਰਦਾਸ)

ਸਿੱਖੀ ਮੰਡਲ ਵਿੱਚ ਪ੍ਰਵੇਸ਼ ਕਰਨ ਲਈ ਗਾਉਣਾ ਪਹਿਲੀ ਸ਼ਰਤ ਸੀ। ਸੋ ਸਿੱਖਾਂ ਨੂੰ ਬਾਰ ਬਾਰ ਇਹ ਤਾਕੀਦ ਕੀਤੀ ਗਈ।

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥**
**ਨਾਨਕ ਗਾਵੀਐ ਗੁਣੀ ਨਿਧਾਨੁ ॥ ਜਪੁ ॥**

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥** (੯੨੦)
**ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥** (੬੨੮)

ਜੈਸਾ ਕਿ ਕਾਲਰਿਜ਼ ਨੇ ਕਿਹਾ ਹੈ ਕਿ ਰੂਹਾਨੀ ਕਵਿਤਾ ਜਾਂ ਬਾਣੀ ਸ੍ਰੇਸ਼ਟਤਮ ਸ਼ਬਦਾਂ ਦਾ ਸ੍ਰੇਸ਼ਟਤਮ ਕ੍ਰਮ ਜਾਂ ਵਧੀਆ ਤਰਤੀਬ ਹੈ। ਇਹ ਲੱਛਣ ਗੀਤ ਦੇ ਸਰੂਪ ਨਾਲ ਵਧੇਰੇ ਢੁਕਦਾ ਹੈ। ਸੋ ਗੀਤ ਕਾਵਿ ਦਾ ਮੂਲ ਲੈਅ (Rhythm) ਹੈ। ਭਗਤੀ ਲਹਿਰ ਦੇ ਸ਼ਬਦ ਸਲੋਕ ਜਾਂ ਪਦੇ ਇਸੇ ਰਿਦਮ ਜਾਂ ਸੁਰ ਤ੍ਰਾਲ ਦੀ ਲੈਅ ਤੇ ਚਲਦੇ ਹਨ। ਕਵਿਤਾ ਵਿੱਚ ਉਂਜ ਹੀ ਸੰਗੀਤ ਹੋਣਾ ਜ਼ਰੂਰੀ ਹੈ ਪਰ ਜੇ ਸੰਗੀਤ ਵਿੱਚ ਬਾਣੀ ਉਚਰੀ ਹੋਵੇ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋ ਜਾਂਦੀ ਹੈ ਤੇ ਕਵਿਤਾ ਦਾ ਬਾਹਰਲਾ ਰੂਪ ਵੀ ਸਰੋਦੀ ਹੋ ਕੇ ਅਤਿਅੰਤ ਪ੍ਰਭਾਵਸ਼ਾਲੀ ਹੋ ਨਿਬੜਦਾ ਹੈ। ਗੁਰਬਾਣੀ ਦੀ ਕਾਵਿਧਾਰਾ ਅਜੇਹੀ ਸਰੋਦਮਈ ਦੈਵੀ ਰਚਨਾ ਹੈ ਜਿਸ ਵਿੱਚ ਸੰਗੀਤ ਪ੍ਰਧਾਨ ਹੈ ਤੇ ਸੰਗੀਤ ਮਧੁਰ ਸੁਰ ਨੂੰ ਲੈਅ ਵਿੱਚ ਬੰਨ੍ਹਣਾ ਹੈ। ਪਰ ਇਹ ਸੁਰ ਲੈਅ ਵਿੱਚ ਨਹੀਂ ਬੱਝਦਾ ਜਿਤਨਾ ਚਿਰ ਇਸਨੂੰ ਤਾਲ ਦਾ ਆਸਰਾ ਨਾ ਮਿਲੇ। ਤਾਲ ਦੇ ਆਧਾਰ ਤੇ

ਹੀ ਸੁਰ ਇਕ ਆਕਰਸ਼ਕ ਤੇ ਮਰਯਾਦਾਪੂਰਣ ਗਤੀ ਵਿੱਚ ਚਲਦਾ ਹੈ ਤੇ ਇਸ ਸੁਰਤਾਲ ਦੀ ਇਕਸੁਰਤਾ ਵਿੱਚੋਂ ਹੀ ਸੰਗੀਤ ਆਪਣਾ ਜਲਵਾ ਦਿਖਾਉਂਦਾ ਤੇ ਜ਼ਿੰਦਗੀ ਨੂੰ ਝੁਮਾਉਂਦਾ ਇਕ ਸੁਰ ਕਰਨ ਦੇ ਰਾਹ ਪਾਉਂਦਾ ਹੈ। ਸੋ ਇਸ ਮਹਾਨ ਕਾਰਜ ਲਈ ਸਾਜ਼ਾਂ ਦਾ ਆਸਰਾ ਬਹੁਤ ਜ਼ਰੂਰੀ ਤੇ ਅਤੀ ਲਾਭਵੰਦ ਹੈ।

ਗੁਰੂ ਨਾਨਕ ਸਾਹਿਬ ਜੀ ਸਮੇਂ ਰਬਾਬ ਤੇ ਮ੍ਰਿਦੰਗ ਦੀ ਵਰਤੋਂ ਵਧੇਰੇ ਸੀ। ਫਿਰ ਹੌਲੀ ਹੌਲੀ ਸਰੰਦਾ, ਤਾਊਸ, ਦਿਲਰੁਬਾ ਤੇ ਸਿਤਾਰ ਆਦਿ ਸਾਜ਼ ਸ਼ਾਮਿਲ ਹੁੰਦੇ ਗਏ। ਇਸਦਾ ਇਕ ਇਤਿਹਾਸਕ ਕਾਰਣ ਇਹ ਵੀ ਸੀ ਕਿ ਬਾਦਸ਼ਾਹ ਅਕਬਰ ਕਾਫ਼ੀ ਅਰਸਾ ਲਾਹੌਰ ਟਿਕਿਆ ਰਿਹਾ ਤੇ ਇੱਥੇ ਸ਼ਾਹੀ ਦਰਬਾਰ ਵਿੱਚ ਦੂਰੋਂ ਦੂਰੋਂ ਚੰਗੇ ਚੰਗੇ ਹਿੰਦੁਸਤਾਨੀ ਗਵੱਈਏ ਆਉਂਦੇ ਜਾਂਦੇ ਰਹੇ ਸਨ, ਜਿਸ ਕਰਕੇ ਵੰਨ-ਸੁਵੰਨੇ ਸਾਜ਼ਾਂ ਦੀ ਧੁਨਿ ਨਾਲ ਪੰਜਾਬ ਦਾ ਵਾਤਾਵਰਣ ਗੁੰਜਾਇਮਾਨ ਹੋ ਰਿਹਾ ਸੀ। ਸਿੱਖ ਗੁਰੂਆਂ ਨੇ ਸੰਗੀਤ ਦੀ ਸ਼ੋਖੀ ਵਾਲੀ ਰੀਤਿ ਨੂੰ ਦੂਰ ਰੱਖ ਕੇ ਗੰਭੀਰਤਾ ਤੇ ਮਧੁਰਤਾ ਵਾਲੀ ਸਹਿਜ ਸ਼ੈਲੀ ਨੂੰ ਅਪਣਾਇਆ ਤਾਂ ਕਿ ਆਪ ਸਿੱਖ ਸੰਗਤ ਇਸ ਤੋਂ ਚੰਗੇਰੇ ਗੁਣ ਹਾਸਲ ਕਰਕੇ ਜ਼ਿੰਦਗੀ ਨੂੰ ਮਨੋਹਰ ਬਣਾ ਸਕੇ ਤੇ ਸਾਜ਼ ਵੀ ਵਧੇਰੇ ਅਜਿਹੇ ਵਰਤੋਂ ਵਿੱਚ ਲਿਆਂਦੇ ਗਏ ਜੋ ਕਿ ਲੋਕ ਸੰਗੀਤ ਦੇ ਵਧੇਰੇ ਨੇੜੇ ਸਨ ਤੇ ਕੋਈ ਬਹੁਤੇ ਗੁੰਝਲਦਾਰ ਨਹੀਂ ਸਨ।

ਜਦੋਂ ਸਿੱਖੀ ਦਾ ਸੌ ਕੁ ਵਰਾ ਰਬਾਬੀ ਸੰਗੀਤ ਦੀ ਧੁਨਿ ਨਾਲ ਗੁੰਜਾਰਾਂ ਪਾਉਂਦਾ ਬੀਤ ਗਿਆ ਤਾਂ ਕੁਝ ਕੁ ਲਹਿਰ ਦੇ ਵਿਰੋਧੀ ਵੀ ਪੈਦਾ ਹੋ ਗਏ ਜਿਸ ਕਰਕੇ ਸਿੱਖ ਲਹਿਰ ਨੂੰ ਮੀਰੀ ਪੀਰੀ ਦੀਆਂ ਤਲਵਾਰਾਂ ਧਾਰਨ ਕਰਨੀਆਂ ਪਈਆਂ। ਬੀਰ ਰਸੀ ਮਾਹੌਲ ਸਿਰਜਣ ਲਈ ਢੱਡਾਂ, ਸਾਰੰਗੀ ਵਰਗੇ ਨਵੇਂ ਸਾਜ਼ ਅੱਗੇ ਲਿਆਉਣੇ ਪਏ ਤਾਂ ਕਿ ਭਗਤੀ ਦੇ ਨਾਲ ਨਾਲ ਸ਼ਕਤੀ ਦਾ ਸੰਚਾਰ ਸੌਖਿਆਂ ਸੰਭਵ ਹੋ ਸਕੇ। ਲੇਕਿਨ ਇਸਦਾ ਇਹ ਭਾਵ ਨਹੀਂ ਕਿ ਰਬਾਬ ਮ੍ਰਿਦੰਗ ਜਾਂ ਤਾਊਸ, ਤੰਬੂਰਾ ਵਗੈਰਾ ਪਿੱਛੇ ਪੈ ਗਏ। ਇਹ ਵੀ ਪ੍ਰਚਲਿਤ ਰਹੇ ਪਰ ਬੀਰ ਰਸੀ ਬਿਰਤੀ ਜਗਾਉਣ ਲਈ ਢੱਡ ਤੇ ਨਗਾਰੇ ਦੀ ਧੁਨਕਾਰ ਜੈ ਜੈ ਕਾਰ ਦੀ ਪੁਕਾਰ ਗੁੰਜਾਉਣ ਲੱਗੀ। ਸਾਰੰਗੀ ਤੰਤੀ ਸਾਜ਼ ਸੀ, ਜੋ ਸੂਖਮ ਤਰਬਾਂ ਛੇੜ ਕੇ ਰੂਹਾਨੀ ਬਿਰਤੀ ਨੂੰ ਉਭਾਰਦਾ ਸੀ ਅਤੇ ਢੱਡ ਦਾ ਤੀਖਣ ਤਾਲ ਉਜਮਈ ਰੰਗ ਉਘਾੜਦਾ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਰਬਾਬ, ਵੀਣਾ, ਵਾਜਾ, ਬੀਨ, ਕਿੰਗਰੀ, ਸਿੰਗੀ, ਮੁਰਲੀ, ਪਖਾਵਜ਼, ਮ੍ਰਿਦੰਗ, ਢੋਲਕ, ਮਜੀਰ, ਘੁੰਗਰੂ ਨਾਦ ਆਦਿ ਅਨੇਕਾਂ ਵਾਜਿਆਂ ਦੇ ਹਵਾਲੇ ਆਏ ਹਨ। ਪਰ ਉਂਜ ਸਿੱਖ ਸੰਗਤ ਵਿੱਚ ਰਬਾਬ, ਮ੍ਰਿਦੰਗ, ਸਰੰਦਾ, ਸਾਰੰਗੀ, ਤਾਊਸ, ਦਿਲਰੁਬਾ ਤੇ ਤਬਲਾ ਢੋਲਕ ਆਦਿ ਦੀ ਵਰਤੋਂ ਰਹੀ ਹੈ। ਜਨ ਸਾਧਾਰਣ ਵਿੱਚ ਹੁਣ ਕੈਂਸੀਆਂ, ਖੜਤਾਲਾਂ ਤੇ ਚਿਮਟੇ ਆਦਿ ਦਾ ਵੀ ਖੁੱਲ੍ਹਾ ਵਰਤਾਰਾ ਹੈ।

ਜੈਸਾ ਕਿ ਅਸਾਂ ਪਹਿਲੇ ਕਿਹਾ ਹੈ ਕਿ ਰੂਹਾਨੀ ਵਿਕਾਸ ਨਾਲ ਜਦੋਂ ਇਕਸੁਰਤਾ ਪੈਦਾ ਹੁੰਦੀ ਹੈ ਜਿਸਦੇ ਸਿੱਟੇ ਵਜੋਂ ਇਉਂ ਜਾਪਦਾ ਹੈ ਜਿਵੇਂ ਕਿ ਅਨੇਕ

ਵਾਜਿਆਂ ਦੀ ਧੁਨਕਾਰ ਸੁਣਾਈ ਦਿੰਦੀ ਹੋਵੇ। ਵਾਜਾ ਮਨੁੱਖੀ ਅਨੰਦ ਤੇ ਪ੍ਰਸੰਨਤਾ ਦੇ ਪ੍ਰਗਟਾਵੇ ਦਾ ਇਕ ਵਧੀਆ ਪ੍ਰਤੀਕ ਮੰਨਿਆ ਗਿਆ ਤੇ ਰਹੱਸਵਾਦੀ ਸੰਤਾਂ ਇਨ੍ਹਾਂ ਆਵਾਜ਼ਾਂ ਨੂੰ ਪੰਜ ਵਾਜੇ 33 ਤੰਤੀ, ਵ੍ਰਿਤ ਚਰਮ ਕਾ, ਘਨ ਕਾਂਸ਼ੀ ਕੋ ਜਾਨ ਵਾਦ ਨਾਦ ਘਟ ਆਦਿ ਜੇ, ਸੁਖਰ ਸ੍ਵਾਸ ਪਹਿਚਾਨ। ਯਾ ਫਿਰ ਦਸ ਭਾਗਾਂ ਵਿੱਚ ਵੰਡ ਕੇ ਇਉਂ ਚਿਤ੍ਰਿਤ ਕੀਤਾ ਹੈ:

**ਪ੍ਰਿਥਮੈ ਭਵਰ ਗੁੰਜਰ, ਦੂਸਰੈ ਘੁੰਗਰ ਬਾਜੈ**
**ਤੀਜੈ ਸ਼ਬਦਸੁ ਸੰਖ, ਘੰਟਿਕਾ ਚਊਥੇ ਗਾਜੈ**
**ਵਜੈ ਪੰਚਮੈ ਤਾਲ, ਛਠੈ ਮੁਰਲੀ ਧੁਨਿ ਭਨ ਕੈ**
**ਸੁਨਹੁ ਸਾਤਮੈ ਭੇਰਿ, ਆਠਮੈ ਮੰਦਲ ਠਨ ਕੈ**
**ਨਵਮੈ ਸ਼ਬਦ ਨਫੀਰਨ ਕੋ, ਦਸਵੈਂ ਗਰਜਤ ਸ਼ੇਰ**
**ਸਭ ਮਿਲਿ ਘੋਰ ਸੁਨੈ ਤਹਾਂ, ਜੁ ਹੈ ਮੁਨਿਜਨ ਮੇਰੁ ॥173॥**
**ਦੋਹਰਾ : ਦਸ ਪਰਕਾਰ ਅਨਹਦ ਘੁਰੈ, ਜੋਗੀ ਲਯ ਤਿਹ ਹੋਇ**
**ਇੰਦ੍ਰੀ ਥੁਕਿ ਮਨ ਥਕਿ ਰਹਹਿ, ਰੰਗਾਯਤੀ ਨਿਜ ਸੋਇ॥**

ਇਹ ਬਾਹਰ ਦੀ ਚੋਟ ਨਾਲ ਵਜਣ ਵਾਲੇ ਆਹਤ-ਸਾਜ਼ਾਂ ਦਾ ਅਲੰਕਾਰ ਸਿਰਜਿਆ ਗਿਆ ਹੈ ਤਾਂ ਕਿ ਜਗਿਆਸੂ ਅੰਦਰਲੀ ਸੂਖਮ ਮਨਮੋਹਨੀ ਆਵਾਜ਼ ਦਾ ਅੰਦਾਜ਼ਾ ਕਰ ਸਕੇ। ਇਸ ਤੋਂ ਇਲਾਵਾ ਅਨਾਹਤ ਧੁਨਿ ਦੀ ਵੀ ਚਰਚਾ ਹੈ ਜਿਸਨੂੰ ਉੱਚੀ ਸੁਰਤਿ ਵਾਲੇ ਅਭਿਆਸੀ ਮਹਾਂ ਪੁਰਸ਼ ਸੁਣ ਸਕਦੇ ਤੇ ਇਸ ਬਾਰੇ ਕੁਝ ਦੱਸ ਸਕਦੇ ਹਨ। ਇਹ ਬਿਉਰਾ ਇੱਥੇ ਅਸਾਂ ਇਸ ਲਈ ਪੇਸ਼ ਕੀਤਾ ਹੈ ਕਿ ਧਾਰਮਿਕ ਸਾਧਨਾ ਵਾਲੇ ਬਹੁਤੇ ਲੋਕ ਇਹ ਮੰਨਦੇ ਆਏ ਹਨ ਕਿ ਜਦੋਂ ਸਾਡੀ ਆਤਮਾ, ਪਰਮਾਤਮਾ ਨਾਲ ਇਕ ਸੁਰ ਹੋ ਜਾਂਦੀ ਹੈ ਤਾਂ ਅਨੇਕਾਂ ਵਾਜਿਆਂ ਦੀ ਧੁਨਿਕਾਰ ਸਾਡੇ ਮਨ ਤੇ ਇੰਦ੍ਰਿਆਂ ਨੂੰ ਆਪਣੀ ਗੁੰਜਰ ਵਿੱਚ ਐਸਾ ਸਰਸ਼ਾਰ ਕਰਦੀ ਹੈ ਕਿ ਬਾਹਰਲੀ ਦੁਨੀਆਂ ਦਾ ਰਾਮ ਰੌਲਾ ਤੁਛ ਹੋ ਕੇ ਰਹਿ ਜਾਂਦਾ ਹੈ ਤੇ ਸਾਧਕ ਅਰਸ਼ੀ ਸੰਗੀਤ ਵਿੱਚ ਐਸਾ ਗੜੂੰਦ ਹੁੰਦਾ ਹੈ ਕਿ ਉਸਦਾ ਕੋਈ ਮੁਕਾਬਲਾ ਨਹੀਂ। ਪਰ ਫਿਰ ਵੀ ਅਭਿਆਸੀ ਮਹਾਤਮਾਵਾਂ ਨੇ ਉਨ੍ਹਾਂ ਆਵਾਜ਼ਾਂ ਨੂੰ ਪ੍ਰਚਲਤ ਸਾਜ਼ਾਂ ਦੇ ਦ੍ਰਿਸ਼ਟਾਂਤਾਂ ਨਾਲ ਹੀ ਮੂਰਤੀਮਾਨ ਕੀਤਾ ਹੈ। ਇਸ ਤੋਂ ਇਲਾਵਾ ਜੇ ਅਸਾਂ ਸ਼ਾਸਤ੍ਰੀ-ਸੰਗੀਤ ਦੇ ਵਿਕਾਸ ਵੱਲ ਵਧਣਾ ਹੈ, ਤਾਂ ਇਸ ਜਾਣਕਾਰੀ ਦੇ ਨਾਲ ਨਾਲ ਅਭਿਆਸ ਵੀ ਜ਼ਰੂਰੀ ਅਮਲ ਹੈ।

ਕੁਝ ਮੁੱਖ ਸਾਜ਼ਾਂ ਦੀ ਜਾਣ-ਪਛਾਣ ਇਸ ਪਰਕਾਰ ਹੈ :-

### 1. ਰਬਾਬ :-

ਭਾਰਤੀ ਤੰਤੀ ਸਾਜ਼ਾਂ ਵਿੱਚ ਸਭ ਤੋਂ ਪੁਰਾਤਨ ਵੀਣਾ ਹੈ ਜੋ ਤਾਰਾਂ ਦੀ ਗਿਣਤੀ ਤੇ ਸਰੂਪ ਕਾਰਣ ਕਈ ਪਰਕਾਰ ਦੀ ਹੈ। ਰਬਾਬ ਵੀ ਇਸੇ ਕਿਸਮ ਦਾ ਤੰਤੀ ਸਾਜ਼ ਹੈ ਜੋ ਵਧੇਰੇ ਮੱਧ ਏਸ਼ੀਆ ਦੇ ਇਲਾਕਿਆਂ ਵਿੱਚ ਪ੍ਰਸਿੱਧ ਰਿਹਾ ਹੈ। ਹੁਣ ਵੀ

ਅਰਬ, ਇਰਾਕ, ਈਰਾਨ ਤੇ ਅਫ਼ਗਾਨਿਸਤਾਨ ਵਿੱਚ ਬਤੌਰ ਲੋਕ ਸਾਜ਼ ਦੇ ਇਸਦੀ ਵਰਤੋਂ ਚਲਦੀ ਹੈ। ਕੋਈ ਇਸਦਾ ਮੋਢੀ ਸਕੰਦਰੁਲ ਜ਼ੁਨੈਨ ਕੋਈ ਅਮੀਰ ਖ਼ੁਸਰੋ ਨੂੰ ਦਸਦਾ ਹੈ ਪਰ ਅਜੇਹਾ ਨਹੀਂ। ਇਹ ਤਾਂ ਜਨ ਸਾਧਾਰਣ ਦਾ ਸਿੱਧਾ ਸਾਦਾ ਸਾਜ਼ ਹੈ ਜਿਸ ਨੂੰ ਚਾਰ ਜਾਂ ਛੇ ਤਾਰਾਂ ਲੱਗੀਆਂ ਹੁੰਦੀਆਂ ਹਨ। ਇਨ੍ਹਾਂ ਵਿੱਚ ਤੰਦ ਵੀ ਹੁੰਦੀ ਹੈ ਜਿਸਨੂੰ 'ਜ਼ੀਲ' ਕਹਿੰਦੇ ਹਨ ਤੇ ਇਹ ਮਿਜ਼ਰਾਬ (ਧਾਤ, ਪੱਥਰ, ਦੰਦ ਜਾਂ ਲੱਕੜ ਦਾ ਨਿੱਕਾ ਟੋਟਾ) ਨਾਲ ਵਜਾਈ ਜਾਂਦੀ ਹੈ। ਅਰਬ ਵਿੱਚ ਰਬਾਬ ਗਜ਼ ਫੇਰ ਕੇ ਵੀ ਵਜਾਈ ਜਾਂਦੀ ਹੈ, ਉਸਦਾ ਆਕਾਰ ਪਤਲਾ ਹੁੰਦਾ ਹੈ ਤੇ ਇਧਰ ਜੋ ਰਬਾਬ ਮਿਜ਼ਰਾਬ ਨਾਲ ਵਜਾਉਂਦੇ ਹਨ, ਉਸਦਾ ਕਲੇਵਰ ਜ਼ਰਾ ਵੱਡਾ ਹੁੰਦਾ ਹੈ। ਕਈ ਸੰਗੀਤਕਾਰਾਂ ਦੀ ਰਾਇ ਹੈ ਕਿ ਮੌਜੂਦਾ ਸਰੋਦ ਜਾਂ ਸੁਰ ਸ਼ਿੰਗਾਰ, ਇਸੇ ਰਬਾਬ ਦਾ ਸੋਧਿਆ ਰੂਪ ਹੈ।

ਪੰਡਿਤ ਅਹੋਬਲ ਨੇ ਸੰਗੀਤ ਪਾਰਿਜਾਤ ਵਿੱਚ ਇਕ ਗ਼ਲਤ ਕਲਪਨਾ ਕੀਤੀ ਹੈ ਕਿ 'ਰਵੰ ਵਰਤਿ ਯਸ ਯਮਾਤ ਤੋਂ ਰਬਾਬਃ ਸਮ੍ਰਿਤਃ।' ਇਹ ਨਿਰੁਕਤੀ ਇਸ ਲਈ ਠੀਕ ਨਹੀਂ ਕਿਉਂਕਿ 'ਰਬਾਬ' ਪਦ ਸੰਸਕ੍ਰਿਤ ਦਾ ਨਹੀਂ, ਅਰਬੀ ਦਾ ਹੈ।

ਗੁਰੂ ਨਾਨਕ ਸਾਹਿਬ ਨੂੰ ਇਹ ਸਾਜ਼ ਬਹੁਤ ਪਸੰਦ ਸੀ ਤੇ ਉਹ ਹਮੇਸ਼ਾ ਪ੍ਰਚਾਰ ਦੌਰਿਆਂ ਸਮੇਂ ਇਹ ਸਾਜ਼ ਅੰਗ ਸੰਗ ਰਖਦੇ ਸਨ ਤੇ ਇਸਦਾ ਸਿਆਣਾ ਵਜੰਤਰੀ ਭਾਈ ਮਰਦਾਨਾ ਵੀ ਉਨ੍ਹਾਂ ਦੇ ਨਾਲ ਰਹਿੰਦਾ ਸੀ।

'ਭਲਾ ਰਬਾਬ ਵਜਾਇੰਦਾ, ਮਜਲਸ ਮਰਦਾਨਾ ਮੀਰਾਸੀ।'

**2. ਸਰੰਦਾ :-**

ਸੁਰੇਂਦ- ਸੁਰਾਂ ਦਾ ਬਾਦਸ਼ਾਹ, ਇਹ ਪੁਰਾਤਨ ਤੰਤੀ ਸਾਜ਼ ਹੈ। ਇਸਨੂੰ ਦੋ ਲੋਹੇ ਦੇ ਇਕ ਤੰਦ ਦਾ ਤਾਰ ਹੁੰਦਾ ਹੈ ਤੇ ਹੇਠ ਤੂੰਬਾਂ ਜ਼ਰਾ ਝੁਕਣ ਲਗਿਆਂ ਹੁੰਦਾ ਹੈ। ਸਿੱਖ ਰਵਾਇਤ ਅਨੁਸਾਰ ਗੁਰੂ ਅਰਜਨ ਸਾਹਿਬ ਇਸ ਵਿੱਚ ਵਿਸ਼ੇਸ਼ ਮੁਹਾਰਤ ਰਖਦੇ ਸਨ। ਇਹ ਗਜ਼ ਨਾਲ ਵਜਾਇਆ ਜਾਂਦਾ ਹੈ।

**3. ਸਾਰੰਗੀ :-**

ਸੁਰੰਗੀ-ਸੁਰਾਂ ਦੀ ਲੜੀ ਜੁੜੀ ਹੋਣ ਕਰਕੇ ਇਸਨੂੰ ਇਹ ਨਾਂ ਦਿੱਤਾ ਗਿਆ ਹੈ। ਕਈ ਕਹਿੰਦੇ ਹਨ ਕਿ ਇਸਨੂੰ ਸੌ ਤਾਰ ਲੱਗੀ ਹੁੰਦੀ ਹੈ, ਐਸਾ ਨਹੀਂ ਹੈ। ਇਹ ਜ਼ਰੂਰ ਹੈ ਕਿ ਉਤਲੀਆਂ ਪੰਜ ਚਾਰ ਤਾਰਾਂ ਦੇ ਹੇਠਾਂ ਦਰਜਨਾਂ ਸੂਖਮ ਤਰਬਾਂ ਜੁੜੀਆਂ ਹੁੰਦੀਆਂ ਹਨ, ਜਿਸਨੂੰ ਵਜੰਤ੍ਰੀ ਉਂਗਲਾਂ ਨਾਲ ਛੇੜ ਛੇੜ ਨਵੀਆਂ ਸੁਰਾਂ ਕੱਢਦਾ ਰਹਿੰਦਾ ਹੈ, ਇਹ ਗਜ਼ ਨਾਲ ਵਜਾਈਦੀ ਹੈ। ਖਾਸ ਕਰਕੇ ਢਾਡੀ ਇਸਦੀ ਵਰਤੋਂ ਕਰਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਸਮੇਂ ਇਹ ਸਾਜ਼ ਗੁਰੂ ਦਰਬਾਰ ਵਿੱਚ ਆਇਆ। ਇਸਦਾ ਇਕ ਰੂਪ 'ਸਾਰੰਗਾ' ਹੈ, ਜੋ ਛੋਟਾ ਹੁੰਦਾ ਹੈ।

**4. ਤਾਨਪੁਰਾ :-**

ਜਾਂ ਤੰਬੂਰਾ ਵੀ ਤੰਤੀ ਸਾਜ਼ ਹੈ ਜੋ ਤੂੰਬੇ ਉੱਤੇ ਤਾਰਾਂ ਲਾ ਕੇ ਬਣਾਇਆ ਜਾਂਦਾ ਹੈ। ਇਸਦੇ ਇਕ ਤਾਰਾ, ਦੁਤਾਰਾ, ਚੌਤਾਰਾ- ਆਦਿ ਕਈ ਭੇਦ ਹਨ।

ਜਿਸਨੂੰ ਪੇਂਡੂ ਗਵੱਈਏ ਵਰਤਦੇ ਹਨ। ਪਰ ਤੰਬੂਰਾ ਸ਼ਾਸਤ੍ਰੀ ਸੰਗੀਤਕਾਰ ਹੀ ਪ੍ਰਯੋਗ ਵਿੱਚ ਲਿਆਉਂਦੇ ਹਨ।

**5. ਸਿਤਾਰ :-**

ਤਿੰਨ ਤਾਰਾਂ ਜਾਂ ਇਸ ਤੋਂ ਵੱਧ ਤਾਰਾਂ ਦਾ ਪ੍ਰਸਿੱਧ ਤੰਤੀ ਸਾਜ਼ ਜੋ ਅਜੋਕੇ ਸਮੇਂ ਵਿੱਚ ਸਭ ਤੋਂ ਵੱਧ ਵਰਤੀਂਦਾ ਹੈ। ਇਹ ਪਹਿਲੇ ਤਿੰਨ ਤਾਰਾਂ ਦਾ ਹੁੰਦਾ ਸੀ ਜਿਸਨੂੰ ਮੱਧਮ ਸੁਰ ਲਈ ਲੋਹੇ ਦੀ ਤਾਰ ਤੇ ਖੜਜ ਸੁਰ ਲਈ ਦੋ ਪਿੱਤਲ ਦੀਆਂ ਤਾਰਾਂ ਲਗਦੀਆਂ ਸਨ। ਹੁਣ ਵੱਧ ਤਾਰਾਂ ਦੀਆਂ ਸਤਾਰਾਂ ਵੀ ਵੇਖਣ ਵਿੱਚ ਆਉਂਦੀਆਂ ਹਨ। 'ਸਿ' ਅਰਬੀ ਵਿੱਚ ਤਿੰਨ ਨੂੰ ਕਹਿੰਦੇ ਹਨ। ਕਈ ਇਸਨੂੰ ਈਰਾਨੀ ਸਾਜ਼ ਮੰਨਦੇ ਹਨ ਤੇ ਕੁਝ ਕੁ ਦੀ ਰਾਇ ਹੈ ਕਿ ਇਹ ਹਿੰਦ ਵਿੱਚ ਵੀ ਪਹਿਲੇ ਮੌਜੂਦ ਸੀ।

**6. ਤਾਊਸ :-**

'ਤਾਊਸ' ਅਰਬੀ ਵਿੱਚ ਮੋਰ ਨੂੰ ਕਹਿੰਦੇ ਹਨ। ਸੋ ਮੋਰ ਦੀ ਸ਼ਕਲ ਦਾ ਇਹ ਸਾਜ਼ ਗਜ਼ ਨਾਲ ਵਜਾਇਆ ਜਾਂਦਾ ਹੈ।

**7. ਦਿਲਰੁਬਾ :-**

ਇਹ ਫਾਰਸੀ ਨਾਂ ਹੈ, ਜਿਸਦਾ ਅਰਥ ਹੈ, ਦਿਲ ਨੂੰ ਧੂਹ ਪਾਉਣ ਵਾਲਾ ਸਾਜ਼। ਗਿਟਾਰ ਵੀ ਇਸਨੂੰ ਕਹਿੰਦੇ ਹਨ।

**8. ਮ੍ਰਿਦੰਗ :-**

ਢੋਲਕੀ ਵਰਗਾ ਪੁਰਾਤਨ, ਚਮੜੇ ਦਾ ਮੜਿਆ ਸਾਜ਼ ਇਸਦਾ ਚਰਚਾ ਭਰਤ ਨੇ 'ਨਾਟਯ ਸ਼ਾਸਤ੍ਰ' ਵਿੱਚ ਕੀਤਾ ਹੈ। ਬਾਲਮੀਕਿ ਰਾਮਾਇਣ ਤੇ ਮਹਾਭਾਰਤ ਵਿੱਚ ਵੀ ਇਸਦਾ ਹਵਾਲਾ ਪ੍ਰਾਪਤ ਹੈ। ਪਹਿਲੇ ਲੱਕੜ ਨੂੰ ਵੀ ਮ੍ਰਿਦੰਗ ਮੜ੍ਹੇ ਜਾਂਦੇ ਹਨ। ਇਸਦਾ ਪੁਰਾਣਾ ਨਾਂ ਪਖਾਵਜ ਹੈ। ਭਰਤ ਮੁਨੀ ਨੇ ਇਹ ਵੀ ਲਿਖਿਆ ਹੈ ਕਿ ਮ੍ਰਿਦੰਗ ਵਜਾਵਣਹਾਰ ਦੇ ਹੱਥ ਜਿੰਨੇ ਨਿੱਕੇ ਹੋਣ, ਚੰਗਾ ਹੈ। ਸੋਲ੍ਹਵੀਂ ਸਤਾਰਵੀਂ ਸਦੀ ਵਿੱਚ ਪੰਜਾਬ ਅੰਦਰ ਇਸਦੀ ਵਰਤੋਂ ਆਮ ਰਹੀ ਹੈ।

**9. ਤਬਲਾ :-**

ਇਹ ਅਰਬੀ ਲਫ਼ਜ਼ ਹੈ। 'ਤਬਲ' ਨਗਾਰੇ ਨੂੰ ਕਹਿੰਦੇ ਹਨ, ਉਸ ਤੋਂ ਛੋਟੇ ਆਕਾਰ ਦਾ 'ਤਬਲਾ' ਬਣਾਇਆ ਗਿਆ ਹੈ। ਸਾਡੇ ਇਸਦਾ ਪ੍ਰਚਲਤ ਨਾਮ 'ਜੋੜੀ' ਹੈ, ਜੋੜੀ ਇਸ ਲਈ ਕਿ ਪੁੜੇ ਤੇ ਧਾਮੇ ਦੇ ਦੋ ਚੰਮ ਮੜ੍ਹੇ ਪਤਰੇ ਜੋੜ ਕੇ ਇਸਦੀ ਹਸਤੀ ਬਣਦੀ ਹੈ। ਗੱਤਾਂ ਵਜਾਉਣ ਲਈ ਪਹਿਲੇ ਕਈ ਪ੍ਰਕਾਰ ਦੇ ਬੋਲ ਯਾਦ ਕਰਨੇ ਪੈਂਦੇ ਹਨ। ਪੁਰਾਤਨ ਗਵੱਈਏ ਇਹ ਬੋਲ ਮ੍ਰਿਦੰਗ ਵਿੱਚੋਂ ਕੱਢਦੇ ਸਨ ਤੇ ਅੱਜ ਕੱਲ੍ਹ ਸਿਆਣੇ ਤਬਲਚੀ ਜੋੜੀ ਵਿੱਚੋਂ ਇਹ ਬੋਲ ਕੱਢ ਕੇ ਕਈ ਕਿਸਮ ਦੇ ਠਾਠ ਬੰਨ੍ਹਦੇ ਤੇ ਆਪਣੇ ਹੁਨਰ ਦਾ ਚਮਤਕਾਰ ਦਿਖਾਉਂਦੇ ਹਨ।

**10. ਢੋਲਕੀ :-**

ਮ੍ਰਿਦੰਗ ਦਾ ਇਕ ਸਾਧਾਰਣ ਲੋਕ ਰੂਪ ਜੋ ਲੱਕੜ ਦੇ ਪੋਲ ਉੱਤੇ ਚਮੜੇ ਨਾਲ ਮੜ੍ਹਿਆ ਹੁੰਦਾ ਹੈ ਤੇ ਫਿਰ ਡੋਰਾਂ ਪਾ ਕੇ ਕਸਿਆ ਹੁੰਦਾ ਹੈ ਜਨ-ਸਾਧਾਰਣ ਦੇ ਸਮੂਹ ਗਾਇਨ ਵਿੱਚ ਇਸ ਸਾਜ਼ ਦੀ ਵਰਤੋਂ ਆਮ ਹੈ। ਆਮ ਤੌਰ ਤੇ ਅੰਬ ਦੀ ਲੱਕੜ ਇਸ ਲਈ ਵਰਤੀ ਜਾਂਦੀ ਹੈ।

**11. ਢੱਡ :-**

ਇਹ ਨਿੱਕੇ ਜਿਹੇ ਡੌਰੂ ਵਰਗਾ ਸਾਜ਼ ਹੈ ਜੋ ਦੋਹਾਂ ਪਾਸਿਆਂ ਤੋਂ ਚਮੜੇ ਨਾਲ ਮੜ੍ਹਿਆ ਹੁੰਦਾ ਹੈ। ਇਸਨੂੰ ਢਾਡੀ ਸਾਰੰਗੀ ਨਾਲ ਮੇਲਕੇ ਵਜਾਉਂਦੇ ਤੇ ਇਸਦੀ ਚੋਟ ਨਾਲ ਸਰੋਤਿਆਂ ਦਾ ਜੋਸ਼ ਜਗਾਉਂਦੇ ਹਨ।

**12. ਹਾਰਮੋਨੀਅਮ :-**

ਹਾਰਮੋਨੀਅਮ ਦਾ ਅਰਥ ਸੁਰ ਹੋਇਆ ਸਾਜ਼ ਹੈ, ਇਹ ਯੂਰਪ ਤੋਂ ਆਇਆ, ਜਿਸ ਦੀ ਅੱਜ ਸਭ ਤੋਂ ਵੱਧ ਵਰਤੋਂ ਹੋ ਰਹੀ ਹੈ ਤੇ ਤੰਤੀ ਸਾਜ਼ਾਂ ਦਾ ਪ੍ਰਚਾਰ ਘਟ ਰਿਹਾ ਹੈ।

ਪੇਂਡੂ ਹਲਕਿਆਂ ਵਿੱਚ ਵਧੇਰੇ ਢੋਲਕੀ, ਚਿਮਟਾ, ਛੈਣੇ, ਖੜਤਾਲਾਂ, ਕੈਂਸੀਆਂ, ਟੱਲੀਆਂ ਆਦਿ ਦੀ ਵਰਤੋਂ ਜ਼ਿਆਦਾ ਹੈ ਜਿਸ ਕਰਕੇ ਸੂਖਮ ਸਾਜ਼ਾਂ ਦੀ ਸੋਝੀ ਤੇ ਸ਼ੌਕ ਮੱਧਮ ਪੈ ਰਿਹਾ ਹੈ। ਇਹਨਾਂ ਸਾਜ਼ਾਂ ਦੀ ਕਲਾਕਾਰੀ ਨੂੰ ਪ੍ਰਫੁੱਲਤ ਰੱਖਣ ਲਈ ਕਿਸੇ ਵੱਡੀ ਸਿੱਖ ਸੰਸਥਾ ਦੀ ਸਥਾਪਨਾ ਜ਼ਰੂਰੀ ਹੈ, ਨਹੀਂ ਤਾਂ ਇਹ ਸਾਜ਼ ਕਲਾ ਮਰ ਮੁੱਕ ਜਾਵੇਗੀ। ਸੁਰਗਵਾਸੀ ਸ. ਗੁਰਬਖ਼ਸ਼ ਸਿੰਘ ਕੇਸਰੀ ਨੇ ਕਿਤੇ ਕਿਹਾ ਸੀ :

**'ਪਖੰਡੀ ਖਾਗੇ ਧਰਮ ਸਭ, ਜਲਸਾ ਖਾ ਗਿਆ ਰਾਗ**
**ਚਿਮਟੇ ਖਾਗੇ ਸਾਜ਼ ਸਭ, ਅਹੋ ਦੇਸ ਦੁਰਭਾਗ।'**

ਸਾਡਾ ਕਰਤੱਵ ਹੈ, ਵਿਸ਼ੇਸ਼ ਕਰਕੇ ਤੰਤੀ ਸਾਜ਼ਾਂ ਦੀ ਵਿਦਿਆ ਨੂੰ ਵਿਕਸਤ ਕਰਕੇ ਸਿੱਖ ਸੰਗੀਤ ਨੂੰ ਮੁੜ ਉੱਚ ਪੱਧਰ ਤੇ ਲਿਆਂਦਾ ਜਾਵੇ।

# ਗੁਰਮਤਿ ਸੰਗੀਤ ਵਿੱਚ ਤਬਲਾ ਵਾਦਨ (ਜੋੜੀ)

*ਪ੍ਰੋ. ਰਣਜੀਤ ਸਿੰਘ*

ਗੁਰੂ ਸਾਹਿਬਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੋ ਸੰਗੀਤ-ਮਈ ਵਿਰਤੀ ਦਾ ਪ੍ਰਭਾਵ ਅਤੇ ਵਹਾਓ ਅੰਕਿਤ ਕੀਤਾ ਹੈ ਉਸਦੀ ਮਿਸਾਲ ਕਿਧਰੇ ਹੋਰ ਪ੍ਰਾਪਤ ਨਹੀਂ ਹੁੰਦੀ। ਇਹ ਗੱਲ ਪੂਰਨ ਨਿਸ਼ਚੇ ਅਤੇ ਭਰਪੂਰ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਉਹ ਪ੍ਰਭਾਵ ਵਿਰਤੀ ਹੋਰਨਾਂ ਗ੍ਰੰਥਾਂ ਵਿੱਚ ਉਪਲੱਬਧ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਿੰਨੇ ਵੀ ਰਾਗ ਅਤੇ ਰਾਗਾਤਮਕ ਛੰਦ ਅਤੇ ਉਨ੍ਹਾਂ ਦੀਆਂ ਲੈਆਂ, ਡੋਲ, ਝੂਲਕੇ, ਅਸ਼ਟਪਦੀਆਂ, ਪੜਤਾਲਾਂ ਆਈਆਂ ਹਨ ਉਨ੍ਹਾਂ ਦੇ ਸੰਪੂਰਣ ਲਕਸ਼ਣ-ਲੁਗਾਤਾ ਕਿਸੇ ਭਾਸ਼ਾ ਕੋਸ਼ ਵਿੱਚ ਵੀ ਪ੍ਰਾਪਤ ਨਹੀਂ ਹਨ। ਔਰੰਗਜ਼ੇਬ ਦੀ ਆਲਮਗੀਰੀ ਸਰਕਾਰ ਬਿਨਾਂ, ਜਿਵੇਂ ਬਾਕੀ ਧਰਮ ਕੱਖ-ਕਾਣ ਦੀ ਤਰ੍ਹਾਂ ਰੁੜ ਗਏ ਸਨ ਉਸ ਤਰ੍ਹਾਂ ਭਾਰਤ ਦੀ ਸ਼ਾਸ਼ਤਰੀ ਸਨਾਤਨੀ ਸੰਗੀਤ ਵਿੱਦਿਆ ਵੀ ਰੁੜ੍ਹ ਜਾਣੀ ਸੀ ਜੇ ਕਿਤੇ ਪਰਉਪਕਾਰੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਰਚਨ ਦਾ ਸਾਡੇ ਤੇ ਪਰਉਪਕਾਰ ਨਾ ਕਰਦੇ ਤਾਂ ਅੱਜ ਭਾਰਤ ਵਿੱਚ ਸੰਗੀਤ ਵਿੱਦਿਆ ਅਲੋਪ ਹੋ ਜਾਣੀ ਸੀ। ਇਹ ਗੁਰੂ ਗ੍ਰੰਥ ਸਾਹਿਬ ਜੀ ਦਾ ਉਹ ਵਿੱਦਿਅਕ ਕੇਂਦਰ ਹੈ ਜਿਸਨੂੰ ਅਸੀਂ ਕਿਸੇ ਵੀ ਵਿੱਦਿਆ ਤੋਂ ਖ਼ਾਲੀ ਨਹੀਂ ਸਮਝਦੇ। ਇਸ ਵਿੱਚ ਸੰਗੀਤ, ਕਾਵਯ, ਪਿੰਗਲ, ਵੈਦਿਅਕ, ਸੰਸਕ੍ਰਿਤ, ਅਰਬੀ, ਉਰਦੂ, ਫਾਰਸੀ, ਹਿੰਦੀ, ਪੰਜਾਬੀ, ਪਸ਼ਤੋ, ਕੁਰਾਨ ਉਪਨਿਸ਼ਦਾਂ, ਗੀਤਾ, ਰਾਮਾਇਣ, ਮਹਾਂਭਾਰਤ, ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਗ੍ਰੰਥਾਂ ਦਾ ਸਰਲ ਸਾਰ ਹੈ। ਸਭ ਗ੍ਰੰਥਾਂ ਨਾਲੋਂ ਵੱਖ ਬੋਲੀਆਂ ਦਾ ਅਤੇ ਛੰਦਾਂ ਦਾ ਮਜਮੂਆ ਰਾਗ ਤਾਲਾਂ ਦੇ ਅਨੁਸਾਰ ਬਾਣੀ ਵਿਚ ਉਚਾਰਨ ਕੀਤਾ ਹੋਇਆ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਮਿਲਦਾ ਹੈ। ਇਸ ਧੁਰ ਕੀ ਬਾਣੀ ਵਿੱਚ ਮੁਢ-ਕਦੀਮਾਂ ਤੋਂ ਚਲੀ ਆ ਰਹੀ ਲੈਅ ਰੂਪੀ ਮਾਂ ਮਾਤਰਾ ਨੂੰ ਜਨਮ ਦਿੰਦੀ ਹੋਈ ਬਾਣੀ ਦੀ ਇੱਕ-ਦੋ-ਪੰਗਤੀ ਨੂੰ ਆਪਣੀ ਕੜੀ ਵਿਚ ਪਰੋਂਦੀ ਹੋਈ ਸਾਰੇ ਬ੍ਰਹਿਮੰਡ ਦੇ ਕਈ ਬਾਰ ਪਸਰਿਉ ਪਸਾਰੇ ਨੂੰ ਇਕ ਕੜੀ ਵਿਚ ਰੱਖਦੀ ਹੋਈ ਬਾਣੀ ਨੂੰ ਛੰਦਾਂ ਵਿੱਚ ਆਉਣ ਲਈ ਜਨਮ ਦਿੰਦੀ ਹੈ। ਉਨ੍ਹਾਂ ਛੰਦਾਂ ਨੂੰ ਚੌਦਾਂ ਵਿੱਦਿਆ ਸੰਗੀਤ, ਬ੍ਰਹਮ, ਮਹੇਸ਼ ਮਿਲਾ ਕੇ ਸ਼ਬਦ ਰਚਨਾ ਨੂੰ ਕਵਿਤਾ ਦਾ ਰੂਪ ਦੇਣ ਵਿੱਚ ਲੈਅ ਮਾਤਰਾ ਸਹਾਈ ਸਿੱਧ ਹੁੰਦੀ ਹੈ। ਲੈਅ-ਬੱਧ ਤਾਲ ਜਦੋਂ ਕਵੀ ਨੂੰ ਆਪਣੀ ਗੋਦ ਵਿੱਚ ਲੈ ਕੇ ਟੁੰਬਦੀ ਹਲੂਣਦੀ ਹੈ ਤਾਂ ਉਸਦੇ ਅੰਦਰੋਂ ਆਮ ਗੱਲਾਂ ਤੋਂ ਵੱਖ ਰਹਿ ਕੇ ਗੁਣਆਤਮਕ, ਗਿਣਨਾਤਮਕ, ਭਰਪੂਰ ਕਵਿਤਾ ਫੁਰਦੀ ਹੈ ਜਿਸਨੂੰ ਫੁਰਨਾ ਜਾਂ ਇਲਹਾਮ ਆਖਿਆ ਜਾਂਦਾ ਹੈ। ਇਸ ਲੜੀ ਦੀ ਸ਼ਬਦ ਬਾਣੀ ਮਨੁੱਖ ਦੀ ਸੋਚ ਤੋਂ ਉੱਪਰ ਧੁਰ ਕੀ ਬਾਤ ਹੁੰਦੀ ਹੈ। ਜਿਸਨੂੰ ਧੁਰ ਕੀ ਬਾਣੀ ਆਖਿਆ ਜਾਂਦਾ ਹੈ। ਦਸਵੇਂ ਦੁਆਰ ਤੋਂ ਅਲਾਪਿਆ ਇਹ ਗੀਤ ਉਹ ਸੋਧ ਦਿੰਦਾ ਹੈ ਜੋ '**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**' ਦੀ ਸੋਝੀ ਤਾਲ ਦੀ ਪ੍ਰਕਰਮਾ ਦੇ ਘੇਰੇ ਵਿੱਚ ਦਿਵਾਉਂਦਾ ਹੈ। ਬਾਣੀ, ਭਗਤਾਂ, ਪੀਰਾਂ, ਨਾਨਕ ਨੇ ਲਿਖੀ, ਜੀਵਾਂ ਦੇ ਉਧਾਰ

ਲਈ। ਉਹ ਗੁਰਬਾਣੀ ਦੇ ਨਾਮ ਨਾਲ, ਗੁਰਬਾਣੀ, ਸੰਗੀਤ ਤੇ ਥਾਲ ਵਿੱਚ ਪਰੋਸੀ ਗਈ ਰਾਗ, ਤਾਲ ਵਿੱਚ ਉਚਾਰੀ ਇਹ ਕਵਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਥਾਪਿਤ ਹੋ ਕੇ ਨਮਸਕਾਰ ਕਰਨ ਯੋਗ ਸਥਾਨ ਪ੍ਰਾਪਤ ਕਰ ਗਈ।

ਇਸ ਬਾਣੀ ਨੂੰ ਗਾਇਨ ਕਰਨ ਨਾਲ ਆਤਮਾ ਨੂੰ ਸਹਿਜ ਦਾ ਗਿਆਨ ਹੋ ਜਾਂਦਾ ਹੈ। ਬਾਣੀ ਵੱਖ-ਵੱਖ ਰਾਗਾਂ ਵਿੱਚ ਬੰਦਿਸ਼ ਹੋਈ ਮਿਲਦੀ ਹੈ ਤੇ ਵੱਖ-ਵੱਖ ਤਾਲਾਂ ਨਾਲ ਆਪਣਾ ਸੰਬੰਧ ਜੋੜਦੀ ਹੈ। ਇਹ ਗੱਲ ਵੱਖ ਹੈ ਬਾਣੀ ਵਿੱਚ ਆਏ ਰਾਗਾਂ ਅਤੇ ਤਾਲਾਂ ਨੂੰ ਅਸੀਂ ਪੂਰੀ ਤਰ੍ਹਾਂ ਨਹੀਂ ਜਾਣਦੇ। ਤਾਲਾਂ ਤੋਂ ਵੀ ਪਖਾਵਜੀਆਂ ਦੀ ਘਾਟ ਕਾਰਣ ਅਟੌਲੇ ਹੋਏ ਹਾਂ ਤੇ ਕੇਵਲ ਦਾਦਰਾ, ਕਹਿਰਵਾ, ਤੀਨ ਤਾਲ ਨੂੰ ਮੁੱਖ ਮੰਨਿਆ ਹੈ। ਉਸ ਤੋਂ ਵੀ ਪੂਰੀ ਤਰ੍ਹਾਂ ਵਾਕਿਫ਼ ਨਹੀਂ ਤਾਲ ਦਾ ਸੁਭਾਅ ਕਦੋਂ, ਕਿੱਥੇ, ਕਿਸ ਵੇਲੇ ਬੰਦਿਸ਼ ਵਿੱਚ ਜਾ ਕੇ ਆਪਣਾ ਸਵਰੂਪ ਬਦਲਦਾ ਹੈ। ਬਾਣੀ ਦੀਆਂ ਬੰਦਿਸ਼ਾਂ, ਛੰਦਾਂ-ਬੰਦੀ ਦੇ ਆਧਾਰ ਤੇ ਤਾਲ-ਬੱਧ ਹਨ, ਸਾਡੀ ਸਮਝ ਤੋਂ ਇਹ ਛੰਦ ਕ੍ਰਿਆ ਭਿੰਨ ਹੈ। ਛੰਦ ਦੀ ਚਾਲ ਹੱਥ ਦੀ ਤਾਲੀ ਦਾ ਗਿਆਨ ਨਾ ਹੋਣਾ ਹੀ ਸਾਡਾ ਤਾਲ ਤੋਂ ਅਗਿਆਨਤਾ ਵੱਲ ਜਾਣਾ ਹੈ। ਤਾਲ ਦੀ ਬੰਦਿਸ਼ ਵਿੱਚ ਸ਼ਬਦ ਦੇ ਪ੍ਰਯੋਗ ਨੂੰ ਖਾਸ ਲੈਅ ਵਿੱਚ ਪਰੋ ਕੇ ਰੱਖਣਾ ਅਤੇ ਰੂ-ਬ-ਰੂ ਸ਼ਬਦ ਨੂੰ ਤਾਲ ਦਾ ਮੇਲ ਕਰਨਾ, ਰਚਨਾ ਬੰਦਿਸ਼ ਨੂੰ ਤੋਲਣ ਦੀ ਕਸੌਟੀ ਹੈ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗ ਗਉੜੀ ਬੈਰਾਗਣਿ ਦਾ ਕੇਵਲ ਇੱਕ ਸ਼ਬਦ ਆਉਂਦਾ ਹੈ। ਜਿਸਦਾ ਸਿਰਲੇਖ ਹੈ 'ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਮਹਲਾ ੫' । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅੰਕਿਤ ਕੀਤਾ ਹੈ ਰਹੋਏ ਕੇ ਘਰ ਕੇ 12 ਇਹ ਤਾਲ ਦੀ ਇਕ ਮਾਤਰ ਘੁੰਡੀ ਹੈ। ਇਸ ਤਰ੍ਹਾਂ ਦੀਆਂ ਅਨੇਕਾਂ ਹੀ ਘੁੰਡੀਆਂ ਬਾਣੀ ਵਿੱਚ ਹਨ ਜੋ ਖੋਜ ਅਧੀਨ ਹਨ। ਰਾਗ ਸਿਰਲੇਖ ਹੇਠ ਹੈ, ਤਾਂ ਤਾਲ ਬੱਧ ਵੀ ਜ਼ਰੂਰ ਹੈ। ਕਹਿਣ ਨੂੰ ਤਾਂ ਇਹ ਇਕ ਮਾਲਵੇ (ਪੰਜਾਬ) ਦੀ ਧਾਰਣਾ ਹੈ ਬਹਿਰੇ ਤਬੀਲ ਹੈ, ਹੇਕਾਂ ਹਨ। ਜੋ ਵਿਰਤੀ ਨੂੰ ਟੁੰਬਦੀਆਂ ਹਨ ਕੋਈ ਇਸਦੀ ਖੋਜ ਕਰੇ ਤਾਂ ਇਹ ਤਾਲ ਦਾ ਭਰਪੂਰ ਖ਼ਜ਼ਾਨਾ ਬਾਣੀ ਵਿੱਚ ਪਿਆ ਹੈ, ਕੋਈ ਅੱਜ ਉਠ ਕੇ ਇਹ ਕਹੇ ਕਿ ਘਰ ਤੀਜਾ ਦਾ ਅਰਥ ਤੀਨ ਤਾਲ ਹੈ ਤਾਂ ਇਹ ਭੁੱਲ ਹੈ।

ਗੁਰੂ ਸਾਹਿਬਾਂ ਤੋਂ ਪਹਿਲਾਂ ਕੋਈ ਤਾਲ ਪੱਧਤੀ ਪ੍ਰਚਾਰ ਵਿੱਚ ਨਹੀਂ ਸੀ, ਸਭ ਗ੍ਰੰਥਾਂ ਦੀ ਕਵਿਤਾ ਛੰਦਾਂ ਦੇ ਆਧਾਰ ਤੇ ਪੜ੍ਹੀ ਜਾਂਦੀ ਸੀ। ਵਾਦਕ ਛੰਦ ਨੂੰ ਕ੍ਰਿਆ ਅਨੁਸਾਰ ਪ੍ਰਸਤੁਤ ਕਰਦਾ ਸੀ। ਤਾਲਾਂ ਦੇ ਨਾਮ ਨਹੀਂ ਸਨ। ਮਹਾਰਾਸ਼ਟਰ ਦੇ ਮੰਦਰਾਂ ਵਿੱਚ ਪਹਿਲਾਂ ਕੀਰਤੀ ਨਾਲ, ਤਾਲ ਲਈ ਮੰਜੀਰੇ, ਖੜਤਾਲਾਂ ਵਜਾ ਕੇ ਕੀਰਤੀ ਨੂੰ ਪੂਰਿਆ ਜਾਂਦਾ ਸੀ। ਚਰਮਵਾਦਾਂ ਦਾ ਮੰਦਰਾਂ ਵਿੱਚ ਆਉਣਾ ਵਰਜਿਤ ਸੀ। ਕੇਵਲ ਬਾਣੀ ਨੂੰ ਗਾਉਣ ਲਈ ਜਿੱਥੇ ਸਵਰ ਦਾ ਮੇਲ ਸੀ, ਨਾਲ ਤਾਲ ਦਾ ਮੇਲ ਵੀ ਗੁਰੂ ਸਾਹਿਬਾਂ ਵਲੋਂ ਜੋੜੀ ਪਖਾਵਜ ਪ੍ਰਵਾਨਿਤ ਕੀਤਾ ਗਿਆ। ਗੁਰੂ ਨਾਨਕ ਸਾਹਿਬ ਨਾਲ ਕੇਵਲ ਸੰਗਤ ਰਬਾਬ ਦੀ ਹੀ ਸੀ। ਗੁਰੂ ਦਰਬਾਰ ਵਿੱਚ ਪਖਾਵਜ, ਜੋੜੀ ਕਾਫ਼ੀ ਦੇਰ ਬਾਅਦ ਪ੍ਰਚਲਿਤ ਹੋਇਆ। ਪਹਿਲਾਂ ਪਖਾਵਜੀ

ਗੁਰਬਾਣੀ ਸੰਗੀਤ ਦੀ ਸੰਗਤ ਲਈ ਰਬਾਬੀ ਹੀ ਸਨ। ਕੀਰਤੀ ਨੂੰ ਕੀਰਤਨ ਦਾ ਨਾਮ, ਰਾਗ ਤਾਲ ਦੇ ਸੁਮੇਲ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸੰਗਤਾਂ ਵਿੱਚ ਪ੍ਰਚਾਰਿਆ। ਇਸ ਨਾਲ ਸਰੰਦੇ ਅਤੇ ਪਖਾਵਜ਼ ਦੀ ਸੰਗਤ ਹੋਣੀ ਸ਼ੁਰੂ ਹੋਈ, ਇਹ ਦੋਨੋਂ ਸਾਜ ਗੰਭੀਰ ਪ੍ਰਾਕ੍ਰਿਤੀ ਦੇ ਹਨ ਅਤੇ ਧਰੁਪਦ ਸ਼ੈਲੀ ਨਾਲ ਨੇੜੇ ਦਾ ਸਬੰਧ ਰੱਖਦੇ ਹਨ। ਗੁਰਬਾਣੀ ਵਿੱਚ ਗੁਰੂ ਸਾਹਿਬਾਂ ਵੱਲੋਂ ਲੋਕ ਵਾਰਾਂ, ਲੋਕ ਛੰਦ, ਲੋਕ-ਧੁਨਾਂ, ਪਉੜੀਆ, ਅਸ਼ਟਪਦੀਆ, ਸੋਹਲੇ, ਆਮ ਲੋਕਾਂ ਦੇ ਸਮਝ ਆਉਣ ਵਾਲੀਆਂ ਧੁਨਾਂ ਤੇ ਬਾਣੀ ਗਾ ਕੇ ਕੀਰਤਨ ਰਾਹੀਂ ਪ੍ਰਚਾਰ ਕੀਤਾ। ਇਸ ਤਰ੍ਹਾਂ ਦੀ ਸੇਧ ਮਨੁੱਖ ਨੂੰ ਗਉ ਗਹਾਂ ਦੀ ਪਗਡੰਡੀਆਂ ਤੋਂ ਵੱਖ ਰਖ ਕੇ ਜਿਸਨੇ ਗੁਰਮੁਖ ਗਾਡੀ ਰਾਹ ਚਲਾਇਆ ਤੇ ਆਪਣੀ ਅਸਲੀ ਮੰਜ਼ਿਲ ਤੇ ਪਹੁੰਚਿਆ। "**ਤਹਾ ਬੈਕੁੰਠੁ ਜਹ ਕੀਰਤਨੁ ਤੇਰਾ**"। ਇਕ ਰਸ ਸ਼ਬਦ ਵਿੱਚ ਪ੍ਰਵੇਸ਼ ਕਰਕੇ ਗੁਰਮੁਖ ਲਗਾਤਾਰ ਅੰਮ੍ਰਿਤ ਬਾਣੀ ਦੇ ਰੰਗ ਵਿੱਚ ਸਰਾਬੋਰ ਹੋ ਗਿਆ। ਗੁਰਬਾਣੀ ਸੰਗੀਤ ਦੀ ਇਹ ਵਿਸ਼ੇਸ਼ਤਾ ਹੈ ਸਾਰੀ ਬਾਣੀ "ਅਠਾਰਹ ਦਸ ਬੀਸ" ਤਕ ਘਰ 1 ਤੋਂ 17 ਤੱਕ ਵੱਖ ਨਾਮਾਂ ਦੇ ਛੰਦਾਂ ਦੀ ਗਿਣਤੀ ਕਰਦੀ ਹੋਈ ਵੀ ਸੀਮਤ ਨਹੀਂ? ਬੇਅੰਤਤਾ ਦਾ ਸੁਨੇਹਾ ਦਿੰਦੀ ਹੈ। ਬਿਕਟ ਛੰਦਾਂ ਦੀਆਂ, ਗੁਰਬਾਣੀ ਵਿੱਚ ਆਈਆਂ ਲੈਆਂ ਦੀਆਂ ਕੜੀਆਂ ਬਾਣੀ ਵਿੱਚ ਪਰੋਈਆਂ ਹਨ। ਛੰਦਾਂ ਦੀ ਚਾਲ ਤੋਂ ਅੱਜ ਦੀ ਤਾਲ ਪੱਧਤੀ ਅਨੁਸਾਰ, ਤਾਲ ਦਾ ਨਾਮ ਰੱਖਿਆ ਜਾ ਸਕਣਾ ਔਖੀ ਗੱਲ ਹੈ।

ਕੋਈ ਗੁਰਮੁਖ ਸੇਵਕ ਕੱਢੇ ਖੋਤ, ਕੋਈ ਖੋਜੀ ਖੋਜ ਕਰੇ ਤਾਂ ਵੱਖਰੀ ਗੱਲ ਹੈ। ਅੱਜ ਸਾਡੇ ਪਾਸ ਕੌਮ ਦੀ ਅਣਗਹਿਲੀ ਕਾਰਣ ਗੁਰਬਾਣੀ ਸੰਗੀਤ ਦੀ ਸੰਗਤ ਲਈ ਕੋਈ ਵੀ ਪਖਾਵਜੀ ਨਹੀਂ ਹੈ ਜਦ ਕਿ ਬਾਣੀ ਤਾਲ-ਬੱਧ ਹੈ।

ਗੁਰਮਤਿ ਸੰਗੀਤ ਵਿੱਚ ਤਬਲਾ ਵਾਦਨ ਲੇਖ ਲਿਖਾਉਣ ਲਈ ਧੰਨਵਾਦ ਹੈ ਕਿ ਕੁਝ ਤਾਂ ਇਸ ਵੱਲ ਸੰਸਥਾ ਦਾ ਧਿਆਨ ਗਿਆ।

# ਗੁਰਮਤਿ ਸੰਗੀਤ
# ਸਬੰਧੀ
# ਵਿਸ਼ੇਸ਼ ਭਾਸ਼ਣ



# ਗੁਰਮਤਿ ਸੰਗੀਤ ਪਰੰਪਰਾ ਲਈ ਲੁਧਿਆਣਾ ਦੀ ਦੇਣ

*ਪ੍ਰੋ. ਕਰਤਾਰ ਸਿੰਘ, ਲੁਧਿਆਣਾ*

ਲੁਧਿਆਣਾ ਸਨਅਤੀ ਸ਼ਹਿਰ ਹੋਣ ਦੇ ਕਾਰਨ ਦੇਸ਼ਾਂ ਤੇ ਵਿਦੇਸ਼ਾਂ ਵਿੱਚ ਵੀ ਮਹੱਤਵਪੂਰਨ ਅਸਥਾਨ ਰੱਖਦਾ ਹੈ। ਪਰ ਇਹ ਵੀ ਮਾਣ ਦੀ ਗੱਲ ਹੈ ਕਿ ਇੱਥੇ ਸਰਦਾਰ ਸੋਹਣ ਸਿੰਘ ਜੀ ਪਦਮ ਸ੍ਰੀ ਵਰਗੇ ਮਹਾਨ ਗਾਇਕ ਤੇ ਭਾਈ ਸਮੁੰਦ ਸਿੰਘ ਜੀ ਵਰਗੇ ਮਹਾਨ ਕੀਰਤਨੀਏ ਨੇ ਆਪਣੇ ਜੀਵਨ ਦੇ ਤਕਰੀਬਨ ਚਾਰ ਦਹਾਕੇ ਇਸ ਸ਼ਹਿਰ ਵਿਚ ਬਿਤਾਏ ਤੇ ਸੰਗਤਾਂ ਨੂੰ ਰਾਗ ਨਾਦ ਸ਼ਬਦ ਦੁਆਰਾ ਆਨੰਦਿਤ ਕਰਦੇ ਰਹੇ। ਭਾਈ ਸਾਹਿਬ ਜੀ ਤਾਂ ਸਿੱਖ ਜਗਤ ਦੇ ਸਿਰਮੌਰ ਕੀਰਤਨੀਏ ਦੇ ਰੂਪ ਵਿਚ ਸਨਮਾਨੇ ਜਾਂਦੇ ਰਹੇ ਜਿਨ੍ਹਾਂ ਨੇ ਗੁਰਮਤਿ ਸੰਗੀਤ ਦੀ ਨਿਰਧਾਰਤ ਪਰੰਪ੍ਰਾ ਦੀ ਝਲਕ ਉਨ੍ਹਾਂ ਦੇ ਸ਼ਾਗਿਰਦ ਪ੍ਰੋ. ਪਰਮਜੋਤ ਸਿੰਘ ਦੇ ਗਾਇਨ ਵਿੱਚੋਂ ਅੱਜ ਵੀ ਸਾਫ਼ ਨਜ਼ਰ ਆਉਂਦੀ ਹੈ। ਇੱਥੋਂ ਦੇ ਹੀ ਉੱਘੇ ਗਾਇਕ ਸਰਦਾਰ ਗੁਰਬਖ਼ਸ਼ ਸਿੰਘ ਜੀ ਘੜੀਸਾਜ਼ ਦਾ ਨਾਮ ਵੀ ਵਰਨਣਯੋਗ ਹੈ ਜਿਨ੍ਹਾਂ ਨੇ ਇੱਥੋਂ ਪੰਚਾਇਤੀ ਗੁਰਦੁਆਰਿਆਂ ਵਿੱਚ ਹਫ਼ਤਾਵਾਰੀ ਕੀਰਤਨ ਦੀ ਲੜੀ ਨੂੰ ਸਾਲਾਂ ਬੱਧੀ ਜਾਰੀ ਰੱਖਿਆ ਤੇ ਆਖਿਰ ਤਕ ਨਿਭਾਇਆ। ਉਨ੍ਹਾਂ ਦੇ ਕੀਰਤਨ ਦਾ ਅੰਗ ਉਨ੍ਹਾਂ ਦੇ ਸ਼ਾਗਿਰਦਾਂ ਭਾਈ ਸੋਹਣ ਸਿੰਘ, ਭਾਈ ਬੇਅੰਤ ਸਿੰਘ ਬਿਜਲੀ, ਭਾਈ ਹਰੀ ਸਿੰਘ ਤੇ ਭਾਈ ਗੁਰਮੁਖ ਸਿੰਘ ਯੂ.ਐਸ.ਏ. ਦੇ ਸ਼ਬਦ ਗਾਇਨ ਤੋਂ ਪਰਤੱਖ ਨਜ਼ਰ ਆਉਂਦਾ ਹੈ। ਇੱਥੋਂ ਦੇ ਹੀ ਸੰਤ ਨਿਰਮਲ ਸਿੰਘ ਪੀ.ਕੇ. ਵਾਚ ਕੰਪਨੀ ਵਾਲੇ ਵੀ ਬੜੇ ਸੁਰੀਲੇ ਗਾਇਕ ਸਨ। ਪ੍ਰੇਮ ਭਾਵਨਾ ਨਾਲ ਕੀਰਤਨ ਕਰਦੇ, ਸਵਰ ਵਿਚ ਟਿਕ ਜਾਂਦੇ ਤੇ ਸੰਗਤਾਂ ਨੂੰ ਸ਼ਬਦ ਨਾਲ ਜੋੜ ਦਿੰਦੇ। ਉਹ ਕਈ ਸਾਲ ਲਗਾਤਾਰ ਗੁਰਦੁਆਰਾ ਮੰਜੀ ਸਾਹਿਬ, ਆਲਮਗੀਰ ਵਿਖੇ ਹਫ਼ਤਾਵਾਰੀ ਦੀਵਾਨ ਵਿਚ ਕੀਰਤਨ ਦੀ ਹਾਜ਼ਰੀ ਭਰਦੇ ਰਹੇ। ਭਾਈ ਹਰਨਾਮ ਸਿੰਘ ਜੀ ਜ਼ਖ਼ਮੀ ਗੁਰਦੁਆਰਾ ਕਲਗੀਧਰ ਸਿੰਘ ਸਭਾ ਵਿਖੇ ਕਈ ਸਾਲ ਕੀਰਤਨ ਦੀ ਸੇਵਾ ਪਰੰਪਰਾਗਤ ਰੂਪ ਵਿਚ ਨਿਭਾਂਦੇ ਰਹੇ। ਭਾਈ ਵਰਿਆਮ ਸਿੰਘ ਜੀ ਜੋ ਪਹਿਲਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਹਜ਼ੂਰੀ ਕੀਰਤਨੀਏ ਸਨ ਗੁਰਦੁਆਰਾ ਸਿੰਘ ਸਭਾ, ਮਾਡਲ ਟਾਊਨ ਕੀਰਤਨ ਦੀ ਪੁਰਾਤਨ ਸ਼ੈਲੀ ਦੁਆਰਾ ਕੀਰਤਨ ਦੀ ਸੇਵਾ ਨਿਭਾਂਦੇ ਰਹੇ।

ਗੁਰਮਤਿ ਸੰਗੀਤ ਨੂੰ ਕੁਝ ਵਿਅਕਤੀਆਂ ਤੇ ਕੁਝ ਵਿਦਿਆਲਿਆਂ ਨੇ ਵੀ ਪ੍ਰਚਾਰਨ ਵਿਚ ਆਪਣਾ ਯੋਗਦਾਨ ਪਾਇਆ ਹੈ। ਭਾਈ ਜਸਵੰਤ ਸਿੰਘ ਜੀ ਕੁਲਾਰ ਨੂੰ ਵੀ ਗੁਰਮਤਿ ਕੀਰਤਨ ਦੀ ਪਰੰਪਰਾਗਤ ਸ਼ੈਲੀ ਦੀ ਚੰਗੀ ਜਾਣਕਾਰੀ ਸੀ। ਜੀਵਨ ਦਾ ਲੰਮਾ ਸਮਾਂ ਉਨ੍ਹਾਂ ਨੇ ਆਪਣੇ ਬੇਅੰਤ ਸ਼ਾਗਿਰਦਾਂ ਵਿੱਚ ਕੀਰਤਨ ਦੀ ਦਾਤ ਵੰਡੀ। ਪ੍ਰੋ. ਭਾਗ ਸਿੰਘ ਤੇ ਹੋਰ ਵੀ ਕਈ ਸ਼ਾਗਿਰਦ ਉਨ੍ਹਾਂ ਦੀ ਹੀ ਸ਼ੈਲੀ ਵਿਚ ਕੀਰਤਨ ਕਰ ਰਹੇ ਹਨ। ਭਾਈ ਲਛਮਨ ਸਿੰਘ ਜੀ ਗੰਧਰਬ ਨੇ ਵੀ ਭਾਰਤ ਨੇਤਰ ਹੀਨ ਵਿਦਿਆਲੇ ਰਾਹੀਂ ਗੁਰਮਤਿ ਕੀਰਤਨ ਵਿਧੀ ਦਾ ਵਿਦਿਆਰਥੀਆਂ

ਵਿਚ ਬਹੁਤ ਪ੍ਰਚਾਰ ਕੀਤਾ ਹੈ। ਭਾਈ ਸਾਹਿਬ ਰਾਗੀ ਸੰਪੂਰਨ ਸਿੰਘ ਜੀ ਚਮਕੌਰ ਸਾਹਿਬ ਵਾਲਿਆਂ ਦੇ ਸ਼ਾਗਿਰਦ ਸਰਦਾਰ ਜਸਵੰਤ ਸਿੰਘ ਜੀ ਭੰਵਰਾ ਵਲੋਂ ਚਲਾਏ ਜਾ ਰਹੇ ਨੈਸ਼ਨਲ ਮਿਊਜ਼ਿਕ ਕਾਲਜ ਰਾਹੀਂ ਪ੍ਰੋਫੈਸਰ ਦਰਸ਼ਨ ਸਿੰਘ, ਪ੍ਰੋਫੈਸਰ ਹਰਚੰਦ ਸਿੰਘ ਤੇ ਦਾਸ (ਪ੍ਰੋਫੈਸਰ ਕਰਤਾਰ ਸਿੰਘ) ਨੇ ਸੰਗੀਤ ਡਿਗਰੀਆਂ ਪ੍ਰਾਪਤ ਕੀਤੀਆਂ ਤੇ ਆਪਣੇ ਆਪਣੇ ਖੇਤਰ ਵਿੱਚ ਗੁਰਮਤਿ ਕੀਰਤਨ ਨੂੰ ਪ੍ਰਚਾਰ ਰਹੇ ਹਨ। ਸੰਗੀਤ ਭਾਰਤੀ ਵਿਦਿਆਲੇ ਤੋਂ ਵੀ ਪ੍ਰੋਫੈਸਰ ਨਿਰਮਲ ਸਿੰਘ, ਡਾਕਟਰ ਚਰਨ ਕਮਲ ਸਿੰਘ, ਭਾਈ ਇਕਬਾਲ ਸਿੰਘ ਤੇ ਹੋਰ ਅਨੇਕ ਵਿਦਿਆਰਥੀ ਸੰਗੀਤ ਡਿਗਰੀਆਂ ਤੇ ਕੀਰਤਨ ਵਿਦਿਆ ਪ੍ਰਾਪਤ ਕਰਕੇ ਕੀਰਤਨ ਸ਼ੈਲੀ ਨੂੰ ਨਿਰਧਾਰਤ ਰੂਪ ਵਿਚ ਪ੍ਰਚਾਰ ਰਹੇ ਹਨ। ਪੰਥ ਵਿਚ ਸਤਿਕਾਰਯੋਗ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਤੋਂ ਆਰੰਭੀ ਹੋਈ ਅਖੰਡ ਕੀਰਤਨ ਦੀ ਲਹਿਰ ਨੇ ਵੀ ਗੁਰਬਾਣੀ ਮਿਲ ਕੇ ਗਾਇਣ ਕਰਨ ਦੀ ਰੀਤੀ ਨੂੰ ਰੈਣ-ਸਬਾਈ ਕੀਰਤਨ, ਦਿਨਸ ਸੁਹੇਲਾ ਤੇ ਹਫ਼ਤਾਵਾਰੀ ਸਮਾਗਮਾਂ ਰਾਹੀਂ ਬੇਅੰਤ ਸੰਗਤਾਂ ਨੂੰ ਕੀਰਤਨ ਨਾਲ ਜੋੜਿਆ ਹੈ। ਦੇਸ਼ਾਂ ਵਿਦੇਸ਼ਾਂ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਇਹ ਕੀਰਤਨ ਰਸਿਕ ਬੈਰਾਗੀ ਸ੍ਰੀ ਦਸ਼ਮੇਸ਼ ਆਗਮਨ ਗੁਰਪੁਰਬ ਸਮੇਂ ਗੁਰੂ ਨਾਨਕ ਗਰਲਜ਼ ਕਾਲਜ ਕੈਂਪਸ ਵਿੱਚ ਅੰਮ੍ਰਿਤ ਰਸ ਕੀਰਤਨ ਵਿਚ ਗੜੂੰਦ ਹੁੰਦੇ ਹਨ।

ਗੁਰਮਤਿ ਰਾਗੀ ਸਿੰਘ ਸਭਾ, ਲੁਧਿਆਣਾ ਦੀ 1956 ਵਿਚ ਭਾਈ ਸਮੁੰਦ ਸਿੰਘ ਜੀ ਦੀ ਪ੍ਰਧਾਨਗੀ ਹੇਠ ਸਾਜਨਾ ਹੋਈ ਤੇ ਦਾਸ ਨੂੰ ਜਨਰਲ ਸਕੱਤਰ ਸੌਂਪਿਆ ਗਿਆ ਸੀ। ਕੀਰਤਨ ਦੇ ਦਾਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਪ੍ਰਕਾਸ਼ ਉਤਸਵ ਮਨਾਉਣ ਲਈ ਸਾਲਾਨਾ ਸਮਾਗਮ ਮਨਾਏ ਜਾਣ ਲੱਗੇ, ਇਨ੍ਹਾਂ ਸਮਾਗਮਾਂ ਵਿਚ ਸਥਾਨਕ ਕੀਰਤਨੀਆਂ ਤੋਂ ਇਲਾਵਾ ਭਾਈ ਸੰਤਾ ਸਿੰਘ ਜੀ ਤੇ ਗੁਰਦੁਆਰਾ ਸੀਸ ਗੰਜ ਦਿੱਲੀ, ਭਾਈ ਗੁਰਮੁਖ ਸਿੰਘ ਜੀ ਫੱਕਰ, ਭਾਈ ਪਾਲ ਸਿੰਘ ਜਸਵੰਤ ਸਿੰਘ ਤੇ ਸੰਤ ਸੁਜਾਨ ਸਿੰਘ ਜੀ ਦਿੱਲੀ ਆਦਿ ਪੰਥ ਪ੍ਰਸਿੱਧ ਰਾਗੀ ਜੱਥੇ ਸਮੇਂ ਸਮੇਂ ਸ਼ਾਮਲ ਹੁੰਦੇ ਰਹੇ ਤੇ ਗੁਰਮਤਿ ਕੀਰਤਨ ਪਰੰਪਰਾ ਦੁਆਰਾ ਕੀਰਤਨ ਸੁਣਾਂਦੇ ਰਹੇ ਜੋ ਅੱਜ ਵੀ ਅਭੁੱਲ ਯਾਦਾਂ ਹਨ।

31.3.81 ਤੋਂ 1.4.81 ਨੂੰ ਗੁਰੂ ਘਰ ਦੇ ਅਨਿੰਨ ਸੇਵਕ ਬਾਬਾ ਗੁਰਮੁਖ ਸਿੰਘ ਜੀ ਮਿਲਰਗੰਜ ਲੁਧਿਆਣਾ ਜੀ ਮਧੁਰ ਸਿਮਰਤੀ ਵਿੱਚ ਉਨ੍ਹਾਂ ਦੇ ਪ੍ਰਵਾਰ ਨੇ ਗੁਰਮੁਖ ਸਿੰਘ ਐਂਡ ਸਨਜ਼ ਵਲੋਂ ਯਾਦਗਾਰੀ ਕੀਰਤਨ ਦਰਬਾਰ ਉਨ੍ਹਾਂ ਦੇ ਗ੍ਰਹਿ ਲੁਧਿਆਣਾ ਵਿਖੇ, ਕਰਵਾਇਆ ਗਿਆ। ਇਸ ਕੀਰਤਨ ਦੀ ਵਿਲੱਖਣਤਾ ਇਹ ਸੀ ਕਿ ਕੇਵਲ ਨਿਰਧਾਰਤ ਰਾਗਾਂ ਵਿੱਚ ਹੀ ਦੋ ਸ਼ਬਦਾਂ ਦਾ ਗਾਇਨ ਹਰ ਜੱਥੇ ਤੋਂ ਕੇਵਲ ਤੰਤੀ ਸਾਜਾਂ ਦੀ ਸੰਗਤ ਨਾਲ ਕਰਵਾਇਆ ਗਿਆ ਤੇ ਹਾਰਮੋਨੀਅਮ ਦੀ ਵਰਤੋਂ ਦੀ ਆਗਿਆ ਨਹੀਂ ਸੀ। ਇਸ ਸਮਾਗਮ ਵਿਚ ਭਾਈ ਸੰਤਾ ਸਿੰਘ ਜੀ ਕਮਲ, ਭਾਈ ਦੀਦਾਰ ਸਿੰਘ, ਭਾਈ ਬਖਸ਼ੀਸ਼ ਸਿੰਘ, ਭਾਈ ਦਿਲਬਾਗ ਸਿੰਘ, ਭਾਈ ਗੁਲਬਾਗ ਸਿੰਘ, ਭਾਈ ਬਲਬੀਰ ਸਿੰਘ, ਪ੍ਰੋ. ਚੰਨਣ ਸਿੰਘ ਮਜਬੂਰ, ਪ੍ਰੋ.

ਹਰਚੰਦ ਸਿੰਘ ਤੇ ਦਾਸ ਵੀ ਸ਼ਾਮਲ ਹੋਇਆ। ਤੰਤੀ ਸਾਜਾਂ ਦੁਆਰਾ ਹੀ ਕੀਰਤਨ ਸਮਾਗਮ ਉਸਤਾਦ ਬਹਾਦਰ ਸਿੰਘ ਜੀ ਤਬਲਾਵਾਦਕ ਦੀ ਯਾਦ ਵਿੱਚ ਉਨ੍ਹਾਂ ਦੇ ਸ਼ਾਗਿਰਦ ਸ. ਰਣਜੀਤ ਸਿੰਘ ਤੇ ਉਨ੍ਹਾਂ ਦੇ ਹੋਰ ਸ਼ਾਗਿਰਦਾਂ ਦੁਆਰਾ ਕਰਵਾਏ ਜਾਂਦੇ ਰਹੇ।

ਗੁਰਮਤਿ ਸੰਗੀਤ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਮੈਂ ਆਪਣੇ ਕਾਲਜ ਗੁਰੂ ਨਾਨਕ ਗਰਲਜ਼ ਕਾਲਜ, ਮਾਡਲ ਟਾਊਨ, ਲੁਧਿਆਣਾ ਵਿਖੇ 4.2.78 ਨੂੰ ਅੰਤਰ-ਕਾਲਜ ਸ਼ਬਦ ਕੀਰਤਨ ਪ੍ਰਤੀਯੋਗਤਾ ਵਿਚ ਪਹਿਲੀ ਵਾਰ ਇਕ ਸ਼ਬਦ ਨਿਰਧਾਰਤ ਰਾਗ ਤੇ ਗਾਇਨ ਕਰਨ ਲਈ ਮੁਕਾਬਲਾ ਰੱਖਿਆ। ਇਸ ਵਿਚ ਭਾਗ ਲੈਣ ਲਈ ਕਾਫ਼ੀ ਪ੍ਰੇਰਨਾ ਕੀਤੀ ਪਰ ਕੇਵਲ ਸਾਡੇ ਕਾਲਜ ਦੀ ਹੀ ਇਕ ਵਿਦਿਆਰਥਣ ਨੇ ਬਸੰਤ ਰਾਗ ਵਿਚ ਨਿਰਧਾਰਤ ਸ਼ਬਦ ਗਾਇਆ। ਫਿਰ ਅਗਲੇ ਸਾਲ ਵੀ ਪ੍ਰੇਰਨਾ ਕਰਨ ਦੇ ਬਾਵਜੂਦ ਕੇਵਲ ਇਕ ਹੋਰ ਕਾਲਜ ਦੀ ਵਿਦਿਆਰਥਣ ਨੇ ਭਾਗ ਲਿਆ ਤੇ ਫਿਰ ਹੌਲੀ ਹੌਲੀ ਹੋਰ ਵੀ ਕਾਲਜ ਇਸ ਲਈ ਪ੍ਰੇਰਤ ਹੋ ਗਏ। ਹੁਣ ਬਹੁਤ ਸਾਰੇ ਲੋਕਲ ਕਾਲਜ ਜਿਵੇਂ ਮਾਸਟਰ ਤਾਰਾ ਸਿੰਘ ਮੈਮੋਰੀਅਲ ਕਾਲਜ, ਮਾਲਵਾ ਸੈਂਟਰਲ ਕਾਲਜ ਆਫ ਐਜੂਕੇਸ਼ਨ, ਰਾਮਗੜ੍ਹੀਆ ਗਰਲਜ਼ ਕਾਲਜ, ਗੁਰੂ ਨਾਨਕ ਖਾਲਸਾ ਕਾਲਜ ਫਾਰ ਵਿਮੈਨ ਆਪਣੇ ਸਾਲਾਨਾ ਸਮਾਗਮਾਂ ਵਿਚ ਸ਼ਬਦ ਗਾਇਨ ਨਿਰਧਾਰਤ ਰਾਗਾਂ ਤੇ ਪੜਤਾਲਾਂ ਵਿਚ ਕਰਵਾਉਂਦੇ ਹਨ। ਹੁਣ ਸਥਾਨਕ ਕਾਲਜ ਹੀ ਨਹੀਂ ਸਗੋਂ ਕੁਝ ਸਕੂਲਾਂ ਨੇ ਵੀ ਇਸ ਕੀਰਤਨ ਮਰਿਯਾਦਾ ਨੂੰ ਅਪਨਾਉਣ ਲਈ ਆਪਣਾ ਕਦਮ ਅੱਗੇ ਵਧਾਇਆ ਹੈ। ਗੁਰੂ ਨਾਨਕ ਪਬਲਿਕ ਸਕੂਲ, ਨਨਕਾਣਾ ਸਾਹਿਬ ਪਬਲਿਕ ਸਕੂਲ, ਗੁਰੂ ਨਾਨਕ ਇੰਟਰਨੈਸ਼ਨਲ ਪਬਲਿਕ ਸਕੂਲ, ਸਰਗੋਧਾ ਪਬਲਿਕ ਸਕੂਲਾਂ ਦੇ ਸਾਰੇ ਅਦਾਰੇ ਤੇ ਬਾਬਾ ਈਸ਼ਰ ਸਿੰਘ ਪਬਲਿਕ ਸਕੂਲ ਇਨ੍ਹਾਂ ਵਲੋਂ ਅੰਤਰ-ਸਕੂਲ ਸ਼ਬਦ ਗਾਇਨ ਮੁਕਾਬਲਿਆਂ ਵਿਚ ਨਿਰਧਾਰਤ ਰਾਗਾਂ ਤੇ ਪੜਤਾਲਾਂ ਵਿੱਚ ਸ਼ਬਦ ਗਾਇਨ ਕੀਤੇ ਜਾਂਦੇ ਹਨ। 20 ਦਸੰਬਰ 1990 ਨੂੰ 57ਵੀਂ ਸਰਬ ਹਿੰਦ ਸਿੱਖ ਐਜੂਕੇਸ਼ਨਲ ਕਾਨਫਰੰਸ ਦੇ ਮੌਕੇ ਤੇ ਵੀ 7 ਕਾਲਜਾਂ ਤੇ 14 ਸਕੂਲਾਂ ਨੇ ਅੰਤਰ ਕਾਲਜ/ਸਕੂਲ ਸ਼ਬਦ ਗਾਇਨ ਮੁਕਾਬਲਿਆਂ ਵਿੱਚ ਭਾਗ ਲਿਆ ਅਤੇ ਨਿਰਧਾਰਿਤ ਰਾਗਾਂ ਵਿੱਚ ਸ਼ਬਦ ਗਾਇਨ ਕੀਤੇ। ਗੁਰਮਤਿ ਕੀਰਤਨ ਦੀ ਇਸ ਪਰੰਪਰਾ ਨੂੰ ਕਾਇਮ ਰੱਖਣ ਲਈ ਸਾਰੇ ਕਾਲਜਾਂ ਤੇ ਸਕੂਲਾਂ ਦੇ ਸੰਗੀਤ ਵਿਭਾਗਾਂ ਵਿੱਚ ਕੰਮ ਕਰ ਰਹੇ ਅਧਿਆਪਕ ਸਾਹਿਬਾਨਾਂ ਦੀ ਇਹ ਇਕ ਮਹਾਨ ਦੇਣ ਹੈ। ਸਭ ਸੁਸਾਇਟੀਆਂ ਵਲੋਂ ਕਰਾਏ ਜਾ ਰਹੇ ਕੀਰਤਨ ਦਰਬਾਰਾਂ ਵਿੱਚ ਸ਼ਬਦ ਗਾਇਨ ਕਹਿਰਵਾ ਦਾਦਰਾ ਤਾਲਾਂ ਵਿੱਚ ਹੀ ਜ਼ਿਆਦਾ ਕਰ ਕੇ ਹੁੰਦਾ ਹੈ ਪਰ ਸਾਡੇ ਕਾਲਜਾਂ/ਸਕੂਲਾਂ ਵਿੱਚ ਨਿਰਧਾਰਤ ਰਾਗਾਂ ਵਿੱਚ ਤੇ ਬਿਕਟ ਤਾਲਾਂ ਵਿੱਚ ਤੇ ਪੜਤਾਲਾਂ ਵਿੱਚ ਸ਼ਬਦ ਗਾਇਨ ਕੀਤਾ ਜਾਂਦਾ ਹੈ। ਮੈਨੂੰ ਇਉਂ ਮਹਿਸੂਸ ਹੋਣ ਲੱਗਾ ਹੈ ਕਿ ਗੁਰਮਤਿ ਸੰਗੀਤ ਨੂੰ ਪਰੰਪਰਾਗਤ ਪ੍ਰਚਾਰਨ ਦਾ 20 ਸਾਲ ਪਹਿਲਾਂ ਦਾ ਮੇਰਾ ਸੁਪਨਾ ਹੁਣ ਸਾਕਾਰ ਰੂਪ ਧਾਰਨ ਕਰ ਰਿਹਾ ਹੈ।

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਪਿਛਲੇ 20 ਸਾਲਾਂ ਤੋਂ ਆਪਣੇ ਵਿਰਸੇ ਦੀ ਸੰਭਾਲ ਕਰਨ ਲਈ ਯਤਨਸ਼ੀਲ ਹੈ। ਭਾਈ ਸਮੁੰਦ ਸਿੰਘ ਗੁਰਮਤਿ ਸੰਗੀਤ ਅਕੈਡਮੀ ਵਲੋਂ ਹਰ ਸਾਲ ਕੀਰਤਨ ਕਲਾਸਾਂ ਲਗਾਈਆਂ ਜਾਂਦੀਆਂ ਹਨ। ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਕੇਂਦਰੀ ਸੰਗੀਤ ਵਿਭਾਗ ਵਲੋਂ ਹੀ ਹਰ ਸਾਲ ਭਾਈ ਮਰਦਾਨਾ ਯਾਦਗਾਰੀ ਕੀਰਤਨ ਮੁਕਾਬਲਾ ਪਿਛਲੇ ਕਈ ਸਾਲਾਂ ਤੋਂ ਗੁਰਦੁਆਰਾ ਸਿੰਘ ਸਭਾ ਮਾਡਲ ਟਾਊਨ ਵਿਖੇ ਕਰਵਾਇਆ ਜਾ ਰਿਹਾ ਹੈ। ਜਿਸ ਵਿੱਚ ਪੰਜਾਬ ਹੀ ਨਹੀਂ ਸਗੋਂ ਬਾਹਰ ਦੇ ਪ੍ਰਾਂਤਾਂ ਤੋਂ ਵੀ ਕਾਲਜਾਂ ਦੇ ਵਿਦਿਆਰਥੀ ਭਾਰੀ ਗਿਣਤੀ ਵਿੱਚ ਭਾਗ ਲੈਂਦੇ ਹਨ। ਨਿਰਧਾਰਤ ਰਾਗ ਤੇ ਗਾਇਨ ਕਰਨ ਵਾਲੀ ਸਰਵੋਤਮ ਟੀਮ ਨੂੰ ਭਾਈ ਮਰਦਾਨਾ ਯਾਦਗਾਰੀ ਐਵਾਰਡ ਨਾਲ ਸਨਮਾਨਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਸਟੱਡੀ ਸਕਰਲ ਦੇ ਪੀ.ਏ.ਯੂ. ਯੂਨਿਟ ਵਲੋਂ ਵੀ ਹਰ ਸਾਲ ਡਾਕਟਰ ਦੀਪ ਮੈਮੋਰੀਅਲ ਸ਼ਬਦ ਗਾਇਨ ਮੁਕਾਬਲਾ ਕਰਵਾਇਆ ਜਾਂਦਾ ਹੈ। ਗੁਰਮਤਿ ਕੀਰਤਨ ਦੀ ਪਰੰਪਰਾ ਨੂੰ ਸੁਰਜੀਤ ਕਰਨ ਲਈ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਇਹ ਸਾਰੇ ਯਤਨ ਬਹੁਤ ਹੀ ਸ਼ਲਾਘਾਯੋਗ ਹਨ ਜੋ ਸਿੱਖ ਪੰਥ ਲਈ ਇਕ ਨਿੱਘਰ ਸੇਵਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮੁੱਖ 31 ਰਾਗਾਂ ਦੇ ਆਧਾਰ ਤੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵੀ ਲੁਧਿਆਣਾ ਵਿਖੇ ਹੀ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼, ਜਵੱਦੀ ਕਲਾਂ ਨੇੜੇ ਮਾਡਲ ਟਾਊਨ ਐਕਸਟੈਂਸ਼ਨ, ਲੁਧਿਆਣਾ ਵਿਖੇ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਸਰਪ੍ਰਸਤੀ ਹੇਠ 13 ਅਕਤੂਬਰ 1991 ਨੂੰ ਹੋਇਆ। ਜਵੱਦੀ ਭਾਈ ਜਵੰਦਾ ਜੀ ਦੇ ਨਾਮ ਤੇ ਵਸਿਆ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਦੀ ਚਰਨ ਛੋਹ ਨਾਲ ਵਰੋਸਾਇਆ ਹੋਇਆ ਗਰਾਂ ਹੈ। ਇਸ ਸੰਮੇਲਨ ਵਿੱਚ ਹਰ ਰਾਗ ਘੱਟੋ ਘੱਟ ਤਿੰਨ ਤਿੰਨ ਸ਼ਬਦ ਵੱਖ ਵੱਖ ਪੰਥ ਪ੍ਰਸਿੱਧ ਗਾਇਕਾਂ ਵਲੋਂ ਗਾਇਨ ਕੀਤੇ ਗਏ। ਐਸਾ ਕੰਮ ਪੰਥ ਵਿਚ ਪਹਿਲਾਂ ਕਦੀ ਵੀ ਕਿਸੇ ਦੇ ਧਿਆਨ ਵਿੱਚ ਨਹੀਂ ਆਇਆ। ਇਸ ਮਹਾਨ ਸਮਾਗਮ ਦੇ ਦ੍ਰਿਸ਼ ਗੁਰੂ ਸਾਹਿਬ ਦਾ ਸੁੰਦਰ ਦਰਬਾਰ, ਆਲੀਸ਼ਾਨ ਪੰਡਾਲ, ਮਹਾਂਪੁਰਖਾਂ, ਗੁਰੂ ਕੇ ਕੀਰਤਨੀਆਂ, ਕੀਰਤਨ ਰਸਿਕ ਬੈਰਾਗੀਆਂ ਦੇ ਦਰਸ਼ਨ ਦੀਦਾਰ, ਗੁਰੂ ਕੇ ਅਤੁੱਟ ਲੰਗਰ ਤੇ ਹਜ਼ਾਰਾਂ ਸੰਗਤਾਂ ਦੀ ਸੇਵਾ ਸੰਭਾਲ ਸਾਰੇ ਪ੍ਰੋਗਰਾਮਾਂ ਨੂੰ ਫਿਲਮਾਉਣ ਤੇ ਰਿਕਾਰਡਿੰਗ ਆਦਿ ਸਾਹਮਣੇ ਆਉਣ ਤੇ ਹਰ ਇਕ ਚਕਿਤ ਹੋ ਜਾਂਦਾ ਹੈ। ਇਨ੍ਹਾਂ ਸੇਵਾਵਾਂ ਦੀ ਤਿਆਰੀ ਬੜੀ ਉੱਚੀ ਪੱਧਰ ਤੇ ਹੋਈ। ਵਾਹਿਗੁਰੂ ਜੀ ਕਿਰਪਾ ਕਰਨ ਇਹ ਮਹਾਨ ਕਾਰਜ ਬਾਬਾ ਜੀ ਅਤੇ ਸੰਗਤਾਂ ਦੇ ਸਹਿਯੋਗ ਦੁਆਰਾ ਗੁਰੂ ਦੀ ਅਪਾਰ ਬਖਸ਼ਿਸ਼ ਨਾਲ ਚੜ੍ਹਦੀਆਂ ਕਲਾ ਵਿਚ ਸੰਪੂਰਣ ਹੋਵੇ।

# ਗੁਰਮਤਿ ਸੰਗੀਤ ਵਿੱਚ ਪਟਿਆਲਾ ਦਾ ਯੋਗਦਾਨ

ਮਾਲਵੇ ਵਿੱਚ ਪਟਿਆਲਾ ਸ਼ਹਿਰ ਵਿਲੱਖਣ ਸੰਸਕ੍ਰਿਤੀ ਦਾ ਕੇਂਦਰ ਰਿਹਾ ਹੈ। ਇਸਦੀ ਨੀਂਹ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿੱਚ ਫੂਲ ਮਿਸਲ ਦੇ ਨਾਲ ਸੰਬੰਧਿਤ ਪ੍ਰਮੁੱਖ ਰਿਆਸਤਾਂ ਵਿੱਚੋਂ ਇਕ ਮੋਢੀ ਬਾਬਾ ਆਲਾ ਸਿੰਘ ਨੇ ਰੱਖੀ। ਸਿੱਖ ਇਤਿਹਾਸ ਵਿੱਚ ਇਸ ਸ਼ਹਿਰ ਦੀ ਵਿਸ਼ੇਸ਼ ਅਹਿਮੀਅਤ ਹੈ। ਇਸ ਧਰਤੀ ਨੂੰ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਹੈ। ਸ਼ਾਇਦ ਗੁਰੂ ਜੀ ਦੀ ਬਖ਼ਸ਼ਿਸ਼ ਦਾ ਹੀ ਫਲ ਹੈ ਕਿ ਇੱਥੇ ਕਲਾ, ਸਾਹਿਤ ਅਤੇ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਮਹਾਨ ਸ਼ਖ਼ਸੀਅਤਾਂ ਨੇ ਅਮਰ ਨਿਸ਼ਾਨ ਛੱਡੇ। ਬਾਬਾ ਆਲਾ ਸਿੰਘ ਤੇ ਉਸਦੇ ਵਾਰਸਾਂ ਨੇ ਸਾਹਿਤ ਤੇ ਸੰਗੀਤ ਰਸੀਆਂ ਨੂੰ ਸਨਮਾਨ ਅਤੇ ਸੁਰੱਖਿਆ ਦਿੱਤੀ। ਸੰਗੀਤ ਦੇ ਸੰਸਾਰ ਵਿੱਚ ਪਟਿਆਲਾ ਘਰਾਣਾ ਵਿਸ਼ੇਸ਼ ਅਹਿਮੀਅਤ ਅਖ਼ਤਿਆਰ ਕਰ ਸਕਿਆ। ਸ਼ਾਸਤਰੀ ਸੰਗੀਤ ਜਾਂ ਗੁਰਮਤਿ ਸੰਗੀਤ ਵਿੱਚ ਜਦੋਂ ਵੀ ਵੱਖ ਵੱਖ ਸ਼ੈਲੀਆਂ ਦੀ ਗੱਲ ਤੁਰੇਗੀ ਤਾਂ ਪਟਿਆਲਾ ਘਰਾਣੇ ਦਾ ਨਾ ਲਿਆ ਬਗ਼ੈਰ ਇਹ ਗੱਲ ਅਧੂਰੀ ਰਹੇਗੀ।

ਪਟਿਆਲਾ ਸ਼ਹਿਰ ਇਕ ਸ਼ਾਹੀ ਘਰਾਣੇ ਨਾਲ ਸੰਬੰਧਿਤ ਹੋਣ ਕਾਰਣ ਰਾਜ ਦਰਬਾਰਾਂ ਵਿੱਚ ਸੰਗੀਤ ਦਾ ਕਾਫ਼ੀ ਬੋਲ ਬਾਲਾ ਸੀ ਪਰ ਇੱਥੇ ਇਹ ਮਾਣ ਵਾਲੀ ਗੱਲ ਹੈ ਕਿ ਮਹੰਤ ਗੱਜਾ ਸਿੰਘ ਵਰਗੇ ਮਹਾਨ ਸੰਗੀਤਕਾਰਾਂ ਨੇ ਜਨਮ ਲਿਆ। ਮਹੰਤ ਗੱਜਾ ਸਿੰਘ ਸਿੱਖਾਂ ਦੇ ਸ਼੍ਰੋਮਣੀ ਰਾਗੀ ਅਤੇ ਪੂਜਨੀਕ ਸੰਗੀਤਕਾਰ ਸਨ ਜਿਨ੍ਹਾਂ ਨੇ ਪਟਿਆਲੇ ਵਿੱਚ ਗੁਰਮਤਿ ਸੰਗੀਤ ਦਾ ਪ੍ਰਚਾਰ ਕੀਤਾ। ਆਪ ਜਿੱਥੇ ਤਾਊਸ ਵਜਾਉਣ ਵਿੱਚ ਮਾਹਿਰ ਸਨ, ਉੱਤੇ ਸ਼ਾਸਤਰੀ ਸੰਗੀਤ ਤੋਂ ਇਲਾਵਾ ਗੁਰਮਤਿ ਸੰਗੀਤ ਦੇ ਸਿਧਾਂਤਕ ਤੇ ਵਿਵਹਾਰਕ ਰੂਪ ਨੂੰ ਵਿਸ਼ਲੇਸ਼ਿਤ ਕਰਨ ਵਿੱਚ ਆਪ ਵਿਲੱਖਣ ਸੂਝ ਰਖਦੇ ਸਨ ਇਸੇ ਲਈ ਹੀ ਮਹਾਰਾਜਾ ਭੁਪਿੰਦਰ ਸਿੰਘ ਨੇ ਮਹੰਤ ਗੱਜਾ ਸਿੰਘ ਜੀ ਕੋਲੋਂ 'ਗੁਰਮਤਿ ਸੰਗੀਤ' ਗ੍ਰੰਥ ਲਿਖਵਾਇਆ, ਜਿਸ ਤੇ ਤਿੰਨ ਲੱਖ ਰੁਪਇਆ ਖਰਚ ਆਇਆ ਸੀ, ਇਸਦਾ ਖਰੜਾ ਅੱਜ ਵੀ ਅਜਾਇਬ ਘਰ ਵਿੱਚ ਮੌਜੂਦ ਹੈ। ਉੱਚ ਕੋਟੀ ਦੇ ਸੰਗੀਤਕਾਰ ਮਹੰਤ ਗੱਜਾ ਸਿੰਘ ਗੁਰਮਤਿ ਸੰਗੀਤ ਦੀ ਦੁਨੀਆਂ ਦੀ ਸਤਿਕਾਰਯੋਗ ਹਸਤੀ ਸਨ। ਜਿੱਥੇ ਉਹ ਮਹਾਰਾਜਾ ਭੁਪਿੰਦਰ ਸਿੰਘ ਜੀ ਦੇ ਦਰਬਾਰ ਦੇ ਦਰਬਾਰੀ ਗਾਇਕ ਸਨ ਉੱਥੇ ਉਹਨਾਂ ਦੇ ਸੰਗੀਤਕ ਗੁਰੂ ਵੀ ਸਨ। ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ,ਭਾਈ ਵੀਰ ਸਿੰਘ, ਦਿਲਰੁਬਾ ਵਾਦਕ ਭਾਈ ਹਰਨਾਮ ਸਿੰਘ ਜੀ ਨੂੰ ਆਪ ਨੇ ਸੰਗੀਤ ਵਿਦਿਆ ਦੀ ਦਾਤ ਦਿੱਤੀ। ਭਾਈ ਮਸਤਾਨ ਸਿੰਘ, ਜੋ ਆਪ ਦੇ ਸ਼ਾਗਿਰਦ ਸਨ, ਨੇ ਗੁਰਬਾਣੀ ਦਾ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਨ ਵਿੱਚ ਕਾਫ਼ੀ ਪ੍ਰਸਿੱਧੀ ਹਾਸਿਲ ਕੀਤੀ। ਭਾਈ ਸਾਹਿਬ ਭਾਈ ਹਰਨਾਮ ਸਿੰਘ ਆਪਣੇ ਸਮੇਂ ਦੇ ਰਾਗੀਆਂ ਵਿੱਚ ਪ੍ਰਮੁੱਖ ਰਾਗੀ ਸਨ। ਉਸ ਵੇਲੇ ਵੀ ਪਟਿਆਲੇ ਦੇ ਬਾਹਰ ਚਾਰ ਗੇਟਾਂ ਦੇ ਉੱਪਰ ਕਮਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ ਅਤੇ ਸਵੇਰੇ ਸ਼ਾਮ

ਰਾਗੀ ਸਿੰਘ ਕੀਰਤਨ ਕਰਦੇ ਸਨ। ਮਹਾਰਾਜਾ ਭੁਪਿੰਦਰ ਸਿੰਘ ਜੀ ਦੇ ਦਰਬਾਰ ਵਿੱਚ ਭਾਈ ਮਹਿਬੂਬ ਅਲੀ (ਜੋ ਭਾਈ ਮਰਦਾਨਾ ਜੀ ਦੇ ਉਸਤਾਦ ਭਾਈ ਫਿਰੰਦਾ ਜੀ ਦੀ ਕੁਲ ਵਿੱਚ ਸਨ) ਰਬਾਬ ਵਜਾਉਣ ਵਿੱਚ ਕਾਫ਼ੀ ਮਾਹਿਰ ਸਨ। ਰਾਜਾ ਕੰਵਰ ਮ੍ਰਿਗੇਂਦਰ ਸਿੰਘ ਨੇ ਗੁਰਮਤਿ ਸੰਗੀਤ ਵਿਦਿਆ ਭਾਈ ਮਹਿਬੂਬ ਅਲੀ ਕੋਲੋਂ ਪ੍ਰਾਪਤ ਕੀਤੀ। ਗੁਰਦੁਆਰਾ ਮੋਤੀ ਬਾਗ ਅਤੇ ਗੁਰਦੁਆਰਾ ਦੂਖ ਨਿਵਾਰਨ ਵਿੱਚ ਉਸ ਵੇਲੇ ਦੇ ਉੱਚ ਕੋਟੀ ਦੇ ਰਾਗੀ ਜੱਥੇ ਸਨ ਜੋ ਸੰਗਤਾਂ ਨੂੰ ਨਿਰਧਾਰਤ ਰਾਗਾਂ ਵਿੱਚ ਕੀਰਤਨ ਸੁਣਾ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਸਨ।

ਇਸੇ ਹੀ ਦੌਰਾਨ ਪਟਿਆਲੇ ਦਰਬਾਰ ਵਿੱਚ ਭਾਈ ਕਾਲੂ ਸਿੰਘ ਜੀ ਦਾ ਜਿਕਰ ਆਉਂਦਾ ਹੈ ਜੋ ਰਬਾਬੀਆਂ ਦੇ ਵੰਸ ਵਿੱਚ ਸਨ, ਕੀਰਤਨ ਵਿੱਚ ਗੁਰੂ ਅਰਜਨ ਦੇਵ ਜੀ ਦੀ ਕਾਢ ਸਰੰਦਾ ਵਜਾਇਆ ਕਰਦੇ ਸਨ। ਉਨ੍ਹਾਂ ਨੇ ਪਟਿਆਲਾ ਵਿੱਚ ਰਹਿ ਕੇ ਸੰਗਤਾਂ ਨੂੰ ਕੀਰਤਨ ਅਤੇ ਸਾਰੰਦਾ ਦੀ ਵਿਦਿਆ ਦਿੱਤੀ।

ਭਾਈ ਸਾਹਿਬ ਭਾਈ ਅਰਦਮਨ ਸਿੰਘ ਬਾਗੜੀਆ ਅਤੇ ਭਾਈ ਅਰਜਨ ਸਿੰਘ ਨੇ ਪੁਰਾਤਨ ਕੀਰਤਨ ਸ਼ੈਲੀ ਦੇ ਆਧਾਰ ਤੇ ਕੀਰਤਨ ਦੀਆਂ ਟੇਪਾਂ ਟੇਪ ਕੀਤੀਆਂ ਸਨ ਜਿਨ੍ਹਾਂ ਦਾ ਗੁਰਮਤਿ ਸੰਗੀਤ ਪ੍ਰੇਮੀਆਂ ਨੇ ਕਾਫ਼ੀ ਲਾਭ ਲਿਆ।

ਪਟਿਆਲਾ ਇਤਿਹਾਸਕ ਸ਼ਹਿਰ ਹੋਣ ਕਾਰਨ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿੱਚ 24 ਘੰਟੇ ਗੁਰਬਾਣੀ ਦਾ ਪ੍ਰਵਾਹ ਚਲਦਾ ਹੈ। ਇਹ ਮਾਣ ਵਾਲੀ ਗੱਲ ਹੈ ਕਿ ਇਸ ਸ਼ਹਿਰ ਵਿੱਚ ਸ. ਮੋਹਣ ਸਿੰਘ ਵਰਗੇ ਮਹਾਨ ਗਾਇਕ ਤੇ ਭਾਈ ਉਤਮ ਸਿੰਘ, ਭਾਈ ਬਖ਼ਸ਼ੀਸ਼ ਸਿੰਘ ਜੀ ਵਰਗੇ ਮਹਾਨ ਕੀਰਤਨੀਏ ਆਪਣੇ ਜੀਵਨ ਦਾ ਕਾਫ਼ੀ ਸਮਾਂ ਇਸ ਸ਼ਹਿਰ ਵਿੱਚ ਬਿਤਾ ਕੇ ਸੰਗਤਾਂ ਨੂੰ ਰਾਗ ਨਾਦ ਸਬਦ ਦੁਆਰਾ ਆਨੰਦਿਤ ਕਰਦੇ ਰਹੇ। ਭਾਈ ਬਖ਼ਸ਼ੀਸ਼ ਸਿੰਘ ਜੀ ਸਿੱਖ ਜਗਤ ਦੇ ਸਿਰਮੌਰ ਕੀਰਤਨੀਏ ਦੇ ਰੂਪ ਵਿੱਚ ਸਨਮਾਨੇ ਜਾਂਦੇ ਰਹੇ। ਸੁਰ ਗਿਆਨ ਦੀ ਸੂਖਮ ਸੂਝ ਤੇ ਸ਼ਬਦ ਦੀ ਇਲਾਹੀ ਬਖ਼ਸ਼ਿਸ਼ ਦੁਆਰਾ ਆਪਨੇ ਪੰਜਾਬ ਵਿੱਚ ਹੀ ਨਹੀਂ ਸਗੋਂ ਬਾਹਰਲੇ ਦੇਸ਼ਾਂ ਵਿੱਚ ਵੀ ਪ੍ਰਚਾਰ ਕੀਤਾ। ਉਨ੍ਹਾਂ ਦੇ ਕੀਰਤਨ ਦੀ ਝਲਕ ਉਨ੍ਹਾਂ ਦੀ ਬੇਟੀ ਰਾਜਿੰਦਰ ਕੌਰ ਦੇ ਗਾਇਨ ਵਿੱਚ ਅੱਜ ਵੀ ਸਾਫ਼ ਨਜ਼ਰ ਆਉਂਦੀ ਹੈ। ਇੱਥੋਂ ਦੇ ਉੱਘੇ ਰਾਗੀ ਭਾਈ ਉੱਤਮ ਸਿੰਘ ਜਿਨ੍ਹਾਂ ਨੇ ਗੁਰਦੁਆਰਾ ਦੁਖ ਨਿਵਾਰਨ ਵਿੱਚ ਆਪਣੇ ਜੀਵਨ ਦਾ ਕਾਫ਼ੀ ਸਮਾਂ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਕੇ ਕੀਰਤਨ ਦੀ ਪੁਰਾਤਨ ਸ਼ੈਲੀ ਨੂੰ ਉਜਾਗਰ ਕੀਤਾ। ਗੁਰਮਤਿ ਸੰਗੀਤ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਡਾ: ਸਰਬ ਸਿੰਘ ਜੋ ਕਿ ਮਹਾਨ ਕੀਤਨੀਏ ਸਨ ਅਤੇ ਇਕ ਮਹਾਨ ਸ਼ਖ਼ਸੀਅਤ ਦੇ ਮਾਲਕ ਸਨ। ਉਨ੍ਹਾਂ ਨੇ ਗੁਰੂ ਅਰਜਨ ਕੀਰਤਨ ਮੰਡਲ ਦੀ ਸਥਾਪਨਾ ਕੀਤੀ। ਭਾਈ ਹੀਰਾ ਸਿੰਘ ਜੀ ਤੇ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦੀ ਰਹਿਬਰੀ ਨੇ ਉਨ੍ਹਾਂ ਨੂੰ ਭਾਰਤ ਵਿੱਚ ਗੁਰੂ ਜੀ ਦੇ ਹਰਿਜਸ ਕੀਰਤਨ ਦੀਆਂ ਗੂੰਜਾਂ ਪਾਉਣ ਲਈ ਪ੍ਰੇਰਿਤ ਕੀਤਾ। ਪੰਥ ਵਿੱਚ ਸਤਿਕਾਰ ਯੋਗ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਵੱਲੋਂ ਆਰੰਭੀ ਅਖੰਡ ਕੀਰਤਨ ਦੀ ਲਹਿਰ ਨੇ ਵੀ ਗੁਰਬਾਣੀ

ਮਿਲ ਕੇ ਗਾਇਨ ਕਰਨ ਦੀ ਰੀਤ ਨੂੰ ਰੈਣ-ਸਬਾਈ ਕੀਰਤਨ, ਦਿਨ ਸੁਹੇਲਾ ਤੇ ਹਫ਼ਤਾਵਾਰੀ ਸਮਾਗਮਾਂ ਰਾਹੀਂ ਬੇਅੰਤ ਸੰਗਤਾਂ ਨੂੰ ਕੀਰਤਨ ਨਾਲ ਸੰਜੋਇਆ ਹੈ।

ਗੁਰਮਤਿ ਸੰਗੀਤ ਸੁਸਾਇਟੀ ਪਟਿਆਲਾ ਦੀ ਸਥਾਪਨਾ ਸਵਰਗਵਾਸੀ ਪ੍ਰੋ. ਤਾਰਾ ਸਿੰਘ ਜੀ ਨੇ ਕੀਤੀ। ਪ੍ਰੋ. ਤਾਰਾ ਸਿੰਘ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਪੂਰਨ ਗਿਆਤਾ ਸਨ ਜੋ ਗੁਰਮਤਿ ਸੰਗੀਤ ਨੂੰ ਅੱਡਰਾ ਸੰਗੀਤ ਮੰਨਦੇ ਸਨ। ਆਪ ਨੇ ਆਪਣੇ ਜੀਵਨ ਕਾਲ ਵਿੱਚ ਸਕੂਲ, ਕਾਲਜ ਅਤੇ ਛੋਟੇ ਛੋਟੇ ਬੱਚਿਆਂ ਨੂੰ ਗੁਰਬਾਣੀ ਕੀਰਤਨ ਦੀ ਸਿੱਖਿਆ ਦਿੱਤੀ ਅਤੇ ਗੁਰਬਾਣੀ ਸੰਗੀਤ ਵਿੱਚ ਕਿਤਾਬਾਂ ਲਿਖੀਆਂ। 6 ਦਸੰਬਰ 1988 ਨੂੰ ਇਸ ਅਦੁੱਤੀ ਸ਼ਖਸੀਅਤ ਸੰਗੀਤਾਚਾਰੀਆ ਦਾ ਦੇਹਾਂਤ ਹੋ ਗਿਆ। ਇਸ ਸਮੇਂ ਗੁਰਮਤਿ ਸੰਗੀਤ ਸੁਸਾਇਟੀ ਨੂੰ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਤੇ ਸ੍ਰੀਮਤੀ ਸੁਰਜੀਤ ਕੌਰ ਸੁਪਤਨੀ (ਸਵਰਗੀਯ ਪ੍ਰੋ. ਤਾਰਾ ਸਿੰਘ ਜੀ ਦੇ ਸ਼ਾਗਿਰਦ ਇਸ ਸਮਾਗਮ ਵਿੱਚ ਗੁਰਬਾਣੀ ਦਾ ਨਿਰਧਾਰਤ ਰਾਗਾਂ ਵਿੱਚ ਗਾਇਨ ਕਰਦੇ ਹਨ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੀ ਸਮੇਂ-ਸਮੇਂ ਗੁਰਮਤਿ ਸੰਗੀਤ ਲਈ ਕਾਰਜਸ਼ੀਲ ਰਹੀ ਹੈ। 1968 ਵਿੱਚ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਉਤਸਵ ਤੇ ਕੀਰਤਨ ਦਰਬਾਰ ਕਰਵਾਇਆ ਗਿਆ ਜਿਸ ਵਿੱਚ ਪ੍ਰੋ. ਸੋਹਣ ਸਿੰਘ, ਸ੍ਰੀ ਸ਼ੰਕਰ ਲਾਲ ਮਿਸ਼ਰਾ, ਕੰਵਰ ਮ੍ਰਿਗੇਂਦਰ ਸਿੰਘ, ਸ. ਪਿਆਰਾ ਸਿੰਘ, ਸ. ਹਰੀਸ਼ ਚੰਦਰ ਬਾਲੀ, ਪ੍ਰੋ. ਅਵਤਾਰ ਸਿੰਘ ਅਤੇ ਭਾਈ ਬਲਬੀਰ ਸਿੰਘ ਜੀ ਨੇ ਗੁਰਬਾਣੀ ਸੰਗੀਤ ਦੀ ਪੁਰਾਤਨ ਰੀਤ ਅਨੁਸਾਰ ਕੀਰਤਨ ਕੀਤਾ। ਵਿਭਾਗ ਵੱਲੋਂ ਸਮੇਂ ਸਮੇਂ ਕੀਰਤਨ ਦਰਬਾਰਾਂ ਤੋਂ ਵੀ ਨਿਰਧਾਰਿਤ ਰਾਗਾਂ ਵਿੱਚ, ਪੁਰਾਤਨ ਰੀਤਾਂ ਵਿੱਚ ਗਾਏ ਜਾਣ ਵਾਲੇ ਸ਼ਬਦ ਨੂੰ ਰਿਕਾਰਡ ਕਰਨਾ ਸ਼ੁਰੂ ਕਰ ਦਿੱਤਾ। ਭਾਈ ਸਾਹਿਬ ਭਾਈ ਸਮੁੰਦ ਸਿੰਘ, ਭਾਈ ਧਰਮ ਸਿੰਘ ਜ਼ਖ਼ਮੀ, ਭਾਈ ਅਵਤਾਰ ਸਿੰਘ ਜ਼ਖ਼ਮੀ, ਭਾਈ ਬਖ਼ਸ਼ੀਸ਼ ਸਿੰਘ, ਭਾਈ ਪ੍ਰਤਾਪ ਸਿੰਘ ਦਿੱਲੀ, ਭਾਈ ਸੁਧ ਸਿੰਘ, ਭਾਈ ਹਰਨਾਮ ਸਿੰਘ ਜੋਗੀ ਦਾ ਕੀਰਤਨ ਵਿਭਾਗ ਨੇ ਨਿਰਧਾਰਿਤ ਸ਼ੈਲੀ ਵਿੱਚ ਟੇਪ ਕਰਕੇ ਰੱਖਿਆ। ਭਾਈ ਅਰਦਮਨ ਸਿੰਘ ਜੀ ਬਾਗੜੀਆ ਤੇ ਅਰਜਨ ਸਿੰਘ ਬਾਗੜੀਆ ਨੇ ਸੁਪ੍ਰਸਿੱਧ ਰਾਗੀਆਂ ਦੇ ਕੀਰਤਨ ਟੇਪ ਕੀਤੇ ਹੋਏ ਸਨ। ਯੂਨੀਵਰਸਿਟੀ ਨੇ ਉਨ੍ਹਾਂ ਕੀਰਤਨ ਟੇਪਾਂ ਤੋਂ ਵੀ ਕੀਰਤਨ ਟੇਪ ਕੀਤੇ ਜੋ ਗੁਰਮਤਿ ਸੰਗੀਤ ਲਈ ਬੜਾ ਵੱਡਾ ਯੋਗਦਾਨ ਸੀ। ਵਿਭਾਗ ਨੇ 1968 ਵਿੱਚ ਭਾਈ ਸਾਹਿਬ ਭਾਈ ਅਵਤਾਰ ਸਿੰਘ ਤੇ ਗੁਰਚਰਨ ਸਿੰਘ ਜੀ ਪਾਸੋਂ ਬੇਨਤੀ ਕਰਕੇ ਇਹ ਕਿਤਾਬ ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ ਲਿਖਵਾਈ ਜਿਸ ਵਿੱਚ ਉਨ੍ਹਾਂ ਨੇ ਪੁਰਾਤਨ ਕੀਰਤਨ ਸ਼ੈਲੀ ਅਨੁਸਾਰ ਰੀਤਾਂ ਨੂੰ ਲਿਖਿਆ ਜੋ ਗੁਰਮਤਿ ਸੰਗੀਤ ਲਈ ਵੱਡਮੁੱਲੀ ਦੇਣ ਹੈ, ਯੂਨੀਵਰਸਿਟੀ ਵਿਸ਼ੇਸ਼ ਤੌਰ ਤੇ ਗੁਰਮਤਿ ਕੀਰਤਨ ਨੂੰ ਇਕ ਨਰੋਇਆ ਮੋੜ ਦੇਣ ਦਾ ਯਤਨ ਕਰ ਰਹੀ ਹੈ।

ਯੂਨੀਵਰਸਿਟੀ ਵੱਲੋਂ ਗੁਰਮਤਿ ਸੰਗੀਤ ਪ੍ਰਤੀ ਵਿਸ਼ੇਸ਼ ਸੈਮੀਨਾਰ ਤੇ ਪ੍ਰਾਜੈਕਟ

ਆਰੰਭ ਕੇ ਇਸ ਖੇਤਰ ਵਿੱਚ ਆਪਣਾ ਵਿਸ਼ੇਸ਼ ਸਥਾਨ ਬਣਾਇਆ ਹੈ। ਇਨ੍ਹਾਂ ਵਿੱਚ ਗੁਰਮਤਿ ਸੰਗੀਤ ਸੰਦਰਭ ਕੋਸ਼ ਦੀ ਤਿਆਰੀ ਅਤੇ ਗੁਰਮਤਿ ਸੰਗੀਤ ਸੈਮੀਨਾਰ ਪ੍ਰਮੁੱਖ ਹਨ। ਇਸੇ ਲੜੀ ਵਿੱਚ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਪਟਿਆਲੇ ਵਲੋਂ 7,8 ਦਸੰਬਰ 1990 ਨੂੰ "ਗੁਰਮਤਿ ਸੰਗੀਤ ਵਿਭਿੰਨ ਪਰਿਪੇਖ" ਸੈਮੀਨਾਰ ਅਤੇ ਗੁਰਮਤਿ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਸਿੰਘ ਬੰਧੂ, ਡਾ. ਅਜੀਤ ਸਿੰਘ ਪੈਂਤਲ, ਡਾ. ਜਾਗੀਰ ਸਿੰਘ, ਡਾ. ਦਰਸ਼ਨ ਸਿੰਘ ਨਰੂਲਾ, ਡਾ. ਜਸਬੀਰ ਸਿੰਘ ਸਾਬਰ ਅਤੇ ਡਾ. ਗੁਰਨਾਮ ਸਿੰਘ ਜੀ ਨੇ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਕਰਕੇ ਇਸ ਸ਼ੈਲੀ ਨੂੰ ਅਗਾਂਹ ਵਧੂ ਬਣਾਇਆ। ਪੰਜਾਬ ਯੂਨੀਵਰਸਿਟੀ ਨੇ ਵੀ ਗੁਰਮਤਿ ਸੰਗੀਤ ਨੂੰ ਇਕ ਵਿਸ਼ੇ ਵਜੋਂ ਮਾਨਤਾ ਦੇਣ ਅਤੇ ਬੀ.ਏ., ਐਮ.ਏ. ਪੱਧਰ ਤੱਕ ਸ਼ੁਰੂ ਕਰਨ ਲਈ ਯਤਨ ਕੀਤਾ। ਯੂਨੀਵਰਸਿਟੀ ਵੱਲੋਂ ਗੁਰਮਤਿ ਸੰਗੀਤ ਵਿੱਚ ਅਨੇਕਾਂ ਹੀ ਕਿਤਾਬਾਂ ਲਿਖਵਾਈਆਂ ਗਈਆਂ ਹਨ ਜੋ ਯੂਨੀਵਰਸਿਟੀ ਦੀ ਪਬਲੀਕੇਸ਼ਨ ਬਿਊਰੋ ਵਿੱਚੋਂ ਗੁਰਮਤਿ ਪ੍ਰੇਮੀ ਲੈ ਕੇ ਲਾਭ ਉਠਾ ਸਕਦੇ ਹਨ।

58ਵੀਂ ਸਰਬ ਹਿੰਦ ਕਾਨਫਰੰਸ ਵਿੱਚ ਪਟਿਆਲੇ ਦੇ ਗੁਰਮਤਿ ਸੰਗੀਤ ਪ੍ਰੇਮੀਆਂ ਨੇ ਰਲ ਕੇ ਕਾਨਫਰੰਸ ਦੇ ਦੌਰਾਨ ਇਕ ਵਿਸ਼ੇਸ਼ ਕੀਰਤਨ ਦਰਬਾਰ (ਰਾਗ ਗਉੜੀ ਦੇ ਪ੍ਰਕਾਰ) ਕਰਾਇਆ ਜੋ ਕਿ ਨਿਰਧਾਰਤ ਰਾਗਾਂ ਵਿੱਚ ਸੀ। ਇਸ ਵਿੱਚ ਗੁਰਮਤਿ ਸੰਗੀਤ ਦੇ ਪ੍ਰੇਮੀਆਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਗੁਰਮਤਿ ਸੰਗੀਤ ਦੇ ਸਿਧਾਂਤਕ ਅਤੇ ਵਿਵਹਾਰਕ ਖੇਤਰ ਵਿੱਚ ਜਿਹੜੇ ਵਿਦਵਾਨ ਵਿਸ਼ੇਸ਼ ਤੌਰ ਤੇ ਕਾਰਜਸ਼ੀਲ ਹਨ ਉਹਨਾ ਦਾ ਜ਼ਿਕਰ ਕਰਨਾ ਨਿਸ਼ਚੇ ਹੀ ਮਹੱਤਵਪੂਰਨ ਹੈ। ਇਨ੍ਹਾਂ ਵਿਦਵਾਨਾਂ ਵਿੱਚ ਪ੍ਰਿੰਸੀਪਲ ਸਤਿਬੀਰ ਸਿੰਘ, ਡਾ. ਅਜੀਤ ਸਿੰਘ ਪੈਂਤਲ, ਡਾ. ਜਾਗੀਰ ਸਿੰਘ, ਡਾ. ਦਵਿੰਦਰ ਸਿੰਘ ਵਿਦਿਆਰਥੀ, ਡਾ. ਦਰਸ਼ਨ ਸਿੰਘ ਨਰੂਲਾ, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਭਾਈ ਦਿਆਲ ਸਿੰਘ, ਸੰਤ ਸਰਵਣ ਸਿੰਘ, ਭਾਈ ਉਤਮ ਸਿੰਘ, ਪ੍ਰੋ. ਪਰਮਜੋਤ ਸਿੰਘ, ਟੀ.ਸੀ. ਨਾਗਪਾਲ, ਪ੍ਰੋ. ਕੁਲਵੰਤ ਸਿੰਘ ਗਰੇਵਾਲ, ਡਾ. ਗੁਰਨਾਮ ਸਿੰਘ ਆਦਿ ਵਿਸ਼ੇਸ਼ ਹਨ।

ਸਾਡੀ ਦਿਲੀ ਕਾਮਨਾ ਹੈ ਕਿ ਗੁਰਮਤਿ ਸੰਗੀਤ ਆਪਣੇ ਪੁਰਾਤਨ ਵਿਰਸੇ ਨਾਲ ਜੁੜੇ, ਜਿਸ ਵਿਰਸੇ ਨੂੰ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਤੇ ਪ੍ਰਵਾਨਗੀ ਪ੍ਰਾਪਤ ਰਹੀ ਹੈ। ਇਸ ਤਰ੍ਹਾਂ ਹੀ ਅਸੀਂ ਉਨ੍ਹਾਂ ਦੀ ਬਾਣੀ ਨਾਲ ਜੁੜ ਸਕਦੇ ਹਾਂ ਅਤੇ ਗੁਰਮਤਿ ਸੰਗੀਤ ਦਾ ਪ੍ਰਚਾਰ ਵੀ ਘਰ ਘਰ ਲੋਕਾਂ ਤਕ ਪਹੁੰਚਾ ਸਕਦੇ ਹਾਂ।

# ਗੁਰਮਤਿ ਸੰਗੀਤ ਸਬੰਧੀ ਵਿਸ਼ੇਸ਼ ਜਤਨ

*-ਪ੍ਰਿੰ. ਸਤਿਬੀਰ ਸਿੰਘ*

ਗੁਰੂ ਕਿਰਪਾ ਦੁਆਰਾ ਪਿਛਲੇ ਕੁਝ ਸਮੇਂ ਤੋਂ ਗੁਰਮਤਿ ਸੰਗੀਤ ਦੀ ਵਿਲੱਖਣ ਪਹਿਚਾਣ ਨੂੰ ਉਜਾਗਰ ਕਰਨ ਲਈ ਵੱਖ ਵੱਖ ਸੰਸਥਾਵਾਂ ਤੇ ਵਿਦਵਾਨ ਕਾਰਜਸ਼ੀਲ ਹਨ। ਇਸ ਵਡੇਰੇ ਉਦੇਸ਼ ਨੂੰ ਪੂਰਾ ਕਰਨ ਲਈ ਬਹੁਤ ਸਾਰੇ ਵਿਦਵਾਨ, ਸੰਗੀਤਕਾਰ, ਰਾਗੀ ਸਿੰਘ, ਸੰਸਥਾਵਾਂ ਤੇ ਸਮੂਹ ਸੰਗਤਾਂ ਨੇ ਆਪੋ ਆਪਣਾ ਭਰਪੂਰ ਯੋਗਦਾਨ ਪਾਇਆ ਹੈ। ਜਿਸਨੂੰ ਇੱਥੇ ਸ਼ਬਦਾਂ ਵਿੱਚ ਸਮੇਟ ਸਕਣਾ ਕਠਿਨ ਪ੍ਰਤੀਤ ਹੋ ਰਿਹਾ ਹੈ। ਫਿਰ ਵੀ ਪਿਛਲੇ ਕੁਝ ਸਮੇਂ ਤੋਂ ਜਿਹੜੇ ਯਤਨ ਆਰੰਭੇ ਗਏ ਸਨ ਉਨ੍ਹਾਂ ਦੀਆਂ ਕੁਝ ਅਹਿਮ ਪ੍ਰਾਪਤੀਆਂ ਸੰਬੰਧੀ ਵਿਚਾਰ ਜ਼ਰੂਰੀ ਹੈ ਕਿਉਂ ਜੋ ਇਹ ਭਵਿੱਖ ਵਿਚ ਗੁਰਮਤਿ ਸੰਗੀਤ ਸੰਬੰਧੀ ਸਾਡੇ ਯਤਨਾਂ ਨੂੰ ਦਿਸ਼ਾ ਪ੍ਰਦਾਨ ਕਰਨ ਵਿਚ ਸਹਾਈ ਹੋਵੇਗੀ।

1. ਪੰਜਾਬੀ ਯੂਨੀਵਰਸਿਟੀ ਨੇ ਗੁਰਮਤਿ ਸੰਗੀਤ ਪ੍ਰਤੀ ਵਿਸ਼ੇਸ਼ ਸੈਮੀਨਾਰ ਤੇ ਪ੍ਰਾਜੈਕਟ ਆਰੰਭ ਕੇ ਇਸ ਖੇਤਰ ਵਿੱਚ ਆਪਣਾ ਵਿਸ਼ੇਸ਼ ਸਥਾਨ ਬਣਾਇਆ ਹੈ। ਇਨ੍ਹਾਂ ਵਿਸ਼ੇਸ਼ ਜਤਨਾਂ ਵਿਚ ਕੁਝ ਮਹੱਤਵਪੂਰਣ ਪੁਸਤਕਾਂ ਦੇ ਪ੍ਰਕਾਸ਼ਨ ਤੋਂ ਇਲਾਵਾ **'ਗੁਰਮਤਿ ਸੰਗੀਤ ਸੰਦਰਭ ਕੋਸ਼'** ਦੀ ਤਿਆਰੀ ਅਤੇ 'ਗੁਰਮਤਿ ਸੰਗੀਤ ਸੰਬੰਧੀ ਸੈਮੀਨਾਰ' ਪ੍ਰਮੁੱਖ ਹਨ।

ਇਸੇ ਲੜੀ ਵਿਚ ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪਟਿਆਲਾ ਵਲੋਂ ਮਿਤੀ 7,8, ਦਸੰਬਰ 1990 ਨੂੰ ਯੂ.ਜੀ.ਸੀ. ਦੇ ਸਹਿਯੋਗ ਨਾਲ **'ਗੁਰਮਤਿ ਸੰਗੀਤ: ਵਿਭਿੰਨ ਪਰਿਪੇਖ'** ਸੈਮੀਨਾਰ ਅਤੇ **'ਗੁਰਮਤਿ ਸੰਗੀਤ ਸੰਮੇਲਨ'** ਦਾ ਆਯੋਜਨ ਕੀਤਾ। ਇਸ ਸੈਮੀਨਾਰ ਵਿਚ ਸਿੰਘ ਬੰਧੂ ਸ. ਸੁਰਿੰਦਰ ਸਿੰਘ, ਸ. ਤੇਜਪਾਲ ਸਿੰਘ, ਡਾ. ਅਜੀਤ ਸਿੰਘ ਪੈਂਤਲ, ਡਾ. ਜਗੀਰ ਸਿੰਘ, ਡਾ. ਦੇਵਿੰਦਰ ਸਿੰਘ ਵਿਦਿਆਰਥੀ, ਡਾ. ਦਰਸ਼ਨ ਸਿੰਘ ਨਰੂਲਾ, ਡਾ. ਜਸਬੀਰ ਸਿੰਘ ਸਾਬਰ, ਪ੍ਰੋ. ਕੁਲਵੰਤ ਸਿੰਘ ਗਰੇਵਾਲ, ਡਾ. ਗੁਰਨਾਮ ਸਿੰਘ ਨੇ ਆਪਣੇ ਖੋਜ ਭਰਪੂਰ ਵਿਚਾਰਾਂ ਤੇ ਨਿਰਧਾਰਤ ਪਰੰਪਰਾ ਅਨੁਸਾਰ ਸ਼ਬਦ ਕੀਰਤਨ ਪ੍ਰਸਤੁਤ ਕਰਕੇ ਸਮਾਗਮ ਨੂੰ ਯਾਦਗਾਰੀ ਬਣਾਇਆ। ਇਸ ਸੈਮੀਨਾਰ ਤੇ ਡਾ. ਐਚ.ਕੇ. ਮਨਮੋਹਨ ਸਿੰਘ ਤੇ ਪ੍ਰਿੰ. ਸਤਿਬੀਰ ਸਿੰਘ ਜੀ ਦੀ ਵਿਸ਼ੇਸ਼ ਸਰਪ੍ਰਸਤੀ ਦੀ ਪ੍ਰਾਪਤੀ ਸੀ। ਸੈਮੀਨਾਰ ਦੇ ਆਯੋਜਨ ਲਈ ਵਿਭਾਗ ਦੇ ਸਮੂਹ ਸਟਾਫ ਮੁਖੀ ਸ. ਸੁਰਿੰਦਰ ਸਿੰਘ ਖਹਿਰਾ ਅਤੇ ਡਾ. ਗੁਰਨਾਮ ਸਿੰਘ, ਸੈਮੀਨਾਰ ਡਾਇਰੈਕਟਰ ਜਿਨ੍ਹਾਂ ਨੂੰ, ਇਸ ਸੈਮੀਨਾਰ ਨੂੰ ਵਿਉਂਤ, ਪ੍ਰਬੰਧ ਤੇ ਸਫਲਤਾ ਦਿੱਤੀ, ਵਧਾਈ ਦੇ ਪਾਤਰ ਹਨ।

2. ਗੁਰੂ ਨਾਨਕ ਸਿੱਖ ਸਟੱਡੀਜ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਚੰਡੀਗੜ੍ਹ ਨੇ ਵਿਭਾਗ ਦੇ ਚੇਅਰਮੈਨ ਡਾ. ਦਰਸ਼ਨ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਮਿਤੀ 2.4.1985 ਨੂੰ ਇਕ ਵਿਸ਼ੇਸ਼ ਸੈਮੀਨਾਰ A Seminar on Sikh Music

ਆਯੋਜਿਤ ਕੀਤਾ ਜਿਸਦਾ ਵਿਸ਼ੇਸ਼ ਮਹੱਤਵ ਵੀ ਸੀ, ਇਸ ਸੈਮੀਨਾਰ ਦਾ ਮੁੱਖ ਆਕਰਸ਼ਨ ਤੇ ਪ੍ਰਾਪਤੀ ਸਵ. ਪ੍ਰੋ. ਤਾਰਾ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਸੰਬੰਧੀ ਖੋਜ ਭਰਪੂਰ ਭਾਸ਼ਣ ਦੇ ਦੌਰਾਨ ਡਾ. ਗੁਰਨਾਮ ਸਿੰਘ ਤੇ ਪ੍ਰੋ. ਜਗਜੀਤ ਕੌਰ ਨੇ ਭਿੰਨ ਭਿੰਨ ਰਾਗਾਂ ਤੇ ਗਾਇਨ ਸ਼ੈਲੀਆਂ ਦਾ ਗਾਇਨ ਕੀਤਾ। ਇਸ ਸੈਮੀਨਾਰ ਦਾ ਰਾਸ਼ਟਰੀ ਪੱਧਰ ਉੱਤੇ ਚਰਚਾ ਹੋਇਆ ਤੇ ਗੁਰਮਤਿ ਸੰਗੀਤ ਨੂੰ ਸਿੱਖ ਧਰਮ ਤੇ ਉੱਤਰੀ ਭਾਰਤੀ ਸੰਗੀਤ ਵਿਚ ਵਿਲੱਖਣ ਪਛਾਣ ਦੀ ਗੱਲ ਆਰੰਭ ਹੋਈ।

3. ਗੁਰੂ ਤੇਗ਼ ਬਹਾਦਰ ਸੇਵਾ ਸੁਸਾਇਟੀ, ਚੰਡੀਗੜ੍ਹ ਵਲੋਂ 17 ਅਪਰੈਲ 1991 ਨੂੰ 'ਗੁਰਮਤਿ ਸੰਗੀਤ: ਵਿਰਸਾ ਤੇ ਵਰਤਮਾਨ' ਵਿਸ਼ੇ ਉੱਤੇ ਸੈਮੀਨਾਰ ਐਡਵੋਕੇਟ ਸ. ਮਲਕੀਅਤ ਸਿੰਘ ਦੇ ਉਦਮ ਨਾਲ ਆਯੋਜਿਤ ਕੀਤਾ ਗਿਆ ਜਿਸ ਵਿਚ ਵੱਖ ਵੱਖ ਵਿਦਵਾਨਾਂ ਨੇ ਖੋਜ ਪੱਤਰ ਪ੍ਰਸਤੁਤ ਕੀਤੇ ਜਿਨ੍ਹਾਂ ਵਿਚ ਗੁਰਮਤਿ ਸੰਗੀਤ ਨੂੰ ਨਿਰਧਾਰਤ ਪਰੰਪਰਾ ਅਨੁਸਾਰ ਗਾਇਨ ਉੱਤੇ ਜ਼ੋਰ ਦਿੱਤਾ ਗਿਆ। ਸੈਮੀਨਾਰ ਦੀ ਪ੍ਰਧਾਨਗੀ ਪ੍ਰਿੰ. ਗੁਰਬਖ਼ਸ਼ ਸਿੰਘ ਸ਼ੇਰਗਿੱਲ ਤੇ ਡਾ. ਦਰਸ਼ਨ ਸਿੰਘ, ਚੇਅਰਮੈਨ, ਗੁਰੂ ਨਾਨਕ ਸਿੱਖ ਸਟੱਡੀਜ਼ ਤੇ ਡਾ. ਬਲਕਾਰ ਸਿੰਘ, ਡੀਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ, ਪੰਜਾਬੀ ਯੂਨੀਵਰਸਿਟੀ ਨੇ ਕੀਤੀ। ਇਸ ਸਮਾਗਮ ਵਿਚ ਉੱਚ ਕੋਟੀ ਦਾ ਗੁਰਮਤਿ ਸੰਗੀਤ ਦਰਬਾਰ ਵੀ ਹੋਇਆ। ਇਸ ਸਮਾਗਮ ਵਿੱਚ ਪ੍ਰੋ. ਯਸ਼ਪਾਲ ਜੀ (ਸ਼ਾਸਤਰੀ ਗਾਇਨ) ਅਤੇ ਭਾਈ ਉੱਤਮ ਸਿੰਘ ਜੀ (ਰਾਗੀ) ਨੂੰ ਉਨ੍ਹਾਂ ਦੀਆਂ ਸੇਵਾਵਾਂ ਬਦਲੇ ਸਨਮਾਨਿਤ ਕੀਤਾ ਗਿਆ।

4. ਗੁਰਮਤਿ ਸੰਗੀਤ ਸੁਸਾਇਟੀ, ਪਟਿਆਲਾ ਦੀ ਸਥਾਪਨਾ ਸਵ. ਪ੍ਰੋ. ਤਾਰਾ ਸਿੰਘ ਜੀ ਨੇ ਕੀਤੀ ਜਿਸਨੂੰ ਇਸ ਸਮੇਂ ਦਾਸ ਜੀ ਦੀ ਸਰਪ੍ਰਸਤੀ ਪ੍ਰਾਪਤ ਹੈ। ਇਸ ਸੁਸਾਇਟੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਨੂੰ ਲੜੀਵਾਰ ਕਿਸੇ ਨਾ ਕਿਸੇ ਗੁਰਸਿੱਖ ਦੇ ਘਰ ਬਗ਼ੈਰ ਕਿਸੇ ਭੇਟਾ ਆਦਿ ਦੇ ਗਾਉਣ ਦੀ ਰੀਤ ਚਲਾਈ। ਡਾ. ਗੁਰਨਾਮ ਸਿੰਘ, ਬੀਬੀ ਨਿਵੇਦਿਤਾ ਉੱਪਲ ਅਤੇ ਪ੍ਰੋ. ਤਾਰਾ ਸਿੰਘ ਜੀ ਦੇ ਹੋਰ ਸ਼ਾਗਿਰਦ ਇਸ ਸਮਾਗਮ ਵਿੱਚ ਰਾਗਾਂ ਦਾ ਗਾਇਨ ਕਰਦੇ ਹਨ ਤੇ ਪ੍ਰਿੰ. ਸਤਿਬੀਰ ਸਿੰਘ ਜੀ ਸੰਬੰਧਿਤ ਰਾਗ ਤੇ ਬਾਣੀ ਸੰਬੰਧੀ ਵਿਚਾਰ ਪ੍ਰਗਟਾਉਂਦੇ ਹਨ। 'ਗੁਰਮਤਿ ਸੰਗੀਤ ਐਵਾਰਡ', 'ਗੁਰਮਤਿ ਸੰਗੀਤ ਸੰਮੇਲਨ', 'ਗੁਰਮਤਿ ਸੰਗੀਤ ਮੁਕਾਬਲੇ', ਗੁਰਮਤਿ ਸੰਗੀਤ ਸੰਬੰਧੀ ਪੁਸਤਕਾਂ ਦਾ ਪ੍ਰਕਾਸ਼ਨ ਤੇ 'ਸ਼ਬਦ ਕੀਰਤਨ ਵਿਚਾਰ ਸਪਤਾਹ' ਇਸ ਸੁਸਾਇਟੀ ਦੀਆਂ ਵਿਸ਼ੇਸ਼ ਗਤੀਵਿਧੀਆਂ ਹਨ।

5. ਅੰਮ੍ਰਿਤ ਕੀਰਤਨ ਟਰੱਸਟ, ਚੰਡੀਗੜ੍ਹ ਗੁਰਮਤਿ ਸੰਗੀਤ ਦੇ ਖੇਤਰ ਵਿਚ ਇਕ ਨਿਵੇਕਲੀ ਸੰਸਥਾ ਵਜੋਂ ਉਜਾਗਰ ਹੋਈ ਹੈ ਜਿਸਨੇ ਪਿਛਲੇ ਕੁਝ ਸਾਲਾਂ ਵਿਚ ਅਹਿਮ ਪ੍ਰਾਪਤੀਆਂ ਕੀਤੀਆਂ ਹਨ। ਸ਼੍ਰੋਮਣੀ ਰਾਗੀ ਅਤੇ ਗੁਰਮਤਿ

ਸੰਗੀਤ ਦੇ ਪ੍ਰਸਿੱਧ ਵਿਦਵਾਨ ਡਾ. ਜਾਗੀਰ ਸਿੰਘ ਤੇ ਹੋਰ ਗੁਰਸਿੱਖ ਪ੍ਰੇਮੀਆਂ ਨੇ ਇਸ ਟਰੱਸਟ ਨੂੰ ਵਿਸ਼ੇਸ਼ ਤੌਰ ਤੇ ਸਥਾਪਿਤ ਕੀਤਾ ਹੈ। ਇਸ ਟਰੱਸਟ ਵਲੋਂ **'ਅੰਮ੍ਰਿਤ ਕੀਰਤਨ'** ਮੈਗਜ਼ੀਨ ਗੁਰਮਤਿ ਸੰਗੀਤ ਪ੍ਰੇਮੀਆਂ ਲਈ ਹਰ ਮਹੀਨੇ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਇਹ ਪਹਿਲਾ ਤੇ ਸਫਲ ਉੱਦਮ ਹੈ। ਇਸ ਮੈਗਜ਼ੀਨ ਨੂੰ ਪਾਠਕਾਂ ਵਲੋਂ ਭਰਪੂਰ ਹੁੰਗਾਰਾ ਪ੍ਰਾਪਤ ਹੈ। ਇਸ ਮੈਗਜ਼ੀਨ ਤੋਂ ਇਲਾਵਾ ਗੁਰਮਤਿ ਸੰਗੀਤ ਸਬੰਧੀ ਕੈਸਟਾਂ ਗੁਰਮਤਿ ਸੰਗੀਤਾਚਾਰੀਆ ਪ੍ਰੋ. ਤਾਰਾ ਸਿੰਘ ਯਾਦਗਾਰੀ ਇਨਾਮ, ਖੋਜ ਪ੍ਰਾਜੈਕਟ ਆਦਿ ਇਸ ਟਰੱਸਟ ਦੀਆਂ ਵਿਸ਼ੇਸ਼ ਪ੍ਰਾਪਤੀਆਂ ਹਨ। ਜਿਸ ਲਗਨ ਤੇ ਮਿਹਨਤ ਨਾਲ ਡਾ. ਜਾਗੀਰ ਸਿੰਘ ਇਸਨੂੰ ਚਲਾ ਰਹੇ ਹਨ ਇਨ੍ਹਾਂ ਤੋਂ ਭਵਿੱਖ ਵਿਚ ਹੋਰ ਉਚੇਰੀਆਂ ਪ੍ਰਾਪਤੀਆਂ ਦੀ ਆਸ ਹੈ।

6. ਪੰਜਾਬ ਸਕੂਲ ਸਿੱਖਿਆ ਬੋਰਡ ਨੇ ਗੁਰਮਤਿ ਸੰਗੀਤ ਦੇ ਸੰਦਰਭ ਵਿੱਚ ਇਕ ਇਤਿਹਾਸਕ ਪ੍ਰਾਪਤੀ ਦਰਸਾਈ ਹੈ। ਚੇਅਰਮੈਨ ਸ. ਗੁਰਬਖਸ਼ ਸਿੰਘ ਸ਼ੇਰਗਿੱਲ ਦੀ ਸੁਯੋਗ ਸਰਪ੍ਰਸਤੀ ਅਤੇ ਡਾ. ਜਾਗੀਰ ਸਿੰਘ ਜੀ ਦੀ ਅਣਥੱਕ ਮਿਹਨਤ ਤੇ ਯਤਨ ਸਦਕਾ 10+1, 10+2 ਵਿੱਚ **'ਗੁਰਬਾਣੀ ਸੰਗੀਤ'** ਵਿਸ਼ੇ ਵਜੋਂ ਮਾਨਤਾ ਦੇ ਦਿੱਤੀ ਗਈ ਹੈ। ਇਹ ਵਿਸ਼ਾ ਹੁਣ ਸਕੂਲ, ਕਾਲਜਾਂ ਵਿਚ ਬਾਕੀ ਵਿਸ਼ਿਆਂ ਵਾਂਗੂੰ ਹੀ ਪੜ੍ਹਾਇਆ ਜਾਵੇਗਾ।

7. ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੀ ਗੁਰਮਤਿ ਸੰਗੀਤ ਨੂੰ ਵਿਸ਼ੇ ਵਜੋਂ ਮਾਨਤਾ ਦੇਣ ਅਤੇ ਇਸਨੂੰ ਬੀ.ਏ., ਐਮ.ਏ. ਪੱਧਰ ਤੇ ਸ਼ੁਰੂ ਕਰਨ ਲਈ ਯਤਨਸ਼ੀਲ ਹਨ। ਇਸ ਯਤਨ ਨੂੰ ਜਿੱਥੇ ਹੋਰ ਵਿਦਵਾਨ ਤੇ ਮਿਹਰਬਾਨ ਸਰਪ੍ਰਸਤ ਦੀ ਅਗਵਾਈ ਪ੍ਰਾਪਤ ਹੈ ਉੱਥੇ ਸੰਗੀਤ ਵਿਭਾਗ ਦੇ ਮੁਖੀ ਸ. ਗੁਰਪ੍ਰਤਾਪ ਸਿੰਘ ਗਿੱਲ, ਡਾ. ਅਨਿਲ ਨਰੂਲਾ ਤੇ ਡਾ. ਗੁਰਨਾਮ ਸਿੰਘ ਇਸ ਕਾਰਜ ਲਈ ਵਿਸ਼ੇਸ਼ ਤੌਰ ਤੇ ਯਤਨਸ਼ੀਲ ਹਨ।

8. ਗੁਰਮਤਿ ਸੰਗੀਤ ਦੇ ਸਿਧਾਂਤਕ ਤੇ ਵਿਵਹਾਰ ਖੇਤਰ ਵਿੱਚ ਜਿਹੜੇ ਵਿਦਵਾਨ ਵਿਸ਼ੇਸ਼ ਤੌਰ ਤੇ ਕਾਰਜਸ਼ੀਲ ਹਨ ਉਨ੍ਹਾਂ ਦਾ ਉਲੇਖ ਨਿਸਚੇ ਹੀ ਮਹੱਤਵਪੂਰਣ ਹੈ। ਇਨ੍ਹਾਂ ਵਿਦਵਾਨਾਂ ਵਿੱਚੋਂ ਪ੍ਰਿੰ. ਸਤਿਬੀਰ ਸਿੰਘ, ਡਾ. ਅਜੀਤ ਸਿੰਘ ਪੈਂਟਲ, ਡਾ. ਜਾਗੀਰ ਸਿੰਘ, ਡਾ. ਦੇਵਿੰਦਰ ਸਿੰਘ ਵਿਦਿਆਰਥੀ, ਡਾ. ਦਰਸ਼ਨ ਸਿੰਘ ਨਰੂਲਾ, ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ, ਭਾਈ ਦਿਆਲ ਸਿੰਘ, ਸੰਤ ਸਰਵਣ ਸਿੰਘ, ਭਾਈ ਉੱਤਮ ਸਿੰਘ, ਪ੍ਰੋ. ਪਰਮਜੋਤ ਸਿੰਘ, ਟੀ.ਸੀ. ਨਾਗਪਾਲ, ਡਾ. ਜਸਵੀਰ ਸਿੰਘ ਸਾਬਰ, ਪ੍ਰੋ. ਕੁਲਵੰਤ ਗਰੇਵਾਲ, ਡਾ. ਗੁਰਨਾਮ ਸਿੰਘ ਆਦਿ ਵਿਸ਼ੇਸ਼ ਹਨ। ਇਨ੍ਹਾਂ ਵਿਦਵਾਨਾਂ ਦੁਆਰਾ ਲਿਖਤ ਪੁਸਤਕਾਂ, ਖੋਜ ਪ੍ਰਬੰਧ, ਖੋਜ ਪੱਤਰ ਗੁਰਮਤਿ ਸੰਗੀਤ ਲਈ ਆਧਾਰ ਸਮੱਗਰੀ ਹਨ।

'ਅਦੁੱਤੀ ਗੁਰਮਤਿ ਸੰਗੀਤ ਸੰਮੇਲਨ' ਗੁਰਮਤਿ ਸੰਗੀਤ ਸੰਬੰਧੀ ਵਰਤਮਾਨ

ਨੇ ਤਬਲਾ, ਇਸ ਤਰ੍ਹਾਂ ਕੀਰਤਨ ਕਰਨਾ। ਵੱਡੇ ਵੱਡੇ ਸਮਾਗਮਾਂ ਤੇ ਅਸੀਂ ਪਿਤਾ ਜੀ ਨਾਲ ਵੀ ਕੀਰਤਨ ਕਰਦੇ ਰਹੇ।

"1946 ਤੋਂ 1952 ਤਕ ਵੀ ਅਸੀਂ ਪਿਤਾ ਜੀ ਪਾਸੋਂ ਬਹੁਤ ਕੁਝ ਸਿੱਖਿਆ, ਜੋ ਸ਼ਬਦ ਰੀਤ ਤੋਂ ਬਿਨਾਂ ਕਾਮਯਾਬ ਕੀਰਤਨੀਆਂ ਬਣਨ ਲਈ ਉਪਦੇਸ਼ ਸਨ, ਜੋ ਔਕੜਾਂ ਸਾਡੇ ਸਾਹਮਣੇ ਆਉਂਦੀਆਂ ਸਨ, ਉਨ੍ਹਾਂ ਲਈ ਸਿੱਖਿਆ ਇਤਿਆਦਿ। ਫਿਰ ਤਾਂ ਵੱਡੇ ਵੱਡੇ ਦੀਵਾਨਾਂ ਵਿੱਚ 23 ਸਲੋਕ ਆਸਾ ਦੀ ਵਾਰ ਦੇ ਅਸਾਂ ਲਾਉਣੇ, ਪਿਤਾ ਜੀ ਨੇ ਪਿੱਛੇ ਬੈਠ ਕੇ ਸੁਣਨਾ। ਅਖੀਰਲਾ ਸਲੋਕ ਤੇ ਇੱਕ ਦੋ ਸ਼ਬਦਾਂ ਦਾ ਕੀਰਤਨ ਪਿਤਾ ਜੀ ਨੇ ਕਰਕੇ ਭੋਗ ਪਾਉਣਾ ਤੇ ਮੈਂ ਤਾਊਸ ਤੇ ਭਰਾ ਹੁਰਾਂ ਤਬਲਾ ਵਜਾਉਣਾ।

"ਇਕ ਵੇਰ ਸ੍ਰੀ ਅਕਾਲ ਤਖ਼ਤ ਸਾਹਿਬ ਸਪੈਸ਼ਲ ਦੀਵਾਨ ਸੀ। ਗੁਰਪੁਰਬ ਤੇ ਬਹੁਤ ਇਕੱਠ ਸੀ, ਪਹਿਲੇ ਸੰਗੀਤ ਸਭਾ ਵਾਲਿਆਂ ਕੀਰਤਨ ਕੀਤਾ। ਫਿਰ ਭਾਈ ਸਾਹਿਬ ਪੂਰਨ ਸਿੰਘ ਜੀ ਤਰਨਤਾਰਨ ਵਾਲੇ, ਫਿਰ ਭਾਈ ਸਾਹਿਬ ਸਮੁੰਦ ਸਿੰਘ ਜੀ, ਅਖੀਰ ਵਿੱਚ ਅਸਾਂ ਹਾਜ਼ਰੀ ਭਰੀ। ਸਭ ਤੋਂ ਪਹਿਲੇ ਕਾਨੜੇ ਦੀ ਪੜਤਾਲ, ਮਰਿਯਾਦਾ ਮੁਤਾਬਕ, ਤਬਲੇ ਤੇ ਉਸ ਵੇਲੇ ਭਾਈ ਰਤਨ ਸਿੰਘ ਸਾਡੇ ਨਾਲ ਸਨ, ਐਸਾ ਸਮਾਂ ਬੱਝਿਆ ਇਕ ਸਿੰਘ ਸੰਗਤ 'ਚੋਂ ਉਠ ਕੇ ਉੱਚੀ ਉੱਚੀ ਇਹ ਤੁਕਾਂ ਪੜ੍ਹਨ ਲਗ ਪਿਆ (ਧੰਨ ਜਨਨੀ ਜਿਨਿ ਜਾਇਆ ਧੰਨ ਪਿਤਾ ਪਰਧਾਨੁ) ਇਹ ਤੁਕ ਕਈ ਵੇਰ ਪੜ੍ਹੀ, ਪੂਜ ਪਿਤਾ ਜੀ ਵੀ ਸੰਗਤ ਵਿੱਚ ਬੈਠੇ ਸਨ, ਭਾਈ ਸਾਹਿਬ ਸਮੁੰਦ ਸਿੰਘ ਜੀ ਭਾਈ ਪੂਰਨ ਸਿੰਘ ਜੀ ਵੀ ਸੰਗਤ ਵਿੱਚ ਸਨ, (ਉਸ ਵਕਤ ਰਾਗੀ ਸਿੰਘ ਰਾਗੀ ਸਿੰਘਾਂ ਨੂੰ ਸੁਣਦੇ ਸਨ, ਅੱਜ ਕੱਲ੍ਹ ਨਹੀਂ ਸੁਣਦੇ) ਕੀਰਤਨ ਤੋਂ ਪਿੱਛੋਂ ਜਦੋਂ ਅਸੀਂ ਵਾਪਸ ਰਿਹਾਇਸ਼ੀ ਜਗ੍ਹਾ ਜਾਣ ਲੱਗੇ ਤਾਂ ਪਿਤਾ ਜੀ ਨੇ ਸਾਨੂੰ ਦੋਹਾਂ ਨੂੰ ਗਲੇ ਲਾ ਲਿਆ ਤੇ ਕਹਿਣ ਲੱਗੇ ਜੇ ਤੁਸੀਂ ਦੁਨਿਆਵੀ ਕਿੱਡੇ ਵੱਡੇ ਵੀ ਅਫ਼ਸਰ ਬਣ ਜਾਂਦੇ ਤੁਹਾਨੂੰ ਇਹ ਅਸੀਸ ਨਹੀਂ ਸੀ ਮਿਲਣੀ ਜੋ ਸੰਗਤ 'ਚੋਂ ਮਿਲੀ ਹੈ।

"1952, 29 ਮਈ ਨੂੰ ਪਿਤਾ ਜੀ ਚੜ੍ਹਾਈ ਕਰ ਗਏ। ਸਾਨੂੰ ਦਿੱਲੀ ਕਮੇਟੀ ਨੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਪੁਰਬ ਤੇ ਸੱਦਿਆ। ਤਿੰਨ ਦਿਨ ਦੀਵਾਨਾਂ ਵਿੱਚ ਬਹੁਤ ਚੜ੍ਹਦੀ ਕਲਾ ਵਿੱਚ ਕੀਰਤਨ ਹੋਏ, ਗੁਰਦੁਆਰਾ ਕਮੇਟੀ ਨੇ ਸਰਵਿਸ ਲਈ ਪ੍ਰੇਰਿਆ, ਪਰ ਸਾਡਾ ਮਨ ਨਹੀਂ ਸੀ, ਵਾਪਸ ਚਲੇ ਗਏ। 1953 ਵਿੱਚ ਫਿਰ ਕਮੇਟੀ ਨੇ ਸੱਦਿਆ ਉਦੋਂ ਸ. ਦਾਨ ਸਿੰਘ ਜੀ ਸਕੱਤਰ ਤੇ ਬਾਵਾ ਬਚਿੱਤਰ ਸਿੰਘ ਜੀ ਪ੍ਰਧਾਨ ਸਨ, ਸੰਗਤ 'ਚੋਂ ਪ੍ਰੇਮੀਆਂ ਨੇ ਤੇ ਗੁਰਦੁਆਰਾ ਕਮੇਟੀ ਨੇ ਜ਼ੋਰ ਪਾ ਕੇ ਸਰਵਿਸ ਲਈ ਆਖਿਆ, ਖ਼ਿਆਲ ਕੀਤਾ ਕਿ 2-4 ਮਹੀਨੇ ਸਰਵਿਸ ਦਾ ਸੁਆਦ ਵੇਖ ਲਵੋ। ਫਿਰ ਛੱਡ ਦਿਆਂਗੇ। 6 ਮਹੀਨੇ ਅਸੀਂ ਸ. ਬੁਧ ਸਿੰਘ ਜੀ ਰੰਗ ਵਾਲੇ ਕਰੋਲ ਬਾਗ ਉਨ੍ਹਾਂ ਦੇ ਘਰ ਹੀ ਠਹਿਰੇ, ਸੰਗਤ ਨੇ ਉਹ ਪਿਆਰ ਬਖ਼ਸ਼ਿਆ ਜੋ ਅੱਖਰਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ। ਐਸੇ ਟਿਕੇ ਕਿ ਹੁਣ 43 ਸਾਲ ਹੋ ਚੱਲੇ ਨੇ, 37 ਸਾਲ ਕੁਝ ਮਹੀਨੇ ਕਰਕੇ ਅਸੀਂ 13 ਅਪ੍ਰੈਲ 1991 ਨੂੰ ਆਪ ਕਮੇਟੀ

ਤੇ ਜ਼ੋਰ ਪਾ ਕੇ ਰਿਟਾਇਰਮੈਂਟ ਲਈ, ਜੋ ਕਮੇਟੀ ਨੇ ਸਤਿਕਾਰ ਕੀਤਾ ਉਹ ਕਦੇ ਭੁਲਾਇਆ ਨਹੀਂ ਜਾ ਸਕਦਾ। ਉਸ ਵੇਲੇ ਸ. ਜਸਵੰਤ ਸਿੰਘ ਸ਼ਾਨ ਪ੍ਰਧਾਨ ਸਨ ਤੇ ਡਾ. ਜਸਪਾਲ ਸਿੰਘ ਜੀ ਸਕੱਤਰ ਸਨ। ਗੁਰੂ ਤੇਗ਼ ਬਹਾਦਰ ਮਹਾਰਾਜ ਨੇ ਆਪ ਹੀ ਬਖ਼ਸ਼ਿਸ਼ ਕਰਕੇ ਸੇਵਾ ਲਈ ਹੈ।

"ਦਸੰਬਰ 1953 'ਚ ਸ. ਰਤਨ ਸਿੰਘ ਜੀ ਭੌਂਠਿਆਂ ਵਾਲੇ ਜਨਰਲ ਸਕੱਤਰ ਸਨ ਉਹ ਕਹਿਣ ਲੱਗੇ ਤੁਸੀਂ ਸਰਵਿਸ ਕਿਉਂ ਨਹੀਂ ਕਰਦੇ, ਅਸੀਂ ਕਿਹਾ ਕਿ ਹੁਣ ਅਸੀਂ ਤੁਹਾਨੂੰ ਮਿੱਤਰ ਜਾਣਦੇ ਹਾਂ ਸਰਵਿਸ ਕਰ ਲਈ ਤਾਂ ਤੁਸੀਂ ਆਪਣੇ ਆਪ ਨੂੰ ਅਫ਼ਸਰ ਜਾਨਣਾ ਹੈ ਤੇ ਅਸੀਂ ਤੁਹਾਨੂੰ ਅਫ਼ਸਰ ਮੰਨਣਾ ਨਹੀਂ, ਫ਼ਰਕ ਪੈ ਜਾਏਗਾ, ਬੇਸੁਆਦੀ ਹੋਵੇਗੀ। ਉਹ ਕਹਿਣ ਲੱਗੇ ਤੁਸੀਂ ਗੁਰੂ ਦੀ ਸੇਵਾ ਜਾਣ ਕੇ ਸਰਵਿਸ ਕਰੋ, ਅਸੀਂ ਵੀ ਸੇਵਾਦਾਰ ਹਾਂ। ਸਾਡੀ ਪ੍ਰਬੰਧ ਦੀ ਸੇਵਾ ਹੈ, ਸੋ ਅਸੀਂ ਏਨੇ ਲੰਬੇ ਪੀਰੀਅਡ ਵਿੱਚ ਇਕ ਦਿਨ ਵੀ ਆਪਣੇ ਆਪ ਨੂੰ ਨੌਕਰ ਨਹੀਂ ਸਮਝਿਆ, ਸੇਵਾ ਸਮਝ ਕੇ ਕੀਰਤਨ ਕੀਤਾ ਹੈ, ਸੋ ਗੁਰੂ ਸਾਹਿਬ ਨੇ ਅਪਾਰ ਬਖ਼ਸ਼ਿਸ਼ਾਂ ਕੀਤੀਆਂ ਹਨ।

"ਪੰਜਾਬੀ ਯੂਨੀਵਰਸਿਟੀ ਪਟਿਆਲਾ ਬਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਵੱਲੋਂ ਪੁਰਾਤਨ ਰੀਤਾਂ ਰਿਕਾਰਡ ਕਰਨ ਦਾ ਉੱਦਮ ਹੋਇਆ। ਨਾਮਧਾਰੀ ਮਹਾਂਪੁਰਖ ਬਾਬਾ ਜਗਜੀਤ ਸਿੰਘ ਜੀ, ਬਾਬਾ ਵੀਰ ਸਿੰਘ ਜੀ, ਭਾਈ ਸੁਧ ਸਿੰਘ, ਪ੍ਰਧਾਨ ਸਿੰਘ ਜੀ, ਭਾਈ ਪ੍ਰਤਾਪ ਸਿੰਘ ਜੀ, ਭਾਈ ਧਰਮ ਸਿੰਘ ਜੀ ਜ਼ਖ਼ਮੀ, ਪਾਕਿਸਤਾਨ 'ਚੋਂ ਵੀ ਰਬਾਬੀਆਂ ਨੂੰ ਸੱਦਿਆ, ਰਿਕਾਰਡਿੰਗ ਹੋਈ। ਭਾਈ ਸਾਹਿਬ ਭਾਈ ਸਮੁੰਦ ਸਿੰਘ ਜੀ ਨੂੰ ਵੀ ਸੱਦਿਆ, ਉਨ੍ਹਾਂ ਨੇ ਮੀਏਂ ਦੀ ਮਲਾਰ ਸ਼ੁਰੂ ਕੀਤੀ, ਸਬ ਕਮੇਟੀ 'ਚੋਂ ਕਿਸੇ ਨੇ ਕਿਹਾ ਇਹ ਤਾਂ ਮੀਏ ਦੀ ਮਲ੍ਹਾਰ ਹੈ, ਗੁਰੂ ਨਾਨਕ ਦੇਵ ਜੀ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਿਹੜੀ ਮਲ੍ਹਾਰ ਗਾਈ ਹੈ? ਉਸ ਵੇਲੇ ਸਭਾ ਵਿੱਚ ਕਹਿਣ ਲੱਗੇ ਐਸੀਆਂ ਪੁਰਾਤਨ ਰੀਤਾਂ ਸੈਂਕੜੇ ਬਰਸ ਪੁਰਾਣੀਆਂ ਤੁਹਾਨੂੰ ਭਾਈ ਜਵਾਲਾ ਸਿੰਘ ਜੀ ਰਾਗੀ ਦੇ ਸਪੁੱਤਰ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਜੀ ਪਾਸੋਂ ਮਿਲਣਗੀਆਂ। ਮੈਂ ਆਪ ਸੁਣੀਆਂ ਨੇ। ਹੋਰ ਵੀ ਇੱਕ ਦੋ ਬਜ਼ੁਰਗ ਹਨ ਜੋ ਹੁਣ ਗਾ ਨਹੀਂ ਸਕਦੇ, ਜਾਣਦੇ ਹਨ।

ਸ੍ਰੀ ਮਾਨ ਡਾਕਟਰ ਤਾਰਨ ਸਿੰਘ ਜੀ ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਭਾਗ ਵੱਲੋਂ ਚਿੱਠੀ ਆਈ ਤੇ ਭਾਈ ਸਮੁੰਦ ਸਿੰਘ ਜੀ ਨੇ ਜੋ ਅੱਖਰ ਵਰਤੇ ਸਨ ਉਹ ਲਿਖ ਕੇ ਭੇਜੇ। ਸੋ ਦੋ ਵਾਰ ਸਾਨੂੰ ਪੰਜਾਬੀ ਯੂਨੀਵਰਸਿਟੀ ਵਿੱਚ ਸੱਦ ਕੇ ਪੁਰਾਤਨ ਰੀਤਾਂ ਸੁਣੀਆਂ, ਸਬ ਕਮੇਟੀ ਦੇ ਇਹ ਮੈਂਬਰ ਸਨ।

1. ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆ

2. ਭਾਈ ਸਾਹਿਬ ਪ੍ਰਿੰਸੀਪਲ ਜੋਧ ਸਿੰਘ ਜੀ ਸਾਬਕਾ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ।

3. ਡਾ. ਤਾਰਨ ਸਿੰਘ ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ।

4. ਡਾ. ਸੋਹਣ ਸਿੰਘ ਜੀ ਮੁਖੀ ਸੰਗੀਤ ਵਿਭਾਗ ਪੰਜਾਬੀ ਯੂਨੀਵਰਸਿਟੀ

5. ਡਾ. ਅਜੀਤ ਸਿੰਘ ਜੀ ਪੈਂਤਲ ਸੰਗੀਤ ਵਿਭਾਗ ਦਿੱਲੀ ਯੂਨੀਵਰਸਿਟੀ।

"ਹੋਰ ਵੀ 100 ਕੁ ਸੰਗੀਤ ਦੇ ਪ੍ਰੇਮੀ ਸੁਣਨ ਵਾਲੇ ਸਨ, ਉਨ੍ਹਾਂ ਸਭਨਾਂ ਨੇ ਸਰਬ ਸੰਮਤੀ ਨਾਲ ਫੈਸਲਾ ਕੀਤਾ ਹੈ ਤੇ ਸਾਨੂੰ ਹੁਕਮ ਕੀਤਾ ਕਿ ਅਸੀਂ ਸਭ ਰਿਕਾਰਡਿੰਗ ਸੁਣੀ ਹੈ। ਇਹ ਗੀਤਾਂ ਦੀ ਸ਼ੈਲੀ ਬਹੁਤ ਪੁਰਾਤਨ ਹੈ, ਜੋ ਤੁਸਾਂ ਸੁਣਾਈਆਂ ਹਨ ਸ਼ਬਦ ਗੀਤ ਗੁਰੂ ਕਾਲ ਦੀ ਹੈ, ਸੋ ਤੁਸੀਂ ਜੋ ਕੁਝ ਤੁਹਾਡੇ ਪਾਸ ਹੈ ਪੰਜਾਬੀ ਯੂਨੀਵਰਸਿਟੀ ਨੂੰ ਦੇ ਦੇਵੋ, ਅਸੀਂ ਯੂਨੀਵਰਸਿਟੀ ਵਲੋਂ ਪੁਸਤਕ ਛਾਪ ਦੇਵਾਂਗੇ। ਭਾਈ ਸਾਹਿਬ ਅਰਦਮਣ ਸਿੰਘ ਜੀ ਬਾਗੜੀਆ ਨੇ ਇਹ ਰਾਇ ਦਿੱਤੀ ਕਿ ਰਿਕਾਰਡਿੰਗ ਵੀ ਕਰ ਦਿਓ ਗੀਤ ਸੁਣ ਕੇ ਗੀਤ ਕੱਢਣ ਵਾਲੇ ਨੂੰ ਤੇ ਖੋਜ ਕਰਨ ਵਾਲਿਆਂ ਨੂੰ ਸਹੂਲਤ ਹੋਏਗੀ। ਗੁਰੂ ਸਾਹਿਬ ਦੀ ਮਿਹਰ ਸਦਕਾ 6-7 ਸਾਲਾਂ ਵਿਚ ਉਹ ਪੁਸਤਕ ਲਿਖੀ ਗਈ। ਅੱਧਾ ਕੰਮ ਤਾਂ ਏਥੇ ਦਿੱਲੀ ਵਿੱਚ ਹੋਇਆ, ਅੱਧੀ ਪੁਸਤਕ ਯੂ.ਕੇ. ਇੱਕ ਸਾਲ ਵਿੱਚ ਲਿਖੀ। ਅਸੀਂ ਇਕ ਸਾਲ ਉਦੋਂ 1975-76 ਵਿੱਚ ਯੂ.ਕੇ. ਰਹੇ ਸੀ, ਧੁਨੀਆਂ ਤੇ ਪਉੜੀਆਂ ਦੀ ਨੋਟੇਸ਼ਨ ਦਿੱਲੀ ਵਾਪਸ ਆ ਕੇ ਕੀਤੀ। ਪੰਜਾਬੀ ਯੂਨੀਵਰਸਿਟੀ ਦੇ ਉਦਮ ਨਾਲ ਜੋ ਸਾਡੇ ਪਾਸ ਸੈਂਕੜੇ ਬਰਸ ਪੁਰਾਣੀਆਂ ਗੀਤਾਂ ਸੀਨਾ-ਬਸੀਨਾਂ ਚਲੀਆ ਆ ਰਹੀਆਂ ਸਨ, ਸਾਂਭੀਆਂ ਗਈਆਂ ਹਨ। ਗੁਰਬਾਣੀ ਸੰਗੀਤ ਦੀ ਨੋਟੇਸ਼ਨ ਮੈਂ ਤੇ ਮੇਰੇ ਵੱਡੇ ਭਾਈ ਸਾਹਿਬ ਗੁਰਚਰਨ ਸਿੰਘ ਜੀ ਨੇ ਕੀਤੀ ਤੇ ਸਾਰੀ ਰਿਕਾਰਡਿੰਗ ਨਾਲ ਬਰਖੁਰਦਾਰ ਭਾਈ ਸਵਰਨ ਸਿੰਘ ਨੇ ਤਬਲਾ ਵਜਾਇਆ। ਯੂਨੀਵਰਸਿਟੀ ਨੇ ਇਸ ਪੁਸਤਕ ਦਾ ਨਾਮ 'ਗੁਰਬਾਣੀ ਸੰਗੀਤ ਪ੍ਰਾਚੀਨ ਗੀਤ ਰਤਨਾਵਲੀ' ਰੱਖਿਆ ਹੈ। ਇਸ ਪੁਸਤਕ ਦੇ ਦੋ ਭਾਗ ਹਨ ਇਹ 1980 ਦੀਆਂ ਪੁਸਤਕਾਂ ਵਿੱਚੋਂ ਸਰਵੋਤਮ ਚੁਣੀ ਗਈ ਸੀ।"

ਗੁਰੂ ਘਰ ਦੇ ਮਹਾਨ ਕੀਰਤਨੀਆਂ ਦੇ ਇਸ ਘਰਾਣੇ ਨੇ ਦੇਸ਼ ਵਿਚਲੇ ਅਨੇਕ ਗੁਰਦੁਆਰਿਆਂ ਵਿੱਚ ਕੀਰਤਨ ਦੀ ਅਨਿਨ ਸੇਵਾ ਤੋਂ ਇਲਾਵਾ ਕਈ ਦੇਸ਼ਾਂ ਵਿੱਚ ਸੰਗਤਾਂ ਨੂੰ ਆਪਣੇ ਪਰੰਪਰਾਗਤ ਪੁਰਾਤਨ ਕੀਰਤਨ ਵਿਰਸੇ ਦੀ ਅਗੰਮੀ ਦਾਤ ਵੰਡੀ ਹੈ। ਆਪ ਵਲੋਂ ਸਮੇਂ ਸਮੇਂ ਸੰਗਤਾਂ ਵਲੋਂ ਅਨੇਕ ਮਾਣ ਸਨਮਾਨ ਪ੍ਰਾਪਤ ਹੋਏ ਜੋ ਇਸ ਘਰਾਣੇ ਪ੍ਰਤੀ ਸਿੱਖ ਪੰਥ ਦੇ ਸਤਿਕਾਰ ਦਾ ਪ੍ਰਤੱਖ ਸਬੂਤ ਹਨ:

1. 1979, 1100/- ਕੇਂਦਰੀ ਸਿੰਘ ਸਭਾ ਪ੍ਰਧਾਨ ਸ. ਹੁਕਮ ਸਿੰਘ ਜੀ ਵਲੋਂ ਕੀਰਤਨ ਲੇਖ ਦਾ ਪ੍ਰਥਮ ਇਨਾਮ।
2. 1980, ਪੰਜਾਬੀ ਸਾਹਿਤ ਸਮੀਖਿਆ ਬੋਰਡ ਵਲੋਂ ਗੁਰਬਾਣੀ ਸੰਗੀਤ ਗੀਤ ਰਤਨਾਵਲੀ ਪੁਸਤਕ ਦੀਆਂ ਪੁਸਤਕਾਂ 'ਚ ਸਰਵੋਤਮ ਚੁਣੀ ਗਈ, ਸ੍ਰੀ ਆਈ.ਕੇ. ਗੁਜਰਾਲ (ਸਾਬਕਾ ਪ੍ਰਧਾਨ ਮੰਤਰੀ) ਤੇ ਗਿਆਨੀ ਲਾਲ ਸਿੰਘ ਜੀ ਪਾਸੋਂ ਸਨਮਾਨ ਪ੍ਰਾਪਤ ਹੋਇਆ।
3. 1982, ਗੁਰਦੁਆਰਾ ਪ੍ਰਬੰਧਕ ਕਮੇਟੀ ਸੂਬਾ ਦਿੱਲੀ ਵਲੋਂ 5100/- ਰੁਪਏ, ਸ੍ਰੀ

ਸਾਹਿਬ, ਦੁਸ਼ਾਲਾ, ਸਨਮਾਨ ਪੱਤਰ, ਸ. ਸੁਲੱਖਣ ਸਿੰਘ ਜੀ ਪ੍ਰਧਾਨ, ਡਾ. ਜਸਪਾਲ ਸਿੰਘ ਜੀ ਸੈਕਟਰੀ ਵਲੋਂ।

4. 1980 ਗੁਰਦੁਆਰਾ ਕਮੇਟੀ ਵਲੋਂ ਗੁਰਦੁਆਰਾ ਰਕਾਬ ਗੰਜ ਵੱਲੋਂ ਸਨਮਾਨ।
5. ਕਮਾਨੀ ਹਾਲ ਵਿੱਚ ਇੰਡੀਅਨ ਕੌਂਸਲ ਆਫ਼ ਸਿੱਖ ਅਫੇਅਰਜ਼ (ਪਹਿਲੇ ਕੀਰਤਨ ਦਰਬਾਰ ਜੋ ਨਿਰਧਾਰਿਤ ਰਾਗਾਂ ਵਿੱਚ ਹੋਇਆ) ਵੱਲੋਂ 8 ਜੂਨ 1980 ਨੂੰ 2100/- ਰੁਪਏ ਪਹਿਲਾ ਇਨਾਮ।
6. ਇੰਡੀਅਨ ਕੌਂਸਲ ਆਫ ਸਿੱਖ ਅਫੇਅਰਜ਼ ਦੇ ਚੇਅਰਮੈਨ ਸ. ਸੁਰਜੀਤ ਸਿੰਘ ਬਰਨਾਲਾ ਨੇ 25 ਅਪਰੈਲ 1983 ਗੋਲਡਨ ਜੁਬਲੀ ਹਾਲ ਵਿੱਚ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਪਾਸੋਂ ਸਨਮਾਨ, ਸ਼ਾਲ, ਟ੍ਰਾਫੀ ਚਿੰਨ੍ਹ।
7. 1984 ਵਿੱਚ ਭਾਸ਼ਾ ਵਿਭਾਗ ਪੰਜਾਬ ਸਰਕਾਰ ਵੱਲੋਂ ਪਹਿਲਾ 'ਸ਼੍ਰੋਮਣੀ ਰਾਗੀ ਐਵਾਰਡ' 5100/- ਰੁਪਏ ਤੇ ਸ਼ਾਲ ਟ੍ਰਾਫੀ।
8. ਚੇਅਰਮੈਨ ਸ. ਇੰਦਰਜੀਤ ਸਿੰਘ ਜੀ ਪੰਜਾਬ ਸਿੰਧ ਬੈਂਕ ਵੱਲੋਂ ਸਨਮਾਨ।
9. ਪੰਜਾਬੀ ਅਕੈਡਮੀ ਦਿੱਲੀ ਵਲੋਂ 15000/- ਰੁਪਏ, ਟ੍ਰਾਫੀ ਤੇ ਸ਼ਾਲ।
10. ਸੰਤ ਸੁਜਾਨ ਸਿੰਘ ਪਹਿਲਾ ਐਵਾਰਡ 11000/- ਰੁਪਏ ਤੇ ਸ਼ਾਲ।
11. 1992 ਵਿੱਚ 25000/- ਰੁਪਏ, ਸ਼ਾਲ ਤੇ ਚਿੰਨ੍ਹ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ ਕਲਾਂ, ਲੁਧਿਆਣਾ।
12. 1993 'ਚ ੧ਓ ਵਾਲਾ ਚਿੰਨ੍ਹ, ਮਾਇਆ ਤੇ ਸ਼ਾਲ ਸਨਮਾਨ। ਅਦੁੱਤੀ ਗੁਰ ਸ਼ਬਦ ਸੰਗੀਤ ਸੰਮੇਲਨ ਜਵੱਦੀ ਕਲਾਂ ਲੁਧਿਆਣਾ।
13. 1966 'ਚ ਵਿਸ਼ਵ ਭਾਈ ਮਰਦਾਨਾ ਯਾਦਗਾਰੀ ਕੀਰਤਨ ਆਦਿਕ।

## ਪ੍ਰੋ. ਕਰਤਾਰ ਸਿੰਘ ਜੀ

ਗੁਰੂ ਨਾਨਕ ਗਰਲਜ਼ ਕਾਲਜ, ਲੁਧਿਆਣਾ ਦੇ ਸੰਗੀਤ ਵਿਭਾਗ ਦੇ ਮੁਖੀ ਵਜੋਂ ਮੁਕਤ ਹੋਏ ਪ੍ਰੋ. ਕਰਤਾਰ ਸਿੰਘ ਦਾ ਜਨਮ 3 ਅਪਰੈਲ 1928 ਨੂੰ ਜ਼ਿਲ੍ਹਾ ਲਾਹੌਰ ਦੇ ਪਿੰਡ ਘੁੰਮਣ ਕੇ, ਵਿੱਚ ਮਾਤਾ ਹਰਨਾਮ ਕੌਰ ਤੇ ਪਿਤਾ ਅਤਰ ਸਿੰਘ ਜੀ ਦੇ ਘਰ ਹੋਇਆ।

ਸੰਗੀਤ ਦੇ ਗਾਇਨ ਤੇ ਵਾਦਨ ਵਿੱਚ ਐੱਮ.ਏ. ਪੱਧਰ ਤੱਕ ਦੀ ਰਵਾਇਤੀ ਡਿਗਰੀ ਹਾਸਲ ਕਰਨ ਤੋਂ ਇਲਾਵਾ ਆਪ ਨੇ 1941 ਤੋਂ 1944 ਤੱਕ ਗਿ: ਗੁਰਚਰਨ ਸਿੰਘ, 1944 ਤੋਂ 1945 ਤੱਕ ਭਾਈ ਦਲੀਪ ਸਿੰਘ ਅਤੇ ਭਾਈ ਚਾਂਦ ਜੀ ਦੇ ਸ਼ਾਗਿਰਦ ਕਰਮ ਰਬਾਬੀ ਦੀ ਸੰਗਤ ਵਿੱਚੋਂ ਗ੍ਰਹਿਣ ਕੀਤੇ ਗੁਣਾਂ ਨੂੰ, ਗੁੜ੍ਹਣ ਦੀ ਕੋਸ਼ਿਸ਼ ਕੀਤੀ। ਉਸਤਾਦ ਜਸਵੰਤ ਸਿੰਘ ਭੰਵਰਾ ਦੀ ਅਗਵਾਈ ਹੇਠ 'ਸੰਗੀਤ

ਪ੍ਰਭਾਕਰ' ਪਾਸ ਕਰਕੇ ਨੈਸ਼ਨਲ ਸੰਗੀਤ ਕਾਲਿਜ ਦਾ ਕਾਰਜ-ਭਾਰ ਸੰਭਾਲਿਆ। 1966-67 ਵਿੱਚ ਸ੍ਰੀ ਬਲਵੰਤ ਰਾਏ ਜਸਵਾਲ ਤੋਂ ਅਗਵਾਈ ਲੈ ਕੇ 'ਸੰਗੀਤ ਪ੍ਰਬੀਨ' ਅਤੇ 'ਸੰਗੀਤ ਭਾਸਕਰ' ਡਿਗਰੀਆਂ ਹਾਸਲ ਕੀਤੀਆਂ। ਤਾਨਪੁਰੇ ਨੂੰ ਆਧਾਰ ਸਾਜ਼ ਮੰਨ ਕੇ ਤੰਤੀ ਸਾਜ਼ਾਂ ਨਾਲ ਕੀਰਤਨ ਦੀ ਪ੍ਰਥਾ ਨੂੰ ਪ੍ਰਚਾਰਨ ਤੇ ਪ੍ਰਸਾਰਨ ਲਈ ਉਹ 1966 ਤੋਂ ਹੀ ਵਚਨਬੱਧ ਹਨ।

ਆਪ ਮਹਿਸੂਸ ਕਰਦੇ ਹਨ ਕਿ ਪੁਰਾਣੀ ਪੀੜ੍ਹੀ ਦੇ ਜਾਣ ਨਾਲ ਕੀਰਤਨ ਦੀ ਪਰੰਪਰਾਗਤ ਸ਼ੈਲੀ ਨੂੰ ਬਹੁਤ ਧੱਕਾ ਲੱਗਾ ਹੈ। ਅੱਜ ਦਾ ਪ੍ਰਚਲਿਤ ਕੀਰਤਨ ਭੈਰਵੀ, ਪਹਾੜੀ ਆਦਿ ਕੁਝ ਰਾਗਾਂ ਵਿੱਚ ਤੇ ਕੀਰਤਨ ਦਾਦਰਾ ਤੱਕ ਹੀ ਸੀਮਿਤ ਰਹਿ ਗਿਆ ਹੈ। ਉਹ ਬੜੀ ਪੀੜ ਮਹਿਸੂਸ ਕਰਦੇ ਹਨ ਕਿ ਲੋਕ ਧੁਨਾਂ ਤੇ ਫ਼ਿਲਮੀ ਤਰਜ਼ਾਂ ਉੱਤੇ ਆਧਾਰਿਤ ਸ਼ਬਦ-ਗਾਇਨ ਨੇ, ਕੀਰਤਨ ਦੀ, ਅਮੀਰ ਵਿਰਸੇ ਨਾਲੋਂ, ਵਿੱਥ ਥਾਪ ਦਿੱਤੀ ਹੈ। ਜਾਗਤ-ਜੋਤ ਸ਼ਬਦ ਗੁਰੂ ਨੂੰ ਸਦਾ ਹਾਜ਼ਰ ਨਾਜ਼ਰ ਜਾਣ ਕੇ ਸ਼ਬਦ ਦੁਆਰਾ ਰਾਗ ਦਾ ਸਰੂਪ ਅਲਾਪਣ ਨਾਲ, ਵਾਤਾਵਰਣ ਦੀ ਉਸਾਰੀ ਉਪਰੰਤ ਮੁੜ ਸ਼ਬਦ ਨਾਲ ਜੁੜਨ ਦਾ ਕਾਰਜ ਹੀ, ਅਸਲ ਗੁਰਮਤਿ ਕੀਰਤਨ ਹੋ ਸਕੇਗਾ ਕਿਉਂਕਿ ਰਾਗ ਤਾਂ ਸ਼ਬਦ ਦੀ ਅੰਤਰ-ਆਤਮਾ ਵਿੱਚ ਉਤਰਨ ਦਾ ਵਸੀਲਾ ਮਾਤਰ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਧਰਮ ਪ੍ਰਚਾਰ ਵਿੰਗ ਨੇ 1996 ਵਿੱਚ ਆਪਦੀ ਪੁਸਤਕ "ਗੁਰਬਾਣੀ ਸੰਗੀਤ ਦਰਪਣ" ਪ੍ਰਕਾਸ਼ਿਤ ਕੀਤੀ। ਜਿਸ ਵਿੱਚ ਰਾਗ ਆਸਾ, ਬਿਲਾਵਲ, ਕਲਿਆਣ, ਭੈਰਉ, ਸਾਰੰਗ, ਤਿਲੰਗ, ਕੇਦਾਰਾ, ਜੈਜਾਵੰਤੀ, ਰਾਮਕਲੀ, ਟੋਡੀ, ਆਸਾਵਰੀ, ਭੂਪਾਲੀ, ਦੁਰਗਾ, ਬਿਹਾਗ, ਕਾਫ਼ੀ, ਖਮਾਜ, ਜੌਨਪੁਰੀ, ਭੈਰਵੀ, ਭੀਮ ਪਲਾਸੀ, ਦੇਸ, ਬਾਗੇਸ਼ਰੀ, ਪਟਦੀਪ ਤੇ ਮਾਲਕੌਂਸ, ਕੁਲ 24 ਰਾਗਾਂ ਬਾਬਤ ਜਾਣਕਾਰੀ ਗੁਰਬਾਣੀ ਸ਼ਬਦਾਂ ਉੱਪਰ ਢੁਕਾ ਕੇ ਦਿੱਤੀ ਗਈ ਹੈ। ਤਾਲ-ਪਰੀਚੈ ਤੇ ਲੈਅ ਵਿਵਰਣ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਯੋਗ ਕੁਝ ਕੁ ਸ਼ਬਦਾਂ ਬਾਰੇ ਲੋੜੀਂਦੀ ਜਾਣਕਾਰੀ ਦਰਜ ਹੈ। ਵਿਸ਼ਵ ਵਿਦਿਆਲਿਆਂ ਤੇ ਸੰਗੀਤ ਕਾਲਜਾਂ ਦੇ ਵਿਦਿਆਰਥੀਆਂ ਦੀਆਂ ਇਮਤਿਹਾਨੀ ਲੋੜਾਂ ਨੂੰ ਧਿਆਨ ਵਿੱਚ ਰੱਖ ਕੇ ਉਲੀਕੀ ਗਈ ਇਸ ਪੁਸਤਕ ਵਿੱਚ ਦਰਜ 12 ਹਿੰਦੁਸਤਾਨੀ ਸੰਗੀਤ ਪੱਧਤੀ ਦੇ ਪ੍ਰਚਲਿਤ ਰਾਗਾਂ ਨੂੰ ਮਿਲਾ ਕੇ 162 ਬੰਦਿਸ਼ਾਂ ਦਾ ਸੰਗ੍ਰਹਿ ਤਿਆਰ ਕੀਤਾ ਗਿਆ ਹੈ।

ਅਕਾਦਮਿਕ ਕਾਰਜਾਂ ਨਾਲ ਵਾਬਸਤਾ ਰਹੇ ਪ੍ਰੋ. ਕਰਤਾਰ ਸਿੰਘ ਉਮਰ ਦੇ ਪ੍ਰੋੜ ਵਰ੍ਹਿਆਂ ਵਿੱਚ ਵੀ ਚੰਚਲ ਬੁੱਧ, ਹਸਮੁਖ ਸੁਭਾਅ ਅਤੇ ਕੋਮਲ ਚਿਤ ਜੀਊੜੇ ਹਨ। ਬੱਚਿਆਂ ਦੀ ਸੰਗਤ ਵਿੱਚ ਬਚਪਨਾ ਜੀਣ ਅਤੇ ਵਿਦਿਆਰਥੀਆਂ ਨੂੰ ਮੁੱਢਲੀ ਤਾਲੀਮ ਦੇ ਨੁਕਤੇ ਬਾਰੰਬਾਰ ਸਮਝਾਉਣ ਵੇਲੇ ਵੀ ਉਨ੍ਹਾਂ ਦੀ ਪ੍ਰੋੜ ਉਮਰ ਰੁਕਾਵਟ ਨਹੀਂ ਬਣਦੀ। ਇਕਹਿਰਾ ਸਰੀਰ, ਮਲੂਕ ਸੋਚਾਂ ਅਤੇ ਤੋਤਲੀ ਵਾਣੀ ਵਾਲੇ ਇਸ ਵਜੂਦ ਦੀ ਹਜ਼ੂਰੀ ਇਉਂ ਹੁੰਦੀ ਹੈ, ਜਿਵੇਂ ਧਰਤੀ ਤੇ ਭਾਰ ਪਾਉਣੋਂ ਸੰਗਦਾ ਹੋਵੇ।

ਉਂਝ ਉਹ ਨਿਰੰਤਰ 15 ਵਰ੍ਹੇ (1981-1995) ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਡਿਜ਼ਾਇਨ ਤੇ ਕੋਮਲ ਕਲਾ ਵਿਭਾਗ ਦੇ 'ਸਨਮਾਨਿਤ ਮੈਂਬਰ' ਵਜੋਂ ਕਾਰਜਸ਼ੀਲ ਰਹਿਣ ਦੇ ਨਾਲ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਚਲਾਈ ਜਾ ਰਹੀ "ਭਾਈ ਸਮੁੰਦ ਸਿੰਘ ਗੁਰਮਤਿ ਸੰਗੀਤ ਅਕੈਡਮੀ" ਦੇ ਨਿਰਦੇਸ਼ਕ (1985-86) ਗੁਰ ਸ਼ਬਦ ਸੰਗੀਤ ਅਕੈਡਮੀ, ਗੁ: ਗੁਰ ਗਿਆਨ ਪ੍ਰਕਾਸ਼, ਜਵੱਦੀ ਟਕਸਾਲ ਦੇ ਨਿਰਦੇਸ਼ਕ (1993 ਤੋਂ ਨਿਰੰਤਰ) ਆਦਿ ਦੇ ਤੌਰ ਤੇ ਵੀ ਰਹੇ।

"ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ" ਦੀ ਰੂਪ ਰੇਖਾ ਵਿਉਂਤਣ ਤੋਂ ਲੈ ਪੂਰਨ ਕਾਮਯਾਬੀ ਨਾਲ ਨੇਪਰੇ ਚਾੜ੍ਹਨ ਵਿੱਚ ਉਨ੍ਹਾਂ ਦਾ ਸਹਿਯੋਗ ਰਿਹਾ ਹੈ। 1991 ਵਿੱਚ ਅਦਾਰਾ 'ਵਿਸਮਾਦੁ ਨਾਦ' ਵਲੋਂ ਨਿਰਧਾਰਤ ਰਾਗਾਂ ਵਿੱਚ ਉਪਲੱਬਧ ਕਰਵਾਏ 16 ਕੈਸਿਟਾਂ ਦੇ ਆਡੀਉ ਸੈੱਟ ਵਿੱਚ ਆਪ ਜੀ ਨੂੰ ਪੰਜ ਸ਼ਬਦ ਰਾਗ ਮਾਰੂ, ਤੁਖਾਰੀ, ਕਲਿਆਣ, ਬਿਹਾਗੜਾ ਅਤੇ ਬਸੰਤ ਵਿੱਚ ਗਾਉਣ ਦਾ ਸੁਭਾਗ ਪ੍ਰਾਪਤ ਹੋਇਆ।

ਲੁਧਿਆਣਾ ਸ਼ਹਿਰ ਦੀਆਂ ਫੁਟਕਲ ਸੰਸਥਾਵਾਂ ਵਲੋਂ ਮਿਲੇ ਕੁਝ ਪ੍ਰਮਾਣ ਪੱਤਰਾਂ, ਯਾਦਗਾਰੀ ਚਿੰਨ੍ਹਾਂ ਤੇ ਹੋਰ ਸਨਮਾਨਾਂ ਤੋਂ ਇਲਾਵਾ ਅਦਾਰਾ 'ਵਿਸਮਾਦੁ ਨਾਦ' ਜਵੱਦੀ ਟਕਸਾਲ ਨੇ 'ਵਿਸ਼ਵ ਸਿੱਖ ਸੰਮੇਲਨ' ਦੌਰਾਨ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਅੰਮ੍ਰਿਤਸਰ ਵਿਖੇ ਆਯੋਜਿਤ "ਅਦੁੱਤੀ ਗੁਰਮਤਿ ਸੰਗੀਤ ਸੰਮੇਲਨ-1995" ਦੌਰਾਨ ਆਪ ਜੀ ਨੂੰ, ਸ਼ਾਸਤਰੀ ਸੰਗੀਤ ਪੱਧਤੀ ਕਾਇਮ ਰੱਖਣ ਲਈ ਘਾਲੀਆਂ ਘਾਲਨਾਵਾਂ ਸਦਕਾ 25000/-ਰੁ: ਦੁਸ਼ਾਲੇ, ਸਿਰਪਾਓ ਅਤੇ ਯਾਦਗਾਰੀ ਚਿੰਨ੍ਹ ਭੇਂਟ ਕਰਦਿਆਂ 'ਗੁਰਮਤਿ ਸੰਗੀਤ ਐਵਾਰਡ' ਨਾਲ ਸਨਮਾਨਿਤ ਕੀਤਾ ਗਿਆ।

ਸੱਤਵੇਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ (1997) ਟਕਸਾਲ ਜਵੱਦੀ ਕਲਾਂ ਲੁਧਿਆਣਾ ਸਮੇਂ ਰਾਗ ਗਉੜੀ ਦੇ ਪ੍ਰਕਾਰਾਂ ਦੇ ਅਧਾਰ ਤੇ ਬਾਰਾਂ ਸ਼ਬਦਾਂ ਦੀਆਂ ਤਿੰਨ ਆਡੀਓ ਕੈਸਟਾਂ (ਗਉੜੀ ਰਾਗਿ ਸੁਲਖਣੀ) ਵਿਚ ਗਉੜੀ ਬੈਰਾਗਣਿ ਵਿਚ "ਮੈ ਬਨਜਾਰਨ ਰਾਮ ਕੀ", ਗਉੜੀ ਮਾਲਾ ਵਿਚ "ਪਾਇਆ ਲਾਲ ਰਤਨ ਮਨਿ ਪਾਇਆ" ਤੇ ਗਉੜੀ ਚੇਤੀ "ਮਨਿ ਰਾਮ ਨਾਮਿ ਗੁਣ ਗਾਈਐ" ਦਾ ਗਾਇਨ ਕੀਤਾ। ਅੱਜ ਕੱਲ੍ਹ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਮਤਿ ਸੰਗੀਤ ਅਕੈਡਮੀ ਦੇ ਉਸਤਾਦ ਵਜੋਂ ਕਾਰਜਸ਼ੀਲ ਹਨ।

## ਭਾਈ ਚਰਨਜੀਤ ਸਿੰਘ ਜੀ ਦੀਪ

ਭਾਈ ਚਰਨਜੀਤ ਸਿੰਘ ਦੀਪ (15 ਅਗਸਤ 1928) ਦਾ ਜਨਮ ਸ੍ਰੀ ਨਨਕਾਣਾ ਸਾਹਿਬ ਦੀ ਪਾਵਨ ਧਰਤੀ ਤੇ ਹੋਇਆ। ਸੰਗੀਤ ਦੀ ਸਿੱਖਿਆ ਆਪਨੇ ਆਪਣੇ ਪਿਤਾ ਰਾਗੀ ਸੁੰਦਰ ਸਿੰਘ ਜੀ ਅਤੇ ਪ੍ਰਸਿੱਧ ਸੰਗੀਤਕਾਰ ਗਿਆਨੀ ਗਿਆਨ

ਸਿੰਘ ਅਲਮਸਤ ਤੋਂ ਪ੍ਰਾਪਤ ਕੀਤੀ। ਦੇਸ਼ ਵਿਦੇਸ਼ ਵਿੱਚ ਕੀਰਤਨ ਦੀ ਸੇਵਾ ਕਰਨ ਤੋਂ ਇਲਾਵਾ ਆਪ ਕੀਰਤਨ ਸਿਖਲਾਈ ਵੱਲ ਵੀ ਰੁਚਿਤ ਹਨ। ਸੁਰੀਲਾਪਣ, ਤਾਨ ਦੀ ਪਕੇਰੀ ਪਕੜ ਅਤੇ ਕੀਰਤਨ ਦੀ ਸੂਖਮ ਸੂਝ ਆਪ ਦੇ ਵਿਸ਼ੇਸ਼ ਗੁਣ ਹਨ।

## ਭਾਈ ਮੁਨਸ਼ਾ ਸਿੰਘ ਜੀ

ਭਾਈ ਮੁਨਸ਼ਾ ਸਿੰਘ ਜੀ ਦਾ ਜਨਮ ਭਾਈ ਗਿਆਨ ਸਿੰਘ ਜੀ ਦੇ ਗ੍ਰਹਿ ਮਾਤਾ ਲਾਜਵੰਤ ਕੌਰ ਜੀ ਦੀ ਕੁੱਖੋਂ 1929 ਵਿੱਚ ਪਿੰਡ ਗੋਜਰਾ, ਤਹਿਸੀਲ ਡਸਕਾ, ਜ਼ਿਲ੍ਹਾ ਸਿਆਲਕੋਟ ਵਿੱਚ ਹੋਇਆ। ਆਪ ਜੀ ਨੇ ਗੁਰਮਤਿ ਸੰਗੀਤ ਦੀ ਵਿਦਿਆ ਭਾਈ ਸੋਹਣ ਸਿੰਘ ਜੀ, ਪ੍ਰੋਡਿਊਸਰ ਆਲ ਇੰਡੀਆ ਰੇਡੀਉ ਜਲੰਧਰ ਜੀ ਕੋਲੋਂ ਪ੍ਰਾਪਤ ਕੀਤੀ। ਆਪ ਜੀ ਤਕਰੀਬਨ 12 ਸਾਲ ਦੀ ਆਯੂ ਤੋਂ ਹੀ ਕੀਰਤਨ ਦੀ ਸੇਵਾ ਨਿਰੰਤਰ ਕਰ ਰਹੇ ਹਨ। ਆਪ ਜੀ ਨੇ 1963-1968 ਤਕ ਤਕਰੀਬਨ ਪੰਜ ਸਾਲ ਸ੍ਰੀ ਹਰਿਮੰਦਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਦੀ ਸੇਵਾ ਨਿਭਾਈ। ਆਪ ਜੀ ਨਿਤਨੇਮੀ ਕੀਰਤਨੀਏ ਵੀਰ ਹਨ। ਅੱਜ ਕੱਲ੍ਹ ਆਪ ਜੀ ਆਪਣੇ ਦੋਨੋਂ ਬੱਚਿਆਂ ਸਮੇਤ ਕੀਰਤਨ ਦੀ ਸੇਵਾ ਨਿਭਾ ਰਹੇ ਹਨ।

## ਭਾਈ ਤਰਲੋਚਨ ਸਿੰਘ ਜੀ ਦਿੱਲੀ ਵਾਲੇ

ਭਾਈ ਤਰਲੋਚਨ ਸਿੰਘ ਜੀ ਦਾ ਜਨਮ ਦਿਆਲ ਸਿੰਘ ਜੀ ਦੇ ਗ੍ਰਹਿ ਵਿਖੇ ਪਿੰਡ ਗਰਾਇਆਂ ਵਾਲਾ ਨੇੜੇ ਰਾਵਲਪਿੰਡੀ ਪਾਕਿਸਤਾਨ ਵਿੱਚ ਸੰਨ 1929 ਵਿੱਚ ਹੋਇਆ। ਆਪ ਜੀ ਨੇ ਕੀਰਤਨ ਦੀ ਸਿੱਖਿਆ ਤਕਰੀਬਨ 12 ਸਾਲ ਦੀ ਉਮਰ ਵਿੱਚ ਮਾਸਟਰ ਵਰਿਆਮ ਸਿੰਘ ਜੀ ਗੁਜਰਾਂਵਾਲਿਆਂ ਪਾਸੋਂ ਪ੍ਰਾਪਤ ਕੀਤੀ ਅਤੇ 17 ਸਾਲ ਦੀ ਉਮਰ ਵਿੱਚ ਕੀਰਤਨ ਕਰਨਾ ਆਰੰਭ ਕੀਤਾ। ਆਪ ਜੀ ਨੇ 1942 ਤੋਂ 1953 ਤਕ ਗੁਜਰਾਂਵਾਲਾ ਵਿੱਚ ਕੀਰਤਨ ਕੀਤਾ ਅਤੇ ਫਿਰ ਪਾਕਿਸਤਾਨ ਬਣਨ ਤੋਂ ਪਿੱਛੋਂ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ, 2 ਕੁ ਮਹੀਨੇ ਇੱਥੇ ਠਹਿਰੇ ਫਿਰ ਦਿੱਲੀ ਚਲੇ ਗਏ। ਆਪ ਜੀ ਨੇ ਦਿੱਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ 1955 ਤੋਂ ਹੁਣ ਤਕ ਦਿੱਲੀ ਦੇ ਸਾਰਿਆਂ ਗੁਰਦਵਾਰਿਆਂ ਅਤੇ ਕੀਰਤਨ ਦਰਬਾਰਾਂ ਵਿੱਚ ਕੀਰਤਨ ਕੀਤਾ। ਆਪ ਜੀ ਨੇ ਸਾਰੀਆਂ ਐਜੂਕੇਸ਼ਨਲ ਕਾਨਫਰੰਸਾਂ ਜਿਹੜੀਆਂ ਚੀਫ਼ ਖਾਲਸਾ ਦੀਵਾਨ ਨੇ ਕਰਵਾਈਆਂ ਵਿੱਚ ਭਾਗ ਲਿਆ।

ਐਚ.ਐਮ.ਵੀ. ਰਿਕਾਰਡ ਵਾਲਿਆਂ ਨੇ ਆਪ ਜੀ ਦੀ ਮਿੱਠੀ ਸੁਰੀਲੀ ਅਵਾਜ਼ ਵਿੱਚ ਸ੍ਰੀ ਸੁਖਮਨੀ ਸਾਹਿਬ ਜੀ, ਜਪੁਜੀ ਸਾਹਿਬ ਅਤੇ ਰਹਿਰਾਸ ਸਾਹਿਬ ਦੇ ਰਿਕਾਰਡ ਰਿਲੀਜ਼ ਕੀਤੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ 500 ਸਾਲਾ, ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ 300 ਸਾਲਾ, ਗੁਰੂ ਅਮਰਦਾਸ ਸਾਹਿਬ ਜੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਥਾਪਨਾ ਦਿਵਸ ਉੱਤੇ ਐਚ.ਐਮ.ਵੀ. ਕੰਪਨੀ ਰਿਕਾਰਡ

ਰਿਲੀਜ਼ ਕੀਤੇ। ਆਪ ਜੀ ਨੇ ਕਨੇਡਾ, ਅਮਰੀਕਾ, ਸਿੰਘਾਪੁਰ, ਕੁਆਲਾਲਾਮਪੁਰ (ਮਲੇਸ਼ੀਆ) ਅਤੇ ਥਾਈਲੈਂਡ ਵਿੱਚ ਵੀ ਸੰਗਤਾਂ ਨੂੰ ਗੁਰੂ ਕੀਰਤਨ ਸੁਣਾ ਕੇ ਨਿਹਾਲ ਕੀਤਾ।

ਆਪ ਜੀ ਦੀਆਂ ਤਿੰਨ ਭੁਝੰਗਣਾ ਅਤੇ 2 ਭੁਝੰਗੀ ਹਨ ਜਿਹੜੇ ਚੰਗੇ ਪੜ੍ਹੇ ਲਿਖੇ ਹਨ। ਆਪ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਤੇ ਅਟੱਲ ਵਿਸ਼ਵਾਸ ਹੈ।

## ਭਾਈ ਪ੍ਰਿਥੀਪਾਲ ਸਿੰਘ ਜੀ

ਭਾਈ ਪ੍ਰਿਥੀਪਾਲ ਸਿੰਘ (9 ਦਸੰਬਰ 1929) ਨੂੰ ਗੁਰਮਤਿ ਦੀ ਸਿੱਖਿਆ ਵਿਰਸੇ ਵਿੱਚੋਂ ਹੀ ਪ੍ਰਾਪਤ ਹੋਈ। ਪਿਤਾ ਸ. ਗਿਆਨ ਸਿੰਘ, ਉਸਤਾਦ ਸੋਹਣ ਸਿੰਘ, ਖਾਂ ਸਾਹਿਬ ਆਬਿਦ ਹੁਸੈਨ ਖਾਂ ਜੀ ਆਪਦੇ ਸੰਗੀਤ ਉਸਤਾਦ ਸਨ। ਅਨੇਕ ਮਾਨ ਸਨਮਾਨ ਪ੍ਰਾਪਤ ਕਰਨ ਤੋਂ ਬਾਅਦ ਵੀ ਨਿਮਰਤਾ ਨਿਰਮਾਣਤਾ ਆਪਦੀ ਸ਼ਖ਼ਸੀਅਤ ਦਾ ਵਿਸ਼ੇਸ਼ ਗੁਣ ਹੈ। ਇਨ੍ਹਾਂ ਦੀ ਗਾਇਕੀ ਦਾ ਕਲਾਸਕੀ ਤੇ ਕੀਰਤਨ ਰੰਗ ਵਿਲੱਖਣ ਹੈ। ਅਨੇਕ ਗੁਰੂ ਅਸਥਾਨਾਂ, ਦੇਸ ਵਿਦੇਸ਼ ਵਿੱਚ ਭਾਈ ਸਾਹਿਬ ਕੀਰਤਨ ਕਰ ਚੁੱਕੇ ਹਨ।

## ਭਾਈ ਅੰਗਦ ਸਿੰਘ ਜੀ ਦਿੱਲੀ

ਭਾਈ ਅੰਗਦ ਸਿੰਘ ਜੀ ਦਾ ਜਨਮ ਭਾਈ ਗੁਲਾਬ ਸਿੰਘ ਜੀ ਦੇ ਗ੍ਰਹਿ ਮਾਤਾ ਰਤਨ ਕੌਰ ਜੀ ਦੀ ਕੁੱਖੋਂ 1931 ਵਿੱਚ ਗੁਜਰਾਂਵਾਲਾ ਵਿੱਚ ਹੋਇਆ। ਆਪ ਜੀ ਨੇ 1941 ਵਿੱਚ ਕੀਰਤਨ ਦੀ ਵਿਦਿਆ ਭਾਈ ਸੁੰਦਰ ਸਿੰਘ ਜੀ ਕੋਲੋਂ ਸ਼ੁਰੂ ਕੀਤੀ ਜੋ ਰਿਸ਼ਤੇਦਾਰੀ ਵਿੱਚੋਂ ਆਪ ਜੀ ਦੇ ਭਣਵੱਈਏ ਸਨ। ਆਪ ਜੀ ਨੇ ਕੀਰਤਨ ਦੀ ਵਿਦਿਆ ਭਾਈ ਸੰਤਾ ਸਿੰਘ ਜੀ ਅਤੇ ਪ੍ਰੋ. ਰਤਨ ਸਿੰਘ ਜੀ ਪਾਸੋਂ ਵੀ ਪ੍ਰਾਪਤ ਕੀਤੀ। ਆਪ ਜੀ ਨਾਲ ਆਪ ਜੀ ਦੇ ਛੋਟੇ ਵੀਰ ਭਾਈ ਭਗਵੰਤ ਸਿੰਘ ਜੀ ਤਕਰੀਬਨ 35 ਸਾਲ ਕੀਰਤਨ ਦੀ ਸੇਵਾ ਕਰਦੇ ਰਹੇ ਹਨ। ਅੱਜ ਕੱਲ੍ਹ ਭਾਈ ਭਗਵੰਤ ਸਿੰਘ ਜੀ ਇੰਗਲੈਂਡ ਵਿੱਚ ਰਹਿ ਰਹੇ ਹਨ।

ਭਾਈ ਅੰਗਦ ਸਿੰਘ ਜੀ ਨੇ 12 ਸਾਲਾਂ ਦੀ ਉਮਰ ਵਿੱਚ ਕੀਰਤਨ ਦੀ ਸੇਵਾ ਆਰੰਭ ਕੀਤੀ ਅਤੇ ਤਕਰੀਬਨ 56 ਸਾਲਾਂ ਤੋਂ ਹੁਣ ਤੱਕ ਕੀਰਤਨ ਦੀ ਸੇਵਾ ਨਿਭਾ ਰਹੇ ਹਨ। ਆਪ ਜੀ ਨੂੰ ਗੀਤਾਂ ਦਾ ਬਾਦਸ਼ਾਹ ਵੀ ਕਿਹਾ ਜਾਂਦਾ ਹੈ। ਆਪ ਜੀ ਨੇ ਤਕਰੀਬਨ ਦਸ ਸਾਲ ਦਿੱਲੀ ਦੇ ਇਤਿਹਾਸਿਕ ਗੁਰਦੁਆਰਿਆਂ ਵਿੱਚ ਕੀਰਤਨ ਦੀ ਸੇਵਾ ਕੀਤੀ। ਆਪ ਜੀ ਨੇ ਕਨੇਡਾ, ਅਮਰੀਕਾ, ਇੰਗਲੈਂਡ, ਅਫਰੀਕਾ, ਤਹਿਰਾਨ, ਕਾਬਲ, ਸਿੰਘਾਪੁਰ, ਬੈਂਕਾਕ ਆਦਿ ਵਿੱਚ ਕੀਰਤਨ ਦੀ ਸੇਵਾ ਕੀਤੀ ਹੈ।

ਆਪ ਜੀ ਨਿਤਨੇਮੀ, ਨਾਮ ਅਭਿਆਸੀ ਅਤੇ ਮਿੱਠ ਬੋਲੜੇ ਹਨ। ਆਪ ਜੀ ਨੂੰ ਬਚਪਨ ਤੋਂ ਹੀ ਬਾਣੀ ਬਹੁਤ ਕੰਠ ਹੈ।

# ਸ਼੍ਰੋਮਣੀ ਰਾਗੀ ਭਾਈ ਬਲਬੀਰ ਸਿੰਘ ਜੀ

*ਜਤਿੰਦਰਪਾਲ ਸਿੰਘ ਜੌਲੀ (ਡਾ.)*

ਗੁਰੂ ਨਾਨਕ ਦੇ ਦਰ ਘਰ ਤੋਂ ਵਰੋਸਾਏ ਰਬਾਬੀ ਸੱਤਾ ਤੇ ਬਲਵੰਡ, ਜਿਸ ਦਿਨ ਆਪਣੀ ਧੀ ਦੇ ਵਿਆਹ ਲਈ ਮੰਗੀ ਰਕਮ ਦੀ ਅਪੂਰਤੀ ਕਾਰਨ ਗੁਰੂ ਘਰ ਨੂੰ ਪਿੱਠ ਦੇ ਗਏ ਸਨ, ਉਸ ਦਿਨ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਜਿਨ੍ਹਾਂ ਗੁਰਸਿੱਖਾਂ ਨੂੰ ਥਾਪੜਾ ਦੇ ਕੇ ਕੀਰਤਨ ਲਈ ਗੁਰੂ ਦੀਆਂ ਸੰਗਤਾਂ ਦੇ ਸਨਮੁਖ ਬਿਠਾਉਂਦਿਆਂ, ਕੀਰਤਨ ਦੀ ਇਲਾਹੀ ਦਾਤ ਗੁਰਸਿੱਖਾਂ ਦੀ ਝੋਲੀ ਵਿੱਚ ਪਾ ਦਿੱਤੀ ਸੀ, ਉਹਨਾਂ ਪਹਿਲੇ ਸਹਿਜਧਾਰੀ ਗੁਰਸਿੱਖਾਂ ਦੀ ਵੰਸ਼ ਵਿੱਚੋਂ ਅੱਜ ਸੱਤਵੀਂ ਪੀੜ੍ਹੀ ਦੀ ਪ੍ਰਤੀਨਿਧਤਾ ਕਰ ਰਹੇ ਹਨ ਸ਼੍ਰੋਮਣੀ ਰਾਗੀ ਭਾਈ ਸਾਹਿਬ ਭਾਈ ਬਲਬੀਰ ਸਿੰਘ।

ਮਾਰਚ 1933 ਈਸਵੀ ਨੂੰ ਹੁਣ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪੈਂਦੇ ਭਿਖੀਵਿੰਡ ਦੇ ਲਾਗਲੇ ਆਪਣੇ ਨਾਨਕੇ ਪਿੰਡ ਮ੍ਰਿਗਿੰਦਪੁਰ (ਉਦੋਂ ਜ਼ਿਲ੍ਹਾ ਲਾਹੌਰ) ਵਿੱਚ ਮਾਤਾ ਪ੍ਰਸਿੰਨ ਕੌਰ ਦੀ ਕੁੱਖੋਂ ਪੈਦਾ ਹੋਏ ਭਾਈ ਬਲਬੀਰ ਸਿੰਘ ਚਾਰ ਭਰਾਵਾਂ 'ਚੋਂ ਸਭ ਤੋਂ ਵੱਡੇ ਹਨ। ਆਪ ਦੇ ਪਿਤਾ ਜੀ ਭਾਈ ਸੰਤਾ ਸਿੰਘ ਵੀ ਗੁਰੂ ਘਰ ਦੇ ਪ੍ਰਸਿੱਧ ਕੀਰਤਨੀਏ ਅਤੇ ਗੁਰਮਤਿ ਵਿਦਿਆਲਾ ਤਰਨ ਤਾਰਨ ਦੇ ਨਾਮਵਰ ਉਸਤਾਦ ਸਨ। ਭਾਈ ਸੰਤਾ ਸਿੰਘ ਜੀ ਨੂੰ ਵੀ ਕੀਰਤਨ ਦੀ ਦਾਤ ਆਪਣੇ ਪਿਤਾ ਭਾਈ ਕੁੰਦਨ ਸਿੰਘ, ਦਾਦਾ ਭਾਈ ਇੰਦਰ ਸਿੰਘ, ਪੜਦਾਦਾ ਭਾਈ ਹੀਰਾ ਸਿੰਘ ਜੀ ਪਾਸੋਂ ਵਿਰਸੇ ਵਿੱਚ ਹੀ ਪ੍ਰਾਪਤ ਹੋਈ। ਬਾਬਾ ਹੀਰਾ ਸਿੰਘ ਦੇ ਵਡੇਰੇ ਮੀਰਜ਼ਾਦੇ ਤੇ ਗੁਰੂ ਘਰ ਦੇ ਕੀਰਤਨੀਏ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕ ਕੇ ਸਿੰਘ ਸਜੇ ਸਨ। ਇਸੇ ਪਰਿਪਾਟੀ ਵਿੱਚ ਅੱਗੋਂ ਅੱਠਵੀਂ ਪੀੜ੍ਹੀ ਵਿੱਚ ਭਾਈ ਬਲਬੀਰ ਸਿੰਘ ਦੇ ਦੋਵੇਂ ਪੁੱਤਰ ਭਾਈ ਬਹਾਦਰ ਸਿੰਘ ਤੇ ਭਾਈ ਸੌਦਾਗਰ ਸਿੰਘ ਅਕਾਲੀ ਤੋਂ ਇਲਾਵਾ ਨੌਵੀਂ ਪੀੜ੍ਹੀ ਦਾ ਮੁੱਢ ਬੰਨ੍ਹਣ ਵਾਲੇ ਭਾਈ ਬਹਾਦਰ ਸਿੰਘ ਦੇ ਸਪੁੱਤਰ ਹਰਸਿਮਰਨ ਸਿੰਘ, ਜਿਨ੍ਹਾਂ ਨੂੰ ਪਿਆਰ ਨਾਲ ਭਾਈ ਬਲਬੀਰ ਸਿੰਘ 'ਹਰਿ ਜੀ' ਆਖ ਕੇ ਬੁਲਾਉਂਦੇ ਹਨ, ਵੀ ਅਲਾਪ ਲੈਣ ਵਿੱਚ ਕਿਸੇ ਤੋਂ ਘਟ ਨਹੀਂ। ਆਪਣੇ ਦਾਦਾ ਜੀ ਦੀ ਗੋਦ ਵਿੱਚ ਬੈਠ ਕੇ ਅਲਾਪ ਲੈਂਦੇ ਇਸ ਭੁਝੰਗੀ ਨੂੰ ਵੇਖ ਕੇ ਬੀਤੇ ਦਿਨੀਂ ਇਟਲੀ ਤੋਂ ਆਈ ਇਕ ਸੰਗੀਤ ਵਿਦਿਆਰਥਣ ਉਸਦੇ ਚਰਨਾਂ ਤੇ ਨਮਸਕਾਰ ਕਰਨੋਂ ਨਹੀਂ ਸੀ ਰਹਿ ਸਕੀ। ਇਹ ਹੈ ਕੀਰਤਨ ਦੀ ਰੱਬੀ ਦਾਤ ਦੀ ਕਰਾਮਾਤ।

ਭਾਈ ਬਲਬੀਰ ਸਿੰਘ ਦਾ ਸਮੁੱਚਾ ਜੀਵਨ ਹੈ ਹੀ ਕੀਰਤਨ ਦੀ ਕਰਾਮਾਤ, ਜਿਸ ਨੂੰ ਬਿਆਨਦੇ ਉਹ ਏਨੇ ਸਰਸ਼ਾਰ ਹੋ ਜਾਂਦੇ ਹਨ ਕਿ ਸੁਨਣ ਵਾਲਾ ਉਨ੍ਹਾਂ ਦੇ ਜਜ਼ਬਿਆਂ ਨਾਲ ਹੀ ਵਹਿ ਤੁਰਦਾ ਹੈ। ਭਾਈ ਸਾਹਿਬ ਨੇ ਵੀ ਚਹੁੰ ਵਰ੍ਹਿਆਂ ਦੀ ਉਮਰ ਵਿੱਚ ਆਪਣੇ ਬਾਪ ਦੀ ਗੋਦ ਵਿੱਚ ਬਹਿ ਕੇ ਅਲਾਪ ਲੈਣਾ ਆਰੰਭ ਦਿੱਤਾ ਸੀ। ਅਜੇ ਸੱਤਾਂ ਵਰ੍ਹਿਆਂ ਦੇ ਸਨ ਜਦੋਂ ਮਾਤਾ ਸਦੀਵੀ ਵਿਛੋੜਾ ਦੇ ਗਈ। ਸਕੂਲ ਦੀ ਪੜ੍ਹਾਈ ਜਾਰੀ ਰੱਖਣੀ ਸੰਭਵ ਨਾ ਹੋ ਸਕੀ। ਪਿਤਾ ਜੀ ਦੀ ਇੱਕੋ ਹੀ ਰੀਝ ਸੀ ਕਿ

ਉਨ੍ਹਾਂ ਦੇ ਬੱਚੇ ਉੱਚ-ਪੱਧਰ ਦੇ ਕੀਰਤਨੀਏ ਬਣਨ। ਉਹ ਬੱਚਿਆਂ ਨੂੰ ਉਸਤਾਦ ਲੋਕਾਂ ਦਾ ਗਾਇਨ ਸੁਨਾਉਣ ਲਈ ਵੱਡੇ ਵੱਡੇ ਸੰਗੀਤ ਦਰਬਾਰਾਂ ਵਿੱਚ ਲੈ ਕੇ ਜਾਂਦੇ। ਬਨਾਰਸ, ਲਖਨਊ, ਗਵਾਲੀਅਰ, ਪੂਨਾ, ਕਲਕੱਤਾ, ਦਿੱਲੀ ਆਦਿ ਘਰਾਣਿਆਂ ਦੇ ਉਸਤਾਦਾਂ ਤੋਂ ਅਸ਼ੀਰਵਾਦ ਦਿਵਾਉਂਦੇ।

ਪਹਿਲੀ ਵਾਰ ਕਿਸੇ ਮੰਚ ਤੇ ਗਾਏ ਜਾਣ ਬਾਬਤ ਉਨ੍ਹਾਂ ਬੜੇ ਰੌਚਕ ਢੰਗ ਨਾਲ ਦੱਸਿਆ ਕਿ ਉਨ੍ਹਾਂ ਦੀ ਉਮਰ ਉਦੋਂ ਕੇਵਲ ਸੱਤ ਵਰ੍ਹੇ ਸੀ ਜਦੋਂ ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਦੇ ਹਜ਼ੂਰ ਵਿਖੇ ਕੀਰਤਨ ਕੀਤਾ। ਉਨ੍ਹਾਂ ਦੇ ਦੱਸਣ ਮੁਤਾਬਕ ਉਨ੍ਹਾਂ ਵੇਲਿਆਂ ਵਿੱਚ (1940-45) ਦੋ ਹੀ ਰਾਗੀ, ਜੱਥੇ ਵਿੱਚ ਸ਼ਾਮਲ ਹੁੰਦੇ ਸਨ। ਇਕ ਤਬਲੇ ਵਾਲਾ, ਦੂਜਾ ਹਾਰਮੋਨੀਅਮ ਵਾਲਾ। ਢਾਈ ਘੰਟੇ ਦੀ ਚੌਂਕੀ ਹੁੰਦੀ ਸੀ। ਕਿਸੇ ਵੇਲੇ ਅਗਲੇ ਜੱਥੇ ਦੇ ਨਾ ਆਉਣ ਕਾਰਨ, ਇੱਕੋ ਜੱਥੇ ਨੂੰ ਦੋ ਚੌਂਕੀਆਂ ਨਿਰੰਤਰ ਦੇਣੀਆਂ ਪੈਂਦੀਆਂ ਤਾਂ ਬੜੀ ਮੁਸ਼ਕਿਲ ਬਣ ਜਾਂਦੀ। ਸੰਗਤ ਤਾਂ ਉਹਨੀਂ ਦਿਨੀਂ ਵੈਸੇ ਹੀ ਵਿਰਲੀ ਟਾਵੀਂ ਹੁੰਦੀ ਸੀ। ਜਲ ਵਰਤਣ ਦੀ ਹਾਜਤ ਵੇਲੇ ਇਕ ਜਣਾ ਉੱਠ ਕੇ ਬਾਹਰ ਜਾਂਦਾ ਤਾਂ ਦੂਜਾ ਇਕੱਲਾ ਹੀ ਗਾਉਂਦਾ ਰਹਿੰਦਾ। ਇਹੋ ਜਿਹੇ ਹੀ ਕਿਸੇ ਪਲ ਵਿੱਚ ਗੁਰਦੁਆਰਾ ਤਰਨ ਤਾਰਨ ਸਾਹਿਬ ਦੇ ਵਿਹੜੇ 'ਚ ਖੇਡਦਾ ਭਾਈ ਬਲਬੀਰ ਸਿੰਘ, ਗੁਰਦੁਆਰਾ ਸਾਹਿਬ ਦੇ ਅੰਦਰ ਪਤਾਸਿਆਂ ਦਾ ਪ੍ਰਸ਼ਾਦਿ ਲੈਣ ਜਾ ਪਹੁੰਚਿਆ। ਮਾਂ ਸਿਰ ਤੇ ਨਹੀਂ ਸੀ। ਭੁੱਖ ਬਹੁਤ ਸਤਾਉਂਦੀ ਸੀ, ਘਰ ਪ੍ਰਸ਼ਾਦਾ ਪਕਾਉਣ ਵਾਲਾ ਕੋਈ ਨਹੀਂ ਸੀ। ਚਾਰੇ ਭਰਾ ਕਦੇ ਕਦਾਈਂ ਲੰਗਰ ਵਿੱਚੋਂ ਵੀ ਡੰਗ ਟਪਾ ਲੈਂਦੇ ਸਨ। ਉਸ ਦਿਨ ਤਾਂ ਕਮਾਲ ਹੀ ਹੋ ਗਈ, ਜਦੋਂ ਕੀਰਤਨ ਲਈ ਇਕੱਲੇ ਬੈਠੇ ਭਾਈ ਬਲਵੰਤ ਸਿੰਘ, ਜੋ ਇਨ੍ਹਾਂ ਦੇ ਪਿਤਾ ਦਾ ਹੀ ਸ਼ਾਗਿਰਦ ਸੀ, ਨੇ 'ਵਾਜ ਮਾਰ ਕੇ ਇਨ੍ਹਾਂ ਨੂੰ ਹਾਰਮੋਨੀਅਮ ਤੇ ਬਿਠਾ ਲਿਆ। ਉਸਨੂੰ ਪਤਾ ਸੀ ਕਿ ਬਲਬੀਰ ਸਿੰਘ ਨੂੰ ਦੋ ਸ਼ਬਦ ਆਉਂਦੇ ਹਨ। ਉਸ ਵੇਲੇ ਬਾਲਕ ਬਲਬੀਰ ਸਿੰਘ ਦੇ ਸਿਰ ਤੇ ਸਾਫ਼ਾ ਵੀ ਕੋਈ ਨਹੀਂ ਸੀ, ਉਸ ਰਾਗੀ ਨੇ ਆਪਣਾ ਹਜ਼ੂਰੀਆ ਹੀ ਉਨ੍ਹਾਂ ਦੇ ਸਿਰ ਤੇ ਬੰਨ੍ਹ ਦਿੱਤਾ ਤੇ ਉਹ ਕੀਰਤਨ ਕਰਨ ਲੱਗੇ:

**ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤਿ ॥**

ਤੇ ਦੂਜਾ ਸ਼ਬਦ ਸੀ:

**ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ॥**

ਦੋਵੇਂ ਸ਼ਬਦ ਪੜ੍ਹਨ ਉਪਰੰਤ ਵੀ ਜਦੋਂ ਬਾਹਰ ਗਿਆ ਰਾਗੀ ਸਿੰਘ ਨਾ ਪਰਤਿਆ ਤਾਂ ਪਤਾਸੇ ਵੰਡਣ ਵਾਲੇ ਸਿੰਘ ਨੇ ਕਿਹਾ,

"ਪੜ੍ਹ ਪੜ੍ਹ, ਹੋਰ ਪੜ੍ਹ ਸ਼ਾਬਾਸ਼ !"

"ਮੈਂ ਕਿਹਾ, ਹੋਰ ਨਹੀਂ ਆਉਂਦਾ।" ਭਾਈ ਸਾਹਿਬ ਹੱਸਦੇ ਹੱਸਦੇ ਗੱਲ ਸੁਣਾਉਣ ਲੱਗੇ।

"ਉਸ ਕਿਹਾ ਪਹਿਲੇ ਵਾਲਾ ਫੇਰ ਪੜ੍ਹ ਦੇ।"

ਤੇ ਭਾਈ ਬਲਬੀਰ ਸਿੰਘ ਫਿਰ ਸ਼ੁਰੂ ਹੋ ਗਏ:

**ਹਰਿ ਧਨੁ ਪਾਇਆ ਸੋਹਾਗਣੀ...**

ਕਹਿੰਦੇ ਨੇ ਆਵਾਜ਼ ਬੜੀ ਬਰੀਕ ਸੀ ਉਦੋਂ ਬਿਲਕੁਲ ਲਤਾ ਵਰਗੀ। ਇਕ ਮਾਈ ਜਿਹੜੀ ਅਕਸਰ ਗੁਰਦੁਆਰੇ ਆਉਂਦੀ ਸੀ, ਬੜੀ ਮੰਤਰ ਮੁਗਧ ਹੋਈ ਤੇ ਪ੍ਰਸੰਨ ਹੋ ਕੇ ਉਸਨੇ ਇਕ ਚਾਂਦੀ ਦਾ ਰੁਪਿਆ ਦਿੱਤਾ। ਹਜ਼ੂਰੀ ਵਿੱਚੋਂ ਉੱਠਣ ਵੇਲੇ ਗ੍ਰੰਥੀ ਸਿੰਘ ਨੇ ਸਿਰਪਾਓ, ਸਿਹਰਾ ਤੇ ਕਿੰਨੇ ਸਾਰੇ ਪਤਾਸੇ ਵੀ ਦੇ ਦਿੱਤੇ। ਜਦੋਂ ਖ਼ੂਬ ਛਕ ਛਕਾ ਕੇ ਵਿਦਿਆਲੇ ਪਹੁੰਚੇ ਅਤੇ ਪਿਤਾ ਜੀ ਨੂੰ ਦੱਸਿਆ ਤਾਂ ਉਹ ਵੀ ਪ੍ਰਸੰਨ ਹੋਏ ਤੇ ਉਤਸ਼ਾਹ ਦੇਂਦਿਆਂ ਕਹਿਣ ਲੱਗੇ। ਕੱਲ੍ਹ ਫੇਰ ਜਾਈਂ। ਅਗਲੇ ਦਿਨ ਵੀ ਉਸੇ ਤਰ੍ਹਾਂ ਵਾਪਰਿਆ। ਚਾਂਦੀ ਦਾ ਰੁਪਿਆ ਤਾਂ ਭਾਵੇਂ ਨਾ ਮਿਲਿਆ ਪਰ ਉੱਥੇ ਬਹਿ ਕੇ ਗਾਉਣਾ ਬਹੁਤ ਚੰਗਾ ਲੱਗਾ। ਤੀਜੇ ਦਿਨ ਗਏ ਤਾਂ ਉਨ੍ਹਾਂ ਕਿਹਾ, 'ਕੱਲ੍ਹ ਕੋਈ ਨਵਾਂ ਸ਼ਬਦ ਸਿੱਖ ਕੇ ਆਵੀਂ ਫੇਰ ਬਿਠਾਵਾਂਗੇ।'

'ਹੁਣੇ ਕਿਉਂ ਨਹੀਂ?' ਬਲਬੀਰ ਸਿੰਘ ਦੇ ਬਾਲ ਮਨ ਨੇ ਪੂਰੀ ਦ੍ਰਿੜ੍ਹਤਾ ਨਾਲ ਕਿਹਾ ਤੇ ਪਿਤਾ ਜੀ ਕੋਲ ਵਿਦਿਆਲੇ ਭੱਜ ਗਏ। ਕੀਰਤਨ ਦੀ ਉਸ ਚੌਂਕੀ ਦੇ ਮੁੱਕਣ ਵਿੱਚ ਅਜੇ ਡੇਢ ਘੰਟਾ ਬਾਕੀ ਸੀ ਪਰ ਉਹ ਤਾਂ ਦਸ-ਪੰਦਰਾਂ ਮਿੰਟ ਵਿੱਚ ਹੀ **"ਹਮ ਘਰ ਸਾਜਨ ਆਏ"**.... ਸ਼ਬਦ ਸਿੱਖ ਕੇ ਮੁੜ ਦਰਬਾਰ ਸਾਹਿਬ ਪੁੱਜ ਗਏ। ਪਿਤਾ ਜੀ ਵੀ ਖੁਸ਼ ਸਨ ਕਿ ਇੱਕੋ ਵਾਰ ਵਿੱਚ ਹੀ ਨਵਾਂ ਸ਼ਬਦ ਵੀ ਕੰਠ ਹੋ ਗਿਆ ਤੇ ਉਹਦੀ ਬੰਦਿਸ਼ ਵੀ। ਇਹ ਭਾਈ ਬਲਵੰਤ ਸਿੰਘ ਅਜੇ ਵੀ ਜਿਊਂਦੇ ਹਨ ਤੇ ਅਸੀਸਾਂ ਦੇਂਦੇ ਭਾਈ ਬਲਬੀਰ ਸਿੰਘ ਦੀ ਗਾਇਕੀ ਤੇ ਫ਼ਖ਼ਰ ਕਰਦੇ ਹਨ।

ਭਾਈ ਸਾਹਿਬ ਦੇ ਦੱਸਣ ਮੁਤਾਬਕ ਕੀਰਤਨ ਦੀ ਕਰਾਮਾਤ ਨੇ ਲੰਗਰ ਦੇ ਬੰਦ ਦਰਵਾਜ਼ੇ ਵੀ ਉਨ੍ਹਾਂ ਲਈ ਚੌਪਟ ਖੋਲ੍ਹ ਦਿੱਤੇ। ਹੌਲੀ ਹੌਲੀ ਛੋਟੇ ਭਰਾ ਵੀ ਨਾਲ ਜਾਣ ਲੱਗੇ। ਉਨ੍ਹਾਂ ਵੇਲਿਆਂ 'ਚ ਪੰਡਿਤ ਓਂਕਾਰ ਨਾਥ ਅਤੇ ਪੰਡਿਤ ਕ੍ਰਿਸ਼ਨਾ ਰਾਉ ਗਵਾਲੀਅਰ ਆਦਿ ਨੂੰ ਉਹ ਸੁਣ ਚੁੱਕੇ ਸਨ। ਮੁੱਢਲੀ ਰਾਗ ਵਿਦਿਆ ਉਨ੍ਹਾਂ ਆਪਣੇ ਬਾਪੂ ਜੀ ਤੋਂ ਹੀ ਲਈ। ਗਾਇਨ ਵਿੱਚ ਉਨ੍ਹਾਂ ਨੂੰ ਪੰਡਿਤ ਕ੍ਰਿਸ਼ਨਾ ਰਾਓ ਗਵਾਲੀਅਰ ਦੀ ਰਹਿਨੁਮਾਈ ਮਿਲੀ ਅਤੇ ਤਬਲੇ ਵਿੱਚ ਉਨ੍ਹਾਂ ਦੇ ਉਸਤਾਦ ਸਨ ਮੇਰਠ ਵਾਲੇ ਪਦਮ-ਸ਼੍ਰਿਗੀ ਹਬੀਰ ੳ-ਦੀਨ ਖਾਂ ਸਾਹਿਬ ਅਤੇ ਜਲਤਰੰਗ ਵਿੱਚ ਭਾਈ ਗਿਆਨ ਸਿੰਘ ਅਲਮਸਤ। ਦਿਲਰੁਬਾ ਵਜਾਉਣ ਦੀ ਕਲਾ ਪਿਤਾ ਜੀ ਤੋਂ ਸਿੱਖਣ ਉਪਰੰਤ ਉਨ੍ਹਾਂ ਨੇ ਸਾਰੇ ਹੀ ਤੰਤੀ ਸਾਜ਼ਾਂ ਉੱਤੇ ਮੁਹਾਰਤ ਹਾਸਲ ਕੀਤੀ। ਅੱਜ ਉਹ ਹਾਰਮੋਨੀਅਮ, ਤਬਲਾ, ਸਿਤਾਰ, ਵਾਇਲਨ, ਦਿਲਰੁਬਾ, ਤਾਊਸ, ਸਾਰੰਗੀ, ਜਲ-ਤਰੰਗ, ਤਬਲਾ-ਤਰੰਗ, ਪਖਾਵਜ ਆਦਿ ਬਾਖ਼ੂਬੀ ਵਜਾਉਂਦੇ ਹਨ।

"ਸ੍ਰੀ ਦਸਮ ਗ੍ਰੰਥ" ਅਤੇ "ਸ੍ਰੀ ਆਦਿ ਗ੍ਰੰਥ" ਦੇ ਉਹ ਤੇਜ਼ ਰਫ਼ਤਾਰ ਅਖੰਡ ਪਾਠੀ ਹਨ ਤੇ ਭਾਈ ਨੰਦ ਲਾਲ ਗੋਆ, ਭਾਈ ਗੁਰਦਾਸ ਜੀ ਆਦਿ ਦੀ ਬਾਣੀ ਤੋਂ ਇਲਾਵਾ ਗੁਰਬਾਣੀ ਦੇ ਤਕਰੀਬਨ 3000 ਸ਼ਬਦ ਉਨ੍ਹਾਂ ਨੂੰ ਕੰਠ ਹਨ। ਜਿਨ੍ਹਾਂ ਨੂੰ 250 ਰਾਗਾਂ ਵਿੱਚ ਗਾਉਣ ਦੀ ਸਮਰੱਥਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗਮਾਲਾ ਬਾਰੇ ਉਹ ਇਤਿਹਾਸਕ ਪ੍ਰਮਾਣ ਸੰਗ ਗੱਲ ਕਰਦੇ ਆਖਦੇ ਹਨ ਕਿ ਗੁ: ਰਾਮਸਰ ਵਿਖੇ ਜਦੋਂ ਗੁਰੂ ਅਰਜਨ ਦੇਵ ਜੀ ਆਦਿ ਬੀੜ ਦਾ ਸੰਕਲਨ ਕਰ ਰਹੇ ਸਨ ਤਾਂ ਸਾਰੇ ਰਾਗਾਂ ਨੇ ਖ਼ੁਦ ਪ੍ਰਗਟ ਹੋ ਕੇ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਵੀ ਕਲਜੁਗ ਦੇ ਬੋਹਿਥ ਵਿੱਚ ਥਾਂ ਦਿੱਤੀ ਜਾਵੇ ਤਾਂ ਸਾਹਿਬਾਂ ਨੇ ਕਿਰਪਾ ਕੀਤੀ। ਦਸਮ ਗ੍ਰੰਥ ਵਿੱਚ ਵੀ ਦਰਜ ਹੈ ਕਿ:

**ਸੋਰਠਿ, ਸਾਰੰਗ, ਗੌਡ, ਬਿਲਾਵਲ, ਰਾਮਕਲੀ ਨਟ ਦੇਵ ਗੰਧਾਰਾ**
**ਬਾਜਤ ਬਸੰਤ ਔਰ ਭੈਰਵ ਹਿੰਡੋਲ ਰਾਗ ਬਾਜਤ ਹੈ ਲਲਿਤ**
**ਤਾ ਕੈ ਸਾਥ ਹੈ ਧਨਾਸਰੀ॥**

ਅੱਜ ਵੱਡੇ ਵੱਡੇ ਰਾਗੀਆਂ ਵੱਲੋਂ ਵੀ ਕੀਰਤਨ ਦੀ ਪਰੰਪਰਿਕ ਮਰਯਾਦਾ ਨੂੰ ਤਿਆਗ ਕੇ ਵਿਉਪਾਰਕ ਰੁਚੀਆਂ ਅਧੀਨ ਫ਼ਿਲਮੀ ਧੁਨਾਂ ਜਾਂ ਲੋਕ-ਧੁਨਾਂ ਨੂੰ ਪਹਿਲ ਦੇਣ ਦੇ ਸੁਆਲ ਤੇ ਉਹ ਦੁਖੀ ਹਿਰਦੇ ਨਾਲ ਆਖਦੇ ਹਨ ਕਿ 'ਇਉਂ ਜਾਪਦੈ ਜਿਵੇਂ ਕੋਈ ਵੱਡੀ ਤਾਕਤ ਸਾਡੇ ਕੀਰਤਨ ਦੇ ਵਿਰਸੇ ਨੂੰ ਵਿਗਾੜਨ ਵੱਲ ਰੁਚਿਤ ਹੈ। ਜਾਣ ਬੁਝ ਕੇ ਸਾਨੂੰ ਸਾਡੀ ਪਰੰਪਰਾ ਤੋਂ ਦੂਰ ਕੀਤਾ ਜਾ ਰਿਹੈ। ਦਸੌਰੀ (ਨਕਲ ਜਾਂ ਬਨਸਪਤੀ) ਵਸਤਾਂ ਅੱਗੇ ਆ ਰਹੀਆਂ ਨੇ ਤੇ ਅਸਲ ਦੀ ਪਛਾਣ ਹੀ ਲੁਪਤ ਹੁੰਦੀ ਜਾ ਰਹੀ ਹੈ।'

ਪੰਥ ਪ੍ਰਸਿੱਧ ਕੀਰਤਨੀਏ ਭਾਈ ਸਮੁੰਦ ਸਿੰਘ, ਸੰਤ ਸੁਜਾਨ ਸਿੰਘ, ਭਾਈ ਸੰਤਾ ਸਿੰਘ, ਰਬਾਬੀ ਕੀਰਤਨੀਏ ਭਾਈ ਚਾਂਦ ਜੀ, ਭਾਈ ਲਾਲ ਜੀ, ਭਾਈ ਮੋਤੀ, ਸਾਈਂ ਦਿੱਤਾ ਤੇ ਭਾਈ ਦੇਸਾ ਜੋ 1940-45 ਵਿੱਚ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁਰਾਤਨ ਰੀਤਾਂ ਮੁਤਾਬਕ ਕੀਰਤਨ ਕਰਦੇ ਰਹੇ ਸਨ, ਉਨ੍ਹਾਂ ਨੂੰ ਉਹ ਬੇਹੱਦ ਮੁਤਾਸਰ ਸਨ। ਉਨ੍ਹਾਂ ਰਾਹੀਂ ਸੀਨਾ-ਬ-ਸੀਨਾ ਚਲੀਆਂ ਆ ਰਹੀਆਂ ਧਰੁਪਦ ਤੇ ਪੜਤਾਲਾਂ ਦੀਆਂ ਗਾਇਨ ਸ਼ੈਲੀਆਂ ਨੂੰ ਉਨ੍ਹਾਂ ਨੇ ਸੰਭਾਲਿਆ ਅਤੇ ਅੱਗੋਂ ਆਪਣੇ ਸ਼ਾਗਿਰਦਾਂ ਨੂੰ ਵੀ ਸਿਖਾਇਆ। ਉਹ ਮਹਿਸੂਸ ਕਰਦੇ ਹਨ ਕਿ ਪਾਕਿਸਤਾਨ ਬਣਨ ਉਪਰੰਤ ਇਹ ਉਸਤਾਦ ਗਾਇਕ ਵੀ ਉਧਰ ਚਲੇ ਗਏ ਤੇ ਸਾਡਾ ਵਿਰਸਾ ਵੀ। ਅੱਗੇ ਸਿੱਖ ਰਾਗੀ ਇਨ੍ਹਾਂ ਵੱਲ ਵੇਖ ਕੇ ਪੁਰਾਤਨ ਸ਼ੈਲੀਆਂ ਸਿੱਖਣ ਦਾ ਯਤਨ ਕਰਦੇ ਸਨ। ਹੁਣ ਪ੍ਰੇਰਣਾ ਦੇ ਸੋਮੇ ਹੀ ਨਹੀਂ ਰਹੇ।

ਇਸੇ ਲਈ ਉਨ੍ਹਾਂ ਨੇ ਲਗਾਤਾਰ ਦੋ ਵਰ੍ਹੇ ਪ੍ਰੇਰਨਾ ਦੇ ਕੇ ਸੰਤ ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ (ਲੁਧਿਆਣਾ) ਵਾਲਿਆਂ ਨੂੰ 'ਅਦੁੱਤੀ ਗੁਰਮਤਿ ਸੰਗੀਤ ਸੰਮੇਲਨ' ਕਰਾਉਣ ਵੱਲ ਰਜੂਆ ਕੀਤਾ, ਜੋ 1991 ਤੋਂ ਹੁਣ ਤਕ ਨਿਰੰਤਰ ਚੱਲ ਰਿਹਾ ਹੈ। ਹਰ ਵਾਰ ਕੀਰਤਨੀਏ, ਨਿਰਧਾਰਿਤ 31 ਰਾਗਾਂ ਨੂੰ ਨਿਰਧਾਰਤ ਸਰੂਪ ਵਿੱਚ ਨਿਰਧਾਰਤ ਸਮੇਂ ਹੀ ਗਾਉਂਦੇ ਹਨ।

ਇਸ ਕੀਰਤਨ ਸੰਮੇਲਨ ਦੀ ਤਿਆਰੀ ਵਿੱਚ ਲੱਗੇ ਦੋ ਵਰ੍ਹਿਆਂ ਦੇ ਸਮੇਂ ਦੌਰਾਨ ਪ੍ਰਸਿੱਧ ਸੰਗੀਤ ਸ਼ਾਸਤਰੀ ਪੰਡਿਤ ਦਲੀਪ ਚੰਦਰ ਬੇਦੀ, ਸਿੰਘ ਬੰਧੂ, ਭਾਈ ਗੁਰਚਰਨ ਸਿੰਘ, ਅਵਤਾਰ ਸਿੰਘ, ਡਾ. ਅਜੀਤ ਸਿੰਘ ਪੈਂਤਲ, ਡਾ. ਜਗੀਰ ਸਿੰਘ, ਡਾ.

ਗੁਰਨਾਮ ਸਿੰਘ, ਪ੍ਰੋ. ਕਰਤਾਰ ਸਿੰਘ, ਉਸਤਾਦ ਜਸਵੰਤ ਸਿੰਘ ਭੰਵਰਾ ਤੇ ਭਾਈ ਸਾਹਿਬ ਭਾਈ ਬਲਬੀਰ ਸਿੰਘ ਆਦਿ ਨੇ ਦਿਨ-ਰਾਤ ਦੀ ਨਿਰੰਤਰ ਘਾਲਣਾ ਸਦਕਾ ਸ਼ੁੱਧ ਰਾਗਾਂ ਦੇ ਸਰੂਪ ਨਿਰਧਾਰਤ ਕੀਤੇ। ਇਸ ਰਾਗ ਨਿਰਣਾਇਕ ਕਮੇਟੀ ਦੀਆਂ ਅਨੇਕਾਂ ਬੈਠਕਾਂ ਦੀ ਨਿਰੰਤਰ ਮਿਹਨਤ ਉਪਰੰਤ ਵੀ ਇਸ ਸਿੱਟੇ ਤੇ ਪਹੁੰਚਣਾ ਸੰਭਵ ਨਹੀਂ ਸੀ ਹੋ ਰਿਹਾ ਕਿ ਗੁਰੂ ਘਰ ਦੀ ਮਰਯਾਦਾ ਅਨੁਕੂਲ ਰਾਗਾਂ ਦੇ ਨਿਰਧਾਰਿਤ ਸਰੂਪ ਕਿਹੜੇ ਹਨ। ਖਾਸ ਤੌਰ ਤੇ ਜਿਵੇਂ "ਟੋਡੀ ਰਾਗ" ਗੁਰਮਤਿ ਅਨੁਸਾਰ ਗਾਇਆ ਜਾਵੇ ਤਾਂ ਉਹ 'ਦੇਸੀ ਟੋਡੀ' ਦਾ ਸਰੂਪ ਹੈ। ਜਦਕਿ ਤਾਨਸੈਨ ਰਾਹੀਂ ਗਾਈ ਜਾਣ ਵਾਲੀ 'ਮੀਆਂ ਕੀ ਟੋਡੀ', 'ਮੀਆਂ ਕੀ ਮਲਹਾਰ', ਜਾਂ 'ਮੀਆਂ ਕੀ ਸਾਰੰਗ', ਦਾ ਸਰੂਪ ਅਸਲੋਂ ਵੱਖਰਾ ਹੈ। ਇਵੇਂ ਹੀ 'ਯਮਨ ਕਲਿਆਣ', 'ਸ਼ੁੱਧ ਕਲਿਆਣ' ਨਾਲੋਂ ਭਿੰਨ ਹੈ। ਬ੍ਰਿੰਦਾਬਨੀ ਸਾਰੰਗ ਵੀ ਸਾਰੰਗ ਰਾਗ ਦਾ ਇਕ ਪ੍ਰਕਾਰ ਹੈ, ਸ਼ੁੱਧ ਸਾਰੰਗ ਨਹੀਂ। ਨਿਰਣਾਇਕ ਕਮੇਟੀ ਵਿੱਚੋਂ ਪੰਡਿਤ ਦਲੀਪ ਚੰਦਰ ਬੇਦੀ ਦੀ ਵਿਦਵਤਾ ਨੂੰ ਨਤਮਸਤਕ ਹੁੰਦੇ ਭਾਈ ਬਲਬੀਰ ਸਿੰਘ ਦੱਸਦੇ ਹਨ ਕਿ ਕਦੇ ਉਹ ਵੀ ਭਾਈ ਦਲੀਪ ਸਿੰਘ ਬੇਦੀ ਸਨ, ਸਿੱਖ ਕੌਮ ਨੇ ਉਨ੍ਹਾਂ ਦਾ ਮੁੱਲ ਨਹੀਂ ਪਾਇਆ ਤੇ ਉਹ ਪੰਜਾਬ ਛੱਡ ਕੇ ਬੰਬਈ ਜਾ ਵੱਸੇ। ਉਨ੍ਹਾਂ ਦੀ ਤਾਂ ਰਾਗ ਵਿਦਿਆ ਵਿੱਚ ਏਨੀ ਪ੍ਰਬੀਨਤਾ ਸੀ ਕਿ ਉਨ੍ਹਾਂ ਨੇ ਆਪਣੇ ਰਾਗ ਤਿਆਰ ਕੀਤੇ ਜਿਵੇਂ 'ਬੇਦੀ ਕੀ ਟੋਡੀ' ਆਦਿ। ਉਹ 90 ਵਰ੍ਹੇ ਦੀ ਆਯੂ ਭੋਗਣ ਉਪਰੰਤ ਇਸ ਫ਼ਾਨੀ ਜਹਾਨ ਤੋਂ ਕੂਚ ਕਰ ਗਏ ਹਨ।

ਉਨ੍ਹਾਂ ਦੀ ਗੱਲ ਸੁਣਦਿਆਂ ਇਉਂ ਜਾਪਦਾ ਹੈ ਜਿਵੇਂ ਤੁਸੀਂ ਕਿਸੇ ਅਜਿਹੇ ਮਹਾਂਰਥੀ ਦੇ ਸਨਮੁਖ ਹੋਵੋ ਜਿਸਨੇ ਇਤਿਹਾਸ ਨੂੰ ਬਣਦੇ ਤੇ ਢਹਿੰਦੇ ਤੱਕਿਆ ਹੋਵੇ।

ਉਨ੍ਹਾਂ ਨੂੰ ਗਹਿਰਾ ਦੁਖ ਹੈ ਕੋਈ ਵੱਡੀ ਮਨਮੁਖ ਤਾਕਤ ਕੀਰਤਨ ਮਰਯਾਦਾ ਵਿੱਚ ਵਿਗਾੜ ਪਾ ਕੇ ਸਿੱਖਾਂ ਦੀ ਆਤਮਕ ਖ਼ੁਰਾਕ ਨੂੰ ਵਿਸ਼ੈਲਾ ਕਰ ਰਹੀ ਹੈ। ਉਹ ਚਾਹੁੰਦੇ ਹਨ ਕਿ ਘੱਟੋ ਘੱਟ ਸ੍ਰੀ ਹਰਿਮੰਦਰ ਸਾਹਿਬ ਵਾਸਤੇ ਅਜਿਹਾ ਕਾਨੂੰਨ ਜ਼ਰੂਰ ਹੋਣਾ ਚਾਹੀਦਾ ਹੈ ਕਿ ਇੱਥੇ ਸਿਰਫ਼ ਨਿਰਧਾਰਤ ਰਾਗਾਂ ਵਿੱਚ ਹੀ ਕੀਰਤਨ ਹੋਵੇ। ਕੋਈ ਵੇਲਾ ਸੀ ਜਦੋਂ ਹਿੰਦੁਸਤਾਨ ਦੇ ਵੱਡੇ ਵੱਡੇ ਗਵੱਈਏ ਹਰਿਮੰਦਰ ਸਾਹਿਬ ਦੇ ਕੀਰਤਨੀਆਂ ਸਾਹਵੇਂ ਬਹਿਣ ਤੋਂ ਖ਼ਮ ਖਾਂਦੇ ਸਨ, ਅੱਜ ਇੱਥੇ ਕੋਈ ਦਸਤੂਰ ਬਾਕੀ ਨਹੀਂ। ਉਨ੍ਹਾਂ ਨੂੰ ਇਹ ਵੀ ਗਿਲਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਯੋਗਤਾ ਦਾ ਸਹੀ ਮੁੱਲ ਨਹੀਂ ਪਾਉਂਦੀ। ਖੁੱਲ੍ਹੇ ਪੰਡਾਲਾਂ ਉੱਪਰ ਲੱਖਾਂ ਰੁਪਏ ਖਰਚਣ ਵਾਲੇ ਪ੍ਰਬੰਧਕ-, ਰਾਗੀਆਂ ਨੂੰ ਮਾਇਆ ਦੇਣ ਵੇਲੇ ਹਮੇਸ਼ਾ ਹੱਥ ਘੁੱਟਦੇ ਹਨ ਜਦਕਿ ਰਾਗੀ ਸਿੰਘ ਜੋ ਆਪਣੀਆਂ ਪਰਿਵਾਰਿਕ ਤੇ ਸਮਾਜਿਕ ਜ਼ਿੰਮੇਵਾਰੀਆਂ ਤੋਂ ਹੀ ਮੁਕਤ ਨਾ ਹੋਣਗੇ ਤਾਂ ਘੰਟਿਆਂ ਬੱਧੀ ਰਿਆਜ਼ ਕਿਵੇਂ ਕਰਨਗੇ?

ਉਹ ਆਪਣੀ ਲੰਮੀ ਜੀਵਨ ਘਾਲਣਾ ਉਪਰੰਤ ਮਿਲੀ ਆਤਮਿਕ ਸ਼ਾਂਤੀ ਤੋਂ ਸੰਤੁਸ਼ਟ ਹਨ। ਉਨ੍ਹਾਂ ਨੂੰ ਉਹ ਵੇਲਾ ਵੀ ਯਾਦ ਹੈ ਜਦੋਂ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਕੁਲ ਚਾਰ ਮਿੰਟ ਦਾ ਸਮਾਂ ਲੈ ਕੇ ਆਈ ਭਾਰਤ ਦੀ ਸਾਬਕਾ ਪ੍ਰਧਾਨ ਮੰਤਰੀ

ਇੰਦਰਾ ਗਾਂਧੀ ਨੇ ਉਚੇਚੀ ਫ਼ਰਮਾਇਸ਼ ਕਰਕੇ ਨਿਰੰਤਰ ਡੇਢ ਘੰਟਾ ਉਨ੍ਹਾਂ ਤੋਂ ਗੁਰਬਾਣੀ ਕੀਰਤਨ ਸਰਵਣ ਕੀਤਾ। ਇਹ 1970 ਦੀ ਗੱਲ ਹੈ। ਅਜਿਹੇ ਮਾਣ-ਸਤਿਕਾਰ ਤੋਂ ਇਲਾਵਾ ਉਨ੍ਹਾਂ ਨੂੰ 1983 ਵਿੱਚ ਇੰਡੀਅਨ ਕੌਂਸਲ ਫਾਰ ਸਿੱਖ ਅਫੇਅਰਜ਼ ਦਿੱਲੀ, 1987 ਵਿੱਚ ਕੇਂਦਰੀ ਸਿੰਘ ਸਭਾ ਚੰਡੀਗੜ੍ਹ, 1991 ਵਿੱਚ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ, 1992 ਵਿੱਚ ਵਿਸਮਾਦੁ ਨਾਦ ਇੰਟਰਨੈਸ਼ਨਲ ਇੰਸਟੀਚਿਊਟ ਆਫ ਸਿਖਇਜ਼, ਲੁਧਿਆਣਾ ਵਲੋਂ ਸ਼੍ਰੋਮਣੀ ਰਾਗੀ ਐਵਾਰਡ, 1994 ਵਿੱਚ ਸੰਤ ਸੁਜਾਨ ਸਿੰਘ ਸ਼੍ਰੋਮਣੀ ਰਾਗੀ ਐਵਾਰਡ ਦਿੱਲੀ, 1995 ਵਿੱਚ ਭਾਈ ਮਰਦਾਨਾ ਯਾਦਗਾਰੀ ਐਵਾਰਡ, ਫਿਰੋਜ਼ਪੁਰ, 1996 ਵਿੱਚ ਭਾਰਤ ਦੇ ਮੌਜੂਦਾ ਰਾਸ਼ਟਰਪਤੀ ਸ੍ਰੀ ਆਰ.ਕੇ. ਨਰਾਇਣ ਹੱਥੋਂ ਭਾਈ ਸੁੱਧ ਸਿੰਘ ਪ੍ਰਧਾਨ ਸਿੰਘ ਸ਼੍ਰੋਮਣੀ ਰਾਗੀ ਐਵਾਰਡ, ਮਾਹਲਪੁਰ ਪ੍ਰਾਪਤ ਹੋਏ। ਇਨ੍ਹਾਂ ਸਨਮਾਨਾਂ ਵਿੱਚ ਸਿਰਪਾਓ, ਸ੍ਰੀ ਸਾਹਿਬਾਂ, ਦੁਸ਼ਾਲੇ, ਗੋਲਡ ਮੈਡਲ, ਪ੍ਰਮਾਣ ਪੱਤਰ ਤੇ ਹਜ਼ਾਰਾਂ ਰੁਪਏ ਦੀ ਨਕਦੀ ਵੀ ਸ਼ਾਮਿਲ ਰਹੀ।

ਹੁਣ ਉਨ੍ਹਾਂ ਦੀ ਇਕ ਹੀ ਰੀਝ ਹੈ ਕਿ ਜੋ ਗੁਣ ਵੀ ਉਨ੍ਹਾਂ ਕੋਲ ਮੌਜੂਦ ਹਨ, ਉਹ ਆਪਣੇ ਬੱਚਿਆਂ ਦੀ ਝੋਲੀ ਵਿੱਚ ਪਾ ਜਾਣ ਤਾਂ ਕਿ ਵਿਰਸੇ ਦੀ ਸੰਭਾਲ ਬਣੀ ਰਹੇ। ਉਂਝ ਉਹ ਆਪਣੇ ਜੀਵਨ ਤਜਰਬਿਆਂ ਦੀ ਨਵੇਕਲੀ ਗਾਥਾ ਨੂੰ "ਕੀਰਤਨ ਦੀ ਕਰਾਮਾਤ" ਨਾਮਕ ਪੁਸਤਕ ਵਿੱਚ ਵੀ ਸੰਭਾਲਣ ਦੇ ਇੱਛੁਕ ਹਨ।

ਅਜੋਕੇ ਸੰਚਾਰ ਮਾਧਿਅਮਾਂ ਦੇ ਵਿਖਾਵਾ ਭਰਪੂਰ ਸੱਭਿਆਚਾਰ ਦੀ ਦੌੜ ਵਿੱਚ ਉਨ੍ਹਾਂ ਨੇ ਕਦੇ ਕੋਈ ਉਚੇਚਾ ਉਪਰਾਲਾ ਨਹੀਂ ਕੀਤਾ। 1997 ਵਿੱਚ ਟੀ-ਸੀਰੀਜ਼ ਵਾਲਿਆਂ ਨੇ ਉਨ੍ਹਾਂ ਦੀ ਇਕ ਕੈਸਟ 'ਤੂ ਕੁਨ ਰੇ...' ਰਿਕਾਰਡ ਕੀਤੀ ਹੈ। ਇਸ ਤੋਂ ਪਹਿਲਾਂ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿੱਚ ਆਪ ਵਲੋਂ ਗਾਈ 'ਆਸਾ ਜੀ ਦੀ ਵਾਰ' ਨੂੰ ਤਿੰਨਾਂ ਕੈਸਿਟਾਂ ਵਿੱਚ ਬਾਖ਼ੂਬੀ ਸੰਭਾਲਿਆ ਤੇ 'ਵਿਸਮਾਦੁ ਨਾਦ' ਰਾਹੀਂ ਸੰਗਤਾਂ ਤੱਕ ਪਹੁੰਚਾਇਆ ਹੈ। ਪੰਜਾਬ ਐਂਡ ਸਿੰਧ ਬੈਂਕ ਵਲੋਂ ਆਰੰਭੇ ਨਿਵੇਕਲੇ ਉਪਰਾਲੇ ਤਹਿਤ "ਪੰਜਾਬ ਕੀਰਤਨ ਭਵਨ, ਜਲੰਧਰ" ਦੀ ਆਡੀਓ ਵੀਡੀਓ ਲਾਇਬ੍ਰੇਰੀ ਲਈ 6 ਰਾਗਾਂ ਵਿੱਚ ਇਕ ਕੈਸਿਟ ਟੀ-ਸੀਰੀਜ਼ ਸਟੂਡੀਓ ਵਿਖੇ ਰਿਕਾਰਡ ਕਰਵਾਈ ਗਈ ਹੈ।

ਇਨ੍ਹਾਂ ਕੈਸਿਟਾਂ ਦੀ ਰਿਕਾਰਡਿੰਗ ਵੇਲੇ ਤਕ ਉਨ੍ਹਾਂ ਦੇ ਦੋਵੇਂ ਭਰਾ ਭਾਈ ਚਤਰ ਸਿੰਘ ਨਿਹੰਗ ਤੇ ਭਾਈ ਮਹਿੰਦਰ ਸਿੰਘ ਇਨ੍ਹਾਂ ਦੀਆਂ ਸੱਜੀਆਂ ਖੱਬੀਆਂ ਬਾਹਵਾਂ ਸਨ। 30 ਅਗਸਤ 1995 ਨੂੰ ਭਾਈ ਚਤਰ ਸਿੰਘ ਅਤੇ 6 ਅਗਸਤ 1997 ਨੂੰ ਭਾਈ ਮਹਿੰਦਰ ਸਿੰਘ (ਤਬਲਾ ਵਾਦਕ) ਦੇ ਸਦੀਵੀ ਵਿਛੋੜਾ ਦੇ ਜਾਣ ਉਪਰੰਤ ਉਹ ਆਪਣੇ ਆਪ ਨੂੰ ਬੜੇ ਅਧੂਰੇ ਮਹਿਸੂਸ ਕਰਦੇ ਹਨ। ਇਹ ਤਿੰਨੇ ਭਰਾ 1955 ਵਿੱਚ ਸ਼੍ਰੋਮਣੀ ਕਮੇਟੀ ਵਿਖੇ ਭਰਤੀ ਹੋਏ ਸਨ ਤੇ ਪੰਜ ਵਰ੍ਹੇ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਦੇ ਹਜ਼ੂਰ ਕੀਰਤਨ ਕਰਨ ਉਪਰੰਤ 1960 ਤੋਂ 1991 (ਰਿਟਾਇਰ ਹੋਣ) ਤਕ ਨਿਰੰਤਰ 31 ਵਰ੍ਹੇ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਰਹੇ।

ਹੁਣ ਉਹ ਆਪਣੇ ਦੋਵੇਂ ਲੜਕਿਆਂ ਭਾਈ ਬਹਾਦਰ ਸਿੰਘ (ਹਾਰਮੋਨੀਅਮ) ਅਤੇ ਭਾਈ ਸੌਦਾਗਰ ਸਿੰਘ ਅਕਾਲੀ (ਤਬਲਾ ਵਾਦਕ) ਉੱਤੇ ਮਿਹਨਤ ਕਰ ਰਹੇ ਹਨ। ਮੈਂ ਜਿੰਨੀ ਦੇਰ ਉਨ੍ਹਾਂ ਕੋਲ ਬੈਠਾ ਇਹ ਮੁਲਾਕਾਤ ਕਰਦਾ ਰਿਹਾ ਉਨ੍ਹਾਂ ਦੇ ਬੱਚਿਆਂ ਦੇ ਰਿਆਜ਼ ਕਰਨ ਦੀ ਆਵਾਜ਼ ਨਿਰੰਤਰ ਆਉਂਦੀ ਰਹੀ। ਮੇਰੇ ਨਾਲ ਗੱਲਬਾਤ ਕਰਦਿਆਂ ਵੀ ਉਹਨਾਂ ਦਾ ਧਿਆਨ ਤਾਲ ਦੇ ਬੇਤਾਲ ਹੋਣ ਵੇਲੇ ਉੱਖੜ ਜਾਂਦਾ ਤੇ ਉਹ ਝੱਟ ਆਵਾਜ਼ ਦੇ ਕੇ ਦਰੁਸਤੀ ਕਰਵਾ ਦੇਂਦੇ। ਮੈਂ ਸੋਚਿਆ ਸੰਗੀਤਕਾਰ/ਕਲਾਕਾਰ ਵੀ 'ਸੇਵਾ-ਮੁਕਤ' (ਰਿਟਾਇਰ) ਹੋ ਸਕਦੇ ਨੇ ਕਦੇ? ਜਵੱਦੀ ਟਕਸਾਲ ਵਲੋਂ 1991 ਦੌਰਾਨ ਆਪ ਜੀ ਨੂੰ ਗੁਰਮਤਿ ਸੰਗੀਤ ਐਵਾਰਡ ਦਿੱਤਾ ਗਿਆ।

## ਪ੍ਰਿੰਸੀਪਲ ਚੰਨਣ ਸਿੰਘ ਜੀ ਮਜਬੂਰ

ਭਾਈ ਚੰਨਣ ਸਿੰਘ ਮਜਬੂਰ (2 ਫਰਵਰੀ 1935) ਨੇ ਸੰਗੀਤ ਦੀ ਸਿੱਖਿਆ ਪ੍ਰੋ. ਦਰਸ਼ਨ ਸਿੰਘ ਕੋਮਲ ਜੀ ਤੋਂ ਪ੍ਰਾਪਤ ਕੀਤੀ। ਗੁਰਮਤਿ ਦੇ ਬੁਨਿਆਦੀ ਗ੍ਰੰਥਾਂ ਦੀ ਸਿੱਖਿਆ ਤੋਂ ਬਿਨਾਂ ਆਪਨੇ ਸੰਗੀਤ ਵਿਸ਼ੇ ਵਿੱਚ ਵੀ 'ਸੰਗੀਤ ਪ੍ਰਵੀਨ', 'ਸੰਗੀਤ ਭਾਸਕਰ', 'ਤਬਲਾ ਪ੍ਰਭਾਕਰ' ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ ਹਨ। ਸੰਗੀਤ ਦੇ ਨਾਲ ਨਾਲ ਆਪ ਨੂੰ ਕਾਵਿ ਕਲਾ ਦਾ ਵੀ ਸ਼ੌਕ ਹੈ। ਇਹਨਾਂ ਦੇ ਦੋ ਕਾਵਿ ਸੰਗ੍ਰਹਿ ਵੀ ਛਪ ਚੁੱਕੇ ਹਨ। ਭਾਰਤੀ ਸੰਗੀਤ ਦੀਆਂ ਗਾਇਨ ਸ਼ੈਲੀਆਂ ਦੇ ਗਾਇਨ ਤੋਂ ਬਿਨਾਂ ਗੁਰਮਤਿ ਸੰਗੀਤ ਦੇ ਟਕਸਾਲੀ ਕੀਰਤਨ ਵਿੱਚ ਆਪ ਦੀ ਨਿਪੁੰਨਤਾ ਹੈ ਜਿਸ ਨੂੰ ਪ੍ਰਤੱਖ ਰੂਪ ਵਿੱਚ ਸੁਨਣ ਤੋਂ ਇਲਾਵਾ ਰੇਡੀਓ, ਟੀ.ਵੀ. ਤੋਂ ਵੀ ਸੁਣਿਆ ਜਾ ਸਕਦਾ ਹੈ।

## ਭਾਈ ਤੇਜਪਾਲ ਸਿੰਘ ਜੀ
## ਭਾਈ ਸੁਰਿੰਦਰ ਪਾਲ ਸਿੰਘ ਜੀ

ਸਿੰਘ ਬੰਧੂ ਸ. ਤੇਜਪਾਲ ਸਿੰਘ (24 ਜੁਲਾਈ, 1937) ਸੁਰਿੰਦਰ ਪਾਲ ਸਿੰਘ (16 ਅਗਸਤ, 1939) ਭਾਰਤ ਦੇ ਨਾਮੀ ਸ਼ਾਸਤਰੀ ਸੰਗੀਤਕਾਰ ਹਨ। ਆਪ ਭਾਰਤੀ ਸੰਗੀਤ ਵਿੱਚ ਸਿੱਖਾਂ ਦੇ ਪ੍ਰਤਿਨਿਧ ਸ਼ਾਸਤਰੀ ਗਾਇਕ ਹਨ। ਇਹਨਾਂ ਨੇ ਸੰਗੀਤ ਦੀ ਸਿੱਖਿਆ ਆਪਣੇ ਭਰਾਤਾ ਪ੍ਰਿੰਸੀਪਲ ਜੀ.ਐਸ. ਸਰਦਾਰ ਅਤੇ ਉਸਤਾਦ ਆਮੀਰ ਖਾਂ ਜੀ ਤੋਂ ਪ੍ਰਾਪਤ ਕੀਤੀ। ਖ਼ਿਆਲ ਗਾਇਕੀ ਵਿੱਚ ਆਪਦਾ ਵਿਸ਼ੇਸ਼ ਸਥਾਨ ਹੈ। 'ਸੁਰਮਣੀ' 'ਸ਼ੋਭਾਣਾ' 'ਸੰਗੀਤ ਪੁਜਾਰੀ' 'ਰਣਜੀਤ ਸਨਮਾਨ', 'ਸਾਹਿਤ ਕਲਾ ਪ੍ਰੀਸ਼ਦ ਸਨਮਾਨ' ਆਪ ਦੀ ਸੰਗੀਤ ਸਾਧਨਾ ਪ੍ਰਤੀ ਸਤਿਕਾਰ ਦੇ ਵਿਸ਼ੇਸ਼ ਚਿੰਨ੍ਹ ਹਨ। ਦੇਸ਼ ਵਿਦੇਸ਼ ਵਿੱਚ ਅਨੇਕ ਸਥਾਨਾਂ ਉੱਤੇ ਸ਼ਾਸਤਰੀ ਸੰਗੀਤ ਦੇ ਪ੍ਰਦਰਸ਼ਨ ਤੋਂ ਇਲਾਵਾ ਆਪਨੇ ਟੈਲੀ ਸੀਰੀਅਲ, ਫੀਚਰ ਫਿਲਮਾਂ ਦਾ ਸੰਗੀਤ ਵੀ ਦਿੱਤਾ ਹੈ। 'ਗਾਵਹੁ ਸਚੀ ਬਾਣੀ' ਨਾਮਕ ਸੀਰੀਅਲ ਵਿੱਚ ਗਾਇਨ ਤੇ ਪ੍ਰਸਤੁਤੀ ਦੁਆਰਾ

ਆਪਨੇ ਸਿੱਖ ਕੀਰਤਨ ਨੂੰ ਸਮੁੱਚੇ ਭਾਰਤ ਵਿੱਚ ਵਿਸ਼ੇਸ਼ ਸਥਾਨ ਦਵਾਇਆ ਹੈ। ਰਾਸ਼ਟਰੀ ਪੱਧਰ ਉੱਤੇ ਗੁਰਮਤਿ ਸੰਗੀਤ ਦੀ ਵਿਲੱਖਣ ਪਹਿਚਾਣ ਬਣਾਉਣ ਸਦਕਾ ਸਿੰਘ ਬੰਧੂ ਹਮੇਸ਼ਾ ਸਾਡੇ ਅਭਾਰ ਦੇ ਪਾਤਰ ਰਹਿਣਗੇ।

## ਭਾਈ ਚਤਰ ਸਿੰਘ ਜੀ ਸਿੰਧੀ

ਭਾਈ ਚਤਰ ਸਿੰਘ ਜੀ ਦਾ ਜਨਮ 10 ਅਪ੍ਰੈਲ 1937 ਵਿੱਚ ਪਿੰਡ ਕੰਸਰ, ਜ਼ਿਲ੍ਹਾ ਸ਼ਖਰ, ਸਿੰਧ (ਪਾਕਿਸਤਾਨ) ਪਿਤਾ ਹਰੀਆ ਸਿੰਘ ਜੀ ਦੇ ਗ੍ਰਿਹਿ ਵਿਖੇ ਮਾਤਾ ਜੀਵਤ ਕੌਰ ਜੀ ਦੀ ਕੁੱਖੋਂ ਹੋਇਆ। ਆਪ ਜੀ ਨੇ ਸੰਗੀਤਕ ਵਿਦਿਆ ਗੁਰਦਵਾਰਾ ਰਕਾਬ ਗੰਜ ਸਾਹਿਬ ਵਿੱਚ ਉਸਤਾਦ ਗਿ: ਹਰਦਿੱਤ ਸਿੰਘ ਜੀ ਪਾਸੋਂ ਪ੍ਰਾਪ੍ਤ ਕੀਤੀ। ਇਹ ਕੋਰਸ ਚਾਰ ਸਾਲ ਦਾ ਸੀ, ਪਰ ਘਰ ਦੀ ਅਤਿ ਦੀ ਗਰੀਬੀ ਕਾਰਨ $2^1/_2$ ਸਾਲ ਬਾਅਦ ਇਹ ਕੋਰਸ ਛੱਡਣਾ ਪਿਆ। ਫਿਰ ਆਪ ਜੀ ਨੇ 75 ਰੁਪਏ ਤਨਖਾਹ ਤੇ ਬੰਬਈ ਵਿੱਚ ਗ੍ਰੰਥੀ ਅਤੇ ਕੀਰਤਨੀਏ ਦੀ ਸੇਵਾ ਕੀਤੀ। ਆਪ ਜੀ ਇਸ ਤਨਖਾਹ ਵਿੱਚੋਂ ਆਪਣਾ ਗੁਜ਼ਾਰਾ ਵੀ ਕਰਦੇ ਸਨ ਅਤੇ ਮਾਤਾ ਪਿਤਾ ਜੀ ਨੂੰ ਵੀ ਮਾਇਆ ਭੇਜਦੇ ਸਨ।

ਬੰਬਈ ਵਿੱਚ ਰਹਿੰਦਿਆਂ ਹੀ ਆਪ ਜੀ ਨੇ ਭਾਈ ਸੁਰਜਨ ਸਿੰਘ ਜੀ, ਭਾਈ ਅੰਗਦ ਸਿੰਘ ਜੀ, ਸੰਤ ਸੁਜਾਨ ਸਿੰਘ ਜੀ ਅਤੇ ਭਾਈ ਸਮੁੰਦ ਸਿੰਘ ਜੀ ਨੂੰ ਬਹੁਤ ਸੁਣਿਆ। ਆਪ ਜੀ ਦੇ ਕੀਰਤਨ ਵਿੱਚ ਉਪਰੋਕਤ ਸਾਰੇ ਕੀਰਤਨੀਆਂ ਦਾ ਪ੍ਰਭਾਵ ਹੈ। ਆਪ ਜੀ ਬੰਬਈ, ਦਿੱਲੀ ਅਤੇ ਅੰਮ੍ਰਿਤਸਰ ਵਿਖੇ ਗਿਆਰਾਂ ਸਾਲ ਰਹੇ ਅਤੇ ਕੀਰਤਨ ਨਾਲ ਸੰਗਤਾਂ ਨੂੰ ਜੋੜਦੇ ਰਹੇ। ਅੰਮ੍ਰਿਤਸਰ ਰਹਿੰਦਿਆਂ ਆਪ ਜੀ ਨੇ 4-5 ਮਹੀਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲਗਾਤਾਰ ਕੀਰਤਨ ਕੀਤਾ।

ਆਪ ਜੀ ਨੂੰ 1996 ਵਿੱਚ ਭਾਸ਼ਾ ਵਿਭਾਗ ਪਟਿਆਲਾ ਵਲੋਂ ਸ਼੍ਰੋਮਣੀ ਰਾਗੀ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਆਪ ਜੀ ਨੇ ਭਾਰਤ ਤੋਂ ਇਲਾਵਾ ਸਿੰਗਾਪੁਰ, ਥਾਈਲੈਂਡ, ਕੈਨੇਡਾ, ਇੰਗਲੈਂਡ ਅਤੇ ਅਮਰੀਕਾ ਵਿੱਚ ਵੀ ਸੰਗਤਾਂ ਨੂੰ ਕੀਰਤਨ ਦੁਆਰਾ ਨਿਹਾਲ ਕੀਤਾ। ਢੁੱਕਵੇਂ ਪ੍ਰਮਾਣਾਂ ਸਹਿਤ ਕੀਰਤਨ ਕਰਨਾ ਆਪ ਜੀ ਦੀ ਵਿਸ਼ੇਸ਼ਤਾ ਹੈ। ਜ਼ਿੰਦਗੀ ਵਿੱਚ ਬਹੁਤ ਉਤਰਾਅ-ਚੜ੍ਹਾਅ ਵੇਖਣ ਦੇ ਬਾਵਜੂਦ ਆਪ ਜੀ ਸਦਾ ਹਸਮੁਖ, ਮਿੱਠਬੋਲੜੇ, ਉੱਚ ਜੀਵਨ ਵਾਲੇ ਰਾਗੀ ਸਿੰਘ ਹਨ। ਸਿੰਧੀ ਬਰਾਦਰੀ ਵਿੱਚ ਆਪ ਜੀ ਦਾ ਬੇਹੱਦ ਸਤਿਕਾਰ ਹੈ। ਕੀਰਤਨ ਵਿੱਚ ਬੇਹੱਦ ਰਸ ਹੈ। ਸ਼ਬਦ ਦੀ ਸਪੱਸ਼ਟਤਾ ਤੇ ਪ੍ਰਮੁੱਖਤਾ ਖਾਸ ਗੁਣ ਹੈ। ਦੇਸ਼ ਵਿਦੇਸ਼ ਵਿੱਚ ਆਪ ਜੀ ਨੇ ਕੀਰਤਨ ਰਾਹੀਂ ਸ਼ਬਦ ਦਾ ਪ੍ਰਚਾਰ ਕੀਤਾ ਹੈ। ਆਪਣਾ ਜੀਵਨ ਉੱਚਾ ਹੋਣ ਕਰਕੇ ਜੋ ਵੀ ਆਪ ਦੇ ਨੇੜੇ ਹੋਇਆ ਹੈ, ਉਹਦਾ ਗੁਰੂ, ਗੁਰਬਾਣੀ ਕੀਰਤਨ ਨਾਲ ਪਿਆਰ ਵਧਿਆ ਹੈ। ਇਕ ਵਾਰ ਦਿੱਲੀ ਕੀਰਤਨ ਕਰ ਰਹੇ ਸਨ ਕਿ ਸੰਗਤ ਵਿੱਚੋਂ ਇਕ ਸੱਜਣ ਨੇ ਬਹੁਤ ਉੱਚੀ ਕਿਹਾ ਕਿ "ਚਤਰ ਸਿੰਹਾਂ ਰਬ ਤੇਰਾ ਭਲਾ ਕਰੇ"। ਕੀਰਤਨ ਰਸ ਵਿੱਚ ਅਜਿਹਾ ਮਗਨ ਹੋਇਆ ਕਿ ਅਸੀਸ ਦਿੱਤੇ ਬਿਨਾ ਨਾ

ਰਹਿ ਸਕਿਆ। ਆਪ ਜੀ ਦਾ ਜਵੱਦੀ ਟਕਸਾਲ ਨਾਲ ਅਤੇ ਟਕਸਾਲ ਦੀ ਸੰਗਤ ਨਾਲ ਕਾਫ਼ੀ ਸਨੇਹ ਹੈ।

## ਭਾਈ ਗੁਰਮੇਜ ਸਿੰਘ ਜੀ

ਭਾਈ ਗੁਰਮੇਜ ਸਿੰਘ ਜੀ ਸਾਬਕਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਜੀ ਦਾ ਜਨਮ ਮਿਤੀ 10-09-1940 ਨੂੰ ਪਿਤਾ ਸ. ਪਰਸਾ ਸਿੰਘ ਜੀ ਦੇ ਘਰ ਮਾਤਾ ਰਾਜ ਕੌਰ ਜੀ ਦੀ ਕੁੱਖੋਂ ਪਿੰਡ ਵਜ਼ੀਦਪੁਰ ਜ਼ਿਲ੍ਹਾ ਜਲੰਧਰ ਹੁਣ ਨਵਾਂ ਸ਼ਹਿਰ ਵਿੱਚ ਬੜੇ ਸਾਧਾਰਣ ਜ਼ਿਮੀਦਾਰ ਪਰਿਵਾਰ ਵਿੱਚ ਹੋਇਆ।

ਆਪ ਜੀ ਸਿਰਫ਼ ਅੱਠ ਸਾਲ ਦੇ ਹੀ ਸਨ ਜਦੋਂ 1948 ਵਿੱਚ ਚੇਚਕ ਦੀ ਬੀਮਾਰੀ ਨਾਲ ਆਪ ਜੀ ਦੇ ਨੇਤ੍ਰਾਂ ਦੀ ਜੋਤਿ ਜਾਂਦੀ ਰਹੀ। ਤਕਰੀਬਨ 2 ਸਾਲ ਬਹੁਤ ਯਤਨ ਕੀਤੇ ਪਰ ਡਾਕਟਰ ਆਪ ਜੀ ਦੇ ਨੇਤ੍ਰਾਂ ਦੀ ਜੋਤਿ ਸੁਰਜੀਤ ਨਹੀਂ ਕਰ ਸਕੇ। ਅਚਾਨਕ ਆਪ ਜੀ ਦਾ ਮੇਲ ਸੰਤ ਬਾਬਾ ਦੱਲ ਸਿੰਘ ਜੀ ਲਸਾੜੇ ਵਾਲਿਆਂ ਨਾਲ ਹੋਇਆ ਜਿਨ੍ਹਾਂ ਦੀ ਆਗਿਆ ਦੁਆਰਾ ਸੰਨ 1950 ਵਿੱਚ ਆਪ ਜੀ ਸੈਂਟਰਲ ਯਤੀਮ ਖਾਨਾ ਅੰਮ੍ਰਿਤਸਰ ਵਿੱਚ ਦਾਖ਼ਲ ਹੋਏ ਅਤੇ ਤਕਰੀਬਨ ਸੱਤ ਜਮਾਤਾਂ ਪੜ੍ਹਾਈ ਕੀਤੀ ਅਤੇ ਬਰੇਲ (ਨੇਤ੍ਰਹੀਨਾਂ ਦੀ ਭਾਸ਼ਾ) ਸਿੱਖੀ। ਆਪ ਜੀ ਨੇ ਕੀਰਤਨ ਦੀ ਸਿਖਲਾਈ ਵੀ ਇੱਥੋਂ ਹੀ ਪ੍ਰਾਪਤ ਕੀਤੀ। ਆਪ ਜੀ ਨੇ ਕੁਰਸੀਆਂ ਅਤੇ ਮੰਜੇ ਬੁਨਣ ਦਾ ਵੀ ਕੰਮ ਸਿੱਖਿਆ। ਆਪ ਜੀ ਨੇ ਆਪਣੀ ਵਿਦਿਆ ਯਤੀਮ ਖਾਨੇ ਤੋਂ 1958 ਵਿੱਚ ਪੂਰੀ ਕੀਤੀ।

ਆਪ ਜੀ ਨੇ ਸਭ ਤੋਂ ਪਹਿਲਾਂ ਕੀਰਤਨ ਦੀ ਸੇਵਾ 1958 ਵਿੱਚ ਗੁਰਦੁਆਰਾ ਸਾਹਿਬ ਨਾਨਕਸਰ ਵੇਰਕਾ ਤੋਂ ਆਰੰਭ ਕੀਤੀ ਅਤੇ ਤਕਰੀਬਨ ਦੋ ਸਾਲ (1960 ਤਕ) ਇੱਥੇ ਸੇਵਾ ਨਿਭਾਈ। ਉਪਰੰਤ 1960 ਤੋਂ ਤਕਰੀਬਨ 11 ਸਾਲ ਗੁਰਦੁਆਰਾ ਸਾਹਿਬ ਚੰਦਰ ਰੋਡ, ਡੇਹਰਾਦੂਨ ਵਿਖੇ ਕੀਰਤਨ ਦੀ ਸੇਵਾ ਨਿਭਾਈ। ਡੇਹਰਾਦੂਨ ਰਹਿੰਦਿਆਂ ਹੀ ਆਪ ਜੀ ਦਾ ਮੇਲ ਬ੍ਰਹਮ ਗਿਆਨੀ ਸੰਤ ਬਾਬਾ ਨੰਦ ਸਿੰਘ ਜੀ ਮਹਾਰਾਜ ਅਤੇ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਦੇ ਇਕ ਸਤਿਸੰਗੀ ਪਰਿਵਾਰ ਨਾਲ ਹੋਇਆ। ਇਹਨਾਂ ਦੇ ਮਿਲਾਪ ਤੋਂ ਬਾਅਦ ਆਪ ਜੀ ਪਹਿਲਾਂ ਅੰਮ੍ਰਿਤ ਵੇਲੇ ਨਿਸ਼ਕਾਮ ਕੀਰਤਨ ਕਰਦੇ ਅਤੇ ਉਪਰੰਤ ਗੁਰਦੁਆਰਾ ਸਾਹਿਬ ਵਿਖੇ ਕੀਰਤਨ ਦੀ ਸੇਵਾ ਕਰਦੇ।

ਆਪ ਜੀ ਦਾ ਅਨੰਦ ਕਾਰਜ 1965 ਵਿੱਚ ਬੀਬੀ ਬਲਬੀਰ ਕੌਰ ਜੀ ਨਾਲ ਹੋਇਆ। ਬੀਬੀ ਜੀ ਨੇ ਸਾਰੀ ਉਮਰ ਭਾਈ ਸਾਹਿਬ ਜੀ ਦੀ ਤਨੋਂ ਮਨੋਂ ਬਹੁਤ ਸੇਵਾ ਕੀਤੀ। ਭਾਈ ਸਾਹਿਬ ਜੀ ਦੇ ਗ੍ਰਹਿ ਦੋ ਲੜਕੀਆਂ ਅਤੇ ਦੋ ਲੜਕਿਆਂ ਨੇ ਜਨਮ ਲਿਆ।

ਆਪ ਜੀ ਨੇ ਸੰਨ 1971 ਵਿੱਚ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ

ਦੇ ਪਵਿਤ੍ਰ ਅਸਥਾਨ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਕੀਰਤਨ ਦੀ ਸੇਵਾ ਆਰੰਭ ਕੀਤੀ ਅਤੇ ਤਕਰੀਬਨ 27½ ਸਾਲ ਭੈ ਭਾਵਨੀ ਵਿੱਚ ਸੇਵਾ ਕਰਨ ਉਪਰੰਤ 1998 ਵਿੱਚ 58 ਸਾਲ ਦੀ ਉਮਰ ਪੂਰੀ ਕਰਕੇ ਸੇਵਾ ਮੁਕਤ ਹੋਏ। ਆਪ ਜੀ ਨੇ ਕੈਨੇਡਾ, ਅਮਰੀਕਾ, ਡੁਬਈ ਅਤੇ ਥਾਈਲੈਂਡ ਵਿੱਚ ਵੀ ਕੀਰਤਨ ਦੀ ਸੇਵਾ ਨਿਭਾਈ।

ਆਪ ਜੀ ਨੇ ਕੀਰਤਨ ਦੀ ਸੇਵਾ ਦੇ ਨਾਲ ਨਾਲ ਨੇਤ੍ਰਹੀਨਾਂ ਵਾਸਤੇ ਬਰੇਲ (ਨੇਤ੍ਰਹੀਨਾਂ ਦੀ ਭਾਸ਼ਾ) ਭਾਸ਼ਾ ਵਿੱਚ ਨਿਤਨੇਮ ਦੀਆਂ 12 ਬਾਣੀਆਂ, ਸ੍ਰੀ ਸੁਖਮਨੀ ਸਾਹਿਬ ਜੀ, ਪੰਚ ਸ਼ਬਦੀ ਆਸਾ ਦੀ ਵਾਰ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ, ਭਗਤਾਂ ਦੀ ਬਾਣੀ ਆਦਿ ਲਿਖੀਆਂ; ਜਿਸ ਤੋਂ ਨੇਤ੍ਰਹੀਨ ਬਹੁਤ ਹੀ ਲਾਭ ਪ੍ਰਾਪਤ ਕਰ ਰਹੇ ਹਨ।

1984 ਵਿੱਚ ਸਾਕਾ ਨੀਲਾ ਤਾਰਾ ਦੁਆਰਾ ਆਪ ਜੀ ਦੇ ਘਰ ਦਾ ਕੁਝ ਨਹੀਂ ਬਚਿਆ ਅਤੇ ਸਾਰੇ ਪਰਿਵਾਰ ਨੇ ਮੰਜੀਆਂ ਹੇਠਾਂ ਪੈ ਕੇ ਭੁੱਖੇ ਤਿਹਾਏ ਰਹਿ ਕੇ ਗੁਜ਼ਾਰਾ ਕੀਤਾ।

ਆਪ ਜੀ ਨੂੰ 1988 ਵਿੱਚ ਧਰਮ ਪ੍ਰਚਾਰ ਕਮੇਟੀ ਚੀਫ਼ ਖ਼ਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਵਲੋਂ ਭਾਈ ਸੰਤਾ ਸਿੰਘ ਸ਼੍ਰੋਮਣੀ ਰਾਗੀ ਐਵਾਰਡ, 1992 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸ਼੍ਰੋਮਣੀ ਰਾਗ ਐਵਾਰਡ, 1997 ਵਿੱਚ ਭਾਸ਼ਾ ਵਿਭਾਗ ਪਟਿਆਲਾ ਵਲੋਂ ਸ਼੍ਰੋਮਣੀ ਰਾਗੀ ਐਵਾਰਡ ਅਤੇ 1998 ਜੱਥੇਦਾਰ ਉਜਾਗਰ ਸਿੰਘ ਸੇਖਵਾਂ ਯਾਦਗਾਰੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ।

ਅੱਜ ਕੱਲ੍ਹ ਭਾਈ ਸਾਹਿਬ ਆਪਣੇ ਪਰਿਵਾਰ ਨਾਲ, ਰਜਿੰਦਰ ਨਗਰ ਨੇੜੇ ਅਜੀਤ ਨਗਰ ਸ੍ਰੀ ਅੰਮ੍ਰਿਤਸਰ ਵਿਖੇ ਰਹਿ ਰਹੇ ਹਨ। ਆਪ ਜੀ ਦੇ ਦੋਨੋਂ ਭੁਝੰਗੀ ਬਹੁਤ ਸੋਹਣਾ ਤਬਲਾ ਵਜਾਉਂਦੇ ਹਨ। ਭਾਈ ਸਾਹਿਬ ਜੀ ਖੁਦ ਇਕ ਸਿਆਣੇ, ਨਿਤਨੇਮੀ, ਸੰਜਮੀ ਅਤੇ ਪਰਉਪਕਾਰੀ ਹਨ। ਆਪ ਜੀ ਹਮੇਸ਼ਾ ਹੀ ਸਤਿਗੁਰ ਜੀ ਦੀ ਭੈ ਭਾਵਨੀ ਵਿੱਚ ਰਹਿੰਦੇ ਹਨ। ਆਪ ਜੀ ਦਾ ਕੀਰਤਨ ਸੁਣ ਕੇ ਸੰਗਤਾਂ ਬਹੁਤ ਨਿਹਾਲ ਹੁੰਦੀਆਂ ਹਨ। ਕਿਉਂਕਿ ਆਪ ਜੀ ਦੀ ਅਵਾਜ਼ ਵਿੱਚ ਬਹੁਤ ਲਚਕ ਹੈ।

## ਭਾਈ ਸਾਧੂ ਸਿੰਘ ਜੀ ਡੇਹਰਾਦੂਨ ਵਾਲੇ

ਭਾਈ ਸਾਧੂ ਸਿੰਘ ਜੀ ਡੇਹਰਾਦੂਨ ਵਾਲਿਆਂ ਦਾ ਜਨਮ 19 ਜੂਨ 1942 ਵਿੱਚ ਸ੍ਰੀ ਮੁਨਸ਼ੀ ਰਾਮ ਜੀ ਦੇ ਗ੍ਰਿਹ ਵਿਖੇ ਹੋਇਆ। ਆਪ ਜੀ ਨੇ ਦਸਵੀਂ ਪਾਸ ਕਰਨ ਤੋਂ ਬਾਅਦ ਗੁਰਮਤਿ ਸੰਗੀਤ ਵਿਦਿਆਲਾ ਰਕਾਬਗੰਜ ਵਿੱਚ ਗਿਆਨੀ ਹਰਦਿੱਤ ਸਿੰਘ ਜੀ ਕੋਲੋਂ ਗੁਰਮਤਿ ਸੰਗੀਤ ਦੀ ਵਿਦਿਆ ਹਾਸਿਲ ਕੀਤੀ। ਆਪ ਜੀ 1965 ਤੋਂ ਆਪਣਾ ਜੱਥਾ ਬਣਾ ਕੇ ਸੰਗਤਾਂ ਨੂੰ ਕੀਰਤਨ ਸ੍ਰਵਣ ਕਰਵਾ ਰਹੇ ਹਨ।

ਆਪ ਜੀ ਦਾ ਕੀਰਤਨ ਕਰਨ ਦਾ ਇਕ ਆਪਣਾ ਹੀ ਅੰਦਾਜ ਹੈ। ਆਪ ਜੀ ਨੇ ਗੁਰੂ ਨਾਨਕ ਆਦਰਸ਼ ਜੂਨੀਅਰ ਹਾਈ ਸਕੂਲ ਡਾਲੂਵਾਲ ਨੇੜੇ ਹਰਿਦੁਆਰ ਵੀ ਬਣਵਾਇਆ ਹੈ ਜਿਸਨੂੰ ਹੁਣ ਗੌਰਮਿੰਟ ਏਡ ਵੀ ਮਿਲ ਗਈ ਹੈ। ਆਪ ਜੀ ਨੇ ਆਪਣੇ ਪਿੰਡ ਕੁਰੜੀ ਖੇੜਾ ਵਿੱਚ ਗੁਰਦੁਆਰਾ ਸਾਹਿਬ, ਖੂਹ, ਗੁਰੂ ਨਾਨਕ ਪਬਲਿਕ ਸਕੂਲ, ਗੁਰੂ ਨਾਨਕ ਹਾਈ ਸਕੂਲ ਦੀ ਸੇਵਾ ਕਰਵਾਈ ਹੈ। ਜਿਸ ਵਿੱਚ ਤਕਰੀਬਨ 500 ਬੱਚਾ ਵਿਦਿਆ ਪ੍ਰਾਪਤ ਕਰ ਰਿਹਾ ਹੈ ਅਤੇ ਪੰਜਾਬੀ ਲਾਗੂ ਕਰਵਾਈ ਹੋਈ ਹੈ। ਆਪ ਜੀ ਨੇ 1976 ਵਿੱਚ ਸ੍ਰੀ ਹੇਮਕੁੰਟ ਟਰੱਸਟ ਨੂੰ ਪ੍ਰੇਰ ਕੇ ਗੁਰਮਤਿ ਸੰਗੀਤ ਵਿਦਿਆਲਾ ਰਿਸ਼ੀਕੇਸ਼ ਸ਼ੁਰੂ ਕਰਵਾਇਆ। ਜਿਸ ਵਿੱਚੋਂ ਹੁਣ ਤਕ ਤਕਰੀਬਨ 1000 ਵਿਦਿਆਰਥੀ ਕੀਰਤਨ ਦੀ ਵਿਦਿਆ ਪ੍ਰਾਪਤ ਕਰ ਚੁੱਕੇ ਹਨ। ਭਾਈ ਸਾਹਿਬ ਜੀ ਗਰਮੀਆਂ ਦੀਆਂ ਛੁੱਟੀਆਂ ਵਿੱਚ ਆਪਣੇ ਨੇੜੇ ਦੇ ਪਿੰਡਾਂ ਵਿੱਚ ਗੁਰਮਤਿ ਪ੍ਰਚਾਰ ਵੀ ਕਰਦੇ ਹਨ।

## ਭਾਈ ਦਿਲਬਾਗ ਸਿੰਘ ਗੁਲਬਾਗ ਸਿੰਘ ਜੀ

ਭਾਈ ਦਿਲਬਾਗ ਸਿੰਘ (1 ਜਨਵਰੀ 1943) ਗੁਲਬਾਗ ਸਿੰਘ ਜੀ ਗੁਰਮਤਿ ਸੰਗੀਤ ਦੀ ਜੁਗਲ ਗਾਇਕੀ ਦੇ ਸਫਲ ਗਾਇਕ ਭਰਾ ਹਨ। ਆਪਨੇ ਸੰਗੀਤ ਦੀ ਸਿੱਖਿਆ ਆਪਣੇ ਨਾਨਾ ਉਸਤਾਦ ਭਾਈ ਨੰਦ ਜੀ, ਪੰਡਿਤ ਬਾਬੂ ਰਾਮ ਜੀ ਅਤੇ ਸ੍ਰੀ ਬਲਬੀਰ ਸੇਠ ਜੀ ਤੋਂ ਪ੍ਰਾਪਤ ਕੀਤੀ। ਆਪਨੇ ਇਸ ਖੇਤਰ ਵਿੱਚ ਹੋਣ ਵਾਲੀਆਂ ਅਨੇਕ ਪ੍ਰਤਿਯੋਗਤਾਵਾਂ ਵਿੱਚ ਪ੍ਰਥਮ ਸਥਾਨ ਪ੍ਰਾਪਤ ਕੀਤਾ। ਇਸੇ ਲੜੀ ਵਿੱਚ ਭੋਪਾਲ ਵਿਖੇ 'ਸੁਆਮੀ ਹਰਿਦਾਸ ਸੰਗੀਤ ਸੰਮਤੀ' ਵਲੋਂ ਸੰਗੀਤ ਚੂੜਾਮਨੀ ਦੀ ਉਪਾਧੀ ਵਿਸ਼ੇਸ਼ ਹੈ। ਪਿੱਛੇ ਜਿਹੇ ਭਾਸ਼ਾ ਵਿਭਾਗ ਪੰਜਾਬ ਵਲੋਂ ਆਪ ਨੂੰ ਸ਼੍ਰੋਮਣੀ ਰਾਗੀ ਐਵਾਰਡ ਵੀ ਦਿੱਤਾ ਗਿਆ। ਇਹਨਾ ਰਾਗੀ ਵੀਰਾਂ ਦੀ ਗਾਇਕੀ ਸ਼ੁੱਧ ਕਲਾਸਕੀ ਰੰਗ ਦੀ ਧਾਰਣੀ ਹੈ। ਆਪਨੇ ਜਿੱਥੇ ਵੀ ਗਾਇਆ ਆਪਣੀ ਵੱਖਰੀ ਛਾਪ ਛੱਡੀ। ਆਪ ਨੂੰ ਗੁਰਮਤਿ ਸੰਗੀਤ ਦੇ ਪੂਜਯ ਕੀਰਤਨੀਏ ਭਾਈ ਸੱਤਾ ਅਤੇ ਬਲਵੰਡ ਦੀ ਅਦੁੱਤੀ ਗਾਇਨ ਪ੍ਰਣਾਲੀ ਦੇ ਨਿਪੁੰਨ ਵਾਰਸ ਕਿਹਾ ਜਾਵੇ ਤਾਂ ਅਤਿਕਥਨੀ ਨਹੀਂ ਹੋਵੇਗੀ। ਸਮੂਹ ਸਿੱਖ ਜਗਤ ਨੂੰ ਭਾਈ ਦਿਲਬਾਗ ਸਿੰਘ ਗੁਲਬਾਗ ਸਿੰਘ ਜੀ ਦੀ ਗਾਇਕੀ ਤੋਂ ਅਜੇ ਭਰਪੂਰ ਆਸਾਂ ਹਨ।

## ਭਾਈ ਮੋਹਨ ਪਾਲ ਸਿੰਘ ਜੀ

ਭਾਈ ਮੋਹਨ ਪਾਲ ਸਿੰਘ ਜੀ (10 ਅਕਤੂਬਰ 1946) ਦਾ ਜਨਮ ਸ੍ਰੀ ਨਨਕਾਣਾ ਸਾਹਿਬ ਦੀ ਧਰਤੀ ਉੱਤੇ ਹੋਇਆ। ਬਾਲਪਣ ਤੋਂ ਹੀ ਆਪਦੇ ਕੰਠ ਵਿੱਚ ਸ਼ਬਦ ਤੇ ਸੰਗੀਤ ਵਿਦਮਾਨ ਹੈ। ਆਪਦੇ ਪਿਤਾ ਤੇ ਉਸਤਾਦ ਭਾਈ ਗੁਲਜ਼ਾਰ ਸਿੰਘ ਇਸੇ ਪਰੰਪਰਾ ਦੇ ਉੱਚ ਕੋਟੀ ਦੇ ਕੀਰਤਨੀਏ ਸਨ। ਸੁਰੀਲਾਪਣ, ਤਿਆਰੀ,

ਬਾਣੀ ਦੀ ਸੂਖਮ ਸਮਝ ਆਪਦੀ ਗਾਇਕੀ ਦੀਆਂ ਕੁਝ ਵਿਸ਼ੇਸ਼ਤਾਵਾਂ ਹਨ। ਆਪ ਨਿਰੰਤਰ ਕੀਰਤਨ ਦੀ ਸੇਵਾ ਕਰ ਰਹੇ ਹਨ। ਸੰਗੀਤ ਵਿਸ਼ੇ ਵਿੱਚ ਭਾਵੇਂ 'ਸੰਗੀਤ ਪ੍ਰਭਾਕਰ' ਦੀ ਡਿਗਰੀ ਵੀ ਪ੍ਰਾਪਤ ਕੀਤੀ ਪਰੰਤੂ ਇਨ੍ਹਾਂ ਦੀ ਗਾਇਕੀ ਦਾ ਰੰਗ ਅਕਾਦਮਿਕ ਪੱਧਰ ਤੇ ਮਿਆਰ ਤੋਂ ਉਚੇਰਾ ਇਲਾਹੀ ਰੰਗ ਵਾਲਾ ਰਿਹਾ।

## ਪ੍ਰੋ. ਪਰਮਜੋਤ ਸਿੰਘ ਜੀ

ਪ੍ਰੋ. ਪਰਮਜੋਤ ਸਿੰਘ (4 ਨਵੰਬਰ, 1947) ਗੁਰਮਤਿ ਸੰਗੀਤ ਦੇ ਖੇਤਰ ਵਿੱਚ ਸੂਖਮ ਨੀਝ ਤੇ ਸੂਝ ਰੱਖਣ ਵਾਲੇ ਕੀਰਤਨੀਏ ਹਨ। ਸੁਰੀਲਾਪਣ ਆਪ ਦੀ ਗਾਇਕੀ ਦੀ ਖਾਸੀਅਤ ਹੈ। ਵਿਦਿਆਰਥੀ ਜੀਵਨ ਤੋਂ ਲੈ ਕੇ ਗਾਇਕੀ ਦੇ ਵਰਤਮਾਨ ਸਿਖਰ ਤਕ ਆਪ ਨੇ ਅਨੇਕ ਸਨਮਾਨ ਪ੍ਰਾਪਤ ਕੀਤੇ ਅਤੇ ਸਫਲ ਕੀਰਤਨ ਪ੍ਰਸਤੁਤੀ ਦਾ ਪ੍ਰਦਰਸ਼ਨ ਕੀਤਾ। ਸੰਗੀਤ ਦੀ ਦਾਤ ਆਪ ਨੂੰ ਆਪਣੇ ਪਿਤਾ ਗਿਆਨੀ ਇੰਦਰ ਸਿੰਘ ਜੀ, ਮਾਸਟਰ ਦੇਸ ਰਾਜ ਜੀ ਤੋਂ ਪ੍ਰਾਪਤ ਹੋਈ। ਗੁਰਮਤਿ ਸੰਗੀਤ ਦੀ ਸਿੱਖਿਆ ਆਪ ਨੂੰ ਭਾਈ ਸਮੁੰਦ ਸਿੰਘ ਜੀ ਤੋਂ ਗ੍ਰਹਿਣ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਹਨਾਂ ਦੀ ਯਾਦ ਵਿੱਚ ਹੀ ਆਪ 'ਸਵਰ ਸਮੁੰਦ ਅਕੈਡਮੀ' ਰਾਹੀਂ ਜਿੱਥੇ ਸੰਗੀਤ ਦੀ ਭਰਪੂਰ ਸੇਵਾ ਕਰ ਰਹੇ ਹਨ ਉੱਥੇ ਆਪਣੀ ਗਾਇਕੀ ਤੇ ਰਾਗਦਾਰੀ ਦੀ ਸੂਖਮ ਸੂਝ ਬੂਝ ਨਾਲ ਗੁਰਮਤਿ ਸੰਗੀਤ ਦੀ ਪ੍ਰਗਤੀ ਲਈ ਯਤਨਸ਼ੀਲ ਹਨ। ਆਪ ਜੀ ਦੀਆਂ ਕਈ ਕੈਸਟਾਂ ਅਤੇ ਪੁਸਤਕਾਂ (ਗੁਰਮਤਿ ਸੰਗੀਤ ਸੰਬੰਧੀ) ਸੰਗਤਾਂ ਦੀ ਸੇਵਾ ਵਿੱਚ ਦਿੱਤੀਆਂ।

## ਭਾਈ ਜਸਬੀਰ ਸਿੰਘ (ਪਠਾਨਕੋਟ ਵਾਲੇ)

ਆਪ ਦਾ ਜਨਮ 4 ਫਰਵਰੀ 1949 ਨੂੰ ਹੋਇਆ। ਜਦੋਂ ਆਪ 10 ਸਾਲ ਦੇ ਸਨ ਤਾਂ ਆਪ ਜੀ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ ਸਨ। ਉਸ ਵਕਤ ਆਪ ਨੂੰ ਸੰਤ ਕਰਤਾਰ ਸਿੰਘ ਕਮਾਲੀਏ ਵਾਲਿਆਂ ਨੇ ਸੈਂਟਰਲ ਖ਼ਾਲਸਾ ਯਤੀਮਖਾਨੇ ਸ੍ਰੀ ਅੰਮ੍ਰਿਤਸਰ ਵਿੱਚ ਦਾਖ਼ਲ ਕਰਵਾ ਦਿੱਤਾ। ਉਸ ਸਮੇਂ ਦੇ ਰਾਗੀ ਗਿਆਨੀ ਹਰਨਾਮ ਸਿੰਘ ਜੋਗੀ ਜੀ ਸਨ। ਜਿਹਨਾਂ ਤੋਂ ਇਹਨਾਂ ਨੇ ਕੀਰਤਨ ਦੀ ਦਾਤ ਲਈ।1966 ਤੋਂ 1979 ਤਕ ਹੁਸ਼ਿਆਰਪੁਰ, ਪਠਾਨਕੋਟ ਅਤੇ ਖੰਨਾ ਤਿੰਨਾਂ ਸਟੇਜਾਂ ਤੇ ਕੀਰਤਨ ਦੀ ਸੇਵਾ ਕੀਤੀ। 1979 ਤੋਂ ਮਹਾਰਾਜ ਦੀ ਕ੍ਰਿਪਾ ਸਦਕਾ ਆਪ ਪਟਿਆਲੇ ਹੀ ਆ ਵਸੇ ਅਤੇ ਨਿਰੰਤਰ ਪਟਿਆਲੇ ਵਿੱਚ ਹੀ ਕੀਰਤਨ ਰਾਹੀਂ ਸੰਗਤਾਂ ਦੀ ਸੇਵਾ ਕਰ ਰਹੇ ਹਨ। 1988 'ਚ ਭਾਸ਼ਾ ਵਿਭਾਗ ਪੰਜਾਬ ਸਰਕਾਰ ਨੇ ਆਪ ਨੂੰ ਸ਼੍ਰੋਮਣੀ ਰਾਗੀ ਦਾ ਐਵਾਰਡ ਦੇ ਕੇ ਸਨਮਾਨਿਤ ਕੀਤਾ ਤੇ ਅੱਗੋਂ ਭਾਈ ਸਾਹਿਬ ਜੀ ਨੇ ਆਪਣੇ ਸਪੁੱਤਰਾਂ ਭਾਈ ਅਮਰਜੀਤ ਸਿੰਘ, ਸੁਖਵਿੰਦਰ ਸਿੰਘ, ਬਲਜੀਤ ਸਿੰਘ ਨੂੰ ਕੀਰਤਨ ਦੇ ਲੜ ਲਾਇਆ। ਜੋ ਕਿ ਕੀਰਤਨ ਰਾਹੀਂ ਸੰਗਤਾਂ ਦੀ ਸੇਵਾ ਕਰ ਰਹੇ ਹਨ।

## ਡਾ. ਜਾਗੀਰ ਸਿੰਘ ਜੀ

ਡਾ. ਜਾਗੀਰ ਸਿੰਘ (4 ਅਕਤੂਬਰ 1949) ਗੁਰਮਤਿ ਸੰਗੀਤ ਦੇ ਖੇਤਰ ਵਿੱਚ ਵਿਖਿਆਤ ਨਾਮ ਹੈ। ਗੁਰਮਤਿ, ਸੰਗੀਤ ਅਤੇ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਆਪ ਦੀਆਂ ਅਨੇਕ ਪ੍ਰਾਪਤੀਆਂ ਹਨ। ਆਪਨੇ ਅਨੇਕ ਪੁਸਤਕਾਂ ਦਾ ਲੇਖਨ, ਸੰਪਾਦਨ ਅਤੇ ਅਨੁਵਾਦ ਕੀਤਾ ਹੈ। ਕੀਰਤਨ ਦੀ ਸੇਵਾ ਦੇ ਨਾਲ ਨਾਲ ਆਪ ਗੁਰਮਤਿ ਸੰਗੀਤ ਦਾ ਇੱਕੋ ਇਕ ਮੈਗਜ਼ੀਨ 'ਅੰਮ੍ਰਿਤ ਕੀਰਤਨ' ਬਤੌਰ ਸੰਪਾਦਕ ਚਲਾ ਰਹੇ ਹਨ। ਕੀਰਤਨ ਦੀ ਸੇਵਾ ਵਜੋਂ ਆਪਨੂੰ 'ਸ਼੍ਰੋਮਣੀ ਰਾਗੀ' ਅਤੇ 'ਰਾਗੀ ਭਾਈ ਸੰਤਾ ਸਿੰਘ' ਐਵਾਰਡ ਵੀ ਪ੍ਰਾਪਤ ਹੋਏ ਹਨ। ਦੇਸ਼ ਵਿਦੇਸ਼ ਵਿੱਚ ਅਨੇਕ ਸਥਾਨਾਂ ਤੇ ਕੀਰਤਨ ਕਰਨ ਤੋਂ ਇਲਾਵਾ ਡਾ. ਜਾਗੀਰ ਸਿੰਘ ਸੰਗੀਤ ਦੀਆਂ ਉੱਚ ਸੰਸਥਾਵਾਂ ਅਤੇ ਸਭਾਵਾਂ ਦੇ ਵਿਸ਼ੇਸ਼ ਮੈਂਬਰ ਹਨ। ਇਕ ਸੰਸਥਾ ਵਾਂਗ ਗੁਰਮਤਿ ਸੰਗੀਤ ਦੀ ਸੇਵਾ ਕਰ ਰਹੇ ਡਾ. ਜਾਗੀਰ ਸਿੰਘ ਦਾ ਇਸ ਪਰੰਪਰਾ ਦੀ ਪੁਨਰ ਸੁਰਜੀਤੀ ਅਤੇ ਵਰਤਮਾਨ ਲਹਿਰ ਵਿੱਚ ਵਿਸ਼ਿਸ਼ਟ ਯੋਗਦਾਨ ਹੈ। ਅਦੁੱਤੀ ਗੁਰਮਤਿ ਸੰਗੀਤ ਸੰਮੇਲਨ 2002 ਵਿੱਚ ਆਪ ਜੀ ਦੀ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਆਪ ਜੀ ਨੂੰ ਗੁਰਮਤਿ ਸੰਗੀਤ ਐਵਾਰਡ ਦਿੱਤਾ ਗਿਆ।

## ਰਾਗੀ ਭਾਈ ਨਿਰਮਲ ਸਿੰਘ ਜੀ ਖਾਲਸਾ

ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਨਿਰਮਲ ਸਿੰਘ ਖਾਲਸਾ (12 ਅਪ੍ਰੈਲ 1952) ਨੇ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਇਕ ਦਹਾਕੇ ਤੋਂ ਵੱਧ ਸੇਵਾ ਕੀਤੀ ਹੈ। ਪੁਰਾਤਨ ਰੀਤਾਂ ਤੇ ਮੁਦੱਈ ਭਾਈ ਨਿਰਮਲ ਸਿੰਘ ਖਾਲਸਾ ਦੇ ਸੰਗੀਤ ਉਸਤਾਦ ਪ੍ਰੋ. ਅਵਤਾਰ ਸਿੰਘ ਨਾਜ਼ ਹਨ। ਦੇਸ਼ ਦੇ ਕੋਨੇ ਕੋਨੇ ਕੀਰਤਨ ਦੀ ਸੇਵਾ ਕਰਨ ਤੋਂ ਇਲਾਵਾ ਰੇਡੀਓ, ਟੀ.ਵੀ. ਉੱਤੇ ਪ੍ਰਮਾਣਿਤ ਤੌਰ ਤੇ ਅਕਸਰ ਗਾਉਂਦੇ ਰਹਿੰਦੇ ਹਨ। ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀਆਂ ਵਿੱਚੋਂ ਆਪ ਜੀ ਦੀ ਸਿਫਤ ਹੈ ਕਿ ਆਪ ਜੀ ਨੇ ਕੀਰਤਨ ਦੀ ਸ਼ੈਲੀ ਨੂੰ ਬਰਕਰਾਰ ਰੱਖਿਆ ਹੈ।

## ਭਾਈ ਕੰਵਰਪਾਲ ਸਿੰਘ ਜੀ

ਭਾਈ ਕੰਵਰਪਾਲ ਸਿੰਘ (1956) ਗਿਆਨੀ ਦਿਆਲ ਸਿੰਘ ਜੀ ਦੇ ਸ਼ਿਸ਼ਾਂ ਵਿੱਚੋਂ ਇਕ ਹਨ। ਗੁਰਮਤਿ ਸੰਗੀਤ ਦੀ ਪਰੰਪਰਾਗਤ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਰਾਗੀ ਜੱਥੇ ਦੇ ਰੂਪ ਵਿੱਚ ਦੇਸ਼ ਪ੍ਰਦੇਸ਼ ਵਿੱਚ ਕੀਰਤਨ ਦੀ ਸੇਵਾ ਕਰ ਰਹੇ ਹਨ। ਜਿਨ੍ਹਾਂ ਤੋਂ ਭਵਿੱਖ ਵਿੱਚ ਕਾਫ਼ੀ ਆਸਾਂ ਹਨ।

# ਡਾ. ਜਸਬੀਰ ਕੌਰ ਜੀ

*ਡਾ. ਜਤਿੰਦਰਪਾਲ ਸਿੰਘ 'ਜੌਲੀ'*

ਕਲਾ ਕੋਈ ਵੀ ਹੋਵੇ ਉਸ ਵਿੱਚ ਪ੍ਰਬੀਨਤਾ ਹਾਸਲ ਕਰਨ ਦੀ ਤਾਂਘ ਵਿੱਚ ਨਿਰੰਤਰ ਅਗਾਂਹ ਵਧਦੇ ਵਿਅਕਤੀ ਨੂੰ ਆਪਣੀ ਮੰਜ਼ਿਲ ਹਮੇਸ਼ਾ ਰੇਤ-ਛਲ ਦੀ ਤਰ੍ਹਾਂ ਦੂਰ ਹੀ ਹੁੰਦੀ ਜਾਂਦੀ ਦਿਖਾਈ ਦੇਂਦੀ ਹੈ। ਜੇ ਉਸ ਵਿੱਚ ਸੱਚੀ ਕਲਾਕਾਰੀ ਨਾਲ ਇਕ ਸੁਰ ਹੋਣ ਦੀ ਜਗਿਆਸਾ ਹੋਵੇ ਤਾਂ ਉਹ ਆਪ-ਮੁਹਾਰੇ ਸੁਕਰਾਤ ਵਾਂਗ ਮਹਿਸੂਸ ਕਰਨ ਲੱਗ ਪੈਂਦਾ ਹੈ ਕਿ ਉਸਦੀ ਹੋਂਦ, ਗਿਆਨ ਦੇ ਅਥਾਹ ਸਾਗਰ ਕੰਢੇ ਖੜ੍ਹੇ ਉਸ ਬਾਲ ਵਰਗੀ ਹੈ,ਜਿਹੜਾ ਆਪਣੇ ਨਿੱਕੇ-ਨਿੱਕੇ ਹੱਥਾਂ ਵਿੱਚ ਕੁਝ ਘੋਗੇ ਸਿੱਪੀਆਂ ਸਮੇਟੀ ਅਜੇ ਪੈਰਾਂ 'ਚ ਖਿਲਰੇ ਰੰਗ ਬਰੰਗੇ ਪੱਥਰ ਹੀ ਨਿਹਾਰ ਰਿਹਾ ਹੁੰਦਾ ਹੈ ਕਿ ਸਾਗਰ ਦੀ ਨਵੀਂ ਛੱਲ ਉਸਤੋਂ ਵਧੀਕ ਸੁੰਦਰ ਅਤੇ ਮੁੱਲਵਾਨ ਮੋਤੀ ਇਤਿਆਦਿਕ ਉਸਦੇ ਪੈਰਾਂ ਵਿੱਚ ਖਿਲਾਰ ਜਾਂਦੀ ਹੈ ਤੇ ਉਹ ਪ੍ਰੋ. ਪੂਰਨ ਸਿੰਘ ਵਾਂਗ ਕਹਿ ਉੱਠਦਾ ਹੈ:

ਹੱਥ ਮੇਰੇ ਨਿੱਕੇ ਦਾਤਾਂ ਵੱਡੀਆਂ.....

ਪਰ ਕਈ ਵਾਰ ਕਲਾਕਾਰ ਦੀ ਖ਼ੁਦੀ, ਸਫਰ ਦੇ ਮੁੱਢਲੇ ਪੜਾਅ ਉੱਤੇ ਹੀ ਏਨੀ ਬੁਲੰਦ ਹੋ ਜਾਂਦੀ ਹੈ ਕਿ ਉਹ ਖ਼ੁਦਾ ਦੀ ਰਜ਼ਾ ਨੂੰ ਵੀ ਆਪਣੀ ਇੱਛਾ ਮੁਤਾਬਿਕ ਢਾਲਣ ਲਈ ਤੱਤਪਰ ਰਹਿੰਦਾ ਹੈ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਵਿਕਾਸ ਤੇ ਵਿਉਂਤ ਵਿਭਾਗ ਵਿੱਚ ਬਤੌਰ ਸੰਗੀਤ ਪ੍ਰਾਧਿਆਪਕ ਕਾਰਜਸ਼ੀਲ ਡਾ. ਜਸਬੀਰ ਕੌਰ ਵੀ ਅਜਿਹੀ ਹੀ ਕਲਾਕਾਰ ਹੈ ਜੋ ਨਿੱਕੀ ਉਮਰੇ ਵੱਡੀਆਂ ਮੱਲਾਂ ਮਾਰਨ ਲਈ ਤੱਤਪਰ ਰਹਿੰਦੀ ਹੈ।

21 ਅਕਤੂਬਰ 1958 ਨੂੰ ਸ. ਪ੍ਰੀਤਮ ਸਿੰਘ ਦੇ ਘਰ ਮਾਤਾ ਗੁਰਸ਼ਰਨ ਕੌਰ ਦੀ ਕੁੱਖੋਂ ਜਨਮੀ ਜਸਬੀਰ ਕੌਰ ਦਾ ਜੱਦੀ ਪਿੰਡ ਰਸੂਲਪੁਰ ਕਲਾਂ, ਕਦੇ ਜ਼ਿਲ੍ਹਾ ਜਲੰਧਰ ਤੇ ਅੱਜ ਕੱਲ੍ਹ ਜ਼ਿਲ੍ਹਾ ਗੁਰਦਾਸਪੁਰ ਵਿੱਚ ਪੈਂਦਾ ਹੈ। ਬਚਪਨ ਵਿੱਚ ਹੀ ਉਸਨੂੰ ਪਿੰਡ ਦੇ ਗੁਰਦੁਆਰੇ ਤੇ ਹੋਰ ਨਿੱਕੇ ਮੋਟੇ ਇਕੱਠਾਂ ਵਿੱਚ ਸ਼ਬਦ ਗਾਉਣ ਦਾ ਮੌਕਾ ਮਿਲ ਜਾਂਦਾ ਰਿਹਾ। ਚਹੁੰ ਵਰ੍ਹਿਆਂ ਦੀ ਬਾਲ ਜਸਬੀਰ ਦਾ ਹਾਰਮੋਨੀਅਮ ਤੋਂ ਨਿੱਕਾ ਵਜੂਦ ਸੁਰਾਂ ਨਾਲ ਜੂਝਣ ਦੀ ਕੋਸ਼ਿਸ਼ ਕਰਦਾ। ਘਰ ਵਿੱਚ ਗੁਰਬਾਣੀ ਸੰਗੀਤ ਦਾ ਮਾਹੌਲ ਬਰਕਰਾਰ ਸੀ। ਨਾਨਾ ਜੀ ਨਿਹੰਗ ਸਨ ਤੇ ਪਿਤਾ ਜੀ ਨੂੰ ਢੱਡ ਨਾਲ ਗਾਉਣ ਦਾ ਸ਼ੌਕ ਸੀ, ਮਾਤਾ ਜੀ ਵੀ ਗੁਰਬਾਣੀ ਦੇ ਰਸੀਏ। ਹੁਣ ਵੀ ਜਸਬੀਰ ਦੀਆਂ ਦੋਵੇਂ ਛੋਟੀਆਂ ਭੈਣਾਂ ਅਤੇ ਵੀਰ ਉਸ ਨਾਲ ਸਟੇਜ ਦੇ ਸਾਥ ਦੇਂਦੇ ਹੋਏ, ਪੂਰਾ ਮਾਹੌਲ ਬੰਨ੍ਹ ਦੇਂਦੇ ਹਨ।

ਸੰਗੀਤ ਪ੍ਰਭਾਕਰ, ਐਮ.ਏ. (ਸੰਗੀਤ) ਅਤੇ "ਗੁਰਮਤਿ ਸੰਗੀਤ ਦਾ ਇਤਿਹਾਸਕ ਵਿਕਾਸ" ਵਿਸ਼ੇ ਉੱਤੇ ਸ਼ੋਧ-ਪ੍ਰਬੰਧ ਲਿਖ ਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਪੀ.ਐੱਚ.ਡੀ. ਦੀ ਡਿਗਰੀ ਹਾਸਲ ਕਰਨ ਵਾਲੀ ਬੀਬੀ ਜਸਬੀਰ ਕੌਰ

ਅੱਜ ਕੱਲ੍ਹ ਯੂਨੀਵਰਸਿਟੀ ਵਲੋਂ ਮਿਲੇ ਪ੍ਰਾਜੈਕਟ "ਪੰਜਾਬ ਦੀ ਢਾਡੀ ਪਰੰਪਰਾ" ਉੱਪਰ ਖੋਜ-ਕਾਰਜ ਕਰ ਰਹੀ ਹੈ। ਉਸਦੇ ਗੁਰਮਤਿ ਸੰਗੀਤ ਨਾਲ ਸੰਬੰਧਿਤ ਦੋ ਤਿੰਨ ਖੋਜ ਪੱਤਰ, ਯੂਨੀਵਰਸਿਟੀ ਦੇ ਖੋਜ ਰਸਾਲੇ ਵਿੱਚ ਪ੍ਰਕਾਸ਼ਿਤ ਹੋਣ ਤੋਂ ਇਲਾਵਾ ਕੁਝ ਕੁ ਲੇਖ ਰੋਜ਼ਾਨਾ ਅਖ਼ਬਾਰਾਂ ਵਿੱਚ ਵੀ ਛਪੇ ਹਨ। ਉਸਦੀ ਰੀਝ ਹੈ ਕਿ ਉਸਦਾ ਖੋਜ-ਕਾਰਜ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਹੋਵੇ, ਉਸ ਵੱਲੋਂ ਇਕ ਆਡੀਓ ਕੈਸਿਟ "ਬ੍ਰਹਮ ਗਿਆਨੀ ਸਦ ਜੀਵੈ" ਵੀ ਸਰੋਤਿਆਂ ਤੱਕ ਪੁੱਜ ਚੁੱਕੀ ਹੈ।

ਪ੍ਰੋ. ਤਾਰਾ ਸਿੰਘ ਦੇ ਸੰਪਰਕ ਵਿੱਚ ਆਉਣ ਉਪਰੰਤ ਉਹ ਸੰਜੀਦਗੀ ਨਾਲ ਸੰਗੀਤ ਵੱਲ ਰਜੂਆ ਹੋਈ। ਪ੍ਰਿੰ. ਸ਼ਮਸ਼ੇਰ ਸਿੰਘ ਕਰੀਰ ਅਤੇ ਡਾ. ਗੁਰਨਾਮ ਸਿੰਘ ਦੀ ਸੰਗਤ ਵਿੱਚ ਉਸਨੇ ਗੁਰਬਾਣੀ ਸੰਗੀਤ ਨੂੰ ਆਪਣੇ ਜੀਵਨ ਦੀ ਸਥਾਈ ਵੀ ਬਣਾਇਆ ਅਤੇ ਅੰਤਰਾ ਵੀ। ਭਾਈ ਦਿਲਬਾਗ ਸਿੰਘ ਗੁਲਬਾਗ ਸਿੰਘ, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਦੇ ਰਾਗੀ ਜੱਥਿਆਂ ਤੋਂ ਉਹ ਬੇਹੱਦ ਮੁਤਾਸਿਰ ਹੈ ਤੇ ਉਸਦੀ ਇੱਛਾ ਹੈ ਕਿ ਉਹ ਇਨ੍ਹਾਂ ਉਸਤਾਦ ਗਾਇਕਾਂ ਵਾਂਗ ਸ਼ਾਸਤਰੀ ਸੰਗੀਤ ਦੀ ਮੁਹਾਰਤ ਹਾਸਲ ਕਰਕੇ ਆਪਣਾ ਜੀਵਨ ਸਫਲਾ ਕਰ ਸਕੇ। ਉਸਦਾ ਦਿਲ ਕਰਦਾ ਹੈ ਕਿ ਨੌਕਰੀ ਦੀ ਬੰਦਿਸ਼ ਤੋਂ ਮੁਕਤ ਹੋ ਕੇ ਆਪਣਾ ਜੀਵਨ ਸੰਗੀਤ ਨੂੰ ਸਮਰਪਤ ਕਰ ਸਕੇ।

ਛੋਟੀ ਉਮਰ ਵਿੱਚ ਵੱਡੀਆਂ ਪ੍ਰਾਪਤੀਆਂ ਨਾਲ ਸ਼ਿੰਗਾਰੀ ਜਾ ਚੁੱਕੀ ਡਾ. ਜਸਬੀਰ ਕੌਰ ਨੂੰ 1993 ਵਿੱਚ ਭਾਈ ਮਰਦਾਨਾ ਯਾਦਗਾਰੀ ਐਵਾਰਡ ਫਿਰੋਜ਼ਪੁਰ, 1994 ਵਿੱਚ ਅਕਾਲੀ ਕੌਰ ਸਿੰਘ ਪੁਰਸਕਾਰ, 1995 ਵਿੰਚ ਡਾ. ਮਹਿੰਦਰ ਸਿੰਘ ਰੰਧਾਵਾ ਯਾਦਗਾਰੀ ਪੁਰਸਕਾਰ, 1995 ਵਿੱਚ ਹੀ ਸੱਤਾ ਬਲਵੰਡ ਪੁਰਸਕਾਰ ਅਤੇ 1996 ਵਿੱਚ ਡਾ. ਮਿਹਰ ਸਿੰਘ ਪੁਰਸਕਾਰ ਪ੍ਰਾਪਤ ਹੋ ਚੁੱਕੇ ਹਨ।

ਅਦਾਰਾ 'ਵਿਸਮਾਦੁ ਨਾਦ' ਜਵੱਦੀ ਟਕਸਾਲ, ਲੁਧਿਆਣਾ 'ਸੱਤਵੇਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ-1997' ਦੌਰਾਨ ਉਸਨੂੰ ਗੁਰਮਤਿ ਸੰਗੀਤ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ।

## ਡਾ. ਗੁਰਨਾਮ ਸਿੰਘ ਜੀ

*ਡਾ. ਜਤਿੰਦਰਪਾਲ ਸਿੰਘ 'ਜੌਲੀ'*

ਪਿਉ ਦਾਦੇ ਦੇ ਖ਼ਜ਼ਾਨੇ ਨੂੰ ਖੋਲ੍ਹ ਕੇ ਦੇਖਣਾ ਇਕ ਗੱਲ ਹੈ ਤੇ ਉਸ ਖ਼ਜ਼ਾਨੇ ਨੂੰ ਜਾਗ ਲਾ ਕੇ ਕਈ ਗੁਣਾਂ ਵਧਾ ਦੇਣਾ ਦੂਜੀ ਗੱਲ, ਜਿਹੜੀ ਕਿਸੇ ਵਿਰਲੇ ਟਾਵੇਂ ਦੇ ਹਿੱਸੇ ਹੀ ਆਉਂਦੀ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚਲੇ ਸੰਗੀਤ ਵਿਭਾਗ ਦੇ ਪਹਿਲੇ ਮੁਖੀ ਤੇ ਹੁਣ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸੰਗੀਤ ਵਿਭਾਗ ਦੇ ਪ੍ਰੋਫੈਸਰ ਤੇ ਮੁਖੀ ਡਾ. ਗੁਰਨਾਮ ਸਿੰਘ ਉਨ੍ਹਾਂ ਵਿਰਲਿਆਂ ਵਿੱਚ ਹੀ ਸ਼ੁਮਾਰ ਹੁੰਦੇ ਹਨ। ਛੋਟੀ ਆਯੂ ਵਿੱਚ ਹੱਕੀ ਤੇ ਸੱਚੀਆਂ ਪ੍ਰਾਪਤੀਆਂ ਦੀ ਸੂਚੀ

ਤਿਆਰ ਕਰਨੀ ਹੋਵੇ ਤਾਂ ਡਾ. ਗੁਰਨਾਮ ਸਿੰਘ ਦੀ ਪ੍ਰਤਿਭਾ ਵਰਨਣਯੋਗ ਹੈ।

17 ਅਪ੍ਰੈਲ 1959 ਨੂੰ ਮਾਤਾ ਚਰਨ ਕੌਰ ਦੀ ਕੁੱਖੋਂ ਪਿਤਾ ਸ. ਉੱਤਮ ਸਿੰਘ (ਪ੍ਰਸਿੱਧ ਰਾਗੀ) ਦੇ ਗ੍ਰਹਿ ਵਿਖੇ ਜਨਮੇ ਡਾ. ਗੁਰਨਾਮ ਸਿੰਘ ਦੇ ਵੱਡੇ ਵਡੇਰੇ ਗੁਰਮਤਿ ਸੰਗੀਤ ਨੂੰ ਸਮਰਪਤ ਰਹੇ ਹਨ। ਕੀਰਤਨ ਦੀ ਦਾਤ ਉਨ੍ਹਾਂ ਨੂੰ ਆਪਣੇ ਦਾਦਾ, ਪਿਤਾ ਅਤੇ ਵੱਡੇ ਭਰਾਵਾਂ ਡਾ. ਜਗੀਰ ਸਿੰਘ ਤੇ ਡਾ. ਬਚਿੱਤਰ ਸਿੰਘ ਕੋਲੋਂ ਵਿਰਸੇ ਵਿੱਚ ਪ੍ਰਾਪਤ ਹੋਈ।

ਉਨ੍ਹਾਂ ਦੀ ਧਰਮ ਪਤਨੀ ਡਾ. ਅੰਮ੍ਰਿਤਪਾਲ ਕੌਰ ਵੀ ਗੁਰਬਾਣੀ ਜਗਤ ਦੀ ਗਹਿਰ ਗੰਭੀਰ ਵਿਦਿਆਰਥਣ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਸਾਹਿਤ ਅਧਿਐਨ ਵਿਭਾਗ ਦੀ ਪ੍ਰਾਧਿਆਪਕ ਹੈ। ਕਲਾਤਮਕ ਮਾਪਿਆਂ ਦੀ ਗੋਦ ਵਿੱਚ ਪਲ ਰਹੇ ਬੱਚਿਆਂ, ਬੇਟੀ ਹਰਿਬਾਨੀ ਅਤੇ ਬੇਟੇ ਤਾਨੀਸ਼ ਸਿੰਘ ਨੇ ਲੋਰੀਆਂ ਦੀ ਥਾਂ ਸ਼ਾਸਤਰੀ ਸੰਗੀਤ ਦੀ ਗੁੜ੍ਹਤੀ ਹਾਸਲ ਕੀਤੀ।

ਸਵਰਗੀ ਪ੍ਰੋ. ਤਾਰਾ ਸਿੰਘ, ਡਾ. ਬਾਕਰ ਹੁਸੈਨ ਪਟਿਆਲਾ ਘਰਾਣਾ, ਸ੍ਰੀ ਸੀ.ਐੱਸ. ਧਵਨ ਜਿਹੇ ਵਿਦਵਾਨਾਂ, ਉਸਤਾਦਾਂ ਪਾਸੋਂ ਸ਼ਾਸਤਰੀ ਸੰਗੀਤ ਦੀ ਵਿਦਿਆ ਗ੍ਰਹਿਣ ਕਰਨ ਵਾਲੇ ਨਿਮਰ ਚਿਤ, ਮਧੁਰ ਵਾਣੀ, ਕੋਮਲ ਕਲਪਨਾ ਦੇ ਰਸਿਕ ਗਾਇਕ ਡਾ. ਗੁਰਨਾਮ ਸਿੰਘ ਨੇ ਸੰਗੀਤ ਪੱਧਤੀ ਦ੍ਰਿੜ੍ਹਾਉਣ ਲਈ 6 ਮੌਲਿਕ ਪੁਸਤਕਾਂ ਰਚੀਆਂ। ਉਨ੍ਹਾਂ ਵੱਲੋਂ ਸੰਪਾਦਿਤ 25 ਪੁਸਤਕਾਂ, ਅਨੁਵਾਦਤ 2 ਪੁਸਤਕਾਂ, ਵੱਖ ਵੱਖ ਸੈਮੀਨਾਰਾਂ 'ਚ ਪੜ੍ਹੇ 16 ਖੋਜ ਪੱਤਰ, ਅਨੇਕਾਂ ਰਸਾਲਿਆਂ ਅਖ਼ਬਾਰਾਂ ਵਿੱਚ ਛਪੇ 46 ਲੇਖ ਅਤੇ ਸੰਪਾਦਕ ਪੁਸਤਕਾਂ ਵਿੱਚ ਸ਼ਾਮਿਲ 6 ਅਧਿਆਇ ਉਨ੍ਹਾਂ ਦੇ ਜੀਵਨ ਅਧਿਆਇ ਵਿੱਚ ਜੁੜਨ ਵਾਲੇ ਹਾਸਲ ਹਨ। ਰੇਡੀਓ, ਟੈਲੀਵੀਜ਼ਨ, ਯੂਨੀਵਰਸਿਟੀਆਂ, ਭਾਸ਼ਾ ਵਿਭਾਗ ਆਦਿ ਅਦਾਰਿਆਂ ਲਈ ਤਿਆਰ ਕੀਤੀਆਂ 6 ਪ੍ਰਤੀਕ ਧੁਨਾਂ, 3 ਡਾਕੂਮੈਂਟਰੀ ਫ਼ਿਲਮਾਂ ਵਿੱਚ ਪਿਠਵਰਤੀ ਗਾਇਕ ਤੋਂ ਇਲਾਵਾ ਖ਼ੁਦ ਤਿਆਰ ਕੀਤੀਆਂ 4 ਡਾਕੂਮੈਂਟਰੀ ਫਿਲਮਾਂ, 6 ਖੋਜ ਸਕ੍ਰਿਪਟ ਅਤੇ ਪੰਜਾਬੀ ਯੂਨੀਵਰਸਿਟੀ ਵੱਲੋਂ ਮਿਲੇ ਪ੍ਰਾਜੈਕਟ ਅਧੀਨ "ਪੰਜਾਬੀ ਲੋਕ ਸੰਗੀਤ ਵਿਰਾਸਤ" ਦੀ ਸੰਭਾਲ ਤਹਿਤ, 400 ਕਲਾਕਾਰਾਂ ਦੀ ਵਰਕਸ਼ਾਪ ਆਯੋਜਿਤ ਕਰਕੇ ਉਨ੍ਹਾਂ ਉੱਪਰ ਫਿਲਮ ਬਨਾਉਣ ਦਾ ਮਹੱਤਵ ਪੂਰਨ ਕਾਰਜ ਸਰੰਜਾਮ ਦਿੱਤਾ।

ਰਾਸ਼ਟਰੀ ਪੱਧਰ ਦੇ 7 ਸੈਮੀਨਾਰਾਂ ਦਾ ਸਫ਼ਲ ਆਯੋਜਨ, ਆਪ ਦੀ ਕੁਸ਼ਲ ਪ੍ਰਬੰਧਕੀ ਸ਼ੈਲੀ ਦਾ ਲਖਾਇਕ ਹੈ। ਹੁਣ ਤੱਕ ਆਪ ਦੀ ਨਿਗਰਾਨੀ ਅਧੀਨ ਦੋ ਵਿਦਿਆਰਥੀਆਂ ਨੇ ਆਪਣਾ ਖੋਜ-ਕਾਰਜ ਮੁਕੰਮਲ ਕਰਕੇ ਡਾਕਟ੍ਰੇਟ ਦੀ ਡਿਗਰੀ ਹਾਸਲ ਕੀਤੀ ਅਤੇ ਕਈ ਵਿਦਿਆਰਥੀ ਐਮ.ਫਿਲ ਆਦਿ ਖੋਜ ਕਾਰਜਾਂ ਦੀ ਪੂਰਤੀ ਕਰ ਚੁੱਕੇ ਅਤੇ ਕਈ ਕਰ ਰਹੇ ਹਨ।

ਉਹ ਬੜੀ ਸ਼ਿੱਦਤ ਨਾਲ ਮਹਿਸੂਸ ਕਰਦੇ ਹਨ ਕਿ ਪਾਰੰਪਰਿਕ ਕੀਰਤਨ ਮਰਯਾਦਾ ਉੱਪਰ ਕੌਮ ਵੱਲੋਂ ਕਰੜਾਈ ਨਾਲ ਪਹਿਰਾ ਨਾ ਦੇ ਸਕਣ ਕਾਰਨ ਅੱਜ ਕੀਰਤਨ ਮਰਿਆਦਾ ਪੂਰੀ ਤਰ੍ਹਾਂ ਖੰਡਿਤ ਹੋ ਚੁੱਕੀ ਹੈ। ਉਨ੍ਹਾਂ ਨੂੰ ਖ਼ੁਸ਼ੀ ਹੈ ਕਿ ਸੰਤ

ਬਾਬਾ ਸੁੱਚਾ ਸਿੰਘ ਜੀ ਦੇ ਅਦਾਰਾ 'ਵਿਸਮਾਦੁ ਨਾਦ' ਰਾਹੀਂ ਆਰੰਭੇ ਸੁਚੱਜੇ ਯਤਨਾਂ, ਡਾ. ਜੋਗਿੰਦਰ ਸਿੰਘ ਪੁਆਰ ਉਪ-ਕੁਲਪਤੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਡਾ. ਹਰਭਜਨ ਸਿੰਘ ਸੋਚ, ਉਪ-ਕੁਲਪਤੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਬੀ.ਏ., ਐਮ.ਏ. ਪੱਧਰ ਤੱਕ ਸੰਗੀਤ ਨੂੰ ਚੋਣਵੇਂ ਵਿਸ਼ੇ ਵਜੋਂ ਪ੍ਰਵਾਨਗੀ ਦਿਵਾਉਣ ਤੋਂ ਇਲਾਵਾ ਪੰਜਾਬੀ ਯੂਨੀਵਰਸਿਟੀ ਦੇ ਪੱਤਰ-ਵਿਹਾਰ ਵਿਭਾਗ ਵੱਲੋਂ ਇਕ ਸਾਲ ਦਾ ਡਿਪਲੋਮਾ ਇਨ ਗੁਰਮਤਿ ਸੰਗੀਤ ਸ਼ੁਰੂ ਕੀਤਾ ਗਿਆ ਹੈ। ਜਿਸ ਵਿੱਚ ਦਸਵੀਂ ਪਾਸ ਕਰਨ ਉਪਰੰਤ, ਕਿਸੇ ਵੀ ਸੰਗੀਤ ਵਿਦਿਆਲੇ ਵਿੱਚੋਂ ਦੋ ਸਾਲ ਦੀ ਸੰਗੀਤ ਸਿਖਲਾਈ ਹਾਸਲ ਕਰ ਚੁੱਕੇ ਵਿਦਿਆਰਥੀ, ਦਾਖ਼ਲਾ ਲੈਣ ਦੇ ਯੋਗ ਹੋ ਸਕਣਗੇ। ਪਹਿਲਾਂ ਇਸ ਕਿਸਮ ਦਾ ਡਿਪਲੋਮਾ ਸਿਰਫ਼ ਪ੍ਰਾਚੀਨ ਕਲਾ ਕੇਂਦਰ ਅਤੇ ਗੰਧਰਵ ਮਹਾਂ-ਵਿਦਿਆਲੇ ਕੋਲ ਹੀ ਸੀ।

ਇਸ ਡਿਪਲੋਮੇ ਦੀ ਸਮੁੱਚੀ ਰੂਪ-ਰੇਖਾ ਉਲੀਕਣ ਅਤੇ ਪਾਠ-ਕ੍ਰਮ ਤਿਆਰ ਕਰਨ ਦਾ ਸਿਹਰਾ ਵੀ ਡਾ. ਗੁਰਨਾਮ ਸਿੰਘ ਦੇ ਸਿਰ ਹੀ ਬੱਝਦਾ ਹੈ। ਉਨ੍ਹਾਂ ਦੀ ਹਾਰਦਿਕ ਇੱਛਾ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਰਾਗਾਂ ਨੂੰ ਆਪਣੀ ਆਵਾਜ਼ ਵਿੱਚ ਰਿਕਾਰਡ ਕਰਵਾ ਸਕਣ। ਅਨੇਕਾਂ ਸੰਸਥਾਵਾਂ ਵੱਲੋਂ ਪ੍ਰਾਪਤ ਹੋ ਚੁੱਕੇ ਮਾਣ-ਸਨਮਾਨ ਉਨ੍ਹਾਂ ਦੇ ਉਤਸ਼ਾਹ ਵਿੱਚ ਨਿਰੰਤਰ ਵਾਧਾ ਕਰਦੇ ਰਹਿੰਦੇ ਹਨ।

ਅਦਾਰਾ 'ਵਿਸਮਾਦੁ ਨਾਦ' ਵੱਲੋਂ 1991 ਵਿੱਚ ਆਰੰਭੇ ਗਏ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੀ ਰੂਪ ਰੇਖਾ ਵਿਉਂਤਣ, ਸੋਵੀਨਾਰ ਸੰਪਾਦਤ ਕਰਨ, ਰਾਗ ਨਿਰਣਾਇਕ ਕਮੇਟੀ ਵਿੱਚ ਅਹਿਮ ਭੂਮਿਕਾ ਨਿਭਾਉਣ ਤੋਂ ਇਲਾਵਾ ਉਨ੍ਹਾਂ ਦੇ 16 ਕੈਸਿਟਾਂ ਦੇ ਯਾਦਗਾਰੀ ਆਡੀਓ ਸੈੱਟ ਵਿੱਚ 3 ਸ਼ਬਦ ਰਾਗੁ ਮਾਝ, ਬੈਰਾੜੀ ਅਤੇ ਰਾਮਕਲੀ ਵਿੱਚ ਗਾਉਣ ਦਾ ਮਾਣ ਹਾਸਲ ਕੀਤਾ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ੁੱਧ 31 ਤੇ 31 ਰਾਗ ਪ੍ਰਕਾਰਾਂ ਨੂੰ ਗਾਇਨ ਕਰਕੇ ਐਚ.ਐਮ.ਵੀ. ਕੰਪਨੀ ਵਿੱਚ ਰਿਕਾਰਡ ਕਰਵਾ ਕੇ ਸੰਗਤਾਂ ਦੀ ਭਰਪੂਰ ਅਸੀਸ ਲਈ।

ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੌਰਾਨ ਵੀ ਗੁਰਮਤਿ ਪ੍ਰਤੀ ਸੇਵਾਵਾਂ ਨੂੰ ਪੂਰੀ ਵਚਨਬੱਧਤਾ ਅਤੇ ਸੁਹਿਰਦਤਾ ਸੰਗ ਨਿਭਾਉਂਦੇ ਆ ਰਹੇ ਇਸ ਨੌਜਵਾਨ ਗਾਇਕ ਦੀਆਂ ਸੰਭਾਵਨਾਵਾਂ ਨੂੰ ਸਿਜਦਾ ਕਰਨ ਲਈ ਅਦਾਰਾ 'ਵਿਸਮਾਦੁ ਨਾਦ' (ਜਵੱਦੀ ਟਕਸਾਲ) ਨੇ 1992 ਵਿੱਚ 25000/- ਰੁ., ਦੁਸ਼ਾਲੇ, ਸਿਰਪਾਓ ਅਤੇ ਯਾਦਗਾਰੀ ਚਿੰਨ੍ਹ ਭੇਟ ਕਰਕੇ ਸਨਮਾਨਿਤ ਕੀਤਾ ਸੀ।

## ਭਾਈ ਬਲਜੀਤ ਸਿੰਘ ਗੁਰਮੀਤ ਸਿੰਘ ਜੀ

*ਡਾ. ਜਤਿੰਦਰਪਾਲ ਸਿੰਘ 'ਜੌਲੀ'*

ਨਾਨਕੇ ਦਾਦਕੇ ਪਰਿਵਾਰਾਂ ਦੀ ਸ਼ੌਕੀਆ ਗਾਇਕੀ ਨੂੰ ਧਰੂ ਤਾਰੇ ਵਾਂਗ ਚਮਕਾਉਣ ਵਾਲੇ ਭਾਈ ਬਲਜੀਤ ਸਿੰਘ (ਜਨਮ 12.11.1962) ਅਤੇ ਉਨ੍ਹਾਂ

ਦੇ ਛੋਟੇ ਭਰਾ ਭਾਈ ਗੁਰਮੀਤ ਸਿੰਘ (ਜਨਮ 9.9.1974) ਨੇ ਕਦੇ ਵੀ ਗਾਇਨ ਕਲਾ ਨੂੰ ਕਿੱਤਾ ਮੁੱਖ ਰੂਪ ਵਿੱਚ ਅਪਨਾਉਣ ਦਾ ਨਹੀਂ ਸੀ ਸੋਚਿਆ। ਬਾਬਾ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਵਿੱਚ 'ਨਾਮਧਾਰੀ ਦਰਬਾਰ ਭੈਣੀ ਸਾਹਿਬ' (ਲੁਧਿਆਣਾ) ਵਿਖੇ ਪਲੇ ਤੇ ਪ੍ਰਵਾਨ ਚੜ੍ਹੇ ਇਨ੍ਹਾਂ ਵੀਰਾਂ ਨੂੰ ਉਨ੍ਹਾਂ ਦੇ ਇਹ ਬਚਨ ਸਨ ਕਿ 'ਸਕੂਲੀ ਪੜ੍ਹਾਈ ਤਾਂ ਕਦੇ ਵੀ ਆ ਸਕਦੀ ਹੈ ਪਰ ਸੰਗੀਤ ਦੀ ਤਾਲੀਮ ਫੇਰ ਹੱਥ ਨਹੀਂ ਆਉਣੀ।' ਸੋ ਇਨ੍ਹਾਂ ਨੇ ਆਪਣਾ ਆਪਾ ਸੰਗੀਤ ਨੂੰ ਸੌਂਪ ਦਿੱਤਾ। ਦਿਨ ਵਿੱਚ ਚਾਰ-ਪੰਜ ਵਾਰੀ ਉਹ ਖ਼ੁਦ, ਇਨ੍ਹਾਂ ਹੋਣਹਾਰ ਬੱਚਿਆਂ ਨੂੰ ਕੀਰਤਨ ਤੇ ਰਾਗ ਵਿਦਿਆ ਵਿੱਚ ਮੁਹਾਰਤ ਦੇਂਦੇ ਰਹੇ। ਇਹ ਸਿਖਲਾਈ ਨਿਰੰਤਰ 6 ਸਾਲ ਚੱਲਦੀ ਰਹੀ।

ਰਾਗਾਂ ਦੀ ਸ਼ੁੱਧ ਰੀਤ ਨੂੰ ਕਾਇਮ ਰੱਖਣ, ਰਾਗ ਦੀ ਕਦਰ ਕਰਨ ਅਤੇ ਕਰਵਾਉਣ ਨੂੰ ਕਲਾਕਾਰ ਦਾ ਧਰਮ ਮੰਨਣ ਵਾਲੇ ਭਾਈ ਬਲਜੀਤ ਸਿੰਘ ਗੁਰਮੀਤ ਸਿੰਘ ਨੇ ਜ਼ਿਲ੍ਹਾ ਅੰਮ੍ਰਿਤਸਰ, ਪਿੰਡ ਖਾਪੜ ਖੇੜੀ ਦੇ ਸਾਧਾਰਨ ਪਰ ਸੱਚੇ ਸੁੱਚੇ, ਨਿਤਨੇਮੀ, ਕਲਾਤਮਕ ਪਰਿਵਾਰ ਵਿੱਚ ਮਾਤਾ ਪ੍ਰੀਤਮ ਕੌਰ ਦੀ ਕੁੱਖ ਤੋਂ ਪਿਤਾ ਸ. ਗੁਰਬਚਨ ਸਿੰਘ ਦੇ ਘਰ ਜਨਮੇ।

ਵਿਦਿਅਕ ਯੋਗਤਾ ਬਾਰੇ ਭਾਈ ਗੁਰਮੀਤ ਸਿੰਘ ਹੱਸਦਿਆਂ ਆਖਦੇ ਹਨ ਕਿ "ਐਮ.ਏ. ਪਾਸ ਹੀ ਸਮਝੋ, ਸਾਡੀਆਂ ਦੋਹਾਂ ਭਰਾਵਾਂ ਦੀਆਂ ਰਲਾ ਕੇ ਸੋਲਾਂ ਜਮਾਤਾਂ ਬਣਦੀਆਂ ਨੇ।" ਸੰਗੀਤ ਦੀ ਸ਼ਾਸਤਰੀ ਵਿਦਿਆ ਵਿਚ ਉਹ ਆਪਣੇ ਉਸਤਾਦ ਨਾਮਧਾਰੀ ਸੰਪਰਦਾ ਦੇ ਮੁਖੀ ਬਾਬਾ ਜਗਜੀਤ ਸਿੰਘ ਹੁਰਾਂ ਨੂੰ ਮੰਨਦੇ ਹਨ। ਉਨ੍ਹਾਂ ਦੀ ਹੀ ਪ੍ਰੇਰਨਾ ਸਦਕਾ ਪ੍ਰਸਿੱਧ ਠੁਮਰੀ ਗਾਇਕ ਭਾਈ ਮਹਿੰਦਰ ਸਿੰਘ, ਅੰਮ੍ਰਿਤਸਰ ਪਾਸੋਂ ਵੀ ਸਿੱਖਿਆ ਹਾਸਲ ਕੀਤੀ। ਮੁੱਢਲੀ ਵਿਦਿਆ ਮਾਤਾ ਪਿਤਾ ਤੋਂ ਇਲਾਵਾ ਭਾਈ ਮਹਿੰਦਰ ਸਿੰਘ ਸੁਰਜੀਤ ਸਿੰਘ ਪਾਸੋਂ 1973 ਦੇ ਆਸ ਪਾਸ ਲਈ। ਜਦ ਕਿ ਤਾਰ ਸ਼ਹਿਨਾਈ ਵਾਦਕ ਉਸਤਾਦ ਪਿਆਰਾ ਸਿੰਘ ਦਿੱਲੀ ਪਾਸੋਂ ਦਿਲਰੁਬਾ, ਤਾਰ ਸ਼ਹਿਨਾਈ ਤੇ ਰਬਾਬ ਸਿੱਖੀ। ਪੰਡਿਤ ਗੋਪਾਲ ਕ੍ਰਿਸ਼ਨ ਦਿੱਲੀ ਪਾਸੋਂ ਵਿਚਿਤਰ ਵੀਣਾ ਦੀ ਸਿਖਲਾਈ ਲਈ ਤੇ ਵਿਸ਼ਵ ਪ੍ਰਸਿੱਧ ਉਸਤਾਦ ਵਿਲਾਇਤ ਖਾਂ ਤੇ ਸ਼ਹਿਨਾਈ ਉਸਤਾਦ ਬਿਸਮਿੱਲਾ ਖਾਂ ਪਾਸੋਂ ਸਿੱਖੀ। ਇਸ ਸਾਰੀ ਸਿਖਲਾਈ ਲਈ 18 ਸਾਲ ਦਾ ਸਮਾਂ ਵਕਫ਼ ਹੋਇਆ।

1983 ਵਿੱਚ ਆਕਾਸ਼ਵਾਣੀ ਵਲੋਂ ਆਯੋਜਿਤ ਰਾਸ਼ਟਰੀ ਪੱਧਰ ਦੇ ਮੁਕਾਬਲੇ ਵਿੱਚ ਆਪ ਨੇ ਅਵੱਲ ਰਹਿਣ ਦਾ ਮਾਣ ਪ੍ਰਾਪਤ ਕੀਤਾ। ਹੁਣ ਤੱਕ ਅਮਰੀਕਾ, ਕੈਨੇਡਾ, ਇੰਗਲੈਂਡ, ਥਾਈਲੈਂਡ, ਤਨਜ਼ਾਨੀਆ, ਨੈਰੋਬੀ ਆਦਿ ਤੋਂ ਇਲਾਵਾ ਭਾਰਤ ਦੇ ਦੂਰ-ਦਰਾਜ਼ ਖਿੱਤਿਆਂ ਵਿੱਚ ਵੀ ਅਨੇਕਾਂ ਵਾਰ ਗਾ ਕੇ ਸੰਗਤਾਂ ਦਾ ਮਾਣ, ਪਿਆਰ ਤੇ ਸਤਿਕਾਰ ਹਾਸਲ ਕਰ ਚੁੱਕੇ ਇਨ੍ਹਾਂ ਭਰਾਵਾਂ ਦੀ ਅਭੁੱਲ ਯਾਦ ਵਿੱਚ ਗਵਾਲੀਅਰ ਦਾ ਸਾਲਾਨਾ "ਤਾਨਸੈਨ ਸਮਾਰੋਹ" ਸ਼ਾਮਿਲ ਹੈ। ਭਾਰਤ ਦੇ ਇਸ

ਸਭ ਤੋਂ ਅਜ਼ੀਮ ਸੰਗੀਤ ਸਮਾਰੋਹ ਵਿੱਚ ਗਾਉਣ ਦੀ ਹਸਰਤ ਪੁੱਗਣ ਵੇਲੇ ਤਕ ਅਕਸਰ ਗਾਇਕਾਂ ਦੀ ਉਮਰ ਢਲ ਜਾਂਦੀ ਹੈ। 1986 ਈ. ਵਿੱਚ ਇਨ੍ਹਾਂ ਨੂੰ ਉਸ ਸੰਮੇਲਨ ਵਿੱਚ ਗਾਉਣ ਦਾ ਮੌਕਾ ਮਿਲਿਆ ਤਾਂ ਦਰਸ਼ਕਾਂ ਵਿੱਚ ਬੈਠੇ ਇਨ੍ਹਾਂ ਦੇ ਪਿਤਾ ਜੀ ਨੂੰ ਦੂਰਦਰਸ਼ਨ ਨੇ ਉਚੇਚੇ ਤੌਰ 'ਤੇ ਫਿਲਮਾਉਂਦਿਆਂ, ਉਨ੍ਹਾਂ ਦਾ ਅਨੁਭਵ ਵੀ ਰਿਕਾਰਡ ਕੀਤਾ। ਦੂਰਦਰਸ਼ਨ ਦੀ ਰਿਪੋਰਟ ਮੁਤਾਬਿਕ ਭਾਈ ਬਲਜੀਤ ਸਿੰਘ ਗੁਰਮੀਤ ਸਿੰਘ ਪਹਿਲੇ ਗਾਇਕ ਹੋਣਗੇ ਜਿਨ੍ਹਾਂ ਨੂੰ ਇਸ ਮੰਚ ਤੋਂ ਸੁਨਣ ਦਾ ਸੁਭਾਗ ਉਨ੍ਹਾਂ ਦੇ ਪਿਤਾ ਨੂੰ ਮਿਲਿਆ। ਵਰਨਾ ਏਨੀ ਛੋਟੀ ਉਮਰ ਵਿੱਚ ਗਵਾਲੀਅਰ ਤੋਂ 47 ਕਿ.ਮੀ. ਦੂਰ ਸਥਿਤ ਮੀਆਂ ਤਾਨਸੈਨ ਦੇ ਪਿੰਡ 'ਬੇਰਟ' ਵਿੱਚ ਜਾ ਕੇ ਗਾਉਣਾ ਹਰ ਕਿਸੇ ਦਾ ਨਸੀਬ ਨਹੀਂ ਬਣਦਾ।

ਉਨ੍ਹਾਂ ਦੀ ਧਾਰਨਾ ਹੈ ਕਿ ਉਹ ਜਦੋਂ ਵੀ ਗਾਉਂਦੇ ਹਨ ਆਪਣੇ ਗੁਰੂਦੇਵ ਨੂੰ ਸੁਣਾ ਰਹੇ ਹੁੰਦੇ ਹਨ, ਕਿਸੇ ਹਜੂਮ ਨੂੰ ਨਹੀਂ, ਇਸੇ ਲਈ ਸਤਿਗੁਰਾਂ ਦੀ ਰਹਿਮਤ ਹਮੇਸ਼ਾਂ ਉਨ੍ਹਾਂ ਦੇ ਅੰਗ ਸੰਗ ਰਹਿੰਦੀ ਹੈ।

ਉਨ੍ਹਾਂ ਦੀ ਅਜ਼ੀਮ ਪਰਾਪਤੀ ਪਿੱਛੇ 16-16 ਘੰਟੇ ਦਾ ਨਿਰੰਤਰ ਰਿਆਜ਼ ਅਤੇ ਗੁਰੂ ਦੀ ਅਪਾਰ ਬਖ਼ਸ਼ਿਸ਼ ਹੈ। ਉਨ੍ਹਾਂ ਨੇ ਗੁਰਮਤਿ ਅਨੁਸਾਰ ਹੀ ਸਿੱਖਿਆ ਹੈ ਤੇ ਉਸੇ ਅਨੁਕੂਲ ਆਪਣੇ ਆਪ ਨੂੰ ਢਾਲ ਰਹੇ ਹਨ। ਉਨ੍ਹਾਂ ਨੂੰ ਫ਼ਖ਼ਰ ਹੈ ਕਿ ਉਨ੍ਹਾਂ ਦੀ ਗਾਇਕੀ ਵਿੱਚ ਉਸਤਾਦਾਂ ਦੀ ਅਸੀਸ ਸਦਕਾ ਧਰੁਪਦ, ਧਮਾਰ, ਖਿਆਲ, ਪੜਤਾਲ, ਗੁਲਦਸਤਾ, ਸਵਾ ਗਿਆਰਾਂ, ਸਵਾ ਚੌਦਾਂ, ਪੰਦਰਾਂ, ਚਤੁਰੰਗ, ਠੁਮਰੀ ਤੇ ਤਰਾਨਾ ਦੀ ਮੁਹਾਰਤ ਸ਼ਾਮਲ ਹੈ।

ਤਾਰ ਸ਼ਹਿਨਾਈ ਦੀਆਂ ਸੁਰਾਂ 'ਚ ਭਿੱਜ ਕੇ ਗਾਏ ਸ਼ਬਦਾਂ ਦੀਆਂ ਟੀ-ਸੀਰੀਜ਼ ਵੱਲੋਂ ਹੁਣ ਤੱਕ ਉਨ੍ਹਾਂ ਦੀਆਂ ਤਿੰਨ ਆਡੀਓ ਕੈਸਿਟਾਂ 'ਤੇਰਾ ਦਿਤਾ ਖਾਵਣਾ', 'ਧੁਰ ਕੀ ਬਾਣੀ ਆਈ', 'ਜਲੇ ਹਰੀ ਥਲੇ ਹਰੀ' ਅਤੇ ਟੈਕਸਲਾ ਵੱਲੋਂ ਦੋ ਕੈਸਿਟਾਂ 'ਭਾਗ ਹੋਆ ਗੁਰ ਸੰਤ ਮਿਲਾਇਆ', 'ਮਾਧੋ ਹਮ ਐਸੇ ਤੂੰ ਐਸਾ' ਰਿਲੀਜ਼ ਹੋ ਚੁੱਕੀਆਂ ਹਨ।

ਤਾਰ ਸ਼ਹਿਨਾਈ ਵਾਂਗ ਹੀ ਸੁਰ ਕੀਤੇ ਇਕਹਿਰੇ ਤੰਦਰੁਸਤ ਸਰੀਰ ਤੇ ਰੌਸ਼ਨ ਸੰਗੀਤਕ ਸੂਝ ਦੇ ਮਾਲਕ ਦੋਵੇਂ ਵੀਰ, ਜਦੋਂ ਨਾਮਧਾਰੀ ਗੋਲ ਦਸਤਾਰਾਂ ਨਾਲ ਸਫ਼ੈਦ ਬਾਣੇ ਪਾ ਕੇ ਮੰਚ ਨੂੰ ਨਤਮਸਤਕ ਹੁੰਦੇ, ਆਪਣੇ ਸਾਜ਼ਾਂ ਨੂੰ ਹੱਥ 'ਚ ਲੈ ਕੇ ਨੇਤਰ ਮੁੰਦਦੇ ਹਨ ਤਾਂ ਚੌਤਰਫ਼ੀ ਇਬਾਦਤ ਦਾ ਵਾਤਾਵਰਣ ਪਸਰ ਜਾਂਦਾ ਹੈ। ਆਪੋ ਨਿਤਨੇਮ, ਬਾਣੀ ਤੇ ਬਾਣੇ ਤੋਂ ਇਲਾਵਾ, ਖ਼ੁਰਾਕ ਬਾਰੇ ਵੀ ਪੂਰੀ ਤਰ੍ਹਾਂ ਸੁਚੇਤ, ਇਹ ਹੰਸਾਂ ਦੀ ਜੋੜੀ ਸਮੁੱਚੀ ਕੌਮ ਦਾ ਸਰਮਾਇਆ ਹੈ। ਜਿਨ੍ਹਾਂ ਨੂੰ ਸੱਤਵੇਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿੱਚ "ਗੁਰਮਤਿ ਸੰਗੀਤ ਐਵਾਰਡ" ਨਾਲ ਸਨਮਾਨਿਤ ਕੀਤਾ ਗਿਆ।

# ਭਾਈ ਗੁਰਮੀਤ ਸਿੰਘ ਜੀ 'ਸ਼ਾਂਤ' ਜਲੰਧਰ ਵਾਲੇ

*ਡਾ. ਮਨਜੀਤ ਸਿੰਘ, ਰੇਡੀਓ ਅਨਾਊਂਸਰ, ਜਲੰਧਰ*

ਭਾਈ ਗੁਰਮੀਤ ਸਿੰਘ ਜੀ ਦਾ ਜਨਮ ਵਿਸਾਖੀ 13 ਅਪ੍ਰੈਲ 1968 ਨੂੰ ਗੁਰੂ ਕੇ ਕੀਰਤਨੀਏ ਭਾਈ ਕਿਸ਼ਨ ਸਿੰਘ ਸ਼ਾਂਤ ਜੀ ਦੇ ਘਰ ਮਾਤਾ ਦਲਬੀਰ ਕੌਰ ਜੀ ਦੀ ਕੁੱਖ ਤੋਂ ਪਿੰਡ ਮੁੱਛਲ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਹੋਇਆ। ਆਪ ਜੀ ਨੂੰ ਕੀਰਤਨ ਦੀ ਦਾਤ ਵਿਰਸੇ 'ਚੋਂ ਮਿਲੀ। ਭਾਈ ਸਾਹਿਬ ਦੇ ਦਾਦਾ ਸੁਰੈਣ ਸਿੰਘ ਜੀ ਅਤੇ ਪੜਦਾਦਾ ਬਾਬਾ ਚਰਨ ਦਾਸ ਜੀ ਸਨ, ਜੋ ਪੂਰਨ ਸਾਧੂ ਸਨ ਤੇ ਕੀਰਤਨ ਨਾਲ ਜੁੜੇ ਸਨ। ਤੇ ਹੁਣ ਚੌਥੀ ਪੀੜ੍ਹੀ ਵਿੱਚ ਭਾਈ ਸਾਹਿਬ ਜੀ ਬਜ਼ੁਰਗਾਂ ਦੇ ਆਸ਼ੀਰਵਾਦ ਨਾਲ ਕੀਰਤਨ ਕਰ ਰਹੇ ਹਨ। ਸੋ ਇਹ ਆਖਿਆ ਜਾ ਸਕਦਾ ਹੈ ਕਿ ਇਹ ਇੱਕ ਚੰਗੇ ਖਾਨਦਾਨੀ ਕੀਰਤਨੀਏ ਹਨ ਜਿਨ੍ਹਾਂ ਨੂੰ ਬਚਪਨ ਤੋਂ ਹੀ ਸੰਗੀਤ ਦੀ ਗੁੜ੍ਹਤੀ ਮਿਲੀ। ਆਪ ਕੋਈ ਪੰਜ ਸਾਲ ਦੇ ਸਨ ਜਦੋਂ ਤਾਲ ਤੇ ਸੁਰ ਵਿੱਚ ਕੀਰਤਨ ਕਰਦੇ ਸਨ। ਮੈਨੂੰ ਯਾਦ ਹੈ ਕਿ ਛੋਟੀ ਉਮਰ ਵਿੱਚ ਹੀ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਸ਼ਬਦ ਸੁਣਾਇਆ ਕਰਦੇ ਸਨ। ਇਹ ਸ਼ਬਦ ਸੁਣ ਕੇ ਪੰਥ ਪ੍ਰਸਿੱਧ ਰਾਗੀ (ਭਾਈ ਜੱਸਾ ਪਾਲਾ) ਭਾਈ ਪਾਲ ਸਿੰਘ ਜੀ ਨਨਕਾਣਾ ਸਾਹਿਬ ਵਾਲੇ ਆਖਿਆ ਕਰਦੇ ਸਨ ਕਿ ਇੱਕ ਦਿਨ ਇਹ ਬੱਚਾ ਬਹੁਤ ਵੱਡਾ ਰਾਗੀ ਬਣੇਗਾ ਪੰਥ ਵਿੱਚ ਚੰਗਾ ਨਾਮਣਾ ਖੱਟੇਗਾ। ਪੰਥ ਪ੍ਰਸਿੱਧ ਰਾਗੀ ਭਾਈ ਬਖਸ਼ੀਸ਼ ਸਿੰਘ ਜੀ ਪਟਿਆਲੇ ਵਾਲੇ ਵੀ ਭਾਈ ਸਾਹਿਬ ਨੂੰ ਬੜੀਆਂ ਅਸ਼ੀਰਵਾਦਾਂ ਦੇ ਕੇ ਆਖਦੇ ਸਨ ਰਾਗ ਤੇ ਇਨ੍ਹਾਂ ਦੀ ਚੰਗੀ ਪਕੜ ਹੈ ਤੇ ਬੜੇ ਚੰਗੇ ਰਾਗੀ ਬਣਨਗੇ। ਭਾਈ ਸਾਹਿਬ ਨੇ ਗਿਆਨੀ ਗਿਆਨ ਸਿੰਘ ਜੀ ਅਲਮਸਤ ਜੀ ਦੇ ਬਚਪਨ 'ਚ ਦਰਸ਼ਨ ਕੀਤੇ ਸਨ। ਅਲਮਸਤ ਜੀ ਦਾ ਰਾਗ ਵੀ ਸੁਣਿਆ ਤੇ ਸਭ ਗੁਣੀਆਂ ਦੀਆਂ ਆਸੀਸਾਂ ਨਾਲ ਲਾਇਲਪੁਰ ਖਾਲਸਾ ਸਕੂਲ ਜਲੰਧਰ ਤੋਂ ਮੈਟ੍ਰਿਕ ਪਾਸ ਕੀਤੀ, ਹਾਇਰ ਸੈਕੰਡਰੀ ਪਾਸ ਕੀਤੀ। ਗਿਆਨੀ ਦਾ ਕੋਰਸ ਕੀਤਾ ਅਤੇ ਸੰਗੀਤ ਵਿਸ਼ਾਰਦ (ਬੀ.ਏ.) ਦਾ ਡਿਪਲੋਮਾ ਹਾਸਲ ਕੀਤਾ। ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਦੀ ਧਾਰਮਿਕ ਪ੍ਰੀਖਿਆ 'ਚੋਂ ਪਾਸ ਹੋ ਕੇ ਪ੍ਰਮਾਣ ਪੱਤਰ ਹਾਸਲ ਕੀਤਾ, ਪੜ੍ਹਦਿਆਂ ਪੜ੍ਹਦਿਆਂ ਪੰਜਾਬ ਸਰਕਾਰ ਪਾਸੋਂ ਨਹਿਰੂ ਯੁਵਕ ਕੇਂਦਰ ਵਲੋਂ ਪੰਜਾਬ ਭਰ ਵਿੱਚੋਂ ਰਾਗ ਬਸੰਤ "ਨਾਨਕ ਤਿਨਾ ਬਸੰਤੁ ਹੈ" ਸ਼ਬਦ ਗਾ ਕੇ ਬਾਰਾਂ ਜ਼ਿਲ੍ਹਿਆਂ 'ਚੋਂ ਪਹਿਲਾ ਪੁਰਸਕਾਰ ਹਾਸਲ ਕੀਤਾ। ਬਚਪਨ ਤੋਂ ਲੈ ਕੇ ਜਵਾਨੀ ਦੀ ਉਮਰ ਅੱਜ ਤੱਕ ਇਨ੍ਹਾਂ ਨੇ ਗੁਰ ਦੇ ਸ਼ਬਦ ਦੀ ਇਲਾਹੀ ਬਖ਼ਸ਼ਿਸ਼ ਦੁਆਰਾ ਦੇਸਾਂ ਵਿਦੇਸ਼ਾਂ ਵਿੱਚੋਂ ਚੰਗਾ ਨਾਮਣਾ ਖੱਟਿਆ ਹੈ। ਜੱਥੇ ਦੇ ਰੂਪ ਵਿੱਚ ਕੀਰਤਨ ਕਰਨ ਦਾ ਤਜ਼ੁਰਬਾ 1972 ਤੋਂ ਲੈ ਕੇ ਨਿਰੰਤਰ ਸਤਾਰਾਂ ਸਾਲ ਹੈ। ਸਕੂਲ 'ਚ ਪੜ੍ਹਦਿਆਂ ਜਿੱਥੇ ਵੀ ਕੀਰਤਨ ਰਾਗ ਮੁਕਾਬਲੇ ਹੁੰਦੇ ਸਨ, ਫਸਟ ਇਨਾਮ ਹਾਸਲ ਕਰਦੇ ਸਨ।

ਭਾਈ ਸਾਹਿਬ ਦੇ ਪਹਿਲੇ ਗੁਰੂ ਪਿਤਾ ਗੁਰੂ ਭਾਈ ਕਿਸ਼ਨ ਸਿੰਘ ਜੀ ਸ਼ਾਂਤ

ਸਨ, ਫੇਰ ਗਿਆਨੀ ਚਤਰ ਸਿੰਘ ਜੀ ਰੇਡੀਓ ਆਰਟਿਸਟ ਨੂੰ ਉਸਤਾਦ ਧਾਰਿਆ। ਫੇਰ ਭਾਈ ਸਾਧੂ ਸਿੰਘ ਜੀ (ਜੋ ਰਾਗੀ ਹਰਨਾਮ ਸਿੰਘ (ਕਿੰਨ) ਜੀ ਦੇ ਪ੍ਰਮੁੱਖ ਸ਼ਾਗਿਰਦ ਸਨ), ਭਾਈ ਇੰਦਰਜੀਤ ਸਿੰਘ ਨੂਰ (ਜੋ ਅਲਮਸਤ ਜੀ ਨਾਲ ਤਬਲਾ ਵੀ ਵਜਾਉਂਦੇ ਰਹੇ ਹਨ) ਅਤੇ ਭਾਈ ਜਸਵੰਤ ਸਿੰਘ ਦਿੱਲੀ ਵਾਲੇ (ਜੋ ਪ੍ਰੋਫੈਸਰ ਅਰਜਨ ਸਿੰਘ ਜੀ ਦੇ ਸ਼ਗਿਰਦ ਸਨ), ਪਾਸੋਂ ਵੀ ਵਿਦਿਆ ਲਈ ਤੇ ਅਸ਼ੀਰਵਾਦਾਂ ਪ੍ਰਾਪਤ ਕੀਤੀਆਂ। ਅਲਮਸਤ ਜੀ ਦੇ ਭਤੀਜਾ ਉਸਤਾਦ ਪਰਦੀਪ ਸਿੰਘ ਜੀ ਪਾਨੀਪਤ ਵਾਲੇ ਨੂੰ ਉਸਤਾਦ ਧਾਰਿਆ ਤੇ ਹੁਣ ਵਿੱਦਿਆ ਉਹਨਾਂ ਪਾਸੋਂ ਹੀ ਪ੍ਰਾਪਤ ਕਰ ਰਹੇ ਹਨ, ਇਸ ਤਰ੍ਹਾਂ ਸਾਰੇ ਗੁਣੀਆਂ ਨਾਲ ਇਨ੍ਹਾਂ ਦੀ ਸੰਗਤ ਰਹਿੰਦੀ ਹੈ। ਭਾਈ ਸਾਹਿਬ ਦਾ ਆਪਣਾ ਮਨ ਹੈ ਕਿ ਜਿੱਥੋਂ ਵੀ ਦੋ ਅੱਖਰ ਮਿਲ ਜਾਣ ਉਹੀ ਉਸਤਾਦ ਹੈ। ਇਹ ਅਨੁਭਵ ਦਾਸ ਨੂੰ 11,12,13 ਅਕਤੂਬਰ 1991 ਨੂੰ ਸੰਤ ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ ਵਾਲਿਆਂ ਵਲੋਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿੱਚ ਇਹਨਾਂ ਵਲੋਂ ਗਾਏ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਰਾਗ ਮਾਝ, ਵਡਹੰਸ, ਮਾਲੀ ਗਉੜਾ, ਸੁਣਨ ਤੋਂ ਹੋਇਆ ਹੈ। ਭਾਈ ਸਾਹਿਬ ਨੇ 200 ਦੇ ਕਰੀਬ ਪੁਰਾਤਨ ਕੀਰਤਨ ਦੀ ਸੇਧ ਮੁਤਾਬਿਕ ਤੇ ਬਾਬਾ ਸੁੱਚਾ ਸਿੰਘ ਜੀ ਦੇ ਕਹਿਣ ਮੁਤਾਬਿਕ ਜਿਸ ਤਰ੍ਹਾਂ ਵੀ ਉਹਨਾਂ ਨੇ ਚਾਹਿਆ ਉਸੇ ਤਰ੍ਹਾਂ ਦੀਆਂ ਬੰਦਿਸ਼ਾਂ ਤਿਆਰ ਕੀਤੀਆਂ ਤੇ ਸਿੱਖ ਪੰਥ ਵਿੱਚ ਹੁਣ ਗਾਇਨ ਕਰ ਰਹੇ ਹਨ।

ਜ਼ਿਆਦਾ ਸਮਾਂ ਮਿਹਨਤ ਤੇ ਰਿਆਜ ਕਰਦੇ ਹਨ। ਭਾਈ ਸਾਹਿਬ ਦੀਆਂ ਆਡੀਉ ਅਤੇ ਵੀਡੀਓ ਕੈਸਟਾਂ ਵੀ ਬਹੁਤ ਹਨ। ਅਕਾਲ ਪੁਰਖ ਅੱਗੇ ਬੇਨਤੀ ਹੈ, ਅਰਦਾਸ ਜੋਦੜੀ ਹੈ ਕਿ ਐਸੇ ਰਾਗੀ ਸਿੰਘਾਂ ਨੂੰ ਹਮੇਸ਼ਾ ਹੀ ਚੜ੍ਹਦੀਆਂ ਕਲਾਂ ਬਖ਼ਸ਼ਿਸ਼ ਕਰਨ। ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੌਰਾਨ ਆਪ ਜੀ ਨੂੰ ਗੁਰਮਤਿ ਸੰਗੀਤ ਐਵਾਰਡ ਦਿੱਤਾ ਗਿਆ।

## ਬੀਬੀ ਨਿਵੇਦਿਤਾ ਕੌਰ ਜੀ (ਸਿੰਘ)

ਬੀਬੀ ਨਿਵੇਦਿਤਾ ਕੌਰ (12, ਫਰਵਰੀ 1969) ਨੇ ਸੰਗੀਤ ਅਤੇ ਗੁਰਮਤਿ ਸੰਗੀਤ ਦੀ ਸਿੱਖਿਆ ਗੁਰਮਤਿ ਸੰਗੀਤਾਚਾਰੀਆ ਸਵਰਗੀ ਪ੍ਰੋ. ਤਾਰਾ ਸਿੰਘ ਜੀ ਅਤੇ ਪੰਡਤ ਗਨੇਸ਼ ਪ੍ਰਸ਼ਾਦ ਜੀ ਤੋਂ ਹਾਸਿਲ ਕੀਤੀ। ਅਕਾਦਮਿਕ ਤੌਰ ਅਤੇ ਬੁਲੰਦ ਪ੍ਰਤਿਭਾ ਤੇ ਪ੍ਰਾਪਤੀਆਂ ਤੋਂ ਇਲਾਵਾ ਜਿਸ ਸੰਗੀਤ ਪ੍ਰਤਿਯੋਗਤਾ ਵਿੱਚ ਗਏ ਪ੍ਰਥਮ ਹੀ ਰਹੇ। ਰੇਡੀਓ, ਟੀ.ਵੀ. ਦੀ ਇਹ ਪ੍ਰਮਾਣਿਤ ਕਲਾਕਾਰ ਅੱਜ ਕੱਲ੍ਹ ਪਟਿਆਲਾ ਵਿਖੇ ਸੰਗੀਤ ਦੇ ਲੈਕਚਰਾਰ ਹਨ। ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਵਿੱਚ ਵੀ ਆਪ ਜੀ ਨੇ ਸ਼ਿਰਕਤ ਕੀਤੀ।

## ਭਾਈ ਅਵਤਾਰ ਸਿੰਘ ਜੀ ਬੋਦਲ

ਭਾਈ ਅਵਤਾਰ ਸਿੰਘ (2 ਜੁਲਾਈ 1970) ਪ੍ਰਸਿੱਧ ਕੀਰਤਨੀਏ ਭਾਈ

ਦਿਲਬਾਗ ਸਿੰਘ ਦੇ ਸਪੁੱਤਰ ਹਨ। ਗੁਰਮਤਿ ਸੰਗੀਤ ਦੀ ਦਾਤ ਆਪ ਨੂੰ ਵਿਰਸੇ ਵਿੱਚੋਂ ਪ੍ਰਾਪਤ ਹੋਈ ਹੈ। ਉਪਰੰਤ ਸ਼ਾਸਤਰੀ ਸੰਗੀਤ ਦੀ ਸਿੱਖਿਆ ਪ੍ਰੋ. ਯਸ਼ਪਾਲ ਜੀ ਤੋਂ ਪ੍ਰਾਪਤ ਕਰ ਰਹੇ ਹਨ। ਸੰਗੀਤ ਵਿਸ਼ੇ ਵਿੱਚ M.A., M.Phil ਕਰਨ ਤੋਂ ਬਾਅਦ ਉਚੇਰੀ ਸਿੱਖਿਆ ਪ੍ਰਾਪਤ ਕਰਨ ਲਈ ਯਤਨਸ਼ੀਲ ਹਨ। ਵਿਦਿਆਰਥੀ ਜੀਵਨ ਵਿੱਚ ਅਨੇਕ ਪੁਰਸਕਾਰ ਪ੍ਰਾਪਤ ਕਰਨ ਵਾਲੇ ਭਾਈ ਅਵਤਾਰ ਸਿੰਘ ਨਿਸ਼ਚੇ ਹੀ ਕੌਮ ਦੇ ਅਗਾਮੀ ਗੁਰਮਤਿ ਸੰਗੀਤਕਾਰ ਹਨ।

## ਭਾਈ ਸੁਮਿਤਰ ਸਿੰਘ ਜੀ

ਭਾਈ ਸੁਮਿਤਰ ਸਿੰਘ ਜੀ ਦਾ ਜਨਮ ਭਾਈ ਜੈਮਲ ਸਿੰਘ ਜੀ ਦੇ ਗ੍ਰਹਿ ਮਾਤਾ ਜਸਵੰਤ ਕੌਰ ਜੀ ਦੀ ਕੁੱਖੋਂ ਪਿੰਡ ਲਸਾੜਾ ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਹੋਇਆ। ਆਪ ਜੀ 7 ਸਾਲ ਦੀ ਆਯੂ ਵਿੱਚ ਸੈਂਟਰਲ ਖਾਲਸਾ ਯਤੀਮ ਖਾਨਾ ਵਿੱਚ ਆਏ ਅਤੇ ਤਕਰੀਬਨ ਅੱਠ ਸਾਲ ਇੱਥੇ ਰਹਿ ਕੇ ਵਿਦਿਆ ਹਾਸਲ ਕੀਤੀ। ਆਪ ਜੀ ਨੇ ਗੁਰਮਤਿ ਸੰਗੀਤ ਦੀ ਵਿਦਿਆ ਸੰਤ ਸੁੰਦਰ ਸਿੰਘ ਜੀ ਅਲੀਬੇਗ ਜੰਮੂ ਰਿਆਸਤ ਪਾਕਿਸਤਾਨ, ਉਸਤਾਦ ਭਾਈ ਸੋਹਣ ਸਿੰਘ ਜੀ ਜਤੀ ਅਤੇ ਭਾਈ ਵਰਿਆਮ ਸਿੰਘ ਜੀ ਗੁਜ਼ਰਾਂਵਾਲੀਏ ਪਾਸੋਂ ਪ੍ਰਾਪਤ ਕੀਤੀ। ਇਸੇ ਦੌਰਾਨ ਆਪ ਜੀ ਨੇ ਪ੍ਰਭਾਕਰ ਅਲਾਹਬਾਦ ਯੂਨੀਵਰਸਿਟੀ ਤੋਂ ਕੀਤੀ।

ਆਪ ਜੀ ਨੇ ਕੀਰਤਨ ਸੇਵਾ 1945 ਵਿੱਚ ਇਤਿਹਾਸਿਕ ਅਸਥਾਨ ਗੁਰਦੁਆਰਾ ਰੋੜੀ ਸਾਹਿਬ ਪਾਕਿਸਤਾਨ ਤੋਂ ਆਰੰਭ ਕੀਤੀ ਅਤੇ 1945-1947 ਤੱਕ ਇੱਥੇ ਕੀਰਤਨ ਦੀ ਸੇਵਾ ਕੀਤੀ। 1948 ਵਿੱਚ ਸ਼੍ਰੋਮਣੀ ਕਮੇਟੀ ਨੇ ਪਾਕਿਸਤਾਨ ਬਣਨ ਤੋਂ ਬਾਅਦ ਆਪ ਜੀ ਨੂੰ ਕੀਰਤਨ ਦੀ ਸੇਵਾ ਵਾਸਤੇ ਸ੍ਰੀ ਨਨਕਾਣਾ ਸਾਹਿਬ ਵਿਖੇ ਭੇਜਿਆ। ਆਪ ਜੀ 1949 ਤੋਂ 73 ਤੱਕ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਹਜ਼ੂਰੀ ਰਾਗੀ ਦੀ ਸੇਵਾ ਨਿਭਾਈ। 1973-1980 ਤਕ ਆਪ ਜੀ ਨੇ ਗੁਰਦੁਆਰਾ ਨਾਨਕ ਨਗਰ ਜੰਮੂ ਵਿਖੇ ਕੀਰਤਨ ਦੀ ਸੇਵਾ ਕੀਤੀ ਉਪਰੰਤ ਆਪ ਜੀ ਸੇਵਾ ਮੁਕਤ ਹੋਏ। ਅੱਜ ਕੱਲ੍ਹ ਦਿਹਾੜੀ ਉੱਤੇ ਤਖ਼ਤ ਸ੍ਰੀ ਕੇਸਗੜ੍ਹ ਉੱਤੇ ਕੀਰਤਨ ਦੀ ਸੇਵਾ ਨਿਭਾ ਰਹੇ ਹਨ।

ਆਪ ਜੀ ਨੇ ਭਾਈ ਸਾਹਿਬ ਹਰੀ ਸਿੰਘ ਜੀ ਸਾਬਕਾ ਹਜ਼ੂਰੀ ਰਾਗੀ ਸ੍ਰੀ ਹਰਿਮੰਦਰ ਸਾਹਿਬ ਜੀ ਨਾਲ 12 ਸਾਲ ਸਹਾਇਕ ਦੀ ਸੇਵਾ ਨਿਭਾਈ। ਆਪ ਜੀ ਨੂੰ ਚੀਫ਼ ਖਾਲਸਾ ਦੀਵਾਨ ਵੱਲੋਂ ਭਾਈ ਮਰਦਾਨਾ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਆਪ ਜੀ ਇਕ ਗੁਰਮੁਖ, ਨਿਤਨੇਮੀ ਅਤੇ ਅਭਿਆਸੀ ਗੁਰੂ ਘਰ ਦੇ ਕੀਰਤਨੀਏ ਸਿੰਘ ਹਨ।

# ਭਾਈ ਧਰਮ ਸਿੰਘ

*ਬੀਬੀ ਜਸਬੀਰ ਕੌਰ ਖ਼ਾਲਸਾ*

ਬਾਬਾ ਦੌਲਤ ਸਿੰਘ ਰਾਗੀ ਡਿਜੋਕਫ (ਲਾਇਲਪੁਰ) ਵਾਲੇ ਜਾਂ ਮਾਣਕੋ ਘੜਿਆਲ (ਆਦਮਪੁਰ ਵਾਲੇ) ਦੇ ਘਰ ਚਾਰ ਪੁੱਤਰ ਜਨਮੇ, ਜਿਨ੍ਹਾਂ ਵਿੱਚੋਂ ਤਿੰਨ ਪੁੱਤਰਾਂ ਦੀ ਤਿਕੜੀ ਕੀਰਤਨ ਦੀ ਦੁਨੀਆਂ ਵਿੱਚ ਚਮਕਦੇ ਸਿਤਾਰਿਆਂ ਵਾਂਗੂੰ ਚਮਕੀ ਹੈ। ਇਹ ਤਿੰਨੇ ਭਾਈ ਸਨ, ਭਾਈ ਧਰਮ ਸਿੰਘ, ਭਾਈ ਸ਼ਮਸ਼ੇਰ ਸਿੰਘ ਤੇ ਭਾਈ ਫੁੰਮਣ ਸਿੰਘ ਉਰਫ਼ ਭਾਈ ਗੁਰਸ਼ਰਨ ਸਿੰਘ। ਗੁਰਸ਼ਰਨ ਸਿੰਘ ਦਾ ਨਾਮ ਸੰਤ ਫਤਿਹ ਸਿੰਘ ਜੀ ਨੇ ਅਕਾਲ ਤਖ਼ਤ ਸਾਹਿਬ ਤੇ ਰੱਖਿਆ ਸੀ। ਆਖਣ ਲੱਗੇ ਕਿ ਭਾਈ ਸਾਹਿਬ ਫੁੰਮਣ ਸਿੰਘ ਨਾਮ ਕੋਈ ਬਹੁਤਾ ਸੋਹਣਾ ਨਹੀਂ ਲੱਗਾ। ਨਾਲ ਹੀ ਬੈਠੇ ਅਕਾਲ ਸੰਗੀਤ ਸਭਾ ਅੰਮ੍ਰਿਤਸਰ ਦੇ ਸੁਰੀਲੇ ਕੀਰਤਨੀਏ ਭਾਈ ਪ੍ਰੇਮ ਸਿੰਘ ਜੀ ਪਰਾਂਦਿਆਂ ਵਾਲਿਆਂ ਵੀ ਸੰਤ ਜੀ ਨਾਲ ਰਾਏ ਮਿਲਾ ਦਿੱਤੀ-ਸੰਗਤਾਂ ਜੈਕਾਰੇ ਬੁਲਾ ਦਿੱਤੇ ਜੋ ਅੱਜ ਕੱਲ੍ਹ ਇੰਗਲੈਂਡ ਰਹਿੰਦੇ ਹਨ। ਗੁਰਸ਼ਰਨ ਸਿੰਘ ਭਾਈ ਸਾਹਿਬ ਨਾਲ ਤਬਲਾ ਵਜਾਂਦੇ ਸਨ। ਭਾਈ ਗੁਰਸ਼ਰਨ ਸਿੰਘ ਗਾਣ ਵਿੱਚ ਬਹੁਤ ਸੁਰੀਲੇ ਅਤੇ ਬਹੁਤ ਹੀ ਬੁਲੰਦ ਆਵਾਜ਼ ਵਾਲੇ ਸਨ। ਭਾਈ ਸਾਹਿਬ ਸਮੁੰਦ ਸਿੰਘ ਜੀ ਨਾਲ ਭਾਈ ਹਰਨਾਮ ਸਿੰਘ ਆਵਾਜ਼ ਲਾਉਣ ਵਾਲੇ ਤਬਲਾ ਵਾਦਕ ਸਨ। ਪਰ ਭਾਈ ਗੁਰਸ਼ਰਨ ਸਿੰਘ ਤਾਂ ਵਾਜੇ ਦੀਆਂ ਸੁਰਾਂ ਤੋਂ ਕਿਤੇ ਅੱਗੇ "ਅਤੀ ਤਾਰ ਸਪਤਕ" ਤੱਕ ਪੁਜ ਜਾਂਦੇ ਸਨ। ਉਹ ਜੀਵਤ ਹਨ- ਪਰ ਪੰਥ ਦੇ ਸੰਸਾਰ ਪ੍ਰਸਿੱਧ ਕੀਰਤਨੀਏ ਦੋਵੇਂ ਭਾਈ, ਭਾਈ ਧਰਮ ਸਿੰਘ ਜੀ ਜ਼ਖ਼ਮੀ, 19 ਜਨਵਰੀ, 80 ਨੂੰ ਤੇ ਭਾਈ ਸ਼ਮਸ਼ੇਰ ਸਿੰਘ ਜੀ 19 ਜਨਵਰੀ 86 ਨੂੰ ਪ੍ਰਭ ਪੁਰ ਪਿਆਨੇ ਕਰ ਗਏ।

19 ਜਨਵਰੀ 86 ਦੀ ਸਵੇਰ ਨੂੰ ਕੀਰਤਨ ਕਰਨ ਜਾਣ ਲਈ ਤਿਆਰ ਭਾਈ ਸ਼ਮਸ਼ੇਰ ਸਿੰਘ ਆਪਣੀ ਸੁਪਤਨੀ ਨੂੰ ਪੁੱਛਣ ਲੱਗੇ ਕਿ ਅੱਜ ਭਾਅ ਜੀ ਦੇ ਜਾਣ ਦੀ ਤਾਰੀਖ ਹੈ- ਉਨ੍ਹਾਂ ਅੱਗੋਂ ਹਾਂ ਜੀ ਕਿਹਾ ਅਤੇ ਭਾਈ ਸ਼ਮਸ਼ੇਰ ਸਿੰਘ ਸਰੀਰ ਤਿਆਗ ਗਏ। ਇਸ ਦਿਨ ਭਾਈ ਧਰਮ ਸਿੰਘ ਜੀ ਦੀ ਯਾਦ ਗੁਰਦੁਆਰਾ ਕਲਗੀਧਰ ਲੁਧਿਆਣਾ ਵਿਖੇ ਮਨਾਈ ਜਾ ਰਹੀ ਸੀ। ਭਾਈ ਸ਼ਮਸ਼ੇਰ ਸਿੰਘ ਜੀ ਦੇ ਚਲਾਣੇ ਦਾ ਸੁਣ ਕੇ ਸੰਗਤਾਂ ਅਤੀ ਵੈਰਾਗੀ ਹੋ ਗਈਆਂ ਤੇ ਮੁੜ "ਭਲੋ ਭਲੋ ਰੇ ਕੀਰਤਨੀਆ" ਦੀਆਂ ਧੁਨਾਂ ਗੂੰਜ ਉਠੀਆਂ। ਭਾਈ ਸ਼ਮਸ਼ੇਰ ਸਿੰਘ ਜੀ ਵਰਗੇ ਸੁਰ ਵਿੱਚ ਭਿੱਜ ਕੇ, ਬੱਸ ਸੁਰ ਨਾਲ ਇਕ ਮਿਕ ਹੋ ਕੇ ਕੀਰਤਨ ਕਰਨ ਵਾਲੇ ਕੋਈ ਇਕ ਦੋ ਹੀ ਕੀਰਤਨੀਏ ਸਨ। ਪੰਥ ਪਿਆਰੇ ਕੀਰਤਨੀਏ ਭਾਈ ਸਮੁੰਦ ਸਿੰਘ ਜੀ ਆਪ ਨੂੰ ਬਹੁਤ ਹੀ ਪਿਆਰ ਕਰਦੇ ਸਨ।

ਭਾ: ਸਾ: ਧਰਮ ਸਿੰਘ ਜੀ ਆਪਣੇ ਜੱਥੇ ਵਿੱਚ ਬੜੇ ਔਖੇ-ਔਖੇ ਰਾਗ ਅਤੇ ਵੱਡੀਆਂ ਵੱਡੀਆਂ ਤਾਲਾਂ ਸਹਿਜੇ ਹੀ ਸਰਲ ਢੰਗ ਨਾਲ ਗਾ ਜਾਂਦੇ ਸਨ। ਜਿਵੇਂ ਧਮਾਰ, ਆੜਾ ਚੌਤਾਲ, ਸੁਖੈਨ ਹੀ ਗਾ ਜਾਂਦੇ ਸਨ। ਇਸ ਗੱਲ ਦਾ ਪਤਾ ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਸਮੇਂ ਜੋ ਕੀਰਤਨ ਦਰਬਾਰ ਮੰਜੀ ਸਾਹਿਬ

ਸ੍ਰੀ ਅੰਮ੍ਰਿਤਸਰ ਵਿਖੇ ਹੁੰਦਾ ਹੈ, ਉਦੋਂ ਲਗਦਾ ਸੀ। ਭਾਈ ਧਰਮ ਸਿੰਘ ਜੀ ਹਰ ਸਾਲ ਇਸ ਕੀਰਤਨ ਦਰਬਾਰ ਤੇ ਆਉਂਦੇ ਤੇ ਹਰ ਵਾਰੀ ਨਵੀਂ ਰੰਗਤ, ਨਵੀਂ ਫਬ ਤੇ ਨਵੀਂ ਤਿਆਰੀ ਕਰਕੇ ਆਉਂਦੇ ਅਤੇ ਸ਼੍ਰੋਮਣੀ ਰਾਗੀ ਦੇ ਤੌਰ ਤੇ ਜਾਣੇ ਜਾਂਦੇ।

ਜੀਵਨ ਪੱਖੋਂ ਭਾਈ ਸਾਹਿਬ ਜੀ ਬਹੁਤ ਉੱਚੇ ਸੁੱਚੇ ਜੀਵਨ ਦੇ ਧਾਰਨੀ ਸਨ। ਸੁੰਦਰ ਗੁਟਕੇ ਦੇ ਨਿਤਨੇਮੀ ਸਨ। ਆਸਾ ਦੀ ਵਾਰ ਦੇ ਸੰਪੂਰਨ ਕੀਰਤਨ ਤੋਂ ਬਾਅਦ, ਉਹ ਆਪੇ ਟਿਕਾਣੇ ਆਸਨ ਤੇ ਬੈਠ ਕੇ ਗੁਟਕੇ ਤੋਂ ਇਕ ਵਾਰੀ ਫਿਰ ਆਸਾ ਦੀ ਵਾਰ ਦਾ ਪਾਠ ਕਰਦੇ ਸਨ। ਉਹ ਆਖਦੇ ਸਨ ਕੀਰਤਨ ਆਸਾ ਦੀ ਵਾਰ ਦਾ ਮੇਰੀ ਸੰਸਾਰਕ ਉਪਜੀਵਕਾ ਦਾ ਸਾਧਨ ਹੈ ਅਤੇ ਆਸਾ ਦੀ ਵਾਰ ਦਾ ਪਾਠ ਮੈਂ ਆਪਣੀ ਨਿਜੀ ਜ਼ਿੰਦਗੀ ਦੀ ਕਲਿਆਣ ਲਈ ਕਰਦਾ ਹਾਂ।

ਕੀਰਤਨ ਵਿੱਚ ਵਿਆਖਿਆ ਏਡੀ ਪਿਆਰੀ ਔਰ ਗਜ਼ਬ ਦੀ ਕਰਦੇ ਸਨ ਕਿ ਵੱਡੇ ਵੱਡੇ ਪੜ੍ਹੇ ਲਿਖੇ ਉਚੇਚੇ ਵਿਆਖਿਆ ਸੁਣਨ ਲਈ ਆਉਂਦੇ।

ਸ. ਨਾਨਕ ਸਿੰਘ ਉਚੇਚੇ ਡਲਹੌਜ਼ੀ ਕੀਰਤਨ ਸੁਣਨ ਲਈ ਜਾਂਦੇ। ਪ੍ਰਿੰਸੀਪਲ ਸਤਿਬੀਰ ਸਿੰਘ, ਗਿਆਨੀ ਮਾਨ ਸਿੰਘ, ਗਿਆਨੀ ਰਣਜੀਤ ਸਿੰਘ ਪਾਰਸ-ਗਿ: ਸੰਤ ਸਿੰਘ ਜੀ ਮਸਕੀਨ ਉਚੇਚੇ ਵਿਆਖਿਆ ਦਾ ਆਨੰਦ ਮਾਣਦੇ। ਉਰਦੂ ਫਾਰਸੀ ਵਿੱਚ ਅਤੇ ਗੁਰਬਾਣੀ ਨਾਲ ਢੁਕਦੇ ਸ਼ੇਅਰ ਬਿਆਨ ਕਰਨ ਵਿੱਚ ਆਪ ਨੂੰ ਬਹੁਤ ਮੁਹਾਰਤ ਹਾਸਲ ਸੀ। ਬੰਬਈ ਦਾਦਰ ਸਿੰਘ ਸਭਾ ਦੀ ਸਟੇਜ ਤੇ ਇਕ ਵਾਰੀ ਇਹ ਉਚੇਚੀ ਅਨਾਊਂਸਮੇਂਟ ਹੋਈ ਕਿ ਆਦਮਪੁਰ ਤਿੰਨ ਗੱਲਾਂ ਕਰਕੇ ਦੁਨੀਆਂ ਵਿੱਚ ਮਸ਼ਹੂਰ ਹੈ- ਇਕ ਹਵਾਈ ਅੱਡੇ ਕਰਕੇ, ਦੂਸਰੇ ਖਦਰ ਭੰਡਾਰ ਕਰਕੇ ਅਤੇ ਤੀਸਰੇ ਭਾਈ ਧਰਮ ਸਿੰਘ ਜ਼ਖ਼ਮੀ ਕਰਕੇ।

ਭਾਈ ਸਾਹਿਬ ਦੀ ਗਾਇਨ ਸ਼ੈਲੀ ਸ਼ਾਮ ਚੁਰਾਸੀ ਘਰਾਣੇ ਉਸਤਾਦ ਨਜ਼ਾਕਤ ਅਲੀ ਸਲਾਮਤ ਅਲੀ ਨਾਲ ਰਲਦੀ ਮਿਲਦੀ ਹੈ। ਉਸਤਾਦ ਸੋਹਣ ਸਿੰਘ ਜੀ ਆਪ ਦੀਆਂ ਬਣਾਈਆਂ ਬੰਦਿਸ਼ਾਂ ਨੂੰ ਬਹੁਤ ਪਿਆਰ ਨਾਲ ਸੁਣਦੇ।

19 ਜਨਵਰੀ 1980 ਦੀ ਸਵੇਰ ਨੂੰ ਜਦੋਂ ਕਾਰ ਸੇਵਾ ਵਾਲੇ ਬਾਬਾ ਹਰਬੰਸ ਸਿੰਘ ਜੀ ਨੇ ਦਿੱਲੀ ਵਿਖੇ ਗੁ: ਬੰਗਲਾ ਸਾਹਿਬ ਵਿਖੇ ਸੋਨੇ ਦਾ ਕਲਸ ਚੜ੍ਹਾਉਣਾ ਸੀ ਤਾਂ ਆਪ ਜੀ ਨੇ ਉਤਸ਼ਾਹ ਵਿੱਚ ਇੰਨੀ ਜ਼ੋਰ ਨਾਲ ਕੀਰਤਨ ਕੀਤਾ ਕਿ ਪੇਟ ਦੀਆਂ ਅੰਤੜੀਆਂ ਫਟ ਗਈਆਂ ਤੇ ਦੋ ਤਿੰਨ ਦਿਨ ਬੁਖਾਰ ਰਹਿ ਕੇ ਪ੍ਰਭਪੁਰ ਪਿਆਨੇ ਕਰ ਗਏ। ਆਖੀਰ ਵੇਲੇ ਪੂਰੇ ਹੋਸ਼ੋ ਹਵਾਸ਼ ਵਿੱਚ ਸਨ ਤੇ ਕਹਿ ਰਹੇ ਸਨ "ਆਗਾਧ ਏਕੰਕਾਰ ਸਾਚਾ"

ਇਸ ਗੱਲ ਦੀ ਅਤੀ ਪ੍ਰਸੰਨਤਾ ਹੈ ਕਿ ਅੱਗੋਂ ਉਨ੍ਹਾਂ ਦੇ ਬੱਚੇ ਵੀ ਪੰਥ ਦੇ ਸ਼੍ਰੋਮਣੀ ਕੀਰਤਨੀਆਂ ਵਿੱਚ ਗਿਣੇ ਜਾਂਦੇ ਹਨ।

ਇਹ ਪੰਥ ਨੂੰ ਬਹੁਤ ਵੱਡੀ ਦੇਣ ਹੈ ਭਾਈ ਧਰਮ ਸਿੰਘ ਦੀ ਕਿ ਆਪਣੇ ਬੱਚਿਆਂ ਨੂੰ ਅਤੇ ਪੋਤਿਆਂ ਨੂੰ ਵੀ ਇਸ ਖੇਤਰ ਵਿੱਚ ਪਾਇਆ ਹੈ। ਭਾਈ ਸਾਹਿਬ

ਅਕਸਰ ਆਖਦੇ ਸਨ ਕਿ ਜਿਸ ਕੰਮ ਕਰਨ ਕਰਕੇ ਮੈਨੂੰ ਏਨੀ ਇੱਜ਼ਤ ਮਾਣ ਸਨਮਾਨ ਅਤੇ ਦੁਨਿਆਵੀ ਸੁਖ ਪ੍ਰਾਪਤ ਹੋਏ ਹਨ, ਮੈਂ ਆਪਣੇ ਬੱਚਿਆਂ ਨੂੰ ਵੀ ਇਸੇ "ਗੁਰਮੁਖ ਗਾਡੀ" ਰਾਹ ਤੇ ਤੋਰਨ ਦਾ ਦਿਲੋਂ ਇੱਛੁਕ ਹਾਂ।

## ਭਾਈ ਹਰਜਿੰਦਰ ਸਿੰਘ ਜੀ, ਸ੍ਰੀਨਗਰ ਵਾਲੇ

ਗਿਆਨੀ ਭਗਤ ਸਿੰਘ ਅਤੇ ਮਾਤਾ ਤੇਜ ਕੌਰ ਦੇ ਬੇਟੇ ਭਾਈ ਸਾਹਿਬ, ਹਰਜਿੰਦਰ ਸਿੰਘ ਜੀ ਨੇ ਆਪਣੇ ਪਿੰਡ ਹੀ ਦਸਵੀਂ ਪਾਸ ਕੀਤੀ ਤੇ ਪਿੰਡ ਦੇ ਗੁਰਦੁਆਰਾ ਸਾਹਿਬ ਦੇ ਗੁਰਮੁਖ ਗ੍ਰੰਥੀ ਸਿੰਘ ਜੀ ਪਾਸੋਂ ਗੁਰਬਾਣੀ ਦੀ ਸਿੱਖਿਆ ਲਈ ਅਤੇ ਗਰੀਬਦਾਸੀ ਸੰਤ ਸਰੂਪਾ ਨੰਦ ਜੀ ਪਾਸੋਂ ਪਰਮਾਰਥ ਦੀ ਲਗਨ ਲੱਗੀ। ਮਹਾਂਪੁਰਸ਼ ਆਪ ਨੂੰ ਕੀਰਤਨ ਕਰਨ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਬਦ ਪੜ੍ਹਨ ਅਤੇ ਵਿਚਾਰਨ ਦੀ ਪ੍ਰੇਰਨਾ ਦਿੰਦੇ ਰਹਿੰਦੇ ਸਨ। ਜਿਸ ਕਰਕੇ ਆਪ ਵਿੱਚ ਨਾਮ ਜਪਣ ਦੀ ਲਗਨ ਲੱਗੀ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਤੋਂ ਆਪ ਨੇ ਗੁਰਮਤਿ ਸੰਗੀਤ ਦੀ ਵਿਦਿਆ ਲੈ ਕੇ ਰਾਗੀ ਜੱਥਾ ਬਣਾ ਕੇ ਸਭ ਤੋਂ ਪਹਿਲਾਂ ਸ੍ਰੀ ਨਗਰ ਵਿਖੇ ਕੀਰਤਨ ਕਰਨਾ ਅਰੰਭ ਕੀਤਾ ਜਿਸ ਕਰਕੇ ਆਪ ਦੇ ਨਾਮ ਨਾਲ 'ਸ੍ਰੀਨਗਰ ਵਾਲੇ' ਪੱਕਾ ਲੱਗ ਗਿਆ। ਸ੍ਰੀ ਨਗਰ ਤੋਂ ਬਾਅਦ ਗੁਰਦੁਆਰਾ ਸਬਜ਼ੀ ਮੰਡੀ ਲੁਧਿਆਣਾ, ਗੁਰਦੁਆਰਾ ਕਲਗੀਧਰ ਸਿੰਘ ਸਭਾ ਲੁਧਿਆਣਾ ਵਿਖੇ ਕੀਰਤਨ ਸੇਵਾ ਤੋਂ ਬਾਅਦ ਆਪ ਜੀ ਸੁਤੰਤਰ ਹੋ ਕੇ ਸੰਗਤਾਂ ਵਿੱਚ ਕੀਰਤਨ ਦੀ ਸੇਵਾ ਵਿੱਚ ਲਗ ਗਏ। ਆਪ ਜੀ ਨੇ ਸਾਧਾਰਣ ਮਿੱਠੇ ਕੀਰਤਨ ਰਾਹੀਂ ਬੱਚੇ ਬੱਚੇ ਦੀ ਜ਼ੁਬਾਨ ਤੇ ਸ਼ਬਦ ਲੈ ਆਂਦਾ ਹੈ। ਥਾਂ ਪੁਰ ਥਾਂ ਗਾਣਿਆਂ ਦੀ ਥਾਂ ਆਪ ਜੀ ਦੇ ਗਾਏ ਸ਼ਬਦਾਂ ਦੀਆਂ ਕੈਸਟਾਂ ਸੁਣਨ ਨੂੰ ਮਿਲਦੀਆਂ ਹਨ। ਗੁਰਦੁਆਰਾ ਕਲਗੀਧਰ ਵਿਖੇ ਕੀਰਤਨ ਦੀ ਸੇਵਾ ਦੇ ਦੌਰਾਨ ਹੀ ਭਾਈ ਸਾਹਿਬ ਦਾ ਮੇਲ ਬਾਬਾ ਸੁੱਚਾ ਸਿੰਘ ਜੀ ਨਾਲ ਹੋਇਆ। ਬਾਬਾ ਜੀ ਦੀ ਸੰਗਤ ਵਿੱਚ ਆ ਕੇ ਨਾਮ ਸਿਮਰਨ ਵੱਲ ਰੁਖ ਹੋਰ ਵੀ ਵਧ ਗਿਆ। ਗੁਰਦੁਆਰਾ ਗੁਰਗਿਆਨ ਪ੍ਰਕਾਸ਼ ਦੀ ਸੰਗਤ ਨਾਲ ਆਪ ਦਾ ਖ਼ਾਸ ਸਨੇਹ ਰਿਹਾ ਹੈ। ਜਦੋਂ ਵੀ ਵਿਹਲ ਹੁੰਦੀ ਤਾਂ ਬਾਬਾ ਜੀ ਬੇਨਤੀ ਕਰ ਭੇਜਦੇ ਆਪ ਗੁਰਦੁਆਰਾ ਸਾਹਿਬ ਵਿਖੇ ਕੀਰਤਨ ਸੁਣਾਂਦੇ ਜਿਸ ਲਈ ਸੰਗਤ ਸਦਾ ਆਪਦੀ ਧੰਨਵਾਦੀ ਰਹੇਗੀ। ਇਸ ਸੰਗਤ ਨਾਲ ਆਪ ਦਾ ਜੋ ਪਿਆਰ ਹੈ ਉਹ ਅਮਿਟ ਹੈ। ਪ੍ਰਮੇਸ਼ੁਰ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਸਾਡਾ ਪਿਆਰ ਬਣਿਆ ਰਹੇ ਤੇ ਭਾਈ ਸਾਹਿਬ ਜੀ ਸੰਗਤਾਂ ਨੂੰ ਇਸੇ ਤਰ੍ਹਾਂ ਪਿਆਰਾ ਮਿੱਠਾ ਕੀਰਤਨ ਸੁਣਾਉਂਦੇ ਰਹਿਣ।

ਭਾਈ ਸਾਹਿਬ ਨੂੰ ਦੇਸ਼ ਵਿਦੇਸ਼ ਵਿੱਚ ਸੰਗਤਾਂ ਦਾ ਅਥਾਹ ਪਿਆਰ ਸਤਿਕਾਰ ਮਿਲਿਆ ਹੈ ਉਸਦਾ ਇਕ ਕਾਰਣ ਆਪ ਜੀ ਦਾ ਸਾਦਾ, ਹੰਕਾਰ ਰਹਿਤ ਸੁਭਾਅ ਹੈ। ਆਪ ਬੱਚੇ ਤੋਂ ਬਜ਼ੁਰਗ ਤੱਕ ਹਰ ਇਕ ਨੂੰ ਸਦਾ ਹੀ ਪਿਆਰ ਅਤੇ ਨਿਮਰਤਾ ਨਾਲ ਮਿਲਦੇ ਹਨ ਅਤੇ ਆਪਣਾ ਪ੍ਰਭਾਵ ਮਨਾਂ ਤੇ ਛੱਡਦੇ ਹਨ। ਆਪ ਜੀ ਦੇ ਸਾਥੀ ਭਾਈ ਮਨਿੰਦਰ ਸਿੰਘ ਆਪ ਦੇ ਸਕੇ ਭਾਈ ਹਨ ਅਤੇ ਭਾਈ ਜਤਿੰਦਰ ਪਾਲ ਸਿੰਘ

ਚਿਰਾਂ ਤੋਂ ਤਬਲੇ ਦੀ ਸੇਵਾ ਕਰਦੇ ਹਨ। ਸਾਰਾ ਜੱਥਾ ਹੀ ਇਕ ਸੁਰ ਹੋ ਕੀਰਤਨ ਅਤੇ ਪ੍ਰਚਾਰ ਦੀ ਸੇਵਾ ਕਰਦਿਆਂ ਖੁਸ਼ੀਆਂ ਖਿਲਾਰਦੇ ਹਨ। ਉਨ੍ਹਾਂ ਦੀ ਰੀਝ ਹੈ ਕਿ ਸਿੱਖ ਪੰਥ ਦਾ ਬੱਚਾ ਬੱਚਾ ਸ਼ਬਦ ਗੁਰੂ ਦੇ ਲੜ ਲੱਗੇ, ਅੰਮ੍ਰਿਤਧਾਰੀ ਹੋ ਸਿੱਖੀ ਦੀ ਕਮਾਈ ਕਰੇ ਅਤੇ ਵਾਹਿਗੁਰੂ ਦਰ ਪਰਵਾਨ ਚੜ੍ਹੇ। ਸਿੱਖ ਧਰਮ ਜੋ ਵ੍ਰਿਸ਼ਵ ਵਿਆਪੀ ਧਰਮ ਬਣ ਰਿਹਾ ਹੈ ਉਸ ਵਿੱਚ ਸਿੱਖ ਦੀ ਆਪਣੀ ਅੱਡਰੀ ਪਹਿਚਾਣ ਸਿੱਖੀ ਦੇ ਪ੍ਰਚਾਰ ਦਾ ਆਧਾਰ ਬਣੇ ਜਿਸ ਲਈ ਭਾਈ ਸਾਹਿਬ ਨੌਜੁਆਨਾਂ ਨੂੰ ਹਮੇਸ਼ਾ ਪ੍ਰੇਰਨਾ ਦੇਂਦੇ ਰਹਿੰਦੇ ਹਨ। ਪ੍ਰਚਾਰ ਦੀ ਲਗਨ ਇੱਥੋਂ ਤੱਕ ਹੈ ਕਿ ਕੋਲੋਂ ਖਰਚੇ ਕਰਕੇ ਵੀ ਕੁਝ ਕਰ ਗੁਜ਼ਰਨਾ ਲੋਚਦੇ ਹਨ। ਗੁਰੂ ਮਹਾਰਾਜ ਆਪ ਦੇ ਅੰਗ ਸੰਗ ਹੋ ਕੇ ਇਹ ਸੇਵਾ ਚਿਰਾਂ ਤੱਕ ਲਈ ਜਾਣ 16 ਦਸੰਬਰ, 2001 ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿੱਚ ਜਵੱਦੀ ਟਕਸਾਲ ਵੱਲੋਂ ਸਨਮਾਨਿਤ ਕੀਤਾ ਗਿਆ।

## ਬੀਬੀ ਜਸਵੰਤ ਕੌਰ ਜੀ

*ਸ. ਕ੍ਰਿਪਾਲ ਸਿੰਘ*

ਬੀਬੀ ਜਸਵੰਤ ਕੌਰ ਜੀ ਦਾ ਜਨਮ 20 ਜਨਵਰੀ 1921 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਆਪ ਜੀ ਦੇ ਪਿਤਾ ਸ. ਅਰਜਨ ਸਿੰਘ ਜੀ ਡਿਪਟੀ ਸੁਪਰੀਟੈਂਡੈਂਟ ਜੇਲ, ਪੰਜਾਬ ਸਨ। ਆਪ ਜੀ ਨੇ ਬੀ.ਏ. ਅੰਗਰੇਜ਼ੀ ਫਿਲਾਸਫ਼ੀ ਮਿਊਜ਼ਿਕ ਵਿੱਚ ਕੀਤੀ ਤੇ ਗਿਆਨੀ ਵਿੱਚ ਪਹਿਲਾ ਸਥਾਨ ਪ੍ਰਾਪਤ ਕੀਤਾ। ਆਪ ਜੀ ਨੇ 8 ਸਾਲ ਦੀ ਉਮਰ ਵਿੱਚ ਰਾਗ ਸਿੱਖਣਾ ਆਰੰਭ ਕਰ ਦਿੱਤਾ। 8 ਸਾਲ ਦੀ ਉਮਰ ਵਿੱਚ ਹੀ ਇਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ ਵਿਖੇ ਪੱਕੇ ਰਾਗਾਂ ਵਿੱਚ ਕੀਰਤਨ ਕੀਤਾ। ਆਪ ਜੀ ਪਾਸ ਪੁਰਾਤਨ ਰੀਤਾਂ ਦਾ ਖ਼ਜ਼ਾਨਾ ਹੈ। ਇਹ ਰੀਤਾਂ ਆਪ ਜੀ ਨੇ ਭਾਈ ਤਾਬਾ ਜੀ, ਭਾ. ਚਾਂਦ ਜੀ, ਪੰ. ਕਰਮਚੰਦ ਜੀ, ਸ਼ੇਖ਼ ਅਬਦੁਲ ਮਜੀਦ ਵਕੀਲ ਪਾਸੋਂ ਪ੍ਰਾਪਤ ਕੀਤਾ। ਆਪ ਜੀ ਨੇ 15 ਸਾਲ ਦੀ ਉਮਰ ਤੋਂ ਹੀ ਆਲ ਇੰਡੀਆ ਰੇਡੀਓ ਲਾਹੌਰ, ਪੇਸ਼ਾਵਰ, ਦਿੱਲੀ ਤੇ ਨਾਗਪੁਰ ਲਗਾਤਾਰ ਕਲਾਸੀਕਲ ਗਾਇਨ ਕੀਤਾ। ਆਪ ਜੀ ਨੇ ਕਈ ਕਾਨਫਰੰਸ (ਸਿੱਖ ਐਜੂਕੇਸ਼ਨਲ) ਕੀਰਤਨ ਦਰਬਾਰਾਂ ਵਿੱਚ ਕੀਰਤਨ ਕੀਤਾ। ਆਪ ਹਮੇਸ਼ਾ ਸੰਗੀਤ ਮੁਕਾਬਲਿਆਂ ਵਿੱਚ ਪਹਿਲਾ, ਦੂਜਾ ਸਥਾਨ ਪ੍ਰਾਪਤ ਕਰਦੇ। ਪੰਜਾਬ ਦੇ ਪ੍ਰਤੀਨਿਧ ਦੇ ਤੌਰ ਤੇ ਸਰਬ ਹਿੰਦ ਮਿਊਜ਼ਿਕ ਮੁਕਾਬਲੇ ਤੇ ਕਾਨਫਰੰਸਾਂ ਵਿੱਚ ਅਲਾਹਾਬਾਦ, ਲਖਨਊ, ਅਜਮੇਰ ਤੇ ਦਿੱਲੀ ਵਿੱਚ ਹਿੱਸਾ ਲਿਆ। 1956 ਵਿੱਚ ਮਾਸਟਰ ਵੋਆਇਸ ਕੰਪਨੀ ਨੇ 'ਸਾਧੋ ਮਨ ਕਾ ਮਾਨ ਤਿਆਗਉ' ਬਹਾਰ ਰਾਗ ਵਿੱਚ ਭਰੀ। ਆਪ ਜੀ ਦੇ ਮਨ ਪਸੰਦ ਰਾਗ ਸ੍ਰੀ, ਸੂਹੀ, ਦਰਬਾਰੀ ਕਾਨੜਾ, ਬਸੰਤ, ਗਉੜੀ, ਕੇਦਾਰਾ, ਦੇਵਗੰਧਾਰ, ਦੇਸੀ ਟੋਡੀ, ਬਿਲਾਵਲ, ਬਾਗੇਸ਼ਵਰੀ ਇਤਿਆਦਿ ਹਨ। ਆਪ ਜੀ ਦੇ ਪਤੀ ਸ਼ਾਂਤੀ ਸਰੂਪ ਸਿੰਘ ਇਲੈਕਟ੍ਰੀਕਲ ਤੇ ਮਕੈਨੀਕਲ ਇੰਜੀਨੀਅਰ ਜਿਹੜੇ ਕਿ ਹੀਰਾ ਕੁੰਡ ਡੈਮ ਪ੍ਰਾਜੈਕਟ ਤੇ ਭਿਲਾਈ ਸਟੀਲ ਪਲਾਂਟ ਵਿੱਚ ਸਿਖਲਾਈ ਅਫ਼ਸਰ ਸਨ। ਇਨ੍ਹਾਂ ਦੀ ਹਾਦਸੇ ਵਿੱਚ ਮੌਤ ਤੋਂ

ਬਾਅਦ ਆਪ ਜੀ ਨੇ ਦਿੱਲੀ ਰਿਹਾਇਸ਼ ਕਰ ਲਈ ਸੀ। ਅਦੁੱਤੀ ਗੁਰਮਤਿ ਸੰਗੀਤ ਸੰਮੇਲਨ 2001 ਵਿੱਚ ਜਵੱਦੀ ਟਕਸਾਲ ਵੱਲੋਂ ਇਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਗੁਰਮਤਿ ਸੰਗੀਤ ਐਵਾਰਡ ਦੇ ਕੇ ਸਨਮਾਨਿਤ ਕੀਤਾ ਗਿਆ।

## ਭਾਈ ਮਹਿੰਦਰ ਸਿੰਘ ਜੀ ਠੁਮਰੀ

ਭਾਈ ਮਹਿੰਦਰ ਸਿੰਘ ਜੀ ਦਾ ਜਨਮ ਅੰਮ੍ਰਿਤਸਰ ਦੀ ਪਾਵਨ ਧਰਤੀ ਉੱਤੇ ਹੋਇਆ ਹੈ। ਸੰਗੀਤ ਦੀ ਸਿੱਖਿਆ ਆਪਨੇ ਉਸਤਾਦ ਭਗਤ ਸਿੰਘ ਸਾਗਰ, ਪੰਡਤ ਹੁਸਨ ਲਾਲ ਜੀ, ਉਸਤਾਦ ਦਲੀਪ ਚੰਦਰ ਬੇਦੀ ਤੋਂ ਪ੍ਰਾਪਤ ਕੀਤੀ। ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਨ, ਸਿਖਾਉਣ ਅਤੇ ਪ੍ਰਚਾਰਣ ਹਿਤ ਆਪ ਪ੍ਰਤਿਬਧ ਹਨ।

## ਬੀਬੀ ਗੁਰਿੰਦਰ ਕੌਰ ਜੀ

ਬੀਬੀ ਗੁਰਿੰਦਰ ਕੌਰ ਦਿੱਲੀ ਯੂਨੀਵਰਸਿਟੀ ਵਿਖੇ ਸੰਗੀਤ ਅਧਿਆਪਕਾ ਹਨ। ਆਪ ਨੇ ਸੰਗੀਤ ਦੀ ਸਿੱਖਿਆ ਡਾ. ਅਜੀਤ ਸਿੰਘ ਪੈਂਤਲ, ਸ੍ਰੀ ਬਸੰਤ ਠਾਕੁਰ ਅਤੇ ਪਦਮਭੂਸ਼ਣ ਕਿਸ਼ੋਰੀ ਅਮੋਨਕਰ ਤੋਂ ਪ੍ਰਾਪਤ ਕੀਤੀ ਹੈ। ਵਿਦਿਅਕ ਤੇ ਸੰਗੀਤਕ ਅਨੇਕ ਇਨਾਮ ਪ੍ਰਾਪਤ ਕਰਨ ਤੋਂ ਇਲਾਵਾ ਆਪਨੇ ਦੇਸ਼ ਵਿਦੇਸ਼ ਦੇ ਸੰਗੀਤ ਪ੍ਰੇਮੀਆਂ ਨੂੰ ਆਪਣੀ ਗਾਇਕੀ ਨਾਲ ਪ੍ਰਭਾਵਿਤ ਕੀਤਾ ਹੈ। ਸ਼ਾਸਤਰੀ, ਅਰਧ ਸ਼ਾਸਤਰੀ ਗਾਇਨ ਸ਼ੈਲੀਆਂ ਤੋਂ ਇਲਾਵਾ ਸ਼ਬਦ ਅਤੇ ਭਜਨ ਗਾਉਣ ਵਿੱਚ ਵੀ ਆਪ ਨੂੰ ਮੁਹਾਰਤ ਹਾਸਲ ਹੈ।

## ਬੀਬੀ ਗੀਤਾ ਕੌਰ ਜੀ ਪੈਂਟਲ ਦਿੱਲੀ

ਆਪ ਜੀ ਮਾਤਾ ਸੁੰਦਰੀ ਕਾਲਜ ਵਿੱਚ ਸੰਗੀਤ ਵਿਭਾਗ ਦੇ ਮੁਖੀ ਦੇ ਤੌਰ ਤੇ ਪ੍ਰੋਫੈਸਰ ਹਨ। ਡਾ. ਅਜੀਤ ਸਿੰਘ ਜੀ ਪੈਟਲ ਦੀ ਸੁਪਤਨੀ ਹੋਣ ਦੇ ਨਾਤੇ ਆਪ ਡਾ. ਸਾਹਿਬ ਪਾਸੋਂ ਕੀਰਤਨ ਅਤੇ ਸੰਗੀਤ ਵਿੱਚ ਨਿਤ-ਵਾਧਾ ਕਰਦੇ ਹੀ ਰਹਿੰਦੇ ਹਨ। ਅੰਤਰ-ਕਾਲਜ ਅਤੇ ਅੰਤਰ-ਸਕੂਲ ਸ਼ਬਦ ਗਾਇਨ ਪ੍ਰਤਿਯੋਗਤਾ ਵੀ ਆਪ ਸੰਯੋਜਿਤ ਕਰਦੇ ਰਹੇ।

## ਡਾ. ਦਰਸ਼ਨ ਸਿੰਘ ਜੀ ਨਰੂਲਾ

ਡਾ. ਦਰਸ਼ਨ ਸਿੰਘ ਜੀ ਨਰੂਲਾ (7 ਅਗਸਤ 1945), ਪਿਛਲੇ 22 ਸਾਲਾਂ ਤੋਂ ਡੀ.ਏ.ਵੀ. ਕਾਲਜ ਮਲੋਟ ਵਿੱਚ ਸੰਗੀਤ ਵਿਭਾਗ ਦੇ ਮੁਖੀ ਤੌਰ ਤੇ ਸੇਵਾ ਕਰ ਰਹੇ

ਹਨ। ਪੰਜਾਬ ਦੇ ਸੰਗੀਤਕਾਰਾਂ ਵਿੱਚ ਸਭ ਤੋਂ ਵਧ ਪ੍ਰਕਾਸ਼ਤ ਪੁਸਤਕਾਂ ਇਨ੍ਹਾਂ ਦੀਆਂ ਹਨ। ਅਨੇਕਾਂ ਖੋਜ ਪੱਤਰ ਆਪ ਜੀ ਨੇ ਸੰਗੀਤਕ ਗੋਸ਼ਟੀਆਂ ਵਿੱਚ ਪੜ੍ਹੇ ਹਨ। ਮੈਗਜ਼ੀਨ 'ਅਰਪਿਤਾ' ਦੇ ਲਲਿਤ ਕਲਾ ਵਿਭਾਗ ਦੇ ਸੰਪਾਦਕ ਹਨ। ਸ਼ਾਸਤਰੀ ਗਾਇਕੀ ਅਤੇ ਸ਼ਬਦ ਗਾਇਨ ਵਿੱਚ ਆਪ ਜੀ ਨੂੰ ਮੁਹਾਰਤ ਹਾਸਲ ਹੈ। ਕਈ ਮੌਕਿਆਂ ਤੇ ਆਪ ਸਨਮਾਨਤ ਕੀਤੇ ਗਏ ਹਨ।

## ਬੀਬੀ ਜਸਵਿੰਦਰ ਕੌਰ ਜੀ ਦਿੱਲੀ

ਕੀਰਤਨ ਦੇ ਪ੍ਰੇਮੀ, ਡਾ. ਅਜੀਤ ਸਿੰਘ ਪੈਂਟਲ ਪਾਸੋਂ ਸੰਗੀਤ ਦੀ ਵਿਦਿਆ ਪ੍ਰਾਪਤ ਕਰ ਰਹੇ ਹਨ। ਸੰਗਤਾਂ ਵਿੱਚ ਵੀ ਕੀਰਤਨ ਦੀ ਸੇਵਾ ਕਰਦੇ ਰਹਿੰਦੇ ਹਨ।

## ਡਾ. ਅਜੀਤ ਸਿੰਘ ਪੈਂਟਲ, ਰੀਡਰ- ਦਿੱਲੀ ਯੂਨੀਵਰਸਿਟੀ

ਡਾ. ਅਜੀਤ ਸਿੰਘ ਪੈਂਟਲ (ਜਨਮ 1935 ਬਰਮਾਂ) ਜੀ ਨੇ ਪੰਡਿਤ ਐਸ.ਐਨ ਰਾਤਨਜਹਾਕਰ ਅਤੇ ਉਸਤਾਦ ਅਮੀਰ ਖਾਂ ਪਾਸੋਂ ਸੰਗੀਤ ਦੀ ਉਚਤਮ ਕ੍ਰਿਆਤਮਕ ਵਿਦਿਆ ਪ੍ਰਾਪਤ ਕੀਤੀ। ਆਪ ਦੀ ਵਿਸ਼ੇਸ਼ਤਾ ਖ਼ਿਆਲ ਗਾਇਕੀ ਹੈ। ਆਪ ਨੇ ਭਾਰਤੀ ਇਤਿਹਾਸ ਵਿੱਚ ਐਮ.ਏ. ਪਾਸ ਕੀਤੀ। ਆਪ ਜੀ ਉਹ ਪਹਿਲੇ ਸੰਗੀਤਕਾਰ ਹਨ ਜਿਨ੍ਹਾਂ ਨੇ 1972 ਵਿੱਚ ਦਿੱਲੀ ਯੂਨੀਵਰਸਿਟੀ ਤੋਂ ਗੁਰਮਤਿ ਸੰਗੀਤ ਵਿੱਚ ਪੀ.ਐਚ.ਡੀ. ਕੀਤੀ। ਆਪ ਨੇ ਸਿੱਖ ਗੁਰੂ ਸਾਹਿਬਾਨਾਂ ਦੁਆਰਾ ਗੁਰਮਤਿ ਸੰਗੀਤ ਵਿੱਚ ਅਪਣਾਏ ਗਏ ਸਾਰੇ ਰਾਗਾਂ ਨੂੰ ਉਨ੍ਹਾਂ ਦੇ ਵਾਸਤਵਿਕ ਸਰੂਪਾਂ ਅਨੁਸਾਰ ਵਰਣਿਤ ਕੀਤਾ। ਗੁਰਬਾਣੀ ਸੰਗੀਤ ਵਿੱਚ ਆਪ ਦੀ ਇਹ ਸਭ ਤੋਂ ਪਹਿਲੀ ਪ੍ਰਮਾਣਿਤ ਖੋਜ ਹੈ। ਆਪਨੇ 1973, 81,82 ਵਿੱਚ ਬਰਲਿਨ, ਪੈਰਿਸ, ਲੰਡਨ ਅਤੇ ਅਮਰੀਕਾ ਆਦਿ ਦੇਸ਼ਾਂ ਵਿੱਚ ਗੁਰਬਾਣੀ ਸੰਗੀਤ ਦੇ ਖੋਜ ਪੱਤਰ ਪੜ੍ਹੇ ਅਤੇ ਕੀਰਤਨ ਕੀਤਾ। ਕਈ ਪ੍ਰਕਾਰ ਨਾਲ ਆਪ ਜੀ ਨੂੰ ਪੁਰਸਕਾਰਤ ਅਤੇ ਸਨਮਾਨਤ ਵੀ ਕੀਤਾ ਗਿਆ ਹੈ। ਅਕਾਸ਼ਬਾਣੀ, ਦੂਰਦਰਸ਼ਨ ਤੋਂ ਆਪ ਦਾ ਗਾਇਨ ਪ੍ਰਸਾਰਿਤ ਹੁੰਦਾ ਹੀ ਰਹਿੰਦਾ ਹੈ।

ਆਪਨੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿੱਚ ਹੋ ਰਹੇ ਕੀਰਤਨ ਲਈ 31 ਪ੍ਰਮੁੱਖ ਰਾਗਾਂ ਦਾ ਸਰੂਪ ਨਿਸ਼ਚਿਤ ਕਰਨ ਲਈ ਤਿੰਨ ਮਹੀਨੇ ਬੜੀ ਮਿਹਨਤ ਕੀਤੀ। ਉਸ ਤੋਂ ਬਾਅਦ ਇਹ ਰਾਗ ਨਿਰਣਾਇਕ ਕਮੇਟੀ ਨੇ ਵੀਚਾਰ-ਚਰਚਾ ਕਰਕੇ ਸੰਮੇਲਨ ਵਿੱਚ ਭਾਗ ਲੈ ਰਹੇ ਰਾਗੀ ਸਿੰਘਾਂ ਨੂੰ ਨਿਸ਼ਚਿਤ ਸਰੂਪ ਦਿੱਤੇ ਜਿਨ੍ਹਾਂ ਦੇ ਆਧਾਰ ਤੇ ਹੀ ਉਨ੍ਹਾਂ ਨੇ ਕੀਰਤਨ ਕਰਨਾ ਹੈ।

# ਭਾਈ ਅਮਰੀਕ ਸਿੰਘ ਜ਼ਖ਼ਮੀ

*ਡਾ. ਜਤਿੰਦਰਪਾਲ ਸਿੰਘ 'ਜੌਲੀ'*

ਸਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਦਰ ਲਗਦੀਆਂ ਕੀਰਤਨ ਦੀਆਂ ਚੌਕੀਆਂ ਦੀ ਆਪਦੀ ਮਾਣ-ਮਰਯਾਦਾ ਅਤੇ ਇਲਾਹੀ ਰਸ ਹੈ ਪਰ ਇਨ੍ਹਾਂ ਵਿੱਚੋਂ ਆਸਾ ਦੀ ਵਾਰ ਦਾ ਅਗੰਮੀ ਰਸ ਮਾਨਣ ਨਾਲ ਸੰਬੰਧਿਤ ਹੈ। ਇਸ ਚੌਂਕੀ ਨਾਲ ਪ੍ਰਤੱਖ/ਅਪ੍ਰਤੱਖ ਰੂਪ ਨਾਲ ਜੁੜੇ ਦੇਸ਼-ਵਿਦੇਸ਼ ਦੇ ਅਣਗਿਣਤ ਪ੍ਰੇਮੀ, ਅੰਮ੍ਰਿਤ ਵੇਲੇ ਆਕਾਸ਼ਵਾਣੀ ਰਾਹੀਂ ਦਿਲ ਦੀਆਂ ਤਾਰਾਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਮ੍ਰਿਤ ਕੀਰਤਨ ਨਾਲ ਜੋੜ ਲੈਂਦੇ ਹਨ। ਨਿਤਨੇਮ ਵਜੋਂ ਕੀਰਤਨ ਸਰਵਣ ਕਰਨ ਵਾਲੇ ਸਰੋਤੇ ਤਾਂ ਪਹਿਲੀ ਆਵਾਜ਼ ਤੇ ਹੀ ਪਛਾਣ ਲੈਂਦੇ ਹਨ ਕਿ ਕਿਹੜਾ ਜੱਥਾ ਗਾਇਨ ਕਰ ਰਿਹਾ ਹੈ।

ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀਆਂ ਤੋਂ ਇਲਾਵਾ ਬਾਹਰੋਂ ਉਚੇਚੇ ਤੌਰ 'ਤੇ ਆਉਣ ਵਾਲੇ ਰਾਗੀਆਂ ਦੀ ਪਹਿਲ ਇਸੇ ਚੌਕੀ ਦੀ ਸੇਵਾ ਨਿਭਾਉਣ ਦੀ ਹੁੰਦੀ ਹੈ। ਸਚਖੰਡ ਅੰਦਰ ਇਹ ਐਸੇ ਨੂਰਾਨੀ ਪਲ ਹੁੰਦੇ ਹਨ ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਪ੍ਰਤੱਖ ਰੂਪ ਵਿੱਚ ਕੀਰਤਨ ਸਰਵਣ ਕਰ ਰਹੇ ਹੋਣ ਅਤੇ ਸਮੁੱਚੀ ਸੰਗਤ ਉਨ੍ਹਾਂ ਦੇ ਚਾਨਣਮਈ ਹਾਲੇ ਦੀ ਜੱਦ ਵਿੱਚ ਜੋਤਿ ਸਰੂਪ, ਮਨ ਦੀ ਇਕਾਗਰਤਾ ਮਾਣ ਰਹੀ ਹੋਵੇ। ਜਿਸ ਦਿਨ ਭਾਈ ਸਾਹਿਬ ਭਾਈ ਅਮਰੀਕ ਸਿੰਘ ਜ਼ਖ਼ਮੀ ਹੁਰਾਂ ਦਾ ਜੱਥਾ 'ਆਸਾ ਦੀ ਵਾਰ' ਦੀ ਚੌਂਕੀ ਭਰ ਰਿਹਾ ਹੋਵੇ, ਇਨ੍ਹਾਂ ਦੀ ਚੌਂਕੜੀ, ਗੁਰਮੁਖ ਪਿਆਰਿਆਂ ਦੀ ਚੌਂਕੜੀ ਨੂੰ ਸਮਾਧੀ ਰੂਪ ਕਰ ਦੇਂਦੀ ਹੈ।

ਭਾਈ ਅਮਰੀਕ ਸਿੰਘ ਜ਼ਖ਼ਮੀ ਪੁਸ਼ਤੈਨੀ ਕੀਰਤਨੀਏ ਹਨ। ਮਾਣਕੋ ਫ਼ਿਜਕੋਟ, ਲਾਇਲਪੁਰ (ਪਾਕਿਸਤਾਨ) ਦੇ ਨਿਵਾਸੀ ਭਾਈ ਫ਼ਤਹਿ ਸਿੰਘ ਤੋਂ ਆਰੰਭ ਹੋਏ ਇਸ ਜ਼ਖ਼ਮੀ ਘਰਾਣੇ ਨੇ ਬੜੀ ਲਗਨ ਨਾਲ ਕੀਰਤਨ ਦੀ ਦਾਤ ਨੂੰ ਆਪਣੀ ਝੋਲ ਪੁਆ ਕੇ ਪੁਸ਼ਤ-ਦਰ-ਪੁਸ਼ਤ ਸੰਭਾਲਿਆ ਹੈ।

ਭਾਈ ਸਰਦਾਰਾ ਸਿੰਘ, ਭਾਈ ਦੌਲਤ ਸਿੰਘ ਤੇ ਭਾਈ ਉਮਰਾਓ ਸਿੰਘ ਦੀ ਕੀਰਤਨ ਨਾਲ ਜੁੜਨ ਉਪਰੰਤ, ਘਰ ਵਿੱਚ ਤੰਤੀ ਸਾਜ਼ 'ਤਾਊਸ' ਦੀ ਆਮਦ ਹੋਈ। 'ਤਾਊਸ' ਦੇ ਸ਼ਬਦੀ ਮਾਅਨੇ 'ਮੋਰ' ਹੋਣ ਕਾਰਨ ਵੱਡੇ ਭਾਈ ਸਰਦਾਰਾ ਸਿੰਘ ਜੀ ਦੀ ਅੱਲ 'ਮੋਰਨੀ ਵਾਲਾ ਬਾਬਾ!' ਹੀ ਪੈ ਗਈ।

ਇਨ੍ਹਾਂ ਤਿੰਨਾਂ ਭਰਾਵਾਂ ਨੇ ਸੰਤ ਬਾਬਾ ਹਰੀ ਸਿੰਘ, ਕਹਾਰਪੁਰ ਵਾਲਿਆਂ ਨਾਲ ਰਲ ਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ ਦੀ ਬਣਤ ਵੇਲੇ ਬੇਹੱਦ ਸੇਵਾ ਕੀਤੀ। ਸੰਤ ਹਰੀ ਸਿੰਘ ਹੁਰਾਂ ਪ੍ਰਸੰਨ ਹੋ ਕੇ ਚਾਂਦੀ ਦੇ ਸਿੱਕੇ, ਕੀਮਤੀ ਬਸਤਰ ਅਤੇ ਇਕ ਅਤਿ ਸੁੰਦਰ ਘੋੜਾ ਸਨਮਾਨ ਵਜੋਂ ਪ੍ਰਦਾਨ ਕੀਤਾ।

ਭਾਈ ਸਾਹਿਬ ਭਾਈ ਧਰਮ ਸਿੰਘ ਜ਼ਖ਼ਮੀ, ਭਾਈ ਸ਼ਮਸ਼ੇਰ ਸਿੰਘ, ਭਾਈ

ਗੁਰਚਰਨ ਸਿੰਘ ਅਤੇ ਭਾਈ ਸਾਧੂ ਸਿੰਘ ਲੰਮੇ ਅਰਸੇ ਤੱਕ ਇਕ ਚੌਂਕੜੀ ਵਜੋਂ ਕੀਰਤਨ ਕਰਦੇ ਰਹੇ।

1956 ਵਿੱਚ ਸੰਤ ਬਾਬਾ ਮੋਹਨ ਸਿੰਘ ਕਾਨਪੁਰ ਵਾਲਿਆਂ ਦੀ ਪ੍ਰੇਰਨਾ ਸਦਕਾ ਇਹ ਬੈਂਕਾਕ ਚਲੇ ਗਏ। ਜਿੱਥੋਂ ਦੇਸ਼ ਪ੍ਰਦੇਸ਼ ਆਪ ਦਾ ਖ਼ੂਬ ਡੰਕਾ ਵੱਜਿਆ।

ਪੱਕੇ ਨਿਤਨੇਮੀ ਅਤੇ ਗੁਰਮਤਿ ਚਾਓ ਵਿੱਚ ਸਦਾ ਖੀਵੇ ਥੀਣ ਵਾਲੇ ਭਾਈ ਧਰਮ ਸਿੰਘ ਜ਼ਖ਼ਮੀ ਦੇ ਵਿਰਸੇ ਨੂੰ ਅਗਾਂਹ ਤੋਰਨ ਵਾਲੇ ਭਾਈ ਅਮਰੀਕ ਸਿੰਘ ਜ਼ਖ਼ਮੀ ਦਾ ਜੱਥਾ ਪੰਥ ਦੇ ਸਿਰਮੌਰ ਜੱਥਿਆਂ ਵਿਚ ਸ਼ੁਮਾਰ ਹੁੰਦਾ ਹੈ। ਅੰਤਾਂ ਦੇ ਮਿਲਾਪੜੇ, ਹਸਮੁਖ ਨਰੋਏ ਸਰੀਰਾਂ ਤੇ ਨਰੋਈਆਂ ਸੋਚਾਂ ਦੇ ਮਾਲਕ, ਇਸ ਜੱਥੇ ਦੇ ਚਾਰੇ ਜੀਊੜੇ ਸਦਾ ਆਪਣੀਆਂ ਸਫ਼ੈਦ ਚੁਸਤ ਦਸਤਾਰਾਂ ਵਾਂਗ ਬੇਦਾਗ਼ ਅਤੇ ਕਰੀਨੇ ਨਾਲ ਪਰਤ-ਦਰ-ਪਰਤ ਸਜੇ ਦਿਖਾਈ ਦੇਂਦੇ ਹਨ। ਉਨ੍ਹਾਂ ਦੀ ਆਪਸੀ ਸੂਝ-ਬੂਝ ਬਾਕਮਾਲ ਤੇ ਕਾਬਿਲੇ-ਤਾਰੀਫ਼ ਹੈ। ਉਮਰ-ਭੇਦ ਕਦੇ ਉਨ੍ਹਾਂ ਦੇ ਵਿਚਾਰਾਂ ਦੀ ਭਿੰਨਤਾ ਦਾ ਕਾਰਨ ਨਹੀਂ ਬਣਿਆ। ਉਮਰਾਂ ਦਾ ਫ਼ਰਕ ਉਨ੍ਹਾਂ ਦੇ ਪ੍ਰਕਾਸ਼ਮਾਨ ਦਾੜ੍ਹਿਆਂ ਵਿਚਲੀ ਖਿੱਚੜੀ ਵਿੱਚੋਂ ਭਾਵੇਂ ਭਾਂਪ ਲਿਆ ਜਾਵੇ ਪਰ ਉਨ੍ਹਾਂ ਦੇ ਹਾਸਿਆਂ ਭਰੇ ਬੋਲਾਂ ਨੇ ਕਦੇ ਰਿਸ਼ਤਿਆਂ ਦੀ ਦਕੀਆਨੂਸੀ ਮੁਥਾਜੀ ਸਵੀਕਾਰ ਨਹੀਂ ਕੀਤੀ।

ਆਦਮਪੁਰ ਦੁਆਬਾ ਦੇ ਜੰਮਪਲ ਭਾਈ ਅਮਰੀਕ ਸਿੰਘ ਜੀ ਜ਼ਖ਼ਮੀ (12.2.1940) ਦਾ ਹੋਣਹਾਰ ਫ਼ਰਜ਼ੰਦ ਹਰਜੋਤ ਸਿੰਘ (30.10.1964) ਹਾਰਮੋਨੀਅਮ ਤੇ ਬੈਠਾ ਬਾਪ ਤੋਂ ਦੋ ਪੁਲਾਂਘਾ ਅਗਾਂਹ ਪੁੱਟਦਾ ਪ੍ਰਤੀਤ ਹੁੰਦਾ ਹੈ। ਇਹ ਉਸ ਉੱਪਰ ਰੱਬੀ ਰਹਿਮਤ ਹੈ। ਦਿਲਰੁਬਾ ਉੱਪਰ ਭਾਈ ਸਾਹਿਬ ਦੇ ਛੋਟੇ ਭਾਈ ਬ੍ਰਤਪਾਲ ਸਿੰਘ (20.4.1953) ਅਤੇ ਤਬਲੇ ਉੱਪਰ ਚਚੇਰੇ ਭਰਾ ਅੰਮ੍ਰਿਤ ਪਾਲ ਸਿੰਘ (9.1.1960) ਸਾਥ ਦੇਂਦੇ ਹੋਏ, ਇਕ ਦੂਜੇ ਦੀ ਪੂਰਨਤਾ ਦਾ ਸਬੱਬ ਬਣਦੇ ਹਨ।

ਭਾਈ ਅਮਰੀਕ ਸਿੰਘ ਜ਼ਖ਼ਮੀ ਪੁਰਾਤਨਤਾ ਤੇ ਨਵੀਨਤਾ ਦਾ ਸੁਮੇਲ ਹਨ। ਉਹ ਧਮਾਰ, ਆੜਾ, ਚੌਤਾਲ ਵਰਗੀਆਂ ਔਖੀਆਂ ਤਾਲਾਂ ਨੂੰ ਵੀ ਸਰਲਤਾ ਨਾਲ ਗਾ ਜਾਂਦੇ ਹਨ। ਕੀਰਤਨ ਆਰੰਭ ਕਰਨ ਤੋਂ ਪਹਿਲਾਂ ਡੰਡਉਤ ਵਿੱਚ ਹੀ 3-6 ਅਤੇ 9 ਮੁਕਾ ਜਾਣਾ ਉਨ੍ਹਾਂ ਦੀ ਕਲਾਤਮਕ ਕੀਰਤਨ ਸ਼ੈਲੀ ਦਾ ਪ੍ਰਮਾਣ ਹੈ। ਵੱਡੀਆਂ ਤਾਲਾਂ ਅੰਦਰ ਲੈਅ ਦੀ ਵੰਡ ਬੜੀ ਸੁਘੜ ਸੁਜਾਨਤਾ ਨਾਲ ਕਰਦੇ, ਆਪਣੀ ਮਾਨਤਾ ਸਥਾਪਤ ਕਰ ਜਾਂਦੇ ਹਨ। ਦਿਲਰੁਬਾ 'ਚੋਂ ਨਿਕਲੀਆਂ ਤਾਰ-ਸਪਤਕ ਦੀਆਂ ਸੁਰਾਂ ਸਰੋਤਿਆਂ ਦੇ ਧੁਰ ਡੂੰਘਾਈ ਵਿੱਚ ਲਹਿ ਜਾਂਦੀਆਂ ਹਨ।

ਅਨੇਕਾਂ ਦੇਸੀ-ਵਿਦੇਸ਼ੀ ਦੌਰਿਆਂ ਅਤੇ ਵੱਡੇ ਵੱਡੇ ਸੰਮੇਲਨਾਂ ਦੌਰਾਨ ਗਾ ਕੇ ਪ੍ਰਸਿੱਧੀ ਦੀਆਂ ਸਿਖਰਾਂ ਛੂਹ ਚੁੱਕੇ ਭਾਈ ਜ਼ਖ਼ਮੀ ਜੀ ਨੇ ਅਨੇਕਾਂ ਇਨਾਮ ਸਨਮਾਨ ਵੀ ਪ੍ਰਾਪਤ ਕੀਤੇ ਹਨ। ਉਨ੍ਹਾਂ ਦੀ ਇਹੋ ਰੀਝ ਹੈ ਕਿ ਉਨ੍ਹਾਂ ਦੀ ਪਰੰਪਰਾ ਸੰਭਾਲਣ ਲਈ ਉਨ੍ਹਾਂ ਦਾ ਪੋਤਾ ਵੀ ਇਸੇ ਗੁਰਮਤਿ ਗਾਡੀ ਰਾਹ ਦਾ ਪਾਂਧੀ ਬਣੇ।

1995 ਵਿੱਚ "ਵਿਸ਼ਵ ਸਿੱਖ ਸੰਮੇਲਨ" ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਵੱਲੋਂ ਸਨਮਾਨਿਤ ਹੋਏ ਭਾਈ ਸਾਹਿਬ ਨੂੰ ਅਦਾਰਾ ਵਿਸਮਾਦੁ ਨਾਦ, ਜਵੱਦੀ ਟਕਸਾਲ, ਲੁਧਿਆਣਾ ਵੱਲੋਂ ਦੂਜੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ-92 ਦੌਰਾਨ 25000/- ਰੁ: ਦੁਸ਼ਾਲਾ, ਸਿਰਪਾਓ, ਯਾਦਗਾਰੀ ਚਿੰਨ੍ਹ ਦੇ ਕੇ "ਗੁਰਮਤਿ ਸੰਗੀਤ ਐਵਾਰਡ" ਨਾਲ ਸਨਮਾਨਿਤ ਕੀਤਾ ਜਾ ਚੁੱਕਾ ਹੈ।

## ਬੀਬੀ ਬਲਜੀਤ ਕੌਰ ਜੀ 'ਖਾਲਸਾ' ਤਲਵਾੜੇ ਵਾਲੇ

ਸਿੱਖ ਪੰਥ ਵਿੱਚ ਖ਼ਾਲਸਈ ਰਹਿਤ ਬਹਿਤ ਵਿੱਚ ਤਿਆਰ ਬਰ ਤਿਆਰ ਬਹੁਤ ਸੁਰੀਲਾ, ਸ਼ੁੱਧ ਅਤੇ ਸਪੱਸ਼ਟ ਗੁਰਬਾਣੀ ਉਚਾਰਣ ਸਹਿਤ ਕੀਰਤਨ ਕਰਨ ਵਾਲਾ ਬੀਬੀਆਂ ਦਾ ਨਿਵੇਕਲਾ ਜੱਥਾ 'ਬੀਬੀ ਬਲਜੀਤ ਕੌਰ ਜੀ ਖਾਲਸਾ' ਦੇਸ਼ਾਂ ਵਿਦੇਸ਼ਾਂ ਦੀਆਂ ਸੰਗਤਾਂ ਵਿੱਚ ਬੇਹੱਦ ਹਰਮਨ ਪਿਆਰਾ ਹੈ।

# Bhai Sammund Singh

*- Prof. Paramjot Singh*

The best way to introduce Bhai Sammund Singh, the great Shabad Kirtan artist of yore who sang from radio station Lahore in the pre partition days and later from A.I.R. stations is to recall a few moments from 1930's and 40's to gauge the response of the people to his evocative and elevating Shabad Gayan.

### In Pre-Partition Lahore

There is a picturesque drawing room, furnished with cosy soft cushioned and carpets of beautiful patterns in colours. The room in fact is an image of delicate beauty and refinement; and in the middle, on the carpet sits cross-legged a young Muslim lady. No less delicate and refined, with closed eyes, in a posture of prayer, listening to the gradual rise and fall of a symphony, a wave of musical breeze on the radio. It is Bhai Sammund Singh's sweet voice, singing Shabad from the holy Sri Guru Granth Sahib.

It has cast a spell on the heart of the young lady. It makes her forget the physical world and takes her to the

world of Allah, the divine being. She is a Muslim lady but the Shabad from the Sikh scripture takes to the spiritual heights. There is a magic in those divine outpourings of music.

Her husband, an officer at the radio station keeps her informed of the time of Bhai Sammund Singh's Shabad gayan. The great lends her the wings of music and divine bless with which she experiences spiritual ecstasy. He takes her to her Allah.

The spell of his Shabad gayan is no less on the common folk. As his voice outpours in waves of music, people gather around radios in shops. They relish the divine music of the holy Shabads by the great singer. The sweet waves of music are a joy for ever for them. His voice lifts them to divine heights.

Such was Bhai Sammund Singh's impact on the people in pre-partition days. It was not indeed a suddenly acquired miracle. He had to devote hours and hours of rehearsals for years together to acquire the caste art of pristine Shabad Kirtan in all its purity. His father, Bhai Hazura Singh had been the Head Granthi at Sach Khand Nankana Sahib. From his father he got not only a profound understanding of the scriptures but also learned the art of Shabad Kirtan in classical ragas mentioned in Sri Guru Granth Sahib in their pure form. According to Principal Satbir Singh, the renowned Sikh historian, "he had no one to equal him in the knowledge of sound harmony. When he sang a Shabad Satguru seemed to favour the Sangat with His presence". He became the life if a devoted artist towards the purity and profoundly of his art. In fact Shabad Kirtan was his life and its purpose. Once as the radio artists from Lahore were on a visit to Nankana Sahib, they came under the spell of his singing and offered him to sing Shabads from radio station Lahore. In fact he has the distinction of being the first Sikh to have been recognized as a Shabad Kirtan artist. Upto his

recognition, the Shabad Kirtan artists used to be only from among the Muslims particularly from among Bhai Mardana"s descendants. His selection and popularity was a new turn in the history of Shabad Kirtan.

He observed pristine purity of classical ragas and sang in the ancient tradition of Shabad Kirtan. As he sang the raga took its shape in a natural way. He seemed not to take pains at it, through a whole life time of training had made the evolving of the ragas possible for him. His voice was rising in slow and gradual waves of musical outpouring, keeping his deep intoned voice within the discipline of the raga, with no ulterior beauties attached.

His popularity and prestige as a Shabad Kirtan signer were so well established as early as 1940 that he became the acknowledged master of the craft. His devotion and continued practice enhanced his prestige. He came a model of the ancient tradition of Shabad Gayan in its pure form. A great artist Bade Ghulam Ali Khan paid his tribute to him in a very strange way. At Harballabh Sangeet Sammelan at Jallandhar in the fifties he was to present a recital. As he sat on the stage he saw Bhai Sammund Singh sitting in the first row among the audience. In a humble voice he requested Bhai Sahib to come on the stage and sit beside him as only then he could give his recital. It was a very sincere way of acknowledging his greatness as an artist.

Bhai Sahib was fortunate to lead a long and full life. He was born on 3rd March 1900 at village Mullan Humza (District Montgoomery) and breathed his last on 5th January, 1972 at Ludhiana. His family life was full of peace and happiness. He owned a big bungalow at Ludhiana. In its lawns he sat in the company of his visitors in the evenings. Daily he would sing Kirtan after sunset for half an hour in the room reserved for Guru Granth Sahib Parkash at his bungalow. I almost daily joined him there in the recital. My

respected father Giani Inder Singh had taken me to him one evening during my college days and implored him to take me as his pupil, to which he very kindly assented. Thereafter it became my daily routine to visit him in the evening. I felt a profound peace and divine thrill in his company. His Shabad gayan was a very elevating emotional experience. I have since tried to emulate his style.

In December, 1971 he had a stroke of paralysis and was admitted to C.M.C. Hospital, Ludhiana. He was in broken health and pain of disease, but always kept a calm face. As per his desire, Bhai Teja Singh sang a Shabad from holy Guru Granth Sahib in the hospital ward itself. He listened in rapt attention and when the raga was over he was in the stillness of silence which he did not break till he breathed his last. The voice that had thrilled the people with divine bliss was mute for ever.

People in large numbers assembled at his funeral. There were V.I.P.'s and common folk, great scholars, artists, saintly souls, men and women, it was a huge gathering. All moured the loss of that Precious soul that was the master of religious scriptures and classical ragas, a blend of many great qualities of head and heart.

# ਕੀਰਤਨ ਪ੍ਰਮਾਣ

## ਕੀਰਤਨੁ-ਕੁਲ 98

* ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥
ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥ (੮੪)

* ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥
ਜਨਮ ਜਨਮ ਕਾ ਰੋਗੁ ਗਵਾਇਆ ॥
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥ (੧੦੮)

* ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ ॥
(੧੩੧)

* ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥ (੧੭੧)

* ਕਰਿ ਕੀਰਤਨੁ ਮਨ ਸੀਤਲ ਭਏ ॥
ਜਨਮ ਜਨਮ ਕੇ ਕਿਲਵਿਖ ਗਏ ॥ (੧੭੮)

* ਸਾਧ ਸੰਗਿ ਹਰਿ ਕੀਰਤਨੁ ਗਾਈਐ ॥
ਕਹੁ ਨਾਨਕ ਵਡਭਾਗੀ ਪਾਈਐ ॥ (੧੭੯)

* ਸੰਤ ਪ੍ਰਸਾਦਿ ਜਪੈ ਹਰਿ ਨਾਉ ॥
ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥ (੧੮੩)

* ਸੁਣਿ ਕੀਰਤਨੁ ਸਾਧ ਪਹਿ ਜਾਇ ॥
ਜਨਮ ਮਰਣ ਕੀ ਤ੍ਰਾਸ ਮਿਟਾਇ ॥ (੧੯੦)

* ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥
ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥ (੧੯੦)

* ਵਡਭਾਗੀ ਹਰਿ ਕੀਰਤਨੁ ਗਾਈਐ ॥
ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥ (੧੯੬)

* ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥ (੨੦੮)

* ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥
ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥ (੨੧੪)

* ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥
ਹਰਿ ਨਿਰਭਉ ਨਾਮੁ ਧਿਆਈ ਜੀਉ ॥ (੨੧੬)

* ਐਸਾ ਕੀਰਤਨੁ ਕਰਿ ਮਨ ਮੇਰੇ ॥
ਈਹਾ ਊਹਾ ਜੋ ਕਾਮਿ ਤੇਰੈ ॥ (੨੩੬)

* ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ (੨੩੬)

* ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥ (੨੪੮)

* ਸਾਧ ਸੰਗਿ ਕਲਿ ਕੀਰਤਨੁ ਗਾਇਆ ॥
ਨਾਨਕ ਤੇ ਤੇ ਬਹੁਰਿ ਨ ਆਇਆ ॥ (੨੫੩)

* ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥ (੨੫੬)

* ਵੈਰ ਵਿਰੋਧ ਮਿਟੇ ਤਿਹ ਮਨ ਤੇ ॥
ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥ (੨੫੯)

* ਅਨਦਿਨੁ ਕੀਰਤਨੁ ਕੇਵਲ ਬਖ੍ਯ੍ਯਾਨੁ ॥
ਗ੍ਰਿਹਸਤ ਮਹਿ ਸੋਈ ਨਿਰਬਾਨੁ ॥ (੨੮੧)

* ਸਾਧ ਸੇਵਾ ਵਡਭਾਗੀ ਪਾਈਐ ॥
ਸਾਧ ਸੰਗਿ ਹਰਿ ਕੀਰਤਨੁ ਗਾਈਐ ॥ (੨੮੩)

* ਗੁਨ ਗੋਬਿਦ ਕੀਰਤਨੁ ਜਨੁ ਗਾਵੈ ॥
ਗੁਰਪ੍ਰਸਾਦਿ ਨਾਨਕ ਫਲੁ ਪਾਵੈ ॥ (੨੮੫)

* ਹਰਿ ਅੰਮ੍ਰਿਤ ਪਾਨ ਕਰਹੁ ਸਾਧਸੰਗਿ ॥
ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ ॥ (੨੯੯)

* ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥
ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥ (੨੯੯)

* ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥
ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ ॥ (੩੧੬)

* ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ ॥
ਸਤਿਗੁਰਿ ਮੋ ਕਉ ਹਰਿ ਨਾਮੁ ਬਤਾਇਆ ਹਉ
ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥ (੩੬੯)

* ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥
ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥ (੩੬੯)

* ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥
ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥ (੩੭੩)

* ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥
ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ ਨਾਨਕ ਨਾਮੁ ਅਧਾਰੁ ਹੀਓ ॥
(੩੮੨)

* ਸੋ ਅਸਥਾਨੁ ਬਤਾਵਹੁ ਮੀਤਾ ॥
ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥ (੩੮੫)

* ਸਾਧਸੰਗਿ ਹਰਿ ਕੀਰਤਨੁ ਗਾਈਐ ॥
ਇਹੁ ਅਸਥਾਨੁ ਗੁਰੂ ਤੇ ਪਾਈਐ ॥ (੩੮੫)

* ਰਾਜ ਲੀਲਾ ਤੇਰੈ ਨਾਮਿ ਬਨਾਈ ॥
ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥ (੩੮੫)

* ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥
ਸੋ ਜਨੁ ਜਮ ਕੀ ਵਾਟ ਨ ਪਾਈਐ ॥ (੩੮੬)

* ਵਰਤਣਿ ਜਾ ਕੈ ਕੇਵਲ ਨਾਮ ॥
ਅਨਦ ਰੂਪ ਕੀਰਤਨੁ ਬਿਸ੍ਰਾਮ ॥ (੩੯੨)

* ਆਰਤੀ ਕੀਰਤਨੁ ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥ (੩੯੩)

* ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋ ॥
ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋ ॥ (੩੯੮)

* ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥
ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥ (੪੦੦)

* ਸਤਿਗੁਰੁ ਤੁਮ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥ (੪੯੬)

* ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥
ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ ॥ (੪੯੮)

* ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥ (੪੯੮)

* ਥਿਰੁ ਸਾਧ ਸਫਰੀਆ ॥ ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥ (੫੩੭)
* ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ (੫੪੦)

* ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥
ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥ (੫੪੩)

* ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥
ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ॥ (੫੯੩)

* ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥
ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥ (੬੧੦)
* ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥
ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥ (੬੧੦)
* ਪਾਰਬ੍ਰਹਮ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥
ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥ (੬੧੬)
* ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥
ਬਹੁੜਿ ਨ ਜੋਨੀ ਪਾਈਐ ॥ (੬੨੩)
* ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸਨੋ ਨਦਰਿ ਕਰੇ ॥
ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥ (੬੪੧)
* ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥
(੬੪੯)
* ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥
ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥ (੬੫੦)
* ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥
ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥
ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥ (੬੫੦)
* ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥
ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ ਬਿਧਾਤਾ ਪਾਏ ॥ (੬੭੧)
* ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥
ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥ (੬੮੩)
* ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥
ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥ (੬੮੪)
* ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥ (੭੪੭)
* ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥ (੭੪੯)
* ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥
ਸੰਤਸੰਗਿ ਨਾਨਕ ਪ੍ਰਭੁ ਪਾਇਆ ॥ (੮੦੫)
* ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥
ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥ (੮੦੭)

* ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ ॥
ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ ॥ (੮੧੬)

* ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥
ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ ॥ (੮੧੮)

* ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥
ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥ (੮੨੦)

* ਸਾਧੂ ਸੰਗੁ ਪਰਾਪਤਿ ਜਾ ਕਉ ਤਿਨ ਹੀ ਪਾਇਆ ਏਹੁ ਨਿਧਾਨੁ ॥
ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ ॥
(੮੨੭)

* ਰਾਮ ਰਾਮ ਰਾਮ ਕੀਰਤਨੁ ਗਾਇ ॥
ਰਮਤ ਰਾਮੁ ਸਭ ਰਹਿਓ ਸਮਾਇ ॥ (੮੬੫)

* ਭਗਤਿ ਭਾਇ ਹਰਿ ਕੀਰਤਨੁ ਕਰੀਐ ॥
ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥ (੮੬੫)

* ਜੋ ਜਨੁ ਕਰੈ ਕੀਰਤਨੁ ਗੋਪਾਲ ॥
ਤਿਸ ਕਉ ਪੋਹਿ ਨ ਸਕੈ ਜਮਕਾਲੁ ॥ (੮੬੭)

* ਜੋ ਕੋ ਅਪਨੇ ਠਾਕੁਰ ਭਾਵੈ ॥
ਕੋਟਿ ਮਧਿ ਏਹੁ ਕੀਰਤਨੁ ਗਾਵੈ ॥ (੮੮੫)

* ਸਾਧਸੰਗਤਿ ਕੀ ਜਾਵਉ ਟੇਕ ॥
ਕਹੁ ਨਾਨਕ ਤਿਸੁ ਕੀਰਤਨੁ ਏਕ ॥ (੮੮੫)

* ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥
ਆਗੈ ਮਿਲੀ ਨਿਥਾਵੇ ਥਾਉ ॥ (੮੯੧)

* ਕੀਰਤਨੁ ਨਿਰਮੋਲਕ ਹੀਰਾ ॥
ਆਨੰਦ ਗੁਣੀ ਗਹੀਰਾ ॥ (੮੯੩)

* ਕਾਹੂ ਪਵਨ ਧਾਰ ਜਾਤ ਬਿਹਾਏ ॥
ਸੰਤ ਬਿਹਾਵੈ ਕੀਰਤਨੁ ਗਾਏ ॥ (੯੧੪)

* ਸੰਤਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ ॥ (੯੧੫)

* ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥ (੯੨੩)

* ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥
ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ ॥ (੯੨੬)

* ਧਿਆਇ ਸੋ ਪ੍ਰਭ ਤਰੇ ਭਵਜਲ ਰਹੇ ਆਵਣ ਜਾਣਾ ॥
ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥ (੯੨੬)

* ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥
ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥ (੯੬੨)

* ਸੁਖਦਾਤਾ ਦੂਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ ॥
ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨ੍ਹੇ ਬਿਨਸਿਓ ਮੂੜ ਅਭਿਮਾਨੁ ॥ (੯੭੯)

* ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥ (੧੦੦੦)

* ਮੀਤ ਸਖੇ ਕੇਤੇ ਜਗ ਮਾਹੀ ॥
ਬਿਨੁ ਗੁਰ ਪਰਮੇਸਰ ਕੋਈ ਨਾਹੀ ॥
ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ ॥ (੧੦੨੮)

* ਸੇ ਭਗਤ ਸਚੇ ਤੇਰੈ ਮਨਿ ਭਾਏ ॥
ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥
ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ ॥ (੧੦੫੬)

* ਹਰਿ ਕਾ ਨਾਮੁ ਕੋਟਿ ਲਖ ਬਾਹਾ ॥
ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥
ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥ (੧੦੭੨)

* ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥
ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥ (੧੦੭੫)

* ਜਮਦੂਤੁ ਤਿਸੁ ਨਿਕਟਿ ਨ ਆਵੈ ॥
ਸਾਧਸੰਗਿ ਹਰਿ ਕੀਰਤਨੁ ਗਾਵੈ ॥
ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥ (੧੦੭੯)

* ਕਲਜੁਗ ਮਹਿ ਕੀਰਤਨੁ ਪਰਧਾਨਾ ॥
ਗੁਰਮੁਖਿ ਜਪੀਐ ਲਾਇ ਧਿਆਨਾ ॥ (੧੦੭੫)

* ਰੋਗ ਸੋਗ ਦੂਖ ਤਿਸ ਨਾਹੀ ॥
ਸਾਧਸੰਗਿ ਹਰਿ ਕੀਰਤਨੁ ਗਾਹੀ ॥
ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ ॥ (੧੦੮੫)

* ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥
ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥ (੧੧੦੧)

* ਚੀਤਿ ਆਵੈ ਸਦ ਕੀਰਤਨੁ ਕਰਤਾ ॥
ਮਨੁ ਮਾਨਿਆ ਨਾਨਕ ਭਗਵੰਤਾ ॥ (੧੧੪੧)

* ਹਰਿ ਕੀਰਤਨੁ ਤਾ ਕੋ ਆਧਾਰੁ ॥ ਕਹੁ ਨਾਨਕ ਜਿਸੁ ਆਪਿ ਦਇਆਰੁ ॥ (੧੧੪੩)
* ਧਨੁ ਧਨੁ ਸਾਧ ਧੰਨੁ ਹਰਿ ਨਾਉ ॥ ਆਠ ਪਹਰ ਕੀਰਤਨੁ ਗੁਣ ਗਾਉ ॥ (੧੧੪੯)
* ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥
  ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ (੧੧੫੭)
* ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ ॥
  ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ ॥ (੧੧੭੩-੭੪)
* ਗ੍ਰਿਹਿ ਤਾ ਕੇ ਬਸੰਤੁ ਗਨੀ ॥ ਜਾ ਕੈ ਕੀਰਤਨੁ ਹਰਿ ਧੁਨੀ ॥ (੧੧੮੦)
* ਨੈਣੀ ਬਿਰਹੁ ਦੇਖਾ ਪ੍ਰਭੁ ਸੁਆਮੀ ਰਸਨਾ ਨਾਮੁ ਵਖਾਨੀ ॥
  ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ ॥
  (੧੧੯੯-੧੨੦੦)
* ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ ॥
  ਜਹਾਂ ਕੀਰਤਨੁ ਸਾਧਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ ॥ (੧੨੦੪)
* ਨੀਕੇ ਹਰਿ ਕੇ ਨਾਮ ਬਿਨੁ ਸਾਦ ॥
  ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ ॥ (੧੨੧੯)
* ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥
  ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥ (੧੨੨੨)
* ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸ ॥
  ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥ (੧੩੦੦)

## ਕੀਰਤਨ - ਕੁਲ 21

* ਸਾਧ ਸੰਗਿ ਕੀਰਤਨ ਫਲੁ ਪਾਇਆ ॥
  ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥ (੧੯੭)
* ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥
  ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥ (੧੯੯)
* ਤਹ ਸਦਾ ਅਨੰਦ ਅਨਹਤ ਆਖਾਰੇ ॥
  ਭਗਤ ਵਸਹਿ ਕੀਰਤਨ ਆਧਾਰੇ ॥ (੨੩੭)
* ਕਾਹੂ ਫਲ ਕੀ ਇਛਾ ਨਹੀ ਬਾਛੈ ॥
  ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥ (੨੭੪)
* ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ ॥
  ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ ॥ (੨੯੭)
* ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥
  ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥ (੨੯੯)

* ਚਰਨ ਕਮਲ ਗੋਬਿੰਦ ਰੰਗੁ ਲਾਗਾ ॥
ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥ (੩੪੩)

* ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਧਾਵਾ ॥
ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥ (੪੫੩)

* ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ॥
ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ ਜਮ ਜਾਲ ॥ (੫੦੨)

* ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥ (੫੧੯)

* ਸਤਿਗੁਰਿ ਪੂਰੈ ਕੀਨੀ ਦਾਤਿ ॥
ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ ॥ (੬੮੧)

* ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ ॥
ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ ॥ (੬੮੩)

* ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥ (੭੧੨)

* ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥
ਮਹਾ ਅਨੰਦ ਕੀਰਤਨ ਹਰਿ ਸੁਨੀਆ ॥ (੭੧੫)

* ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ॥
ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥ (੮੧੮)

* ਭੋਜਨੁ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥ (੮੮੯)

* ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥ (੧੦੧੮)

* ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥ (੧੧੧੭)

* ਹਰਿ ਕੀਰਤਨ ਮਹਿ ਊਤਮ ਧੁਨਾ ॥ ਨਾਨਕ ਗੁਰ ਮਿਲਿ ਗਾਇ ਗੁਨਾ ॥ (੧੧੮੨)

* ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ ॥ (੧੧੮੩)

* ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥ (੧੩੨੬)

## ਕੀਰਤਨਿ- ਕੁਲ 9

* ਹਥੀ ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ ॥
ਨਾਨਕ ਦਾਸ ਕੀਏ ਪ੍ਰਭਿ ਅਪਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥ (੧੦੬)

* ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥
ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥ (੨੧੩)

* ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥ (੩੨੨)

* ਹਰਿ ਜਨ ਕਉ ਇਹੀ ਸੁਹਾਵੈ ॥
ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ ॥ (੬੧੩)

* ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥
(੬੪੨)

* ਪਰ ਧਨ ਪਰ ਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥
ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ ॥ (੬੭੪)

* ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥
ਜਨਮ ਜਨਮ ਕਾ ਸੋਇਆ ਜਾਗੈ ॥ (੮੬੯)

* ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥
ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ ॥ (੧੦੭੬)

* ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥ (੧੨੨੭)

## ਕਿਰਤਨਿ- ਕੁਲ 1

* ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ ਹਿਰੀਆ ॥
ਬਿਖਨਾ ਘਿਰੀਆ ॥ (੭੪੬)

## ਕੀਰਤਨੀਆ - ਕੁਲ 1

* ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥
ਛੋਡਿ ਮਾਇਆ ਕੇ ਧੰਧ ਸੁਆਉ ॥ (੮੮੫)

## ਕੀਰਤਨੋ - ਕੁਲ 1

* ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥ (੪੦੦)

## ਕੀਰਤਨੰ -ਕੁਲ 3

* ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥
ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪਤੇ ॥ (੧੩੫੬)
* ਚਰਣਾਰਬਿੰਦ ਭਜਨੰ ਰਿਦਯੰ ਨਾਮ ਧਾਰਣਹ ॥
ਕੀਰਤਨੰ ਸਾਧ ਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ ॥ (੧੩੫੬-੫੭)
* ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥ (੧੩੫੭)

## ਕੀਰਤਨਹ-ਕੁਲ 8

* ਸੰਤ ਉਧਰਣ ਦਇਆਲੰ ਆਸ੍ਰਯੰ ਗੋਪਾਲ ਕੀਰਤਨਹ ॥
ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥ (੭੦੯)
* ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥
ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨਾ ਮਾਇਆ ॥ (੭੦੯)
* ਭਗਤੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥
ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ ॥ (੧੩੫੫)
* ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੁੋਪਾਲ ਕੀਰਤਨਹ ॥
ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੵੰ ਕਰੋਤਿ ਪੰਚ ਤਸਕਰਹ ॥ (੧੩੫੬)
* ਨਚ ਬਿਦਿਆ ਨਿਧਾਨ ਨਿਗਮੰ ਨਚ ਗੁਣਗ੍ਯ ਨਾਮ ਕੀਰਤਨਹ ॥ (੧੩੫੬)
* ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥
ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥ (੧੩੫੮)
* ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥
ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥ (੧੩੬੦)
* ਸੁੰਦਰ ਮੰਦਰ ਸੈਣਹ ਜੇਣ ਮਧ ਹਰਿ ਕੀਰਤਨਹ ॥
ਮੁਕਤੇ ਰਮਣ ਗੋਬਿੰਦਹ ਨਾਨਕ ਲਬਧੵੰ ਬਡ ਭਾਗਣਹ ॥ (੧੩੬੦)